# ਗੋਬਿੰਦ ਸਾਗਰ

ਨੀਲਾ ਘੋੜਾ ਬਾਂਕਾ ਜੋੜਾ, ਹੱਥ ਪਰ ਬਾਜ਼ ਸਜਾਏ ਜੀ।
ਚਲੋ ਸਿੰਘੋ ! ਚਲ ਦਰਸ਼ਨ ਕਰੀਏ, ਗੁਰੂ ਗੋਬਿੰਦ ਸਿੰਘ ਆਏ ਜੀ।

*ਪ੍ਰੋ. ਪਿਆਰਾ ਸਿੰਘ ਪਦਮ ਰਚਨਾਵਲੀ :*

ਗੁਰੂ ਘਰ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਦਸਮ ਗ੍ਰੰਥ ਦਰਸ਼ਨ, ਆਦਿ ਗ੍ਰੰਥ ਦਰਸ਼ਨ, ਪੰਥ ਤੇ ਪੰਥ ਦਾ ਵਾਲੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਰਬਾਬ, ਨਾਨਕੁ ਸਾਇਰੁ ਏਵ ਕਹਤ ਹੈ, ਗੁਰ ਨਾਨਕ ਜਿਨ ਸੁਣਿਆ ਪੇਖਿਆ, ਗੁਰੂ ਨਾਨਕ ਸਾਗਰ, ਸੰਖੇਪ ਸਿੱਖ ਇਤਿਹਾਸ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਰਹਿਤਨਾਮੇ, ਕਲਾਮ ਭਾਈ ਨੰਦ ਲਾਲ, ਜ਼ਫ਼ਰਨਾਮਾ, ਪ੍ਰਾਚੀਨ ਸੌ ਸਾਖੀ, ਪਰਚੀ ਪਾਤਸ਼ਾਹੀ ਦਸਵੀਂ ਕੀ, ਗੁਰੂ ਕੀਆਂ ਸਾਖੀਆਂ, ਬੰਸਾਵਲੀਨਾਮਾ, ਪੰਜਾਬ ਰਉਸ਼ਨ, ਪ੍ਰਸਿਧ ਪੰਜਾਬੀ, ਗੁਰਬਾਣੀ ਕੋਸ਼, ਪੰਜਾਬੀ ਮਹਾਰਾਜਾ, ਪੰਜਾਬੀ ਬੋਲੀ ਦਾ ਇਤਿਹਾਸ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਡਾਇਰੈਕਟਰੀ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਵਾਂ, ਪੰਜਾਬੀ ਝਗੜੇ, ਹਾਸ਼ਮ ਰਚਨਾਵਲੀ, ਪੰਜਾਬੀ ਸੂਫ਼ੀ ਕਾਵਿਧਾਰਾ, ਬੋਲੈ ਸ਼ੇਖ਼ ਫ਼ਰੀਦ, ਵਾਰਸਸ਼ਾਹ, ਮਿਰਜ਼ੇ ਦੀਆਂ ਸੱਦਾਂ, ਦਰਸ਼ਨ ਭਗਤ, ਬਾਬਾ ਵਜੀਦ, ਬਾਬਾ ਸਾਧੂਜਨ, ਸਾਧੂ ਈਸ਼ਰਦਾਸ, ਜੰਗਨਾਮਾ, ਪ੍ਰਾਚੀਨ ਪੰਜਾਬੀ ਗੱਦ, ਕਲਮ ਦੇ ਚਮਤਕਾਰ, ਕਲਮ ਦੇ ਧਨੀ, ਹਿੰਦੁਸਤਾਂਨੀ ਕਵਿਤਾ, ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਲਾ, ਪੁਸ਼ਪਾਂਜਲੀ, ਮਾਲੀ, ਪੰਛੀ, ਆਜ਼ਾਦੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਗੁਰੂ ਗ੍ਰੰਥ ਵਿਚਾਰ-ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ, ਸਿਖ ਸੰਪ੍ਰਦਾਵਲੀ, ਪੰਜਾਬ ਦੀ ਗੌਰਵ-ਗਾਥਾ ਆਦਿਕ।

# ਗੋਬਿੰਦ ਸਾਗਰ

## ਸ੍ਰੀ ਦਸਮੇਸ਼ ਜੀ ਦੀ
## ਸ਼ਖ਼ਸੀਅਤ ਤੇ ਸਿਖਿਆ ਦਾ ਸਰਬੰਗੀ ਅਧਿਐਨ

ਪ੍ਰੋ. ਪਿਆਰਾ ਸਿੰਘ ਪਦਮ

2000

# GOBIND SAGAR

[A research work on the multi-facet personality of Guru Gobind Singh]

*by*

PROF. PIARA SINGH PADAM



ਪਹਿਲੀ ਵਾਰ 1991
ਦੂਜੀ ਵਾਰ ਅਗਸਤ 2000
ਮੁੱਲ : 200-00

*ਮਿਲਣ ਦਾ ਪਤਾ :*
ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਪ੍ਰਕਾਸ਼ਕ :*
ਪਿਆਰਾ ਸਿੰਘ ਪਦਮ
ਕਲਮ ਮੰਦਿਰ, ਲੋਯਰ ਮਾਲ, ਪਟਿਆਲਾ

*ਛਾਪਕ :*
ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਡੁੱਬਦੀ ਹਿੰਦ ਦਾ ਬੇੜਾ ਬੰਨੇ ਲਾਉਣ ਵਾਲੇ**

**ਗੁਰੂ ਗੋਬਿੰਦ ਸਿੰਘ ਜੀ ਮਹਾਰਾਜ**

**ਨੂੰ ਸਮਝਣ ਸਮਝਾਉਣ ਵਾਲੀ ਹਿੰਦਵੈਣ 'ਪੰਚਾਇਣ'**

*ਲਾਲਾ ਦੌਲਤ ਰਾਇ*
*ਸਾਧੂ ਟੀ.ਐਲ. ਵਸਵਾਨੀ*
*ਪ੍ਰਿੰ. ਸੀਤਾ ਰਾਮ ਕੋਹਲੀ*
*ਡਾ. ਇੰਦੂ ਭੂਸ਼ਨ ਬੈਨਰਜੀ*
*ਡਾ. ਹਰੀ ਰਾਮ ਗੁਪਤਾ*

**ਦੇ ਨਾਂ**

# ਨਵਯੁਗ ਦਾ ਐਲਾਨ

ਬਲ ਹੂਓ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ
ਸਭ ਕਿਛੁ ਤੁਮਰੇ ਹਾਥ ਹਹਿ, ਤੁਮਹੀ ਹੋਇੰ ਸਹਾਇ॥

(ਮਹਲਾ ੧੦)

ਇਲੇਛਾਤਿਸਗਲਜੀਜਾਲਿ॥੫੨॥ ॥ਦੋਹਰਾ॥ ॥ਬਲਛੂਟਿਓਬੰਧਨਪਰਿਓਰ
ਹਿਓਤਨਕਛੂਉਪਾਇ॥ਕਹਿਨਾਨਕਅਬਓਟਹਰਿਗਜਜਿਉਹੋਇਸਹਾਇ॥੫੩॥
ਮਹਲਾਦਸਵਾਂ॥੧੦॥ ਬਲਹੂਓਬੰਧਨਛੁਟੇਸਭਕੁਛਹੋਤਉਪਾਇ॥ਸਭਕਿਛੁਤੁਮ
ਰੈਹਾਥਿਹੈਤੁਮਹੀਹੋਇਸਹਾਇ॥੫੪॥ ਮਹਲਾ੯॥ [illegible]
ਕੇਸਮਨਿਕੋਇ॥ਜਿਹਸਿਮਰਤਿ[illegible]ਛੁਟੇ[illegible]ਹੋਇ॥੫੫॥ਬੰਧਸ
ਸਭਤਜਿਗਏਕੋਊਨਨਿਬਹਿਓਸਾਥਿ॥ਕਹੁਨਾਨਕਇਹਬਿਪਤਿਮਹਿਟੇਕਏਕ
ਰਘੁਨਾਥ॥੫੬॥ਨਾਮਰਹਿਓਸਾਧੂਰਹਿਓਰਹਿਓਗੁਰਗੋਬਿੰਦ॥ਕਹੁਨਾਨਕਇਹਜਗ
ਤਮਹਿਕਿਨਜਪਿਓਗੁਰਮੰਤ॥੫੭॥

# ਤਤਕਰਾ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਚਿੱਤ੍ਰ, ਜੋ ਕਿ ਮਾਤਾ ਸੁੰਦਰੀ ਜੀ ਦੀ ਦੇਖ ਰੇਖ ਵਿਚ ਤਿਆਰ ਹੋਏ ਪ੍ਰਾਚੀਨ ਦਸਮ ਗ੍ਰੰਥ ਵਿਚ ਚੇਪਿਆ ਹੋਇਆ ਹੈ।

# ਦੋ ਸ਼ਬਦ

ਗੁਰਬਾਣੀ ਵਿਚ ਗੁਰੂ ਦੀ ਅਗੰਮ ਅਪਾਰ ਸ਼ਖ਼ਸੀਅਤ ਨੂੰ ਬਾਰ ਬਾਰ ਸਾਗਰ ਨਾਲ ਉਪਮਾਇਆ ਗਿਆ ਹੈ, ਜੈਸਾ ਕਿ :

**'ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ।'**

**'ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ।'**

**'ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ।<br>ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ।'**

ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੀ ਦਸਮ ਜੋਤਿ ਸਨ, ਜਿਨ੍ਹਾਂ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦੇ ਮਿਸ਼ਨ ਨੂੰ ਅੱਗੇ ਤੋਰਨ ਲਈ ਸੰਗ੍ਰਾਮੀਏ ਪੰਥ ਖ਼ਾਲਸਾ ਨੂੰ ਅੰਤਮ ਰੂਪ ਦਿੱਤਾ। ਵਿਅਕਤੀਗਤ ਵਿਕਾਸ ਲਈ ਨਾਮ ਦੀ ਚੜ੍ਹਦੀ ਕਲਾ ਜ਼ਰੂਰੀ ਸੀ ਕਿਉਂਕਿ ਰੂਹਾਨੀ ਰੰਗ ਬਿਨਾ ਹਉਮੈ ਤੇ ਸ੍ਵਾਰਥ ਦੀ ਦਲਦਲ ਵਿਚੋਂ ਨਹੀਂ ਨਿਕਲਿਆ ਜਾ ਸਕਦਾ। ਜਦ ਮਨੁੱਖੀ ਆਤਮਾ ਵਿਸ਼ਵ-ਆਤਮਾ ਨਾਲ ਇਕ-ਸੁਰ ਹੋ ਜਾਵੇ ਤਾਂ ਸਰਬੱਤ ਦਾ ਭਲਾ ਜੀਵਨ ਦਾ ਸੁਭਾਵਕ ਅੰਗ ਬਣ ਜਾਂਦਾ ਹੈ ਤੇ ਉਸ ਲਈ ਆਪਣਾ ਆਪ ਨਿਛਾਵਰ ਕਰਨਾ ਵੀ ਔਖਾ ਜਾਂ ਅਸੰਭਵ ਨਹੀਂ ਲਗਦਾ। ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਅਜੇਹੇ ਪਰੋਪਕਾਰ ਤੇ ਕੁਰਬਾਨੀ ਦੀ ਲਾਸਾਨੀ ਮਿਸਾਲ ਪੇਸ਼ ਕਰਦਾ ਹੈ। ਅੱਜ ਤੋਂ ਤਿੰਨ ਸਦੀਆਂ ਪਹਿਲਾਂ ਅਧਿਆਤਮਵਾਦ ਦੇ ਨਾਲ ਨਾਲ ਪੰਚਾਇਤਵਾਦ, ਸਮਾਜਵਾਦ, ਸਰਬ-ਸਾਂਝਵਾਦ (ਸੈਕੂਲਰਿਜ਼ਮ), ਸੁਵਿਗਿਆਨ-ਵਾਦ ਤੇ ਸੁਤੰਤ੍ਰਤਾਵਾਦ ਦੇ ਸਿਧਾਂਤ ਸਥਾਪਣੇ ਤੇ ਸੰਘਰਸ਼ ਕਰ ਕੇ ਉਨ੍ਹਾਂ ਨੂੰ ਸਿਖਰ 'ਤੇ ਪਹੁੰਚਾਉਣਾ ਗੁਰੂ ਸਾਹਿਬ ਦਾ ਹੀ ਕਾਰਨਾਮਾ ਸੀ। ਆਪ ਦੀ ਓਜਮਈ ਬਾਣੀ ਤੇ ਸੰਘਰਸ਼ਮਈ ਸਾਧਨਾ, ਬਾਰ ਬਾਰ ਸਦਕੇ ਜਾਣ ਲਾਇਕ ਹੈ ਜਿਸ ਨੇ ਸੰਪੂਰਣ ਸ਼ਕਤੀਮਾਨ ਸੁਤੰਤਰ ਮਨੁੱਖ ਦਾ ਸੰਕਲਪ ਸਾਕਾਰ ਕੀਤਾ।

ਗੁਰੂ ਸਾਹਿਬ ਦਾ ਕਰਮਖੇਤਰ ਆਨੰਦਪੁਰ ਦੀ ਭਾਗਵਾਨ ਧਰਤੀ ਸੀ, ਜਿਸਦਾ ਕਣ ਕਣ ਗੁਰੂ ਚਰਨਾਂ ਦੀ ਛੁਹ ਨਾਲ ਪਵਿੱਤਰ ਹੋਇਆ ਹੋਇਆ ਹੈ। ਇਸੇ ਕ੍ਰਿਪਾਲਤਾ ਨੂੰ ਮੁਖ ਰੱਖ ਕੇ ਸਤਲੁਜ ਦੇ ਜਲ-ਭੰਡਾਰ ਨੂੰ *ਗੋਬਿੰਦ ਸਾਗਰ* ਨਾਂ ਦੇ ਕੇ ਸਮੂਹ ਪੰਜਾਬੀਆਂ ਆਪਣੀ ਸ਼ਰਧਾਂਜਲੀ ਅਰਪਣ ਕੀਤੀ ਹੈ। ਰਵਾਇਤੀ ਮਾਨਤਾ ਅਨੁਸਾਰ ਜਦੋਂ 1966 ਈ. ਵਿਚ ਗੁਰੂ ਜੀ ਦੀ ਤ੍ਰੈ ਸੌ-ਸਾਲਾ ਜਯੰਤੀ ਮਨਾਈ ਗਈ ਤਾਂ ਸਤਿਗੁਰਾਂ ਦੇ ਜੀਵਨ ਤੇ ਕਾਰਨਾਮਿਆਂ ਬਾਰੇ ਕਈ ਪੁਸਤਕਾਂ ਛਪੀਆਂ। ਮੈਂ ਵੀ 8-10 ਲੇਖਾਂ

ਦੀ ਸੰਚੀ ਤਿਆਰ ਕੀਤੀ। ਲੇਕਿਨ ਇਸ 20-25 ਵਰ੍ਹੇ ਵਿਚ 'ਭੱਟ ਵਹੀਆਂ', *ਗੁਰੂ ਕੀਆਂ ਸਾਖੀਆਂ, ਗੁਰਪ੍ਰਣਾਲੀਆਂ, ਬੰਸਾਵਲੀਨਾਮਾ ਤੇ ਸਿੰਘ ਸਾਗਰ* ਵਰਗੀਆਂ ਕਈ ਚੀਜ਼ਾਂ ਪ੍ਰਕਾਸ਼ ਵਿਚ ਆਈਆਂ, ਜਿਨ੍ਹਾਂ ਕਈ ਨਵੇਂ ਤੱਥ ਸਾਮ੍ਹਣੇ ਲਿਆਂਦੇ ਤੇ ਗੁਰੂ ਸਾਹਿਬ ਦੇ ਸਮੁੱਚੇ ਜੀਵਨ ਨੂੰ ਪੁਨਰ-ਵਿਚਾਰਨਾ ਜ਼ਰੂਰੀ ਹੋ ਗਿਆ। ਇਹ ਠੀਕ ਹੈ ਕਿ ਪਿਛਲੀਆਂ ਦੋ ਸਦੀਆਂ ਵਿਚ ਜੋ ਕੁਝ ਲਿਖਿਆ ਗਿਆ, ਉਸਦਾ ਵਿਆਪਕ ਪ੍ਰਭਾਵ ਹੈ ਤੇ ਕਈ ਅਣਇਤਿਹਾਸਕ ਗੱਲਾਂ ਐਸੀਆਂ ਹਨ ਜੋ ਪਾਠਕਾਂ ਦੇ ਮਨਾਂ ਵਿਚ ਘਰ ਕਰ ਚੁੱਕੀਆਂ ਹਨ ਲੇਕਿਨ ਅਸਾਂ ਹੁਣ ਇਹ ਦੇਖਣਾ ਹੈ ਕਿ ਇਨ੍ਹਾਂ ਤੋਂ ਵੀ ਪੁਰਾਣੀਆਂ ਲਿਖਤਾਂ ਵਿਚ ਜੋ ਗੱਲਾਂ ਆਈਆਂ, ਉਨ੍ਹਾਂ ਦੀ ਯਥਾਰਥਿਕਤਾ ਕਿਥੋਂ ਕੁ ਤਕ ਸਵੀਕਾਰ ਕਰਨ-ਯੋਗ ਹੈ। ਅਸਾਂ ਜਤਨ ਕੀਤਾ ਹੈ ਕਿ ਇਨ੍ਹਾਂ 25 ਲੇਖਾਂ ਵਿਚ ਪੁਰਾਤਨ ਤੋਂ ਪੁਰਾਤਨ ਸੋਮੇ ਲੈ ਕੇ ਅਸਲੀਅਤ ਨੂੰ ਲੱਭਿਆ ਜਾਵੇ ਤੇ ਇਤਿਹਾਸਕ ਤੱਥਾਂ ਦੇ ਆਧਾਰ 'ਤੇ ਸਹੀ ਨਿਰਣੇ ਲਏ ਜਾਣ। ਇਸ ਤੋਂ ਇਲਾਵਾ ਢਾਈ ਕੁ ਸੌ ਹਜ਼ੂਰੀ ਸਿੱਖਾਂ ਦੇ ਸਮਾਚਾਰ ਵੀ ਸੰਚਿਤ ਕਰ ਕੇ ਦਿੱਤੇ ਗਏ ਹਨ। ਵਿਚਾਰ ਵਿਚ ਕਿਧਰੇ ਊਣਤਾਈ ਵੀ ਹੋ ਸਕਦੀ ਹੈ ਪਰ ਜਤਨ ਇਹੋ ਹੈ ਕਿ ਇਤਿਹਾਸਕ ਹਵਾਲੇ ਨਾਲ ਹੀ ਸਾਰੀ ਗੱਲ ਕੀਤੀ ਜਾਵੇ। ਸਾਡਾ ਮੂਲ ਆਧਾਰ ਪ੍ਰਾਚੀਨ ਸਿਖ ਗ੍ਰੰਥਾਵਲੀ ਹੈ ਤੇ ਪੁਸ਼ਟੀ ਲਈ ਫ਼ਾਰਸੀ ਲਿਖਤਾਂ ਦੀ ਸਹਾਇਤਾ ਵੀ ਲਈ ਗਈ ਹੈ। ਫਿਰ ਵੀ ਦਾਅਵਾ ਕੋਈ ਨਹੀਂ, ਜੋ ਮਸਾਲਾ ਮਿਲਿਆ, ਉਸਨੂੰ ਯਥਾਸ਼ਕਤਿ ਵਿਚਾਰਨ ਦਾ ਇਕ ਨਿਮਾਣਾ ਜੇਹਾ ਉਪਰਾਲਾ ਹੈ। ਇਸ ਉਪਰਾਲੇ ਵਿਚ ਕਈ ਅਪ੍ਰਚਲਤ ਤੇ ਭੁੱਲੀਆਂ ਵਿਸਰੀਆਂ ਗੱਲਾਂ ਚਿਤਾਰੀਆਂ ਗਈਆਂ ਹਨ, ਜਿਨ੍ਹਾਂ ਨੂੰ ਪਰਵਾਨ ਕਰਨਾ ਜਾਂ ਪਰਵਾਨ ਕਰਨ ਹਿਤ ਵਿਚਾਰਨਾ ਸੋਝੀਵਾਨ ਪਾਠਕਾਂ ਦਾ ਕੰਮ ਹੈ।

ਇਹ ਖੋਜ-ਕਾਰਜ ਕਈ ਵਰ੍ਹਿਆਂ ਦੀ ਘਾਲ ਦਾ ਸਿੱਟਾ ਹੈ। ਸ਼ਾਇਦ ਮੈਂ ਇਸਨੂੰ ਇਉਂ ਸੰਪੂਰਣ ਵੀ ਨਾ ਕਰ ਸਕਦਾ ਜੇਕਰ ਮੇਰੇ ਬੱਚੇ—ਡਾ. ਹਰਿੰਦਰ ਕੌਰ, ਪ੍ਰੋ. ਰਵਿੰਦਰ ਕੌਰ, ਸ੍ਰੀ ਚਰਨਜੀਤ ਸਿੰਘ ਐਕਸੀਅਨ, ਸ੍ਰੀ ਹਰਜੀਤ ਸਿੰਘ ਮੈਨੇਜਰ, ਸ੍ਵਰਾਜ ਟ੍ਰੈਕਟਰਜ਼—ਮੈਨੂੰ ਘਰੇਲੂ ਜ਼ਿੰਮੇਵਾਰੀਆਂ ਵਲੋਂ ਨਿਸਚਿੰਤ ਨਾ ਕਰਦੇ। ਲਿਖਣਾ ਭਾਗਵਾਨੀ ਹੈ ਪਰ ਇਸ ਭਾਗਵਾਨੀ ਲਈ ਪਰਿਵਾਰਕ ਸਹਿਯੋਗ ਇਕ ਤਰ੍ਹਾਂ ਦੀ ਖ਼ੁਦਾਈ ਮਿਹਰਵਾਨੀ ਹੈ।

ਹਕੀਕਤ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇਗ, ਤੇਗ਼ ਅਤੇ ਕਲਮ ਦੇ ਧਨੀ ਸਨ ਅਤੇ ਇਸ ਤੋਂ ਵੀ ਵੱਧ ਕਲਮਧਾਰੀਆਂ ਦੇ ਕਦਰਦਾਨ ਸਨ, ਉਨ੍ਹਾਂ ਜੀਵਨ-ਭਰ ਸਾਹਿਤ ਦੀ ਸਰਪ੍ਰਸਤੀ ਕੀਤੀ ਤੇ ਇਸੇ ਪਰੰਪਰਾ ਦਾ ਡੂੰਘਾ ਪ੍ਰਭਾਵ ਹੈ ਕਿ ਸਿਖ ਸੰਗਤ, ਗੁਣੀ ਗਿਆਨੀਆਂ ਤੇ ਕਲਾਕਾਰਾਂ ਦਾ ਮੁੱਢ ਤੋਂ ਹੀ ਸਤਿਕਾਰ ਕਰਦੀ ਆਈ ਹੈ। ਸੋ, ਇਹ ਸਭ ਕਾਮਿਲ ਗੁਰੂ, ਕਲਗ਼ੀਧਰ ਦਾ ਕਮਾਲ ਹੈ ਕਿ ਉਸਨੇ ਸਾਰੇ ਕਾਰਜ ਨੂੰ ਸੰਪੂਰਣ ਕਰਨ ਦੀ ਕ੍ਰਿਪਾਲਤਾ ਕੀਤੀ। ਉਮੀਦ ਹੈ ਕਿ ਸਿਖ ਸੰਗਤ ਤੇ ਇਤਿਹਾਸ-ਪ੍ਰੇਮੀ ਇਸ ਜਤਨ ਦਾ ਸੁਆਗਤ ਕਰਨਗੇ।

**ਪਿਆਰਾ ਸਿੰਘ ਪਦਮ**

ਕਲਮ ਮੰਦਿਰ,
ਲੋਯਰ ਮਾਲ, ਪਟਿਆਲਾ।
ਅਪ੍ਰੈਲ, 1991

ੴ ਵਾਹਿਗੁਰੂ ਜੀ ਕੀ ਫ਼ਤਹਿ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀਵਨ-ਦਰਪਨ

ਜਨਮ-ਸੰਮਤ 1718 ਬਿ. ਮੁਤਾਬਿਕ 1761 ਈ.।

ਸ੍ਰੀ ਗੁਰੂ ਗੋਬਿੰਦ ਸਿੰਘ (1661—1708 ਈ.) ਸਤਾਰ੍ਹਵੀਂ ਸਦੀ ਦੇ ਇਕ ਕ੍ਰਾਂਤੀਕਾਰੀ ਯੁਗ-ਪੁਰਸ਼ ਹੋਏ ਹਨ, ਜਿਨ੍ਹਾਂ ਰੂਹਾਨੀ ਸਤਿਗੁਰੂ, ਸੁਤੰਤਰਤਾ-ਸੰਗ੍ਰਾਮੀਏ ਤੇ ਉੱਚੇ ਸੁੱਚੇ ਸਾਹਿਤਕਾਰ ਹੁੰਦਿਆਂ ਮਨੁੱਖੀ ਸੰਸਕ੍ਰਿਤੀ ਦੇ ਵਿਕਾਸ ਵਿਚ ਮਹਾਨ ਭਾਗ ਪਾਇਆ। ਉਨ੍ਹਾਂ ਦਾ ਚੜ੍ਹਦੀ ਕਲਾ ਵਾਲਾ ਸੁਹਜ-ਸੁਆਦ ਭਰਿਆ ਸੰਤ-ਸਿਪਾਹੀ ਜੀਵਨ ਤੇ ਬਲਵਾਨ ਸੁਰ ਵਾਲੀ ਜਲਾਲ-ਭਰੀ ਬਾਣੀ ਅੱਜ ਵੀ ਸ਼ਕਤੀ ਪ੍ਰਦਾਨ ਕਰਨ ਲਈ ਸਮਰੱਥ ਹੈ। ਲੋੜ ਇਸ ਜੀਵਨ ਦੀ ਇਤਿਹਾਸਕ ਤਸਵੀਰ ਨੂੰ ਗਹੁ ਨਾਲ ਤੱਕਣ ਦੀ ਹੈ ਤਾਂ ਕਿ ਉਨ੍ਹਾਂ ਦਾ ਕਰਮਯੋਗ ਪੂਰੀ ਤਰ੍ਹਾਂ ਮੂਰਤੀਮਾਨ ਹੋ ਦਿੱਸ ਸਕੇ। ਪਰੰਤੂ ਇਤਿਹਾਸਕ ਖੋਜ ਦੀ ਘਾਟ ਕਾਰਨ ਅਸੀਂ ਅਜੇ ਇਹ ਤਸਵੀਰ ਚਿਤ੍ਰਣ ਵਿਚ ਸਫਲ ਨਹੀਂ ਹੋ ਸਕੇ, ਇਸ ਬਾਰੇ ਆਪਣੇ ਪੁਰਾਤਨ ਸੋਮਿਆਂ ਦੀ ਢੂੰਡ-ਭਾਲ ਸਭ ਤੋਂ ਵੱਧ ਜ਼ਰੂਰੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਸੰਮਤ ਬਾਰੇ ਕਾਫ਼ੀ ਮਤਭੇਦ ਹੈ। ਆਮ ਪ੍ਰਚਲਤ 1723 ਬਿ. ਹੈ, ਇਕ ਦੋ ਥਾਂ 1722, 1725 ਯਾ 26 ਬਿ. ਵੀ ਲਿਖਿਆ ਮਿਲਦਾ ਹੈ। ਪਰ ਇਹ ਠੀਕ ਨਹੀਂ। ਗੁਰੂ ਜੀ ਦਾ ਅਸਲ ਜਨਮ ਸਾਲ 1718 ਬਿ. ਹੈ ਜਿਸ ਦੀ ਇਤਿਹਾਸਕ ਤੌਰ 'ਤੇ ਪੁਸ਼ਟੀ 'ਭੱਟ ਵਹੀਆਂ', *ਗੁਰੂ ਕੀਆਂ ਸਾਖੀਆਂ*, *ਰਹਿਤਨਾਮਾ ਭਾਈ ਚੌਪਾ ਸਿੰਘ* (ਦੇਹਾਂਤ 1723 ਈ.), ਭਾ. ਕੇਸਰ ਸਿੰਘ ਛਿੱਬਰ (1769 ਈ.) ਤੇ ਦੀਵਾਨ ਰਾਮ ਸੁਖ ਰਾਇ (1803 ਈ.) ਆਦਿ ਦੀਆਂ ਅਠਾਰ੍ਹਵੀਂ ਸਦੀ ਦੀਆਂ ਲਿਖਤਾਂ ਤੋਂ ਵੀ ਹੁੰਦੀ ਹੈ। ਜਨਮ-ਸੰਮਤ ਬਾਰੇ ਭੁਲੇਖਾ ਲਗਣ ਦਾ ਵੱਡਾ ਕਾਰਨ ਉਹ ਇਤਿਹਾਸਕ ਅਵਸਥਾ ਹੈ ਜਿਸ ਵਿਚੀਂ ਆਪ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਨੂੰ ਲੰਘਣਾ ਪਿਆ ਸੀ। ਨੌਵੇਂ ਸਤਿਗੁਰਾਂ ਦੇ ਸਹੀ ਹਾਲਾਤ ਨਾ ਜਾਣਨ ਕਰਕੇ ਹੀ ਸ੍ਰੀ ਦਸਮੇਸ਼ ਜੀ ਦੇ ਮੁੱਢਲੇ ਜੀਵਨ ਬਾਰੇ ਅਜੇਹੇ ਭੁਲੇਖੇ ਪਏ ਜਾਪਦੇ ਹਨ। ਆਮ ਪ੍ਰਚਲਤ ਰਵਾਇਤ ਨੇ ਤਾਂ ਇਹੋ ਪ੍ਰਚਾਰਿਆ ਹੈ ਕਿ ਗੁਰੂ ਤੇਗ਼ ਬਹਾਦਰ ਵੀਹ ਸਾਲ ਬਕਾਲੇ ਵਿਚ ਬੈਠੇ ਤਪ ਕਰਦੇ ਰਹੇ ਪਰ ਪੁਰਾਤਨ ਇਤਿਹਾਸ, ਇਸਦੀ ਪੁਸ਼ਟੀ ਕਰਨੋਂ ਅਸਮਰੱਥ ਹੈ। ਸ੍ਰੀ ਦਸਮੇਸ਼ ਜੀ ਦਾ ਆਪਣਾ ਕਥਨ ਇਸ ਤੀਰਥ ਯਾਤਰਾ ਦਾ ਸਪਸ਼ਟ ਸੰਕੇਤ ਕਰਦਾ ਹੈ। ਪਰ ਗਿਆਨੀ ਗਿਆਨ ਸਿੰਘ ਆਦਿ ਨੇ 20 ਸਾਲ ਤਪ ਲਿਖ ਦਿੱਤਾ। ਅਤੇ ਇਹੋ ਬਾਦ ਦੇ ਲੇਖਕਾਂ ਅਪਣਾ ਲਿਆ।

ਗੁਰੂ ਤੇਗ਼ ਬਹਾਦਰ ਸਾਹਿਬ ਦਾ ਜਨਮ 1678 ਬਿ. ਵਿਚ ਤੇ ਸ਼ਹੀਦੀ 1732 ਬਿ. ਵਿਚ ਹੋਈ। ਇਹ 54 ਸਾਲ ਦੀ ਉਮਰ ਕਿਵੇਂ ਬੀਤੀ, ਇਸ ਬਾਰੇ ਭਾਈ ਕੇਸਰ ਸਿੰਘ ਛਿੱਬਰ (1769 ਈ.) ਲਿਖਦਾ ਹੈ :

**ਬਰਸ ਸਤਾਰਾਂ ਸਾਹਿਬ ਰਹੇ ਪਿਤਾ ਪਾਸ**
**ਬਰਸ ਅਠਾਰਾਂ ਕੀਤਾ ਭਿਰਾਵਾਂ ਵਿਚ ਨਿਵਾਸ**
**ਪੰਜ ਸਾਲ ਤੀਰਥ ਕੀਤੇ ਸੰਮਤ ਸਤਾਰਾਂ ਸੈ ਤੇਰ੍ਹਵੇਂ ਜਾਈ**
**ਸਾਢੇ ਦਸ ਬਰਸ ਕੀਤੀ ਗੁਰਿਆਈ।੫੪।**
**ਸਾਲ ਡੇਢ ਵਿਚ ਰਉਲੇ ਗੁਜ਼ਾਰੇ**
**ਦੋ ਸਾਲ ਡੇਰਾ ਪਟਨੇ ਵਿਚ ਧਾਰੇ**
**ਸਾਢੇ ਚਉਰੰਜਾ ਬਰਸ ਦੀ ਆਯੂ ਗੁਜ਼ਾਰੀ**
**ਗੁਰੂ ਤੇਗ਼ ਬਹਾਦਰ ਜੀ ਵਿਚ ਸੰਸਾਰੀ।੫੫।**
**ਬਕਾਲਾ ਤਜਿਆ, ਮਾਖੋਵਾਲ ਆਵਤ ਭਏ**
**ਬਰਸ ਤੀਨ ਮਾਖੋਵਾਲ ਮੇਂ ਰਹੇ**
**ਧੀਰ ਮੱਲ ਹੋਰੀਂ ਕਰਤਾਰਪੁਰ ਨੂੰ ਗਏ**
**ਗੁਰੂ ਤੇਗ਼ ਬਹਾਦਰ ਦਾ ਦਰਬਾਰ ਵੱਡਾ ਵੱਜ ਪਏ।੫੬।**

*(ਬੰਸਾਵਲੀਨਾਮਾ, ਨੌਂਵਾਂ ਚਰਣ)*

ਇਸ ਤੋਂ ਪਰਗਟ ਹੈ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ, ਗੁਰੂ ਹਰਿ ਰਾਇ ਸਾਹਿਬ ਦੇ ਗੁਰਗੱਦੀ ਉੱਤੇ ਮੌਜੂਦ ਹੋਣ ਸਮੇਂ 1713 ਬਿ. ਵਿਚ ਹੀ ਪੂਰਬ ਵਲ ਤੀਰਥ ਯਾਤਰਾ ਲਈ ਨਿਕਲ ਚਲੇ ਸਨ, ਇਸਦੀ ਪੁਸ਼ਟੀ ਗੁਰੂ ਦਸਮੇਸ਼ ਜੀ ਦੀ ਆਪਣੀ ਲਿਖਤ ਤੋਂ ਵੀ ਭਲੀ ਭਾਂਤ ਹੁੰਦੀ ਹੈ।[1]

ਕੇਸਰ ਸਿੰਘ ਛਿੱਬਰ ਨੇ ਇਕ ਇਹ ਵੀ ਕਾਰਣ ਦਿੱਤਾ ਹੈ ਕਿ ਸੋਢੀਆਂ ਦੀ ਘਰੇਲੂ ਖਹਿਬਾਜ਼ੀ ਵੀ ਆਪ ਨੂੰ ਪਸੰਦ ਨਹੀਂ ਸੀ, ਇਸ ਕਰਕੇ ਉਨ੍ਹਾਂ ਆਪਣੇ ਵੈਰਾਗਮਈ ਸੁਭਾ ਅਨੁਸਾਰ ਕਿਨਾਰਾ ਕਰਨਾ ਹੀ ਅੱਛਾ ਸਮਝਿਆ। ਉਹ ਲਿਖਦਾ ਹੈ :

**ਤਬ ਵਿਚਾਰ ਮਨ ਮੈਂ ਇਹ ਕੀਨਾ। ਮੈਂ ਹਾਂ ਨਿਕੜਾ ਭਾਈ**
**ਅਸੀਂ ਹਾਂ ਤੀਨਾ**
**ਗੁਰਿਆਈ ਦੇ ਵਾਰਸ ਦੀਰਘ ਆਹਿ ਭਾਈ**
**ਮੈਂ ਤੀਜੇ ਅਸਥਾਨ ਮੁਝ ਪਹੁੰਚ ਨਾ ਕਾਈ।੫।**
**ਬੜੀ ਤਪਸਿਆ ਜੋ ਤੀਰਥ ਕਰੀਏ**
**ਇਸ ਜਾਗ੍ਹਾ ਤਜਿ ਸਰੀਕੀ ਅਤੇ ਖਹੋ ਖਹੀ ਬੇਗ ਦੇ ਟੁਰੀਏ।**
**ਕਛੂ ਦੂਬ ਅਤੈ ਕਬੀਲਾ ਲੈ ਕੇ ਟੁਰ ਪਏ**
**ਭਲੀ ਜੁਗਤਿ ਕਰ ਤੀਰਥ ਕਰਤੇ ਭਏ।੬।**
**ਸੰਮਤ ਸਤਾਰਾਂ ਸੈ ਤੇਰ੍ਹਵੇਂ ਘਰੋਂ ਟੁਰੇ**
**ਨਾਲੇ ਅੰਸ਼ ਨਾ ਹੋਈ ਹਿਰਦਾ ਪਿਆ ਝੁਰੇ।**

---

1. ਮੁਰ ਪਿਤ ਪੂਰਬ ਕੀਯਸੁ ਪਯਾਨਾ। ਭਾਂਤਿ ਭਾਂਤਿ ਕੇ ਤੀਰਥ ਨਾਨਾ।
ਜਬ ਹੀ ਜਾਤ ਤ੍ਰਿਬੈਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ। *(ਬਚਿੱਤ੍ਰ ਨਾਟਕ)*

**ਪੰਜ ਬਰਸਾਂ ਵਿਚ ਤੀਰਥ ਪਰਸੇ**
**ਹਿਰਦਾ ਅੰਸੁ ਵਾਸਤੇ ਬਹੁਤ ਤਰਸੇ।੭।**
**ਅਤਿ ਦੀਨਤਾ ਕਰਿ ਸਾਹਿਬ ਸੁਣੀ ਅਰਦਾਸ**
**ਆਪਣੇ ਅੰਗ ਤੇ ਭੇਜਿਆ ਬੇਟਾ ਗੁਰੂ ਤੇਗ਼ ਬਹਾਦਰ ਪਾਸ**
**ਨਗਰ ਪਟਨਾ ਮੈਂ ਜਬ ਆਵਤ ਭਏ**
**ਤਬ ਬਾਲਕ ਗੁਰੂ ਗੋਬਿੰਦ ਸਿੰਘ ਜੀ ਜਨਮ ਲਏ।੮।**
**ਸੰਮਤ ਸਤਾਰਾਂ ਸੈ ਅਠਾਰਾਂ ਕਹੀਐ**
**ਇਸ ਪਰ ਸਾਖਿ ਭੀ ਦਿਤੀ ਚਹੀਐ**
**ਜੋ ਰਸਨੀਂ ਦਸਵੇਂ ਪਾਤਸ਼ਾਹ ਆਪ ਹੈ ਆਖੀ**
**ਅਰੁ ਬਚਿਤ੍ਰ ਨਾਟਕ ਵਿਚ ਲਿਖ ਹੈ ਰਾਖੀ।੯।** *(ਬੰਸਾਵਲੀਨਾਮਾ, ਨੌਵਾਂ ਚਰਣ)*

ਉਪਰੋਕਤ ਅਨੁਸਾਰ ਸ੍ਰੀ ਤੇਗ਼ ਬਹਾਦਰ ਕੀਰਤਪੁਰ ਤੋਂ ਚਲ ਪਏ, ਇਕ ਵਿਸਾਖ 1714 ਬਿ. ਨੂੰ ਉਹ ਹਰਿਦੁਆਰ ਸਨ, ਇਸਦੀ ਪੁਸ਼ਟੀ ਉਥੋਂ ਦੀਆਂ 'ਪੰਡਾ ਵਹੀਆਂ' ਤੋਂ ਹੋ ਜਾਂਦੀ ਹੈ।

ਉਹ ਕਿਥੇ ਕਿਥੇ ਕਿੰਨਾ ਚਿਰ ਰਹੇ, ਇਸ ਦਾ ਪੂਰਾ ਵੇਰਵਾ ਤਾਂ ਅਜੇ ਨਹੀਂ ਮਿਲਦਾ। ਇਤਨਾ ਸਾਨੂੰ ਪਤਾ ਹੈ ਕਿ 1718 ਬਿ. ਵਿਚ ਆਪ ਦਾ ਪਰਿਵਾਰ ਪਟਨਾ ਸਾਹਿਬ ਸੀ, ਸ਼ਾਇਦ ਰਿਹਾਇਸ਼ ਵੀ ਸਾਲਕੁ ਤੋਂ ਇਥੇ ਕਰ ਲਈ ਸੀ ਤੇ ਇਥੇ ਹੀ ਗੋਬਿੰਦ ਦਾਸ ਦਾ ਜਨਮ ਹੋਇਆ।

ਗੁਰੂ ਸਾਹਿਬ ਦਾ ਇਸ ਸਮੇਂ ਪਟਨੇ ਵਲ ਹੋਣਾ ਹੋਰ ਲਿਖਤਾਂ ਤੋਂ ਵੀ ਸਿੱਧ ਹੈ। ਮਾਲੂਮ ਹੁੰਦਾ ਹੈ ਕਿ ਉਹ ਇਕੱਲੇ ਨਹੀਂ ਬਲਕਿ ਕਾਫ਼ੀ ਸੰਗੀ-ਸਾਥੀਆਂ ਸਮੇਤ ਤੀਰਥ-ਯਾਤਰਾ 'ਤੇ ਪਧਾਰੇ ਹੋਏ ਸਨ। ਇਹ ਪੂਰਬ ਵਲ ਦੀ ਤੀਰਥ ਯਾਤਰਾ ਕੇਵਲ ਛਿੱਬਰ ਨੇ ਹੀ ਨਹੀਂ ਲਿਖੀ, ਸਗੋਂ 'ਭੱਟ ਵਹੀਆਂ' ਤੇ *ਗੁਰੂ ਕੀਆਂ ਸਾਖੀਆਂ* (1790 ਈ.) ਵਿਚ ਇਸ ਦੇ ਕਾਫ਼ੀ ਵੇਰਵੇ ਤੇ ਮਿਤੀ ਸੰਮਤ ਵੀ ਮਿਲ ਜਾਂਦੇ ਹਨ। ਜਿਵੇਂ ਕਿ :

> *"ਗੁਰੂ ਤੇਗ਼ ਬਹਾਦਰ, ਬੇਟਾ ਗੁਰੂ ਹਰਿ ਗੋਬਿੰਦ ਮਹਲ ਛਟੇ ਕਾ, ਸੰਮਤ ਸਤ੍ਰਾਂ ਸੈ ਤੇਰਾਂ ਅਸਾਢ ਪ੍ਰਵਿਸ਼ਟੇ ਗਿਆਰਸ ਕੋ ਕੀਰਤਪੁਰ ਪਰਗਣਾ ਕਹਿਲੂਰ ਸੇ ਤੀਰਥ ਜਾਤ੍ਰਾ ਜਾਨੇ ਕੀ ਤਿਆਰੀ ਕੀ। ਗੈਲੋਂ ਮਾਤਾ ਨਾਨਕੀ ਜੀ ਆਈ ਇਸਤ੍ਰੀ ਗੁਰੂ ਹਰਿਗੋਬਿੰਦ ਜੀ ਕੀ, ਮਾਤਾ ਹਰੀ ਜੀ ਆਈ ਇਸਤ੍ਰੀ ਗੁਰੂ ਸੂਰਜ ਮੱਲ ਜੀ ਕੀ, ਮਾਤਾ ਗੁਜਰੀ ਜੀ ਆਈ ਇਸਤ੍ਰੀ ਗੁਰੂ ਤੇਗ਼ ਬਹਾਦਰ ਜੀ ਕੀ, ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ, ਦੀਵਾਨ ਦਰਗਹ ਮੱਲ ਆਇਆ ਬੇਟਾ ਦਵਾਰਕਾ ਦਾਸ ਛਿਬਰ ਕਾ, ਸਾਧੂ ਰਾਮ ਆਇਆ ਬੇਟਾ ਧਰਮ ਚੰਦ ਧੋਸਲੇ ਕਾ, ਦੁਰਗਾ ਦਾਸ ਆਇਆ ਬੇਟਾ ਪਦਮ ਰਾਇ ਹਜਾਵਤ ਕਾ, ਦਰੀਆ ਆਇਆ ਬੇਟਾ ਮੂਲ ਚੰਦ ਜਲ੍ਹਾਨੇ ਕਾ, ਦਿਆਲ ਦਾਸ ਆਇਆ ਬੇਟਾ ਪੇਰਾ ਰਾਮ ਛਿਬਰ[1] ਕਾ, ਮਤੀ ਦਾਸ ਆਇਆ ਬੇਟਾ ਹੀਰਾ ਮੱਲ ਛਿਬਰ ਕਾ, ਹੋਰ ਸਿਖ ਫਕੀਰ ਆਏ।"*
> *(ਭੱਟ ਵਹੀ ਪੂਰਬੀ ਦੱਖਣੀ)*

---

1. 'ਪੰਡਾ ਵਹੀ' ਵਿਚ ਭਾਈ ਮਤੀਦਾਸ ਨੇ ਪਿਤਾ ਦਾ ਨਾਮ ਕਬੂਲਾ ਖ਼ੁਦ ਲਿਖਿਆ ਹੈ, ਇਸ ਕਰਕੇ ਹੀਰਾ ਮੱਲ ਸਹੀ ਨਹੀਂ।

ਦੂਜੀ 'ਭੱਟ ਵਹੀ' ਦੀ ਲਿਖਤ ਇਸੇ ਦੀ ਪੁਸ਼ਟੀ ਕਰਦੀ ਹੈ:

*"ਗੁਰੂ ਤੇਗ਼ ਬਹਾਦਰ ਜੀ, ਬੇਟਾ ਗੁਰੂ ਹਰਗੋਬਿੰਦ ਜੀ ਮਹਲ ਛਟੇ ਕਾ ਬਨਾਰਸ ਆਏ, ਸਾਲ ਸਤਰਾਂ ਸੈ ਠਾਰਾਂ ਅਸਾੜ੍ਹ ਸੁਦੀ ਪੰਚਮੀ ਗੈਲੋਂ ਨਾਨਕੀ ਜੀ ਆਈ ਮਾਤਾ ਗੁਰੂ ਤੇਗ਼ ਬਹਾਦਰ ਜੀ ਕੀ, ਮਾਤਾ ਹਰੀ ਜੀ ਆਈ ਇਸਤਰੀ ਗੁਰੂ ਸੂਰਜ ਮੱਲ ਜੀ ਕੀ, ਭਾਈ ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ, ਬਾਵਾ ਦਿਆਲ ਦਾਸ ਆਇਆ ਬੇਟਾ ਮਾਈ ਦਾਸ ਜਲ੍ਹਾਨੇ ਕਾ, ਗੁਆਲ ਦਾਸ ਆਇਆ ਬੇਟਾ ਛੁਟੇ ਮੱਲ ਛਿਬਰ ਕਾ, ਚਉਪਤ ਰਾਇ ਆਇਆ ਬੇਟਾ ਪੇਰੇ ਛਿੱਬਰ ਕਾ, ਸੰਗਤੀਆ ਆਇਆ ਬੇਟਾ ਬਿੰਨੇ ਉੱਪਲ ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ।"*

*(ਭੱਟ ਵਹੀ ਪੂਰਬੀ ਦੱਖਣੀ, ਅਤਰ ਸਿੰਘ ਨਗੀਨਾ ਸਿੰਘ ਭੱਟ ਕਰਸਿੰਧੂ, ਪਰਗਣਾ ਸਫੈਦੋਂ)*

ਸੋ, ਇਹ ਸਪਸ਼ਟ ਹੈ ਕਿ ਗੁਰੂ ਸਾਹਿਬ ਇਧਰ ਕਾਫੀ ਅਰਸਾ ਘੁੰਮਦੇ ਫਿਰਦੇ ਰਹੇ ਸਨ। ਇਹ ਠੀਕ ਹੈ ਕਿ ਉਹ ਇਸ ਸਮੇਂ ਗੁਰੂ ਨਹੀਂ, ਪਰੰਤੂ ਗੁਰੂ ਹਰਿਗੋਬਿੰਦ ਦੇ ਸਨਮਾਨਤ ਸਪੁੱਤਰ ਹੋਣ ਕਰਕੇ ਅਤੇ ਆਪਣੇ ਵੈਰਾਗਮਈ ਉੱਚ ਆਚਰਣ ਕਰਕੇ ਸਿਖ ਸੰਗਤਾਂ ਦੇ ਸਨਮਾਨ ਦਾ ਪਾਤਰ ਸਨ। ਬਨਾਰਸ ਦੀ ਰਵਾਇਤ ਤਾਂ ਦੱਸਦੀ ਹੈ ਕਿ ਆਪ ਨੇ ਉਥੇ 6-7 ਮਹੀਨੇ ਨਿਵਾਸ ਕੀਤਾ। ਬਨਾਰਸ ਦੀ ਸੰਗਤ ਦੇ ਨਾਮ ਲਿਖੀਆਂ ਕਈ ਚਿੱਠੀਆਂ ਤੋਂ ਵੀ ਜ਼ਾਹਰ ਹੈ ਕਿ ਆਪ ਦੇ ਉਥੇ ਕਈ ਡੂੰਘੇ ਸਨੇਹੀ ਸ਼ਰਧਾਲੂ ਵੱਸਦੇ ਸਨ।

ਸ੍ਰੀ ਤੇਗ਼ ਬਹਾਦਰ ਸਾਹਿਬ ਇਸ ਸਮੇਂ ਪਟਨੇ ਨਿਵਾਸ ਰੱਖ ਰਹੇ ਸਨ, ਜਦੋਂ ਕਿ ਪੰਜਾਬ ਤੋਂ ਆਪ ਨੂੰ ਖ਼ਬਰ ਮਿਲੀ ਕਿ ਕੱਤਕ ਵਦੀ 9, 1718 ਈ. ਨੂੰ ਗੁਰੂ ਹਰਿ ਰਾਇ ਸਾਹਿਬ ਜੋਤੀ ਜੋਤਿ ਸਮਾ ਗਏ ਹਨ, ਇਹ ਖ਼ਬਰ ਪਹੁੰਚਣ ਵਿਚ ਕੁਝ ਮਹੀਨੇ ਲੱਗੇ ਹੋਣਗੇ। ਸ਼ਾਇਦ 1719 ਬਿ. ਦੇ ਕਿਸੇ ਮਹੀਨੇ ਆਪ ਪੰਜਾਬ ਵਲ ਪਰਤੇ, ਕਿਉਂਕਿ ਆਪ ਦੇ ਮਾਘ ਸੁਦੀ ਪੰਚਮੀ 1719 ਬਿ. ਨੂੰ ਪ੍ਰਯਾਗ ਪਹੁੰਚਣ ਦੀ ਤਸਦੀਕ ਪਾਂਡੇ ਬਸੰਤ ਲਾਲ ਦੀ ਵਹੀ ਤੋਂ ਹੁੰਦੀ ਹੈ। ਪਰਿਵਾਰ ਤਾਂ ਆਪ ਨੇ ਪਟਨੇ ਛਡ ਦਿੱਤਾ ਸੀ ਕਿਉਂਕਿ ਬਾਲਕ ਦੀ ਛੁਟੇਰੀ ਉਮਰ ਕਾਰਨ ਅਜੇ ਲੰਮੇ ਸਫ਼ਰ ਝਾਗਣੇ ਠੀਕ ਨਹੀਂ ਸਨ। ਰਸਤੇ ਵਿਚ ਆਉਂਦਿਆਂ ਇਹ ਭਿਣਕ ਪਈ ਕਿ ਗੁਰੂ ਹਰਿ ਰਾਇ ਸਾਹਿਬ ਦੇ ਦੋਵੇਂ ਸਪੁੱਤਰ—ਸ੍ਰੀ ਰਾਮ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਸਾਹਿਬ—ਦੋਵੇਂ ਦਿੱਲੀ ਹਨ। ਇਸ ਸਮੇਂ ਆਪ ਸੱਤਵੇਂ ਗੁਰਾਂ ਦੇ ਚਲਾਣੇ ਦਾ ਅਫ਼ਸੋਸ ਕਰਨ ਲਈ ਹੀ ਪੰਜਾਬ ਆ ਰਹੇ ਸਨ, ਸੋ ਉਹ ਦਿੱਲੀ ਆ ਗਏ। ਰਾਮ ਰਾਇ ਪਾਸ ਮਾਤਮਪੁਰਸੀ ਕੀਤੀ ਤੇ ਉਸਨੇ ਵੀ ਕੁਝ ਆਪਣਾ ਦੁਖ ਸੁਖ ਦਸਿਆ।[1] ਫਿਰ ਆਪ ਨੇ ਇਥੋਂ ਚਲ ਕੇ ਬਕਾਲੇ ਆ ਨਿਵਾਸ

---

੧. ਕੋਈ ਕਾਲ ਤਹਾਂ ਰਹੇ ਪਟਨਾ ਮੋ ਬਾਸੀ
ਖਬਰ ਈਹਾਂ ਤੇ ਗਈ ਗੁਰੂ ਹਰਿ ਰਾਇ ਦਿਵ ਲੋਕ ਸਿਧਾਸੀ।੧੪।
ਤੇਗ਼ ਬਹਾਦਰ ਸੁਣਕੇ ਤਹਾਂ ਤੇ ਤੁਰਿ ਆਏ
ਆਵਤ ਮਾਰਗ ਖਬਰ ਸੁਣੀ, 'ਸ੍ਰੀ ਹਰਿ ਕ੍ਰਿਸ਼ਨ ਜੀ ਦਿੱਲੀ ਸਿਧਾਏ।'
ਰਾਮ ਰਾਇ ਜੀ ਆਇ ਮਿਲੇ, ਤਿਨ ਸਭ ਕੀਆ ਬਖਾਨ—
'ਪਿਤਾ ਟਿੱਕਿਆ ਹਰਿ ਕ੍ਰਿਸ਼ਣ ਕੋ, ਮੈਂ ਕੀਤਾ ਜੁਦਾ ਅਸਥਾਂਨ।੧੫।

ਕੀਤਾ। ਇਤਿਹਾਸ ਦੇ ਪਾਠਕ ਇਹ ਤਾਂ ਜਾਣਦੇ ਹਨ ਕਿ ਦਿੱਲੀ ਸਰਕਾਰ ਨੇ ਰਾਜਾ ਜੈ ਸਿੰਘ ਨੂੰ ਭੇਜ ਕੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਦਿੱਲੀ ਤਲਬ ਕਰ ਲਿਆ ਸੀ। ਦਰਅਸਲ ਔਰੰਗਾ ਸਮਝਦਾ ਸੀ ਕਿ ਇਹ ਗੁਰਗੱਦੀ ਸੂਫ਼ੀ ਖ਼ਿਆਲਾਂ ਦੇ ਹਰਮਨ ਪਿਆਰੇ ਦਾਰਾ ਸ਼ਕੋਹ ਦੀ ਹਿਮਾਇਤੀ ਰਹੀ ਹੈ ਅਤੇ ਧਾਰਮਕ ਸੁਤੰਤ੍ਰਤਾ ਦਾ ਵੀ ਝੰਡਾ ਉੱਚਾ ਕਰਦੀ ਹੈ, ਇਸ ਕਰਕੇ ਇਨ੍ਹਾਂ ਦੀ ਕਰੜੀ ਨਿਗਰਾਨੀ ਰੱਖਣਾ ਜ਼ਰੂਰੀ ਹੈ, ਇਸੇ ਲਈ ਅੱਠਵੇਂ ਗੁਰੂ ਨੂੰ ਦਿੱਲੀ ਲਿਆਂਦਾ ਗਿਆ। ਭਾਵੀ ਐਸੀ ਯਾ ਕੋਈ ਸਰਕਾਰੀ ਸਾਜ਼ਿਸ਼, ਆਪ ਚੇਤਰ ਸੁਦੀ 14, 1721 ਬਿ. ਨੂੰ ਚੜ੍ਹਾਈ ਕਰ ਗਏ। ਗੁਰਿਆਈ ਸਬੰਧੀ ਆਪ ਦੇ ਅੰਤਮ ਸ਼ਬਦ 'ਬਾਬਾ ਬਕਾਲੇ' ਅਗਵਾਈ ਦੇਣ ਵਾਲੇ ਸਨ।

ਇਸ ਆਦੇਸ਼ ਅਨੁਸਾਰ ਗੁਰੂ ਹਰਿ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਸਮੇਂ ਦਾ ਦੀਵਾਨ ਭਾਈ ਦਰਗਹਿ ਮੱਲ ਛਿੱਬਰ ਗੁਰਿਆਈ ਦਾ ਤਿਲਕ ਲੈ ਕੇ ਬਕਾਲੇ ਪਹੁੰਚਿਆ ਤੇ ਉਸ ਮੱਖਣ ਸ਼ਾਹ ਲੁਬਾਣੇ ਆਦਿ ਸਿੱਖਾਂ ਦੀ ਸਹਾਇਤਾ ਨਾਲ 'ਸੱਚੇ ਗੁਰੂ', ਨੂੰ ਲੱਭਿਆ ਤੇ ਭਾਦ੍ਰੋਂ ਸੁਦੀ ਦਸਮੀਂ 1721 ਬਿ. ਨੂੰ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਗੱਦੀ 'ਤੇ ਸੁਸ਼ੋਭਿਤ ਕੀਤਾ।

ਆਪ ਇਥੋਂ ਕੀਰਤਪੁਰ ਵਲ ਆਏ ਪਰ ਜਿਸ ਤਰ੍ਹਾਂ ਬਕਾਲੇ ਧੀਰਮੱਲ ਨੇ ਦ੍ਵੈਸ਼ ਵਧਾਇਆ ਹੋਇਆ ਸੀ, ਤਿਵੇਂ ਕੀਰਤਪੁਰ ਦੇ ਮਸੰਦ ਵੀ ਆਪਾ-ਧਾਪੀ ਵਿਚ ਪਏ ਹੋਏ ਸਨ, ਇਸ ਕਰਕੇ ਸਤਿਗੁਰਾਂ ਬਾਂਗਰ ਵੱਲ ਧਮਧਾਣ ਦੇ ਮੁਕਾਮ 'ਤੇ ਜਾ ਡੇਰਾ ਕੀਤਾ ਤਾਂ ਕਿ ਸ਼ਾਂਤਮਈ ਢੰਗ ਨਾਲ ਸਿੱਖ ਸੰਗਤ ਨੂੰ ਸੰਗਠਿਤ ਕੀਤਾ ਜਾ ਸਕੇ। 30 ਵਿਸਾਖ 1722 ਨੂੰ ਭੀਮ ਚੰਦ ਦਾ ਪਿਤਾ ਰਾਜਾ ਦੀਪ ਚੰਦ ਚਲਾਣਾ ਕਰ ਗਿਆ, ਗੁਰੂ ਸਾਹਿਬ ਇਸ ਦੀ ਸਤਾਰ੍ਹਵੀਂ 'ਤੇ 15 ਜੇਠ 1722 ਬਿ. ਨੂੰ ਬਿਲਾਸਪੁਰ ਗਏ। ਇਸ ਸਮੇਂ ਸੁਰਗਵਾਸੀ ਰਾਜਾ ਦੀਪ ਚੰਦ ਦੀ ਰਾਣੀ ਚੰਪਾ ਨੇ ਗੁਰੂ ਜੀ ਨੂੰ ਤਿੰਨ ਪਿੰਡ (ਮੀਆਂਪੁਰ, ਸਹੋਟਾ ਤੇ ਲੋਧੀਪੁਰ) ਭੇਟ ਕਰਕੇ ਅਰਜ਼ ਕੀਤੀ ਕਿ ਆਪ ਇਥੋਂ ਨਾ ਜਾਓ, ਜੇਕਰ ਕੀਰਤਪੁਰ ਠੀਕ ਨਹੀਂ ਤਾਂ ਇਥੇ ਨਵਾਂ ਨਗਰ ਆਬਾਦ ਕਰਕੇ ਟਿਕਾਣਾ ਕਰ ਲਓ। ਚੁਨਾਂਚਿ 21 ਹਾੜ 1722 ਬਿ. ਦਿਨ ਸੋਮਵਾਰ ਨੂੰ ਚੱਕ ਨਾਨਕੀ (ਆਨੰਦਪੁਰ) ਦੀ ਨੀਂਹ ਰੱਖੀ ਗਈ। ਤੇ ਗੁਰੂ ਸਾਹਿਬ ਸਾਜ਼-ਸਾਮਾਨ ਲੈਣ ਲਈ ਵਾਪਸ ਧਮਧਾਣ ਚਲੇ ਗਏ। ਜੈਸਾ ਕਿ ਅਸਾਂ ਪਹਿਲੇ ਦੱਸਿਆ ਹੈ ਕਿ ਔਰੰਗਜ਼ੇਬ ਇਸ ਗੱਦੀ ਨੂੰ ਕੈਰੀ ਨਜ਼ਰ ਨਾਲ ਦੇਖਦਾ ਸੀ, ਗੁਰੂ ਸਾਹਿਬ ਦੀਆਂ ਸ਼ਾਂਤ ਸਰਗਰਮੀਆਂ ਵੀ ਉਸ ਨੂੰ 'ਬਗ਼ਾਵਤ' ਲਗਦੀਆਂ ਸਨ। ਇਸ ਕਰਕੇ ਹਕੂਮਤ ਵਲੋਂ ਗੁਰੂ ਤੇਗ਼ ਬਹਾਦਰ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਢੂੰਡ ਭਾਲ ਹੋਣ ਲੱਗੀ ਤੇ ਆਲਮ ਖ਼ਾਂ ਰੁਹੇਲੇ[1] ਨੇ ਧਮਧਾਣ

☛ ਅਉਰੰਗੇ ਨੂੰ ਮਿਲਕੈ ਮੁਲਖ ਅਸਾਂ ਲਿਆ ਇਨਾਮ,
ਦਿਖਾਈ ਅਜ਼ਮਤਿ ਪਰ ਕੀਤਾ ਆਪਣਾ ਕਾਮੁ।
ਵੈਰ ਭਾਵ ਤਜਿ ਅਸੀਂ ਕਿਨਾਰੇ ਉਠ ਆਏ,
ਬਾਬਾ ਜੀ! ਫੇਰਿ ਹਰਿ ਕ੍ਰਿਸ਼ਨ ਕਿਉਂ ਉਠ ਦਿੱਲੀ ਧਾਏ' ?।੧੬।

*(ਬੰਸਾਵਲੀਨਾਮਾ, ਕੇਸਰ ਸਿੰਘ ਛਿੱਬਰ)*

1. ਅਸਾਮੀ ਬੁਰੰਜੀ ਵਾਲਾ ਇਸੇ ਨੂੰ 'ਅੱਲੋ ਖ਼ਾਂ' ਲਿਖਦਾ ਹੈ।

ਦੇ ਮੁਕਾਮ 'ਤੇ ਕੱਤਕ ਸੁਦੀ ਏਕਾਦਸੀ 1722 ਬਿ. ਨੂੰ ਆਪ ਨੂੰ ਸਮੇਤ ਮੋਹਰੀ ਸਿੱਖਾਂ ਦੇ ਗ੍ਰਿਫ਼ਤਾਰ ਕਰ ਲਿਆ। ਇਹ 'ਭੱਟ ਵਹੀ' ਦੀ ਟੂਕ ਧਿਆਨ ਯੋਗ ਹੈ:

> *"ਗੁਰੂ ਤੇਗ਼ ਬਹਾਦਰ ਮਹਲ ਨਾਂਵੇ ਕੋ ਨਗਰ ਧਮਧਾਣ ਪਰਗਣਾ ਬਾਂਗਰ ਸੇ ਆਲਮ ਖ਼ਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿੱਲੀ ਕੋ ਲੇ ਕਰ ਆਇਆ, ਸਾਲ ਸਤ੍ਰਹ ਸੈ ਬਾਈਸ ਕਾਤਕ ਸੁਦੀ ਗਿਆਰਸ ਕੋ, ਸਾਥ ਸਤੀਦਾਸ, ਮਤੀਦਾਸ ਬੇਟੇ ਹੀਰਾਮੱਲ ਕੇ, ਗੁਆਲ ਦਾਸ ਬੇਟਾ ਛੁਟੇ ਮੱਲ ਕਾ ਛਿੱਬਰ, ਗੁਰਦਾਸ ਬੇਟਾ ਕੀਰਤ ਬੜਤੀਏ ਕਾ, ਸੰਗਤ ਬੇਟਾ ਬਿੰਨੇ ਕਾ ਉੱਪਲ, ਜੇਠਾ, ਦਿਆਲ ਦਾਸ ਬੇਟੇ ਮਾਈਦਾਸ ਕੇ ਜਲਹਾਨੇ ਬਲਉਂਤ, ਹੋਰ ਸਿਖ ਫ਼ਕੀਰ ਆਏ।"*
>
> *(ਭੱਟ ਵਹੀ ਜਾਦੋਵੰਸੀਆਂ ਕੀ, ਖਾਤਾ ਬੜਤੀਓਂ ਕਨਾਯਤੋਂ ਕਾ)*

'ਭੱਟ ਵਹੀ ਤਲਉਂਢਾ' ਵਿਚ 700 ਫ਼ਕੀਰ ਨਾਲ ਪਕੜਿਆ ਲਿਖਿਆ ਹੈ ਤੇ ਫ਼ਕੀਰ ਤੋਂ ਮੁਰਾਦ ਉਦਾਸੀ ਸਾਧੂ ਮੰਡਲੀ ਜਾਪਦੀ ਹੈ ਜੋ ਬਾਬਾ ਗੁਰਦਿੱਤਾ ਤੋਂ ਬਾਦ ਨੌਵੇਂ ਸਤਿਗੁਰਾਂ ਨਾਲ ਵਿਚਰਦੀ ਸੀ। ਬਾਦਸ਼ਾਹ ਬੁਰੰਜੀ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਚੇਲੇ ਨਾਲ ਹੋਣ ਦਾ ਜ਼ਿਕਰ ਹੈ। *ਸੈਰੁਲ ਮੁਤਾਖ਼ਰੀਨ* ਦਾ ਕਰਤਾ ਇਸੇ ਦੀ ਪੁਸ਼ਟੀ ਕਰਦਾ ਹੈ। ਇਸ ਤੋਂ ਇਉਂ ਮਾਲੂਮ ਹੁੰਦਾ ਹੈ ਜਿਵੇਂ ਗੁਰੂ ਸਾਹਿਬ ਨਾਲ ਕਾਫ਼ੀ ਸਿੱਖਾਂ ਨੂੰ ਵੀ ਬੰਦੀ ਬਣਾਇਆ ਗਿਆ ਸੀ। ਇਹ ਸਤਿਗੁਰੂ ਤੇਗ਼ ਬਹਾਦਰ ਜੀ ਦੀ ਪਹਿਲੀ ਗ੍ਰਿਫ਼ਤਾਰੀ ਹੈ ਜਦੋਂ ਉਨ੍ਹਾਂ ਨੂੰ ਧਮਧਾਣ ਤੋਂ ਪਕੜ ਕੇ ਦਿੱਲੀ ਨਜ਼ਰਬੰਦ ਕੀਤਾ ਗਿਆ। ਰਾਜਾ ਜੈ ਸਿੰਘ ਤੇ ਉਸਦਾ ਪੁੱਤਰ ਕੰਵਰ ਰਾਮ ਸਿੰਘ ਖ਼ਾਨਦਾਨੀ ਤੌਰ 'ਤੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਤੋਂ ਗੁਰੂ ਘਰ ਦੇ ਸ਼ਰਧਾਲੂ ਸਨ। ਦੂਸਰੇ, ਕੰਵਰ ਰਾਮ ਸਿੰਘ ਵੈਸੇ ਵੀ ਗ਼ੈਰ-ਮੁਸਲਮਾਨਾਂ ਨਾਲ ਸਰਕਾਰ ਵਲੋਂ ਹੋ ਰਹੇ ਅਤਿਆਚਾਰ ਨੂੰ ਨਾਪਸੰਦ ਕਰਦਾ ਤੇ ਵਾਹ ਲਗਦੀ ਯਥਾਯੋਗ ਸਹਾਇਤਾ ਕਰਦਾ ਸੀ। ਇਸੇ ਕਰਕੇ ਜਿਵੇਂ ਕਿਵੇਂ ਕਾਜ਼ੀ ਨੂੰ ਕਹਿ ਸੁਣ ਕੇ ਕੰਵਰ ਰਾਮ ਸਿੰਘ ਨੇ ਖ਼ੁਦ ਜ਼ਾਮਨੀ ਦੇ ਕੇ ਗੁਰੂ ਸਾਹਿਬ ਨੂੰ ਆਪਣੀ ਮਿਸਲ ਵਿਚ ਲੈ ਲਿਆ। ਬਾਦਸ਼ਾਹੀ ਬੁਰੰਜੀ ਤੋਂ ਇਸੇ ਦੀ ਪੁਸ਼ਟੀ ਹੁੰਦੀ ਹੈ। ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਤੁਸੀਂ ਫਿਲਹਾਲ ਪੰਜਾਬ ਵੱਲ ਨਾ ਜਾਓ, ਸੋ ਆਪ ਇਸ ਸਮੇਂ ਦੁਬਾਰਾ ਪਟਨੇ ਵੱਲ ਪਧਾਰੇ। ਇਧਰ ਇਹ ਗੱਲ ਹੋਈ, ਉਧਰ 1723 ਬਿ. ਭਾਦੋਂ ਵਦੀ ਚੌਦਾਂ ਨੂੰ ਸ਼ਿਵਾਜੀ ਤੇ ਸ਼ੰਭਾ ਜੀ ਮੁਗ਼ਲਾਂ ਦੀ ਕੈਦ ਵਿਚੋਂ ਭੱਜ ਜਾਣ ਵਿਚ ਕਾਮਯਾਬ ਹੋ ਗਏ। ਔਰੰਗਜ਼ੇਬ ਨੂੰ ਸ਼ੱਕ ਸੀ ਕਿ ਇਹ ਸਾਜ਼ਿਸ਼ ਕੰਵਰ ਰਾਮ ਸਿੰਘ ਦੀ ਮੱਦਦ ਨਾਲ ਹੋਈ ਹੈ, ਇਸ ਕਰਕੇ ਉਸਨੇ ਇਸਦੇ ਸਾਰੇ ਮਨਸਬ ਖੋਹ ਲਏ। ਕੁਦਰਤ ਦਾ ਗੇੜ,—ਦਸ ਸਾਵਣ 1724 ਬਿ. ਨੂੰ ਇਸਦਾ ਪਿਤਾ ਰਾਜਾ ਜੈ ਸਿੰਘ ਦੇਹਾਂਤ ਪਾ ਗਿਆ ਜੋ ਕਿ ਔਰੰਗੇ ਦਾ ਚੰਗਾ ਵਿਸ਼ਵਾਸ-ਪਾਤਰ ਜਰਨੈਲ ਸੀ ਤੇ ਜਿਸ ਨੇ ਮੁਗ਼ਲ ਰਾਜ ਲਈ ਕਈ ਔਖੀਆਂ ਮੁਹਿੰਮਾਂ ਵੀ ਸਰ ਕੀਤੀਆਂ ਸਨ।

ਇਸ ਸਮੇਂ ਔਰੰਗਜ਼ੇਬ ਮਰਾਠਿਆਂ ਵਿਰੁੱਧ ਸਖ਼ਤ ਲੜਾਈ ਵਿਚ ਉਲਝਿਆ ਹੋਇਆ ਸੀ, ਇਸ ਲਈ ਉਹ ਕਿਸੇ ਤਰ੍ਹਾਂ ਵੀ ਰਾਜਪੂਤਾਂ ਨੂੰ ਨਾਰਾਜ਼ ਕਰਨਾ ਠੀਕ ਨਹੀਂ ਸੀ ਸਮਝਦਾ। ਇਉਂ ਨੀਤੀ ਨੂੰ ਮੁਖ ਰੱਖਦਿਆਂ ਮਜਬੂਰ ਹੋ ਕੇ ਕੰਵਰ ਰਾਮ ਸਿੰਘ ਨੂੰ ਮੁੜ 'ਰਾਜਾ' ਦਾ ਖ਼ਿਤਾਬ ਦੇ ਕੇ ਪਿਤਾ ਵਾਲਾ ਅਹੁਦਾ ਸੌਂਪ ਦਿੱਤਾ ਗਿਆ।

ਇਸ ਸਮੇਂ ਪੋਹ 1724 ਬਿ. ਦੇ ਅਖ਼ੀਰ ਬਾਦਸ਼ਾਹ ਪਾਸ ਖ਼ਬਰ ਪਹੁੰਚੀ ਕਿ ਆਸਾਮ ਦੇ ਥਾਣੇ ਦਾ ਮੁਗ਼ਲ ਹਾਕਮ ਫ਼ੀਰੋਜ਼ ਖ਼ਾਂ ਕਤਲ ਕਰ ਦਿੱਤਾ ਗਿਆ ਹੈ। ਔਰੰਗਜ਼ੇਬ ਨੇ ਇਕ ਤੀਰ ਦੋ ਨਿਸ਼ਾਨੇ ਫੁੰਡਣ ਦੀ ਵਿਉਂਤ ਬਣਾ ਕੇ, ਰਾਜਾ ਰਾਮ ਸਿੰਘ ਨੂੰ ਇਸ ਮੁਹਿੰਮ 'ਤੇ ਜਾਣ ਦਾ ਹੁਕਮ ਦਿੱਤਾ। ਔਰੰਗੇ ਦੀ ਚਾਲ ਸੀ ਕਿ ਜੇ ਤਾਂ ਰਾਮ ਸਿੰਘ ਜਿੱਤ ਆਇਆ ਤਾਂ ਮੁਗ਼ਲ ਹਕੂਮਤ ਦੀ ਸ਼ਾਨ ਵਧੇਗੀ ਤੇ ਜੇ ਉਧਰ ਮਾਰਿਆ ਗਿਆ ਤਾਂ ਇਕ ਵੈਰੀ ਦਾ ਖ਼ਾਤਮਾ ਹੋਵੇਗਾ। ਇਸ ਹੁਕਮ ਅਨੁਸਾਰ ਰਾਜਾ ਰਾਮ ਸਿੰਘ ਨੂੰ ਸਾਵਣ 1725 ਬਿ. ਵਿਚ ਆਸਾਮ ਵੱਲ ਜਾਣਾ ਪਿਆ।

ਜਿਹਾ ਕਿ ਅਸੀਂ ਪਿੱਛੇ ਦੱਸ ਆਏ ਹਾਂ ਕਿ ਗੁਰੂ ਸਾਹਿਬ ਇਸ ਸਮੇਂ ਦੁਬਾਰਾ ਪਟਨੇ ਵਲ ਆ ਚੁੱਕੇ ਸਨ। ਰਾਜੇ ਨੇ ਆਪਣੀ ਜ਼ਾਮਨੀ 'ਤੇ ਉਨ੍ਹਾਂ ਨੂੰ ਇਸ ਪਾਸੇ ਜਾਣ ਦੀ ਖੁੱਲ੍ਹ ਦਿੱਤੀ ਸੀ, ਸ਼ਾਇਦ ਉਨ੍ਹਾਂ ਇਥੇ ਪਹਿਲੇ ਕੋਈ ਪੱਕਾ ਰਿਹਾਇਸ਼ੀ ਮਕਾਨ ਵੀ ਬਣਾਇਆ ਹੋਵੇ। ਤਖ਼ਤ ਹਰਿਮੰਦਰ ਸਾਹਿਬ ਪਟਨਾ ਦੇ ਇਕ ਪੁਰਾਣੇ ਸ਼ਿਲਾਲੇਖ 'ਤੇ ਅੰਕਿਤ ਇਹ ਇਬਾਰਤ ਬੜੀ ਦਿਲਚਸਪੀ ਵਾਲੀ ਹੈ :

> *"ਸੰਮਤ 1722 ਜੇਠ ਸੁਦੀ 11 ਤਖ਼ਤ ਸ੍ਰੀ ਹਰਿਮੰਦਰ ਜੀ ਦੀ ਟਹਲ ਪਹਿਲੀ। ਟਹਲ ਦੂਸਰੀ ਸਰਦਾਰ ਰਣਜੀਤ ਸਿੰਘ ਬਹਾਦਰ ਰਾਹੀਂ ਭਾਈ ਗੁਰਮੁਖ ਸਿੰਘ ਗਿਆਨੀ ਦੀ, ਦਸਤੀ ਭਾਈ ਸ਼ਾਮ ਸਿੰਘ ਦੀ, ਮੁਮਾਰ ਰੂਪ ਸਿੰਘ ਰਾਜ, ਸੰਮਤ 1898 ਮਿਤੀ ਚੇਤ ਸੁਦੀ 6।"*

ਇਥੇ ਪਹਿਲੀ ਸੇਵਾ ਦਾ ਸੰਮਤ 1722 ਲਿਖਿਆ ਹੈ, ਮਾਲੂਮ ਹੁੰਦਾ ਹੈ ਕਿ ਗੁਰੂ ਪਰਿਵਾਰ ਦੇ ਰਹਿਣ ਸਮੇਂ ਇਸ ਸਾਲ ਵਿਚ ਕੋਈ ਇਮਾਰਤ ਬਣਾਈ ਗਈ ਹੋਣੀ ਹੈ ਤੇ ਉਸੇ ਪੁਰਾਣੀ ਇਮਾਰਤ ਨੂੰ ਢਾਹ ਕੇ ਜਦੋਂ ਸ਼ੇਰਿ ਪੰਜਾਬ ਦੇ ਜ਼ਮਾਨੇ ਵਿਚ ਦੂਜੀ ਬਿਲਡਿੰਗ ਬਣਾਈ ਗਈ ਤਾਂ ਇਹ ਪੁਰਾਣਾ ਸੰਮਤ ਨੋਟ ਕਰ ਦਿੱਤਾ। ਪਟਨੇ ਸਾਹਿਬ ਹੋਰ ਵੀ ਕਈ ਥਾਂ ਹਨ ਜਿਥੇ ਸੰਮਤ ਪਏ ਹੋਏ ਹਨ। ਜਿਵੇਂ ਕਿ ਮੈਣੀ ਸੰਗਤ ਬਾਲ ਲੀਲ੍ਹਾ ਗੁਰਦੁਆਰੇ ਦੀਆਂ ਨਿਪਾਲੀ ਸਾਲ ਦੀਆਂ ਦੋ ਚੁਗਾਠਾਂ 'ਤੇ ਪਹਿਲੇ ਮੂਲ ਮੰਤਰ ਉਕਰ ਕੇ ਫਿਰ 1725 ਅੱਸੂ ਸੁਦੀ—ਲਿਖਿਆ ਹੋਇਆ ਹੈ। ਸੋ, ਇਹ ਸੰਮਤ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਗੁਰੂ ਸਾਹਿਬ ਤੇ ਆਪ ਦੇ ਪਰਿਵਾਰ ਨੇ ਇਥੇ ਕਾਫ਼ੀ ਅਰਸਾ ਟਿਕਾਣਾ ਕੀਤਾ ਤੇ ਇਹ ਸਮਾਂ ਹਰ ਸੂਰਤ 1723 ਬਿ. ਤੋਂ ਪਹਿਲਾਂ ਦਾ ਹੈ।

ਅਜੇਹੀ ਅਵਸਥਾ ਵਿਚ ਜਦ ਰਾਜਾ ਰਾਮ ਸਿੰਘ ਨੂੰ ਆਸਾਮ ਦੀ ਮੁਹਿੰਮ 'ਤੇ ਆਉਣਾ ਪਿਆ ਤਾਂ ਨਜ਼ਰਬੰਦੀ ਹਾਲਤ ਵਿਚ ਯਾ ਜ਼ਰਾ ਇਸ ਤੋਂ ਥੋੜ੍ਹਾ ਚਿਰ ਪਹਿਲਾਂ ਗੁਰੂ ਸਾਹਿਬ ਵੀ ਪਟਨੇ ਪਹੁੰਚ ਚੁੱਕੇ ਸਨ। ਸਿੱਖ ਇਤਿਹਾਸਕਾਰਾਂ ਨੂੰ ਵੱਡਾ ਭੁਲੇਖਾ ਲਗਣ ਦਾ ਕਾਰਨ ਇਹੋ ਹੈ ਕਿ ਉਹ ਗੁਰੂ ਸਾਹਿਬ ਨੂੰ ਇਕੋ ਵਾਰ ਪੂਰਬ ਦੇ ਇਲਾਕੇ ਵਲ ਆਇਆ ਮੰਨਦੇ ਹਨ। ਦਰਅਸਲ ਉਨ੍ਹਾਂ ਦੋ ਤਿੰਨ ਵਾਰ ਇਧਰ ਫੇਰਾ ਪਾਇਆ। ਮਾਲੂਮ ਇਉਂ ਹੁੰਦਾ ਹੈ ਕਿ ਪਰਿਵਾਰ ਉਨ੍ਹਾਂ ਪਿੱਛੋਂ ਜਾ ਕੇ ਪਟਨੇ ਮੰਗਾਇਆ।

ਇਸ ਸਮੇਂ ਰਾਜਾ ਰਾਮ ਸਿੰਘ ਵੀ ਜ਼ਰੂਰੀ ਫ਼ੌਜੀ ਪ੍ਰਬੰਧ ਕਰਨ ਉਪਰੰਤ ਪਟਨੇ ਲਾਗੇ ਆ ਪਹੁੰਚਿਆ ਸੀ ਤੇ ਉਹ ਗੁਰੂ ਸਾਹਿਬ ਨੂੰ ਨਾਲ ਹੀ ਲਿਜਾਣਾ ਚਾਹੁੰਦਾ ਸੀ।

ਆਮ ਖ਼ਿਆਲ ਸੀ ਕਿ ਕਾਮਰੂਪ ਦੇ ਲੋਕ ਜਾਦੂ ਕਰਕੇ ਫ਼ੌਜ ਨੂੰ ਤਬਾਹ ਯਾ ਨਕਾਰਾ ਕਰ ਦੇਂਦੇ ਹਨ, ਇਸ ਕਰਕੇ ਕਿਸੇ ਗ਼ੈਬੀ ਸਹਾਇਤਾ ਦੀ ਡਾਢੀ ਲੋੜ ਸੀ। ਕੁਝ ਇਤਿਹਾਸਕਾਰਾਂ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਦੀ ਰਿਹਾਈ ਰਾਜਾ ਰਾਮ ਸਿੰਘ ਨੇ ਇਹੋ ਕਹਿ ਕੇ ਕਰਵਾਈ ਸੀ ਕਿ ਫ਼ਕੀਰ ਹੋਣ ਦੇ ਨਾਤੇ ਇਨ੍ਹਾਂ ਦੀ ਆਸ਼ੀਰਵਾਦ ਸਾਡੇ ਲਈ ਸਹਾਇਕ ਸਿੱਧ ਹੋਵੇਗੀ। ਕੁਝ ਹੋਰ ਪੀਰ ਫ਼ਕੀਰਾਂ ਦੇ ਨਾਲ ਲੈ ਜਾਣ ਦਾ ਵੀ ਜ਼ਿਕਰ ਮਿਲਦਾ ਹੈ। ਸੋ, ਇਸ ਮਕਸਦ ਲਈ ਗੁਰੂ ਜੀ ਦੀ ਸੰਗਤ ਦਾ ਵੀ ਲਾਭ ਉਠਾਇਆ ਗਿਆ, ਇਸ ਗੱਲ ਦੀ ਤਸਦੀਕ ਗੁਰੂ ਸਾਹਿਬ ਦੇ ਹੁਕਮਨਾਮਿਆਂ ਤੋਂ ਵੀ ਹੁੰਦੀ ਹੈ ਕਿ ਆਪ ਆਸਾਮ ਵੱਲ ਰਾਜਾ ਰਾਮ ਸਿੰਘ ਨਾਲ ਗਏ। ਜੈਪੁਰ ਦੇ ਪੁਰਾਣੇ ਰਿਕਾਰਡ ਤੋਂ ਵੀ ਇਸਦੀ ਪੁਸ਼ਟੀ ਹੁੰਦੀ ਹੈ।

> *"ਗੁਰੂ ਤਿਆਗ ਮੱਲ ਕਾਇਮ ਮੁਕਾਮ ਗੁਰੂ ਨਾਨਕ, ਦਰ ਅਸਾਮ ਹਮਰਾਹ ਬੈਕੁੰਠਗਾਹੀ ਮਹਾਰਾਜਾ ਰਾਮ ਸਿੰਘ ਜੀਉ ਬੂਦ।"*
>
> *"ਅਸੀਂ ਪਰੇ ਰਾਜਾ ਜੀ ਕੇ ਸਾਥ ਗਏ ਹਾਂ, ਕਬੀਲਾ ਹਮੋ ਪਟਣੇ ਮੇਂ ਛੋਡਾ ਹੈ.........ਸੰਗਤਿ ਕੀ ਸੇਵਾ ਕੀ ਵੇਲਾ ਹੈ, ਜੋ ਸਿਖ ਸੇਵਾ ਕਰੇਗਾ ਤਿਸਕੇ ਰੁਜ਼ਗਾਰ ਮੋ ਬਰਕਤਿ ਹੋਵੈਗੀ..... ਕੋਈ ਅੱਬਲ ਹਵੇਲੀ ਹੋਵੈ, ਬਡੀ ਹੋਵੈ, ਤਿਸ ਮੋ ਕਬੀਲੇ ਹਮਾਰੇ ਰਾਖਣੇ।"*

ਇਸ ਲਿਖਤ ਤੋਂ ਇਉਂ ਵੀ ਜਾਪਦਾ ਹੈ ਕਿ ਜਦ ਪਰਿਵਾਰ ਪੁੱਜਿਆ ਤਾਂ ਗੁਰੂ ਸਾਹਿਬ ਰਾਜਾ ਰਾਮ ਸਿੰਘ ਨਾਲ ਅੱਗੇ ਰਵਾਨਾ ਹੋ ਚੁੱਕੇ ਸਨ। ਇਸ ਸਮੇਂ ਸ੍ਰੀ ਗੋਬਿੰਦ ਦਾਸ ਦੀ ਉਮਰ 7-8 ਸਾਲ ਸੀ ਤੇ ਉਹ ਇਸ ਜੋਗ ਸਨ ਕਿ ਉਨ੍ਹਾਂ ਦੀ ਬਾਲ-ਲੀਲ੍ਹਾ ਦੇ ਕੌਤਕ ਵੇਖ ਕੇ ਰਾਜਾ ਫਤੇ ਚੰਦ ਮੈਣੀ ਯਾ ਉਸਦੀ ਰਾਣੀ ਆਪ ਦੇ ਸ਼ਰਧਾਲੂ ਹੋਣ। ਬਾਕੀ, ਇਹ ਸੰਕੇਤ ਕਿ ਗੁਰੂ ਸਾਹਿਬ ਤੀਰ ਕਮਾਨ ਲੈ ਕੇ ਜਮਨਾ ਕਿਨਾਰੇ ਨਿੱਕੇ ਬਾਲਕਾਂ ਦੀ ਫ਼ੌਜ ਬਣਾ ਕੇ ਖੇਡ ਖੇਡਦੇ ਸਨ, ਇਹ ਵੀ ਤਾਂ ਹੀ ਸੰਭਵ ਹੈ। 1723 ਬਿ. ਵਿਚ ਜਨਮ ਮੰਨ ਕੇ ਇਹ ਗੱਲ ਬਣਦੀ ਨਹੀਂ ਕਿ ਉਹ ਦੋ ਤਿੰਨ ਸਾਲ ਦੀ ਉਮਰ ਵਿਚ ਹੀ ਅਜੇਹੀਆਂ ਖੇਡਾਂ ਖੇਡਦੇ ਹੋਣ ਤੇ 1726 ਬਿ. ਜਨਮ ਸੰਮਤ ਮੰਨਣ ਨਾਲ ਤਾਂ ਇਹ ਉੱਕਾ ਸੰਭਵ ਨਹੀਂ ਕਿਉਂਕਿ ਅਸਾਨੂੰ ਪਤਾ ਹੈ ਕਿ ਗੁਰੂ ਸਾਹਿਬ ਰਾਮ ਸਿੰਘ ਨਾਲ ਵਿਸਾਖ 1726 ਬਿ. ਵਿਚ ਗੋਹਾਟੀ ਲਾਗੇ ਪਹੁੰਚੇ ਹੋਏ ਸਨ। ਫਿਰ ਗੁਰੂ ਸਾਹਿਬ ਵੱਲੋਂ ਲਿਖੇ ਹੁਕਮਨਾਮੇ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ। ਪਟਨੇ ਦੀ ਸੰਗਤ ਦੇ ਨਾਮ ਲਿਖੀ ਚਿੱਠੀ ਵਿਚ ਪਰਿਵਾਰ ਅਤੇ ਸਾਹਿਬਜ਼ਾਦੇ ਦੇ ਆਉਣ 'ਤੇ ਸਿਖ ਸੰਗਤ ਵਿਚ ਖ਼ੁਸ਼ੀ ਮਨਾਈ ਦੱਸੀ ਹੈ। ਕੁਝ ਸੱਜਣਾਂ ਇਥੇ ਇਹ ਵੀ ਭੁਲੇਖਾ ਖਾਧਾ ਹੈ ਕਿ ਇਹ ਦਸਮ ਗੁਰੂ ਦੇ ਜਨਮ ਦੀ ਵਧਾਈ ਦਾ ਜ਼ਿਕਰ ਹੈ। ਪਰ ਗੱਲ ਇਹ ਨਹੀਂ। ਜੇਕਰ ਐਸਾ ਹੁੰਦਾ ਤਾਂ ਗੁਰੂ ਸਾਹਿਬ ਗੋਹਾਟੀ ਤੋਂ ਨਵਜਨਮੇ ਪੁੱਤਰ ਦਾ 'ਗੋਬਿੰਦ ਦਾਸ' ਨਾਮ ਨਾ ਲਿਖਦੇ। ਆਖ਼ਿਰ ਜਨਮ ਸਾਰ ਹੀ ਨਾਂ ਨਹੀਂ ਰੱਖ ਦਿੱਤਾ ਜਾਂਦਾ। ਨਾਲੇ ਪਟਨਾ ਗੁਰੂ ਦਾ ਘਰ ਹੈ ਸੀ, ਸੰਗਤ ਜਾਣਕਾਰ ਸੀ। ਅੱਗੇ ਵੀ ਸੇਵਾ ਟਹਿਲ ਕਰਦੀ ਸੀ, ਜਿਸ ਲਈ ਸਤਿਗੁਰਾਂ ਸਿਖ ਸੰਗਤ ਦਾ ਧੰਨਵਾਦ ਕੀਤਾ ਹੈ ਅਤੇ ਸੰਗਤ ਨੇ

ਗੋਬਿੰਦ ਦਾਸ ਜੀ ਦੇ ਪਟਨੇ ਪਧਾਰਨ 'ਤੇ ਵਧਾਈਆਂ ਦਿੱਤੀਆਂ ਲਈਆਂ ਹਨ। ਭਾਈ ਦਿਆਲ ਦਾਸ ਦੇ ਨਾਂ ਲਿਖੇ ਹੁਕਮਨਾਮੇ ਦੀ ਇਬਾਰਤ ਇਸ ਪ੍ਰਕਾਰ ਹੈ:

> *"ਸਰਬਤਿ ਸੰਗਤਿ ਪਟਨੇ ਕੀ ਜਿਨ ਸਿਖ ਵਾਹ ਗੁਰੂ ਕੀਆ, ਤਿਸਕੇ ਮਨੋਰਥ ਪੂਰੇ ਹੋਵਹਿੰਗੇ। ਗੋਬਿੰਦ ਦਾਸ ਕੀ ਬਧਾਈ ਉਪਰਿ ਸੰਗਤ ਖਰਚ ਕੀਆ, ਗੁਰੂ ਕੀ ਦਰਗਾਹ ਥਾਇ ਪਯਾ, ਰੁਪਏ ਕੀ ਮੁਹਰ ਥਾਂਇ ਪੜੀ, ਪੀਛੇ ਸੇਵਾ ਕੀਤੀ ਸੋ ਥਾਂਇ ਪਈ, ਅਗੇ ਜੋ ਸੇਵਾ ਕਰੇਗਾ ਤਿਸਕਾ ਭਲਾ ਹੋਗੁ ਸੰਗਤ ਕੇ ਰੁਜ਼ਗਾਰ ਮੇ ਬਰਕਤ ਹੋਗੁ।*
>
> *ਭਾਈ ਜੀ! ਸਰਪਾਉ ਭੇਜਿਆ ਹੈ, ਪਟਨਾ ਗੁਰੂ ਕਾ ਘਰ ਹੈ, ਸੰਗਤ ਕਾ ਭਲਾ ਹੋਗਾ।"*

ਗੁਰੂ ਸਾਹਿਬ ਮੁਹਿੰਮ ਵੱਲੋਂ ਵਾਪਸ ਕਦ ਆਏ, ਇਸ ਬਾਰੇ ਨਿਸਚਤ ਤੌਰ 'ਤੇ ਕੁਝ ਆਖਣਾ ਮੁਸ਼ਕਲ ਹੈ। ਰਾਜਾ ਰਾਮ ਸਿੰਘ ਨੇ 1727 ਬਿ. ਦੇ ਮੁੱਢ ਵਿਚ ਕਾਮਰੂਪ ਦੇ ਹਾਕਮ ਨਾਲ ਸੁਲਹ-ਸਮਝੌਤਾ ਕਰ ਕੇ ਗੱਲ ਮੁਕਾ ਲਈ ਸੀ। ਸ਼ਾਇਦ ਇਸੇ ਮੌਕੇ ਹੀ ਗੁਰੂ ਸਾਹਿਬ ਦਿੱਲੀ ਵੱਲ ਆਏ, ਇਹ ਵੀ ਮੁਮਕਿਨ ਹੈ ਕਿ ਨਵਾਬ ਸੈਫ਼ਖ਼ਾਨ ਆਪਣੇ ਅਸਰ ਰਸੂਖ਼ ਨਾਲ ਆਪ ਨੂੰ ਪੰਜਾਬ ਵਲ ਲਿਆਇਆ ਹੋਵੇ। ਗੱਲ ਬੜੀ ਸਾਫ਼ ਹੈ ਕਿ ਮੁਗ਼ਲ ਸਰਕਾਰ ਨੇ ਗੁਰੂ ਸਾਹਿਬ ਨੂੰ ਰਾਜਾ ਰਾਮ ਸਿੰਘ ਦੀ ਮਿਸਲ ਵਿਚ ਨਜ਼ਰਬੰਦ ਰੱਖਿਆ ਹੋਇਆ ਸੀ। ਮੁਹਿੰਮ ਤੋਂ ਬਾਦ ਇਸ ਨਜ਼ਰਬੰਦੀ ਤੋਂ ਖ਼ਲਾਸੀ ਹੋਈ, ਭਾਵੇਂ ਇਸ ਦੇ ਪੂਰੇ ਵੇਰਵੇ ਪ੍ਰਾਪਤ ਨਹੀਂ। ਇਕ ਹੋਰ ਸੋਮਾ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਮਾਤਾ ਗੁਜਰੀ ਜੀ 1727 ਬਿ. ਪਹੋਏ ਆਏ ਸਨ ਜੈਸਾ ਕਿ ਪੰਡਤ ਨੀਲ-ਕੰਠ ਸਪੁੱਤਰ ਸ੍ਰੀ ਆਤਮਾ ਰਾਮ ਦੀ ਵਹੀ ਦੇ ਰਿਕਾਰਡ ਤੋਂ ਸਿੱਧ ਹੈ। ਇਸਦੀ ਪੁਸ਼ਟੀ ਕੁਰਖੇਤਰ ਦੀ ਵਹੀ ਤੋਂ ਵੀ ਹੁੰਦੀ ਹੈ ਜੋ ਕਿ ਪੰਡਤ ਮਹੇਸ਼ਦੱਤ ਸਪੁੱਤਰ ਪੰਡਤ ਸ਼ੰਕਰਦਾਸ ਪਾਸ ਹੈ।

ਲਖਨੌਰ, ਪਹੋਏ ਤੋਂ 10-12 ਮੀਲ ਹੈ, ਇਥੇ ਆਉਣ ਦਾ ਜ਼ਿਕਰ 'ਭੱਟ ਵਹੀਆਂ' ਵਿਚ ਮਿਲ ਜਾਂਦਾ ਹੈ। 'ਭੱਟ ਵਹੀ ਤਲਉਂਢਾ' ਵਿਚ ਲਿਖਿਆ ਹੈ ਕਿ ਸ੍ਰੀ ਗੋਬਿੰਦ ਦਾਸ ਮਾਤਾ ਸਮੇਤ 1727 ਬਿ. ਅੱਸੂ ਸੁਦੀ ਨਾਵੀਂ (ਨੌਵੇਂ ਨਰਾਤੇ) ਨੂੰ ਲਖਨੌਰ ਆਏ। ਇਹ ਮਾਤਾ ਗੁਜਰੀ ਜੀ ਦਾ ਪੁਰਾਣਾ ਪੇਕਾ ਘਰ ਸੀ। ਇਥੇ ਦਸਮ ਗੁਰੂ ਦੇ ਵੱਡੇ ਮਾਮੇ ਮਿਹਰ ਚੰਦ ਨੇ ਬਾਲਕ ਗੋਬਿੰਦ ਦਾਸ ਤੋਂ ਵਾਰਨਾ ਕੀਤਾ, ਜ਼ਮੁਰਦੀ ਰੰਗ ਦੀ ਪੱਗ ਪਹਿਨਾਈ, ਮੱਥੇ ਤਿਲਕ ਦਿੱਤਾ ਅਤੇ ਸਾਹਿਬਜ਼ਾਦੇ ਨੇ ਮੰਜੀ ਉੱਤੇ ਬੈਠ ਕੇ ਸੰਗਤਾਂ ਨੂੰ ਦੀਦਾਰ ਦਿੱਤਾ। 'ਭੱਟ ਵਹੀ' ਦਾ ਲੇਖ ਹੈ:

> *"ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ ਬਹਾਦਰ ਮਹਲ ਨਾਵਾਂ ਕਾ ਲਖਨੌਰ ਆਏ ਪਰਗਣਾ ਅੰਬਾਲਾ 1727 ਸੰਮਤ ਅੱਸੂ 9 ਸ਼ੁਕਲਾ ਪੱਖੇ। ਗੈਲ ਮਾਤਾ ਗੁਜਰੀ ਜੀ ਆਏ ਮਹਲ ਗੁਰੂ ਤੇਗ ਬਹਾਦਰ ਜੀ, ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ, ਚਉਪਤਿ ਰਾਇ ਆਇਆ ਬੇਟਾ ਪੇਰੇ ਛਿਬਰ ਕਾ, ਗਵਾਲ ਦਾਸ ਆਇਆ ਬੇਟਾ ਛੁੱਟੇ ਮੱਲ ਛਿਬਰ ਕਾ। ਦਸਵੀਂ ਕੇ ਦਿਹੁੰ ਗੁਰੂ ਗੋਬਿੰਦ ਦਾਸ ਮੰਜੀ ਤੇ ਬੈਠਾ। ਮਾਮੂ ਮਿਹਰ ਚੰਦ ਸੁਭਿਖੀ*

*ਬੇਟਾ ਲਾਲ ਚੰਦ ਕਾ, ਨੇ ਸਿਰਵਾਰਨਾ ਕੀਆ, ਜ਼ਮੁਰਦੀ ਰੰਗ ਦੀ ਪੱਗ ਬੰਧਾਈ, ਗੁਰੂ ਕੀ ਕੜਾਹੀ ਕੀ।"* *(ਭੱਟ ਵਹੀ ਮੁਲਤਾਨੀ ਸਿੰਧੀ)*

ਰਵਾਇਤ ਹੈ ਕਿ ਛੇ ਕੁ ਮਹੀਨੇ ਆਪ ਲਖਨੌਰ ਰਹੇ। ਸੋ, ਇਨ੍ਹਾਂ ਸੰਕੇਤਾਂ ਤੋਂ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ 1727 ਬਿ. ਵਿਚ ਸ੍ਰੀ ਗੋਬਿੰਦ ਦਾਸ ਆਪਣੀ ਮਾਤਾ ਨਾਲ ਪੰਜਾਬ ਆ ਗਏ ਸਨ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦਿੱਲੀ ਵੱਲ ਦੀ ਹੁੰਦੇ, ਬਾਦ ਆਨੰਦਪੁਰ ਪਹੁੰਚੇ ਸਨ। ਫਿਰ ਆਪ ਸਿਖ ਸੰਗਤਾਂ ਨੂੰ ਜੀਵਨ-ਦਾਨ ਬਖ਼ਸ਼ਣ ਲੱਗੇ, ਸ਼ਾਇਦ ਦੋ ਤਿੰਨ ਸਾਲ ਗੁਰੂ ਸਾਹਿਬ ਆਨੰਦਪੁਰ ਤੇ ਹੋਰ ਇਧਰ ਉਧਰ ਪ੍ਰਚਾਰ ਕਰਦੇ ਰਹੇ।

ਇਸ ਸਮੇਂ ਮੁਗ਼ਲ ਸਰਕਾਰ ਦੇ ਅਤਿਆਚਾਰ ਹੋਰ ਵਧੇਰੇ ਸਖ਼ਤ ਹੋ ਗਏ ਸਨ ਤੇ ਥਾਂ ਥਾਂ ਤੋਂ ਕੂਕ ਪੁਕਾਰ ਹੋ ਰਹੀ ਸੀ। ਸ਼ਾਇਦ ਇਸੇ ਮੌਕੇ ਕਸ਼ਮੀਰ ਵਿਚ ਜ਼ਬਰਦਸਤੀ ਮਜ਼੍ਹਬ ਤਬਦੀਲ ਕਰਨ ਦੀਆਂ ਕੁਝ ਦੁਰਘਟਨਾਵਾਂ ਵਾਪਰੀਆਂ ਤੇ ਪੰਜਾਬ ਵਿਚ ਵੀ ਹਾਲਾਤ ਸੁਖਾਵੇਂ ਨਹੀਂ ਸੀ ਦਿੱਸਦੇ। 1731 ਬਿ. ਵਿਸਾਖ ਦੇ ਮਹੀਨੇ ਬਾਦਸ਼ਾਹ ਔਰੰਗਜ਼ੇਬ ਖ਼ੁਦ ਸੂਬਾ ਸਰਹੱਦ ਵਲ ਜਾਂਦਾ ਪੰਜਾਬ ਆਇਆ, ਲਾਹੌਰ ਆ ਕੇ ਉਸਨੇ ਸਾਰਾ ਜਾਇਜ਼ਾ ਲਿਆ। ਸਿੱਟੇ ਵਜੋਂ ਫੌਰਨ ਉਸ ਨੇ ਉਥੋਂ ਹੀ ਗੁਰੂ ਤੇਗ਼ ਬਹਾਦਰ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ ਤੇ ਆਪ ਛੇਤੀ ਪਕੜੇ ਗਏ। ਸ਼ੇਖ਼ ਹਾਫ਼ਿਜ਼ ਆਦਮ ਨੂੰ ਵੀ ਫੜਨ ਦਾ ਹੁਕਮ ਹੋਇਆ ਪਰ ਉਹ ਕਿਧਰੇ ਪਹਾੜਾਂ ਵਲ ਨਿਕਲ ਗਿਆ। ਸਿਖ ਇਤਿਹਾਸ ਦੀ ਇਹ ਆਮ ਮਨੌਤ ਗ਼ਲਤ ਹੈ ਕਿ ਗੁਰੂ ਸਾਹਿਬ ਆਗਰੇ ਵੱਲ ਜਾ ਰਹੇ ਸਨ ਤੇ ਉਥੋਂ ਹੀ ਗ੍ਰਿਫ਼ਤਾਰੀ ਹੋਈ। ਦਰਅਸਲ ਆਪ ਨੂੰ ਰੋਪੜ ਦੇ ਪਰਗਣਾ ਘਨੌਲਾ ਦੇ ਪਿੰਡ ਮਲਕਪੁਰ ਦੀ ਜੂਹ ਵਿਚ ਕਈ ਮੋਹਰੀ ਸਿੱਖਾਂ ਸਮੇਤ ਪਕੜਿਆ ਗਿਆ ਸੀ :

> *"ਗੁਰੂ ਤੇਗ਼ ਬਹਾਦਰ ਮਹਲ ਨਾਵਾਂ ਕੋ ਨੂਰ ਮੁਹੰਮਦ ਖ਼ਾਂ ਮਿਰਜ਼ਾ, ਚੌਂਕੀ ਰੋਪੜ ਵਾਲੋਂ ਨੇ ਸਾਲ 1732 ਸਾਵਣ ਪ੍ਰਵਿਸਟੇ 12 ਕੋ ਮਲਕਪੁਰ ਪਰਗਣਾ ਘਨੌਲਾ ਸੇ ਪਕੜ ਕਰਿ ਸਰਹੰਦ ਪਹੁੰਚਾਇਆ, ਸਾਥ ਸਤੀਦਾਸ, ਮਤੀਦਾਸ ਬੇਟੇ ਹੀਰਾ ਮੱਲ ਕੇ, ਸਾਥ ਦਿਆਲਦਾਸ ਬੇਟਾ ਮਾਈ ਦਾਸ ਬਲਉਂਤ ਕਾ ਪਕੜਿਆ, ਸਰਹੰਦ ਆਇਆ। ਚਾਰ ਮਾਹ ਸਰਹੰਦ ਔਰ ਦਿਲੀ ਕੇ ਬੰਦੀਖਾਨੇ ਮੇਂ ਰਹੇ।"*
>
> *(ਭੱਟ ਵਹੀ, ਪੂਰਬੀ ਦੱਖਣੀ)*

ਇਹ ਸਭ ਨੂੰ ਪਤਾ ਹੀ ਹੈ ਕਿ ਕਾਜ਼ੀ ਸ਼ੇਖ਼ੁਲ ਇਸਲਾਮ ਦੇ ਫ਼ਤਵੇ ਅਤੇ ਸ਼ਾਹੀ ਮਨਜ਼ੂਰੀ ਨਾਲ ਗੁਰੂ ਸਾਹਿਬ ਨੂੰ ਮੱਘਰ ਸੁਦੀ ਪੰਚਮੀ 1732 ਬਿ. ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ, ਇਸ ਸਮੇਂ ਔਰੰਗਾ ਦਿੱਲੀ ਨਹੀਂ ਸੀ ਪਰ ਸਾਰੀ ਕਾਰਵਾਈ ਉਸੇ ਦੇ ਹੁਕਮ ਨਾਲ ਹੋਈ ਸੀ।[1] ਸਤਿਗੁਰਾਂ ਦੀ ਮ੍ਰਿਤਕ ਦੇਹ ਭਾਈ ਮਨੀ ਸਿੰਘ ਦੇ ਸਹੁਰੇ ਭਾਈ ਲੱਖੀਸ਼ਾਹ ਵਣਜਾਰੇ ਨੇ ਰਕਾਬ ਗੰਜ ਦੇ ਮੁਕਾਮ 'ਤੇ ਆਪਣੀ

---

1. ਆਲਮਗ਼ੀਰ ਬਇਸਤਆਇ ਈਂ ਖ਼ਬਰ ਬਹਾਕਮਿ ਲਾਹੌਰ ਨਵਿਸ਼ਤ ਕਿ ਤੇਗ਼ ਬਹਾਦਰ ਰਾ ਗ੍ਰਿਫ਼ਤਾਰ ਵ ਮੁਕੀਦ ਵ ਮਹਬੂਸ ਦਾਰੰਦ। ਚੁਨਾਂਚਿ ਹਸਬੁਲ ਹੁਕਮ ਬ ਅਮਲ ਆਮਦ। *( ਅਰੁਲ ਮੁਤਾਖ਼ਰੀਨ, ਗ਼ੁਲਾਮ ਹੁਸੈਨ)*

ਝੌਂਪੜੀ ਨੂੰ ਅੱਗ ਲਾ ਕੇ ਸਸਕਾਰੀ ਅਤੇ ਸੀਸ ਭਾਈ ਬਾਘੇ ਦੇ ਪੁੱਤਰ ਭਾਈ ਨਾਨੂ ਨੇ ਭਾਈ ਜੈਤੇ ਨੂੰ ਨਾਲ ਲੈ ਕੇ ਆਨੰਦਪੁਰ ਪਹੁੰਚਾਇਆ।

ਇਹ ਸਾਰੀ ਬਹਿਸ ਵਿਚਾਰਨ ਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਤੇਗ਼ ਬਹਾਦਰ ਜੀ ਇਕ ਵਾਰ ਨਹੀਂ, ਦੋ ਵਾਰ ਗ੍ਰਿਫ਼ਤਾਰ ਹੋਏ ਸਨ, ਪਹਿਲੇ 1722 ਬਿ. ਵਿਚ, ਦੂਜੀ ਤਿੰਨ ਵਾਰ 1732 ਵਿਚ। ਦੂਸਰੇ, ਪਟਨੇ ਵਲ ਵੀ ਉਹ ਇਕ ਵਾਰ ਨਹੀਂ, ਬਲਕਿ ਦੋ ਤਿੰਨ ਵਾਰ ਗਏ ਸਨ ਤੇ ਪਹਿਲੀ ਵਾਰ ਜਾਣ ਸਮੇਂ ਹੀ 1718 ਬਿ. ਵਿਚ ਸ੍ਰੀ ਗੋਬਿੰਦ ਦਾਸ ਦਾ ਜਨਮ ਹੋਇਆ ਸੀ, ਜੈਸਾ ਕਿ ਪੁਰਾਤਨ ਇਤਿਹਾਸਕਾਰਾਂ ਨੇ ਲਿਖਿਆ ਹੈ। ਫਿਰ ਉਹ ਪਿਤਾ ਜੀ ਦੇ ਦੇਸ਼ ਪਰਤਣ ਤੋਂ ਕੁਝ ਅਰਸਾ ਬਾਦ ਬਕਾਲੇ ਆਏ ਤੇ ਹਾਲਾਤ ਦੀ ਮਜਬੂਰੀ ਕਾਰਣ 1726 ਬਿ. ਦੇ ਆਸ ਪਾਸ ਦੁਬਾਰਾ ਪਟਨੇ ਗਏ। ਇਹੋ ਉਹਨਾਂ ਦਾ ਬਾਲ ਲੀਲ੍ਹਾ ਦਾ ਸਮਾਂ ਹੈ। ਫਿਰ ਜਦੋਂ ਵਾਪਸ ਪੰਜਾਬ ਆਏ ਤਾਂ ਆਨੰਦਪੁਰ ਵਿਚ ਹੀ ਉਹਨਾਂ ਦੀ ਸਿਖਿਆ ਦੀਖਿਆ ਹੋਈ। ਹਰਿਜਸ ਰਾਇ ਤੇ ਪੰਡਤ ਕਿਰਪਾ ਰਾਮ ਤੋਂ ਫ਼ਾਰਸੀ, ਸੰਸਕ੍ਰਿਤ ਸਿੱਖੀ। ਪਿਤਾ ਗੁਰੂ ਦੀ ਦੇਖ ਰੇਖ ਵਿਚ ਹੀ 1730 ਬਿ. ਵਿਚ ਸ੍ਰੀ ਜੀਤੋ ਜੀ ਨਾਲ ਆਪ ਦੀ ਮੰਗਣੀ ਹੋਈ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਸਮੇਂ ਆਪ ਜੀ ਦੀ ਉਮਰ ਨੌਂ ਸਾਲ ਨਹੀਂ ਸੀ, 14-15 ਸਾਲ ਸੀ, ਜਦੋਂ ਪਿਤਾ ਵੱਲੋਂ ਦਿੱਲੀ ਤੋਂ ਭੇਜੇ ਪ੍ਰੀਖਿਆ-ਪੱਤਰ ਦਾ ਉੱਤਰ ਉਹਨਾਂ ਇਸ ਪ੍ਰਕਾਰ ਦਿੱਤਾ ਸੀ, ਜੈਸਾ ਕਿ ਪ੍ਰਾਚੀਨ ਬੀੜਾਂ ਵਿਚ ਇਉਂ ਦਰਜ ਹੈ:

**ਦੋਹਰਾ॥**

**ਬਲ ਹੂਓ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ,**
**ਸਭ ਕਿਛੁ ਤੁਮਰੇ ਹਾਥ ਹਹਿ, ਤੁਮ ਹੀ ਹੋਇੰ ਸਹਾਇ।**

ਆਦਿ ਗੁਰੂ ਗ੍ਰੰਥ ਦੀਆਂ ਬਹੁਤੀਆਂ ਲਿਖਤੀ ਬੀੜਾਂ ਵਿਚ ਇਹ ਦੋਹਰਾ 'ਪਾਤਸ਼ਾਹੀ ੧੦' ਸਿਰਲੇਖ ਹੇਠ ਹੀ ਮਿਲਦਾ ਹੈ।

ਇਹ ਪਿਤਾ ਗੁਰੂ ਤੇਗ਼ ਬਹਾਦਰ ਜੀ ਬਾਰੇ ਵੇਰਵੇ ਇਸ ਲਈ ਧਿਆਨ ਗੋਚਰੇ ਕੀਤੇ ਗਏ ਹਨ ਤਾਂ ਕਿ ਪਾਠਕ ਸਾਰੀ ਇਤਿਹਾਸਕ ਝਾਕੀ ਦੇਖ ਸਕੇ। ਹੁਣ ਅਸੀਂ ਸ੍ਰੀ ਦਸਮੇਸ਼ ਜੀ ਦੇ ਜਨਮ-ਸੰਮਤ ਵਲ ਆਉਂਦੇ ਹਾਂ ਕਿ ਇਹ ਕਿਵੇਂ 1718 ਬਿ. ਹੀ ਠੀਕ ਹੈ।

ਪੁਸ਼ਟੀ ਲਈ ਪਹਿਲੇ ਪ੍ਰਾਚੀਨ ਇਤਿਹਾਸਕ ਲਿਖਤਾਂ ਦੇ ਪ੍ਰਮਾਣ ਦ੍ਰਿਸ਼ਟੀਗੋਚਰ ਕਰਨੇ ਜ਼ਰੂਰੀ ਹਨ:

(1) ਭੱਟ ਵਹੀਆਂ ਬਾਰੇ ਹੁਣ ਕਿਸੇ ਨੂੰ ਇਹ ਸ਼ੰਕਾ ਨਹੀਂ ਕਿ ਇਹ ਲਿਖਤਾਂ ਕਿਸੇ ਤਰ੍ਹਾਂ ਨਜ਼ਰੰਦਾਜ਼ ਕੀਤੀਆਂ ਜਾ ਸਕਦੀਆਂ ਹਨ। ਇਹ ਗੁਰ-ਇਤਿਹਾਸ ਦਾ ਇਕ ਪ੍ਰਮਾਣਿਕ ਸੋਮਾ ਹਨ। ਇਨ੍ਹਾਂ ਵਿਚ ਦਿੱਤੀ ਸਮੱਗਰੀ ਬਹੁਮੁੱਲੀ ਹੈ। ਸ੍ਰੀ ਦਸਮੇਸ਼ ਜਨਮ-ਸੰਮਤ ਬਾਰੇ 'ਭੱਟ ਵਹੀ' ਵਿਚ ਇਉਂ ਦਰਜ ਹੈ:

*"ਗੁਰੂ ਗੋਬਿੰਦ ਦਾਸ ਬੇਟਾ ਗੁਰੂ ਤੇਗ਼ ਬਹਾਦਰ ਜੀ ਮਹਲਾ ਨਾਵਾਂ ਕਾ, ਪੋਤਾ ਗੁਰੂ ਹਰਿਗੋਬਿੰਦ ਜੀ ਕਾ.....ਸੂਰਜ ਬੰਸੀ ਗੋਸਲ ਗੋਤ੍ਰ, ਸੋਢੀ ਖੱਤ੍ਰੀ, ਬਾਸੀ ਪਟਨਾ ਸ਼ਹਰ*

*ਤਟ ਨਦੀ ਜਮਨਾ[1] ਸੰਮਤ ਸਤ੍ਰਾਂ ਸੈ ਅਠਾਰਹ ਪੋਖ ਮਾਸੇ ਸੁਦੀ ਸਪਤਮੀ ਬੁਧਵਾਰ ਕੇ ਦਿਹੁੰ, ਢਲੀ ਰੈਣ ਜਨਮ ਹੂਆ। ਦਿਹੁੰ ਚਢੇ ਮਾਤਾ ਨਾਨਕੀ ਜੀ ਨੇ ਗਰੀਬ ਗੁਰਬੇ ਕੋ ਦਾਨ ਦੀਆ। ਰੈਣ ਪਈ ਦੀਪਮਾਲਾ ਹੂਈ, ਬੜਾ ਕਤੂਹਲ ਹੂਆ, ਕਾਈ ਵਾਰਪਾਰ ਨਹੀਂ ਸੀ ਆਇ ਰਹਾ। ਗੁਰੂ ਗੁਰੂ ਜਪਣਾ, ਜਨਮ ਸਉਰੈਗਾ, ਗੁਰੂ ਹਰ ਥਾਇਂ ਸਹਾਈ ਹੋਗੁ।"* *(ਭੱਟ ਵਹੀ ਪੂਰਬੀ ਦੱਖਣੀ)*

(2) ਬੰਸਾਵਲੀਨਾਮਾ ਭਾਈ ਕੇਸਰ ਸਿੰਘ ਛਿੱਬਰ[2] ਨੇ 1769 ਈ. ਵਿਚ ਮੁਕੰਮਲ ਕੀਤਾ। ਉਹ ਦਸਵੇਂ ਚਰਣ ਵਿਚ ਲਿਖਦਾ ਹੈ:

*"ਸੰਮਤ ਸਤਾਰਾਂ ਸੈ ਅਠਾਰਾਂ ਸਾਲ। ਤੀਰ ਤ੍ਰਿਬੇਣੀ ਨਗਰ ਪਟਨਾ ਬਿਸਾਲ। ਪਿਤਾ ਤੇਗ਼ ਬਹਾਦਰ ਜੀ ਕੇ ਧਾਮ। ਮਾਤਾ ਗੁਜਰੀ ਜੀ ਕੇ ਉਦਰ ਤੇ ਜਨਮ*
*ਗੁਰੂ ਗੋਬਿੰਦ ਸਿੰਘ ਜੀ ਨਾਮ।੧।*
*ਧਨੇਸ਼ਟਾ ਨਛਤ੍ਰ ਤੀਜੇ ਚਰਣ, ਰਵਿਵਾਰ ਮਹੀਨੇ ਮਾਹ ਥਿਤ ਅਸ਼ਟਮੀ ਦੇਵੀ ਸ਼ਰਨ। ਸ਼ੁਕਲਾਪੱਖ ਪਿਛਲੀ ਰੈਨ, ਅਨਹਦ ਧੁਨਿ ਹੋਈ ਮੱਧ ਗੈਨ।੨।"*
*(ਬੰਸਾਵਲੀਨਾਮਾ, ਦਸਵਾਂ ਚਰਣ)*

**ਨਗਰ ਪਟਨਾ ਸੋਂ ਜਬ ਆਵਤ ਭਏ**
**ਤਬ ਬਾਲਕ ਗੁਰੂ ਗੋਬਿੰਦ ਸਿੰਘ ਜੀ ਜਨਮ ਲਏ।੮।**
**ਸੰਮਤ ਸਤਾਰਾਂ ਸੈ ਅਠਾਰਾਂ ਕਹੀਐ**
**ਇਸ ਪਰ ਸਾਖ ਭੀ ਦਿਤੀ ਚਹੀਐ**
**ਸੋ ਰਸਨੀਂ ਦਸਵੇ ਪਾਤਸ਼ਾਹ ਆਪ ਹੈ ਆਖੀ**
**ਅਰ ਬਚਿਤ੍ਰ ਨਾਟਕ ਵਿਚ ਲਿਖ ਹੈ ਰਾਖੀ।** *(ਨੌਵਾਂ ਚਰਣ)*

(3) ਭਾਈ ਚੌਪਾ ਸਿੰਘ ਇਕ ਬਜ਼ੁਰਗ ਸਿਖ, ਗੁਰੂ ਸਾਹਿਬ ਦਾ ਖਿਡਾਵਾ ਸੀ, ਇਸਦੇ ਨਾਮ 'ਤੇ ਜੋ ਰਹਿਤਨਾਮਾ ਪ੍ਰਚਲਤ ਹੈ, ਉਸ ਵਿਚ ਇਉਂ ਲਿਖਿਆ ਹੈ:

*"ਗੁਰੂ ਤੇਗ਼ ਬਹਾਦਰ ਜੀ ਦੇ ਘਰਿ, ਸੁਤਿ ਹੋਇ ਜਨਮੇ ਪਟਨਾ ਨਗਰ ਬਿਖੇ, ਸੰਮਤ 1718 ਮਾਘ ਦੇ ਮਹੀਨੇ ਕ੍ਰਿਸ਼ਣਾ ਪੱਖ, ਦਿਨ ਸਪਤਮੀ ਰਵਿਵਾਰ, ਪੁਖ ਨਛਤ੍ਰ ਪਹਰ ਕੁ ਰਾਤ ਰਹਦੀ। ਤਹਾਂ ਤੇ ਮਦ੍ਰ ਦੇਸ ਆਏ।"*
*(ਰਹਿਤਨਾਮਾ ਹਜ਼ੂਰੀ, ਰਹਿਤਨਾਮੇ ਪੰਨਾ 99, ਸੰਪਾਦਕ—ਪਿਆਰਾ ਸਿੰਘ ਪਦਮ)*

(4) 'ਭੱਟ ਵਹੀਆਂ' ਦੇ ਆਧਾਰ 'ਤੇ ਗੁਰ-ਇਤਿਹਾਸ ਲਿਖਣ ਵਾਲਾ ਸ੍ਵਰੂਪ ਸਿੰਘ ਕੌਸ਼ਿਸ਼ (1790 ਈ.) ਲਿਖਦਾ ਹੈ:

---

1. ਇਥੇ 'ਤਟ ਨਦੀ ਗੰਗਾ' ਚਾਹੀਦਾ ਹੈ, 'ਜਮਨਾ' ਲਿਖਣਾ ਭੁੱਲ ਹੈ।
2. ਭਾਈ ਕੇਸਰ ਸਿੰਘ ਛਿੱਬਰ, ਗੁਰੂ ਗੋਬਿੰਦ ਸਿੰਘ ਜੀ ਦੇ ਦੀਵਾਨ ਧਰਮ ਚੰਦ ਦਾ ਪੋਤਰਾ ਤੇ ਗੁਰਬਖਸ਼ ਸਿੰਘ ਦਾ ਪੁੱਤਰ ਸੀ। ਇਹ ਕੁਝ ਅਰਸਾ ਮਾਤਾ ਸੁੰਦਰੀ, ਭਾਈ ਮਨੀ ਸਿੰਘ, ਮਾਮਾ ਕ੍ਰਿਪਾਲ ਸਿੰਘ ਆਦਿ ਦੀ ਸੰਗਤ ਵਿਚ ਰਿਹਾ ਸੀ। ਇਸਨੂੰ ਵਿਰਸੇ ਵਿਚ ਗੁਰੂ-ਘਰ ਬਾਰੇ ਕੁਝ ਖ਼ਾਨਦਾਨੀ ਵਹੀਆਂ ਵੀ ਮਿਲੀਆਂ ਜਿਨ੍ਹਾਂ ਵਿਚ ਖ਼ਾਸ ਖ਼ਾਸ ਘਟਨਾਵਾਂ ਦੇ ਸਾਲ ਸੰਮਤ ਦਰਜ ਸਨ। ਇਸ ਆਧਾਰ ਉੱਤੇ ਹੀ ਇਸਨੇ 1769 ਈ. ਵਿਚ ਜੰਮੂ ਬਹਿ ਕੇ *ਬੰਸਾਵਲੀਨਾਮਾ* ਲਿਖਿਆ। ਇਹ ਸਿਖ ਰੈਫ੍ਰੈਂਸ ਲਾਇਬ੍ਰੇਰੀ ਦੇ ਖਰੜਾ ਨੰਬਰ 5290 'ਤੇ ਦਰਜ ਸੀ, ਕੁਲ ਪੱਤ੍ਰੇ 347। ਲੇਕਿਨ 1984 ਦੀ ਫ਼ੌਜੀ ਕਾਰਵਾਈ ਸਮੇਂ ਗੁੰਮ ਹੋ ਗਿਆ। ਇਸ ਦੀ ਨਕਲ ਸਾਡੇ ਪਾਸ ਸੀ, ਹੁਣ ਛਪ ਗਿਆ ਹੈ।

*"ਸ੍ਰੀ ਤੇਗ਼ ਬਹਾਦਰ ਪੈਂਤੀ ਸਾਲ ਕੀ ਆਯੂ ਮੇਂ ਸੰਬਤ ਸਤ੍ਰਾਂ ਸੈ ਤੇਰਾਂ ਅਸਾਢ ਸੁਦੀ ਏਕਮ ਕੇ ਦਿਹੁੰ ਕੋਟ ਗੁਰੂ ਹਰਿ ਰਾਇ ਸੇ ਤੀਰਥ ਜਾਤ੍ਰਾ ਕਰਨ ਚਲੇ ਆਏ ਥੇ। ਸ੍ਰੀ ਗੁਰੂ ਹਰਿ ਰਾਇ ਜੀ ਕੇ ਜੋਤੀ ਜੋਤ ਸਮਾਵਣੇ ਸਮੇਂ ਇਹ ਸਮੇਤ ਪਰਿਵਾਰ ਪਟਨਾ ਨਗਰੀ ਮੇਂ ਬਿਰਾਜਮਾਨ ਥੇ। ਏਥੇ ਹੀ ਸੰਬਤ ਸਤ੍ਰਾ ਸੈ ਅਠਾਰਾਂ ਪੋਖ ਮਾਸੇ ਸੁਦੀ ਸਪਤਮੀ ਬੁਧਵਾਰ ਕੇ ਦਿਵਸ ਸ੍ਰੀ ਗੋਬਿੰਦ ਦਾਸ ਨੇ ਅਵਤਾਰ ਲੀਆ।"*

*(ਗੁਰੂ ਕੀਆਂ ਸਾਖੀਆਂ, ਸਾਖੀ ਨੰ: 14)*

*"ਇਸ ਤਰ੍ਹਾਂ ਸਰਬੱਤ ਖਾਲਸੇ ਥੀਂ ਫਤੇ ਗਜਾਇ ਛਿਤਾਲੀ ਬਰਖ ਨੌਂ ਮਹੀਨੇ, ਚੌਦਾਂ ਦਿਵਸ ਕੀ ਆਰਬਲਾ ਭੋਗ ਕਰਿ ਸੰਮਤ ਸਤਰਾਂ ਸੈ ਪੈਂਸਠ ਕਾਰਤਕ ਸੁਦੀ ਪੰਚਮੀ ਕੇ ਦਿਹੁੰ ਇਸ ਮਾਤ ਲੋਕ ਸੇ 'ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥' ਦੇ ਮਹਾਂ ਵਾਕ ਅਨੁਸਾਰ ਨਿਰੰਕਾਰ ਕੀ ਜੋਤਿ ਮਹਿ ਜੋਤਿ ਸਮਾਇ ਗਈ।"* *(ਗੁਰੂ ਕੀਆਂ ਸਾਖੀਆਂ, ਸਾਖੀ ਨੰ: 112)*

(5) *ਸ੍ਰੀ ਜੱਸਾ ਸਿੰਘ ਬਿਨੋਦ* ਸ੍ਰੀ ਰਾਮ ਸੁਖ ਰਾਉ ਕ੍ਰਿਤ ਗ੍ਰੰਥ (1803 ਈ.) ਹੈ ਜੋ ਅਜੇ ਤਕ ਅਪ੍ਰਕਾਸ਼ਿਤ ਹੈ। ਇਸ ਵਿਚ ਇਸ ਤਰ੍ਹਾਂ ਅੰਕਿਤ ਹੈ:

*"ਜਗਤ ਕੇ ਕਰਨੇ ਵਾਲਾ ਜੋ ਪੂਰਨ ਬ੍ਰਹਮ ਤਿਨੋ ਨੇ ਜਗਤ ਕੇ ਪਵਿਤ੍ਰ ਕਰਨ ਵਾਸਤੇ ਦਸਮੀ ਬਾਦਸ਼ਾਹੀ ਸ੍ਰੀ ਗੋਬਿੰਦ ਸਿੰਘ ਜੀ ਕਾ ਪ੍ਰਭਾਵ ਪ੍ਰਕਾਸ਼ ਕੀਆ ਹੈ। ਸ੍ਰੀ ਪਟਨੇ ਨਗਰ ਮੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਕੇ ਘਰ, ਮਾਤਾ ਗੁਜਰੀ ਕੇ ਉਦਰ ਤੇ ਸੰਮਤ 1718 ਪੋਹ ਸੁਦੀ ਸਪਤਮੀ, ਸ਼ੁਕਲ ਪੱਖ, ਧਨੇਸ਼ਟਾ ਨਖਯਤ੍ਰ, ਤੀਸਰੇ ਚਰਣ ਮੇਂ ਆਇਤਵਾਰ ਪਹਰ ਰਾਤ ਰਹਤੀ।"*

*(ਸ੍ਰੀ ਜੱਸਾ ਸਿੰਘ ਬਿਨੋਦ, ਪੱਤ੍ਰਾ 27, ਖਰੜਾ ਨੰਬਰ 772*
*ਸਟੇਟ ਆਰਕਾਇਵਜ਼ ਲਾਇਬ੍ਰੇਰੀ, ਪਟਿਆਲਾ)*

(6) *ਮਹਿਮਾ ਪ੍ਰਕਾਸ਼* (1776 ਈ.) ਨੇ ਜਨਮ ਸੰਮਤ ਲਿਖਿਆ ਨਹੀਂ ਪਰ ਉਸ ਨੇ ਇਹ ਕਿਹਾ ਹੈ ਕਿ ਸ੍ਰੀ ਗੋਬਿੰਦ ਦਾਸ ਪਟਨੇ ਬਾਰਾਂ ਤੇਰ੍ਹਾਂ ਸਾਲ, ਬਾਲ-ਲੀਲ੍ਹਾ ਕਰਦੇ ਰਹੇ, ਇਸ ਤੋਂ ਵੀ 1718 ਬਿ. ਸੰਮਤ ਦੀ ਪੁਸ਼ਟੀ ਹੁੰਦੀ ਹੈ:

**ਬਹੁਤ ਕਾਲ ਸਤਿਗੁਰ ਰਹੇ, ਪਟਨੇ ਧਰਿ ਅਉਤਾਰ**
**ਬਰਖ ਦੁਆਦਸ ਸੋ ਅਧਿਕ, ਕਰਤ ਬਿਲਾਸ ਬਿਹਾਰ।੧।**

*(ਮਹਿਮਾ ਪ੍ਰਕਾਸ਼, ਪੰਨਾ 753, ਭਾਸ਼ਾ ਵਿਭਾਗ)*

(7) *ਗੁਰਪ੍ਰਣਾਲੀ* ਕ੍ਰਿਤ ਭਾਈ ਕੇਸਰ ਸਿੰਘ ਵਿਚ ਇਹ ਬਿਉਰਾ ਇਉਂ ਦਿੱਤਾ ਹੈ:

*"ਦਸਵੇਂ ਸ੍ਰੀ ਸਤਿਗੁਰੂ ਸਰਬ ਕਲਾ ਸਮਰੱਥ ਗੁਰੂ ਗੋਬਿੰਦ ਸਿੰਘ ਜੀ ਜਨਮੇ, ਪਟਨੇ ਨਗਰ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਘਰ, ਮਾਤਾ ਗੁਜਰੀ ਦੇ ਪੇਟੋਂ, ਸੰਮਤ 1718, ਮਾਘ ਦੀ 13 ਸ਼ੁਕਲਾ ਪੱਖ ਅਸਟਮੀ, ਧਨੇਸ਼ਟਾ ਨਛਤ੍ਰ ਦੇ ਤੀਸਰੇ ਚਰਣ ਵਿਚ ਐਤਵਾਰ ਪਹਰ ਰਾਤ ਰਹਿੰਦੀ, ਅਨਹਦ ਧੁਨਿ ਹੋਈ, ਜਨਮ ਧਾਰਿਆ ਪੂਰਨ ਪੁਰਖੁ ਸਰਬ ਸ਼ਕਤਿ।"* *(ਗੁਰਪ੍ਰਣਾਲੀਆਂ, ਪੰਨਾ 115, 1977)*

(8) ਇਕ ਹੋਰ ਗੁਰਪ੍ਰਣਾਲੀ ਜਿਸ ਦੇ ਕਰਤੇ ਦਾ ਨਾਂ ਪਤਾ ਨਹੀਂ, ਉਸ ਵਿਚ

ਵੀ ਇਹੋ 1718 ਸੰਮਤ ਦਿੱਤਾ ਹੈ :

> *"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਜਨਮੇ ਸ੍ਰੀ ਪਟਣੇ ਨਗਰ ਵਿਚ, ਸ੍ਰੀ ਗੁਰੂ ਤੇਗ ਬਹਾਦਰ ਜੀ ਸਾਹਿਬ ਦੇ ਘਰ, ਮਾਤਾ ਗੁਜਰੀ ਜੀ ਦੇ ਪੇਟੋਂ ਸੰਮਤ 1718 ਪੋਹ ਸੁਦੀ 7 ਸ਼ੁਕਲ ਪਖ, ਧਨੇਸ਼ਟਾ ਨਛਤ੍ਰ ਦੇ ਤੀਜੇ ਚਰਨ ਵਿਚ, ਐਤਵਾਰ ਪਹਰ ਰਾਤਿ ਰਹਿੰਦੀ ਨਾਲ।"* *(ਗੁਰਪ੍ਰਣਾਲੀਆਂ, ਪੰਨਾ 129)*

(9) ਨਿਰਮਲੇ ਵਿਦਵਾਨ ਪੰਡਤ ਨਿਹਾਲ ਸਿੰਘ ਥੋਹਾ ਖ਼ਾਲਸਾ ਜੀ ਨੇ ਇਹੋ ਸੰਮਤ ਦਿੱਤਾ ਹੈ :

> **'ਬਸੂ, ਸਸਿ, ਸਿੰਧੁ, ਮਹੀ ਮਹਾਂ, ਪੱਖੋਂ ਸੁਦੀ ਥਿਤ ਸਾਤ**
> **ਆਦਿਤਵਾਰ ਨਖਯਤ ਪੁਖ, ਪਹਿਰ ਰਾਤ੍ਰਿ ਅਵਦਾਤ।**
> **ਦੁਸਟ ਦਮਨ ਦੁਕ੍ਰਿਤ ਦਲਨ, ਹੇਰਿ ਲੀਨਉ ਅਵਤਾਰ।**
> **ਗੋ, ਦਿਜ, ਭੂਰਖਯਕ ਪ੍ਰਭੂ, ਸਾਧੁ ਹੇਤੁ ਤਨ ਧਾਰਿ।**
>
> *(ਚਕ੍ਰਧਾਰ ਚਰਿਤ੍ਰ ਚਾਰੁ ਚੰਦ੍ਰਿਕਾ (1898), ਪੰਨਾ 39)*

(10) ਬੂਟੇ ਸ਼ਾਹ ਨੇ ਵੀ 13 ਮਾਘ 1718 ਬਿ. ਸਹੀ ਸੰਮਤ ਦਿੱਤਾ ਹੈ।

ਹੁਣ ਜਦੋਂ ਕਿ ਭੱਟ ਵਹੀਆਂ, *ਗੁਰੂ ਕੀਆਂ ਸਾਖੀਆਂ*, *ਬੰਸਾਵਲੀਨਾਮਾ* ਆਦਿ ਗ੍ਰੰਥ ਪ੍ਰਕਾਸ਼ ਵਿਚ ਆਏ ਤਾਂ ਸਹੀ ਸੰਮਤ 1718 ਬਿ. ਦੀ ਸੋਝੀ ਪਈ ਤੇ ਬਾਕੀ ਘਟਨਾਵਾਂ ਵੀ ਇਸ ਦੀਆਂ ਪੁਸ਼ਟੀ-ਕਾਰਕ ਸਿਧ ਹੋਈਆਂ। ਸੋ, ਸਿਆਣੇ ਇਤਿਹਾਸਕਾਰਾਂ ਇਸਨੂੰ ਪਰਵਾਣ ਕਰ ਲਿਆ ਹੈ।

ਫਿਰ 1723 ਬਿ. ਕਿਵੇਂ ਪ੍ਰਚਲਤ ਹੋ ਗਿਆ ਤੇ ਕਿਸ ਪਹਿਲੇ ਇਹ ਗ਼ਲਤ ਸੰਮਤ ਲਿਖਿਆ। ਗ਼ਲਤੀ ਦਾ ਕਾਰਣ ਤਾਂ ਜਿਵੇਂ ਕਿ ਅਸੀਂ ਪਿੱਛੇ ਦੱਸ ਆਏ ਹਾਂ, ਗੁਰੂ ਤੇਗ਼ ਬਹਾਦਰ ਸਾਹਿਬ ਦੇ ਪਹਿਲੇ ਜੀਵਨ ਬਾਰੇ ਲੇਖਕਾਂ ਦਾ ਅਗਿਆਨ ਹੈ ਜੋ ਸਹੀ ਜਾਣਕਾਰੀ ਨਾ ਮਿਲਣ ਕਾਰਣ ਗੁਰੂ ਜੀ ਦਾ 20 ਸਾਲ ਬਕਾਲੇ ਤਪ ਦੱਸਿਆ ਹੈ।

ਸ਼ਾਇਦ 1723 ਸੰਮਤ ਪਹਿਲੇ ਕੁਇਰ ਸਿੰਘ ਕਲਾਲ ਨੇ ਆਪਣੇ *ਗੁਰਬਿਲਾਸ* (1751 ਈ.) ਵਿਚ ਲਿਖਣ ਦੀ ਗ਼ਲਤੀ ਕੀਤੀ। ਇਸ ਲੇਖਕ ਦੇ ਹੋਰ ਸੰਮਤ ਵੀ ਗ਼ਲਤ ਹੀ ਹਨ। ਫਿਰ ਸੁਖਾ ਸਿੰਘ ਨੇ ਆਪਣੇ *ਗੁਰਬਿਲਾਸ* (1797 ਈ.) ਵਿਚ ਇਸ ਦੀ ਨਕਲ ਉਤਾਰੀ ਤੇ ਪਿੱਛੋਂ ਭਾਈ ਸੰਤੋਖ ਸਿੰਘ ਨੇ ਵੀ ਬਿਨਾ ਖੋਜ ਪੜਤਾਲ ਕੀਤੇ ਇਸ ਨੂੰ ਅਪਣਾ ਲਿਆ ਤੇ ਗਿਆਨੀ ਗਿਆਨ ਸਿੰਘ ਵੀ ਇਹੋ ਲਿਖਦੇ ਗਏ।

ਇਕ ਗੱਲ ਹੋਰ, ਭਾਰਤੀ ਪਰੰਪਰਾ ਅਨੁਸਾਰ ਧਰਮ ਕਰਮ ਵਿਚ ਪ੍ਰਵੇਸ਼ ਕਰਨ ਦੀ ਉਮਰ ਦਾ ਖ਼ਾਸ ਵਿਧਾਨ ਹੈ। ਬ੍ਰਾਹਮਣ ਲਈ ਅੱਠ ਸਾਲ ਤੇ ਖੱਤਰੀ ਲਈ ਗਿਆਰਾਂ ਬਾਰਾਂ ਸਾਲ ਦੀ ਵਿਰੇਸ ਵਿਚ ਮੁੱਢਲਾ ਧਾਰਮਿਕ ਸੰਸਕਾਰ ਕੀਤਾ ਜਾਂਦਾ ਹੈ।[1] ਸ੍ਰੀ

---

1. ਗਰਭਾਤ ਅਸ਼ਟਮੇ ਅਬਦੇ ਕੁਰਯਾਤਿ ਬ੍ਰਾਹਮਣਸਯੋਪਨਯਨਾਰ
   ਗਰਭਾਦੇਕਾਦਸ਼ੇ ਰਾਜਯੋ, ਗਰਭਾਤ ਤੁ ਦ੍ਵਾਦਸ਼ੇ ਵੈਸ਼ਜ:।੩੬। *(ਮਨੁਸਿੰਮ੍ਰਤੀ ਅਧਿਆਇ 2)*
   ਜਨਮ ਤੋਂ ਅੱਠਵੇਂ ਵਰ੍ਹੇ ਬ੍ਰਾਹਮਣ ਦਾ ਜਨੇਊ ਸੰਸਕਾਰ, ਗਿਆਰਵੇਂ ਵਰ੍ਹੇ ਖਤਰੀ ਦਾ ਅਤੇ ਬਾਰ੍ਹਵੇਂ ਵਰ੍ਹੇ ਵੈਸ਼ ਦਾ ਜਨੇਊ ਸੰਸਕਾਰ ਕਰਨਾ ਚਾਹੀਦਾ ਹੈ।

ਦਸਮੇਸ਼ ਜੀ ਨੇ ਖ਼ੁਦ ਲਿਖਿਆ ਹੈ ਕਿ ਮੈਂ ਇਸ ਖੇਤਰ ਵਿਚ ਪ੍ਰਵੇਸ਼ ਕੀਤਾ ਤਾਂ ਮੇਰੇ ਪਿਤਾ ਸ਼ਹੀਦੀ ਪਾ ਗਏ ਸਨ। ਇਸ ਤੋਂ ਵੀ ਆਪ ਦੀ ਵਡੇਰੀ ਉਮਰ ਦੀ ਪੁਸ਼ਟੀ ਹੁੰਦੀ ਹੈ।

**ਜਬ ਹਮ ਧਰਮ ਕਰਮ ਮੋ ਆਏ। ਦੇਵ ਲੋਕ ਮਮ ਪਿਤਾ ਸਿਧਾਏ।**

*(ਬਚਿੱਤ੍ਰ ਨਾਟਕ)*

ਫ਼ਾਰਸੀ ਤ੍ਵਾਰੀਖ਼ਦਾਨਾਂ ਵਿਚ ਬਖ਼ਤਮੱਲ (*ਖ਼ਾਲਸਾਨਾਮਾ*, 1810 ਈ.) ਅਹਿਮਦਸ਼ਾਹ ਬਟਾਲਵੀ (*ਤ੍ਵਾਰੀਖ਼ ਹਿੰਦ*, 1818 ਈ.) ਤੇ ਮੌਲਵੀ ਗ਼ੁਲਾਮ ਮੁਹੱਯਦੀਨ ਉਰਫ਼ ਬੂਟੇ ਸ਼ਾਹ (*ਤ੍ਵਾਰੀਖ਼ਿ ਪੰਜਾਬ*, 1848 ਈ.) ਆਦਿਕ ਨੇ ਪਿਤਾ ਜੀ ਦੀ ਸ਼ਹਾਦਤ ਸਮੇਂ ਆਪ ਦੀ ਉਮਰ ਸਪਸ਼ਟ ਭਾਂਤ 14-15 ਸਾਲ ਲਿਖੀ ਹੈ। ਬੂਟੇ ਸ਼ਾਹ ਨੇ ਤਾਂ ਸ਼ੰਕਰ ਜਯੋਤਸ਼ੀ ਦੀ ਦੱਸ ਅਨੁਸਾਰ ਜਨਮ ਸੰਮਤ ਵੀ 13 ਮਾਘ, 1718 ਸਹੀ ਦਰਜ ਕੀਤਾ ਹੈ।

ਇਸੇ ਤਰ੍ਹਾਂ ਪਹਿਲੇ ਪਹਿਲ ਆਏ ਯੂਰਪੀਨ ਲਿਖਾਰੀ ਜੋ ਸਿਖ ਸਾਹਿਤ ਤੋਂ ਬਹੁਤੇ ਵਾਕਫ਼ ਨਹੀਂ ਸਨ ਪਰ ਪੁਰਾਣੇ ਸਿਖ ਗੁਣੀ ਗਿਆਨੀਆਂ ਨੂੰ ਮਿਲ ਕੇ ਅਸਲ ਤੱਥ ਲੱਭਣ ਦਾ ਜਤਨ ਕਰਦੇ ਸਨ। ਇਨ੍ਹਾਂ ਵਿਚੋਂ ਮਿ. ਗ੍ਰੇਗਰ (1846), ਮਿ. ਕਨਿੰਘਮ (1849), ਅਰਨੈਸਟ ਟ੍ਰੰਪ (1870) ਤੇ ਮਿ. ਇਰਵਨ ਆਦਿ ਨੇ ਸ਼ਹੀਦੀ ਸਮੇਂ ਆਪ ਦੀ ਆਯੂ 14-15 ਸਾਲ ਹੀ ਅੰਕਿਤ ਕੀਤੀ ਹੈ। ਸੱਯਦ ਮੁਹੰਮਦ ਲਤੀਫ਼ (1891) ਤੇ ਡਾ. ਗੋਕਲ ਚੰਦ ਨਾਰੰਗ (1912 ਈ.) ਨੇ ਵੀ ਇਸੇ ਤੱਥ ਦੀ ਪੈਰਵੀ ਕੀਤੀ ਹੈ। ਸੋ, ਸਾਡੇ ਪੁਰਾਤਨ ਗ੍ਰੰਥਾਂ ਦੇ ਪ੍ਰਮਾਣ ਤੇ ਇਨ੍ਹਾਂ ਇਤਿਹਾਸਕਾਰਾਂ ਦੇ ਬਿਆਨ ਇਸ ਗੱਲ ਨੂੰ ਸਪਸ਼ਟ ਕਰਦੇ ਹਨ ਕਿ ਸ੍ਰੀ ਦਸਮੇਸ਼ ਜੀ ਦਾ ਜਨਮ 1718 ਬਿ. ਪੋਹ ਸੁਦੀ ਸਪਤਮੀ ਮੁਤਾਬਕ 1661 ਈ. 18 ਦਸੰਬਰ ਨੂੰ ਹੋਇਆ ਸੀ।

ਦਿੱਲੀ ਨਿਵਾਸੀ ਸ੍ਰੀ ਦੇਸ ਰਾਜ ਨਾਰੰਗ ਸਹਿਜਧਾਰੀ ਬਜ਼ੁਰਗ ਸਿਖ ਹਨ ਤੇ ਖੋਜੀ ਬਿਰਤੀ ਦੇ ਸੱਜਣ ਹਨ। ਆਪ ਦਾ ਸ਼ੌਕ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਜਨਮ ਕੁੰਡਲੀ ਬਣਾਈ ਜਾਵੇ। ਇਸ ਮੰਤਵ ਦੀ ਪੂਰਤੀ ਲਈ ਸਹੀ ਸੰਨ, ਸੰਮਤ ਤੇ ਤਰੀਕ ਲੱਭਣਾ ਜ਼ਰੂਰੀ ਸੀ। ਆਪ ਨੇ ਮੇਰਾ 1966 ਈ. ਦਾ ਲਿਖਿਆ ਲੇਖ ਪੜ੍ਹਿਆ ਜਿਸ ਵਿਚ 1718 ਬਿ. ਜਨਮ-ਸੰਮਤ ਸਿੱਧ ਕੀਤਾ ਗਿਆ ਸੀ। ਇਹ ਪੜ੍ਹ ਕੇ ਉਹ ਇਸਦੇ ਕਾਇਲ ਹੋ ਗਏ ਤੇ ਇਸ ਸਬੰਧੀ ਆਪ ਨੇ ਹੋਰ ਵੀ ਖੋਜ ਭਾਲ ਕੀਤੀ। ਇਥੋਂ ਤਕ ਕਿ ਉਨ੍ਹਾਂ ਵਿਚਾਰ-ਵਟਾਂਦਰੇ ਦੁਆਰਾ ਪ੍ਰਸਿੱਧ ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਜੀ ਨੂੰ ਵੀ ਮਨਾ ਲਿਆ। ਉਨ੍ਹਾਂ ਲਿਖ ਕੇ ਦੇ ਦਿੱਤਾ :

> *I have come to the conclusion that so far our knowledge of the existing material is available, the correct date of birth of Guru Govind Singh is Poh Shudi Saptami 1718 B. (18th December 1661 A.D.)* *(New Delhi—10th March 1990)*

## ਸੰਖੇਪ ਜੀਵਨ-ਘਟਨਾਵਲੀ

ਗੁਰੂ ਸਾਹਿਬ ਦੇ ਜੀਵਨ ਦੀਆਂ ਮੁਖ ਘਟਨਾਵਾਂ ਸਾਲ-ਵਾਰ ਹੇਠ ਦਿਤੀਆਂ ਜਾਂਦੀਆਂ ਹਨ :

1718 ਬਿ. 13 ਮਾਘ, ਪੋਹ ਸੁਦੀ ਸਪਤਮੀ (18 ਦਸੰਬਰ 1661 ਈ.)—ਜਨਮ ਗੁਰੂ ਗੋਬਿੰਦ ਸਿੰਘ, ਪਟਨਾ ਸਾਹਿਬ। ਪਟਨੇ ਤੋਂ ਕੁਝ ਚਿਰ ਬਾਦ ਬਕਾਲੇ ਆਏ :

**'ਮਦਰ ਦੇਸ ਹਮ ਕੋ ਲੇ ਆਏ।'**

1726 ਬਿ.—ਮੁੜ ਪਟਨੇ ਪਧਾਰੇ, ਬਾਲ-ਲੀਲ੍ਹਾ ਦਾ ਸਮਾਂ।

1732 ਬਿ. ਮੱਘਰ ਸੁਦੀ ਪੰਚਮੀ—ਸ਼ਹੀਦੀ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ, ਚਾਂਦਨੀ ਚੌਕ ਦਿੱਲੀ।

1733 ਬਿ. ਵਿਸਾਖੀ—(29 ਮਾਰਚ 1676 ਈ.) ਸਮੇਂ ਗੁਰੂ ਗੋਬਿੰਦ ਰਾਇ ਆਨੰਦਪੁਰ ਗੁਰਗੱਦੀ ਬਿਰਾਜਮਾਨ ਹੋਏ। ਅੱਸੂ ਵਦੀ ਦੁਆਦਸੀ ਨੂੰ ਧੀਰਮੱਲ ਗ੍ਰਿਫ਼ਤਾਰ ਕਰ ਕੇ ਦਿੱਲੀ ਲਿਆਂਦਾ ਗਿਆ।

1734 ਬਿ. ਮੱਘਰ ਸੁਦੀ ਦੂਜ—ਧੀਰ ਮੱਲ ਰਨਥੰਭੌਰ ਦੇ ਕਿਲ੍ਹੇ ਵਿਚ ਇਕ ਸਾਲ, ਦੋ ਮਹੀਨੇ ਪੰਜ ਦਿਨ ਕੈਦ ਰਹਿ ਕੇ ਜ਼ਹਿਰੀਲੀ ਖ਼ੁਰਾਕ ਕਾਰਣ ਦੇਹਾਂਤ ਪਾ ਗਿਆ।

1735 ਬਿ.—ਭਾਦੋਂ ਵਦੀ ਏਕਮ—ਧੀਰਮੱਲ ਦਾ ਪੁਤਰ ਰਾਮਚੰਦ੍ਰ ਦਿੱਲੀ ਲਿਆ ਕੇ ਸ਼ਹੀਦ ਕੀਤਾਂ ਗਿਆ। ਨਾਲ ਤਿੰਨ ਸਿਖ—ਭਾਈ ਈਸ਼ਰ, ਧਰਮਾ ਤੇ ਤੁਲਸੀ ਸ਼ਹੀਦ।

1735 ਬਿ.—ਭਾਈ ਮਨੀ ਰਾਮ ਜੀ ਦੀ ਨਿਗਰਾਨੀ ਹੇਠ ਦਮਦਮਾ ਸਾਹਿਬ ਆਨੰਦਪੁਰ ਵਿਚ, ਆਦਿ ਗ੍ਰੰਥ ਦੀਆਂ ਬੀੜਾਂ ਦੀ ਲਿਖਾਈ ਆਰੰਭ ਕਰਾਈ ਗਈ। ਲਿਖਾਰੀ ਹਰਿਦਾਸ ਨੇ ਇਥੇ ਸੰਪੂਰਣ ਬੀੜ ਲਿਖੀ ਜੋ ਸਿਖ ਰੈਫ੍ਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਮੌਜੂਦ ਸੀ।
ਇਸੇ ਸਾਲ ਔਰੰਗਜ਼ੇਬ ਨੇ ਹਿੰਦੂਆਂ 'ਤੇ ਜਜ਼ੀਆ ਲਾਉਣ ਦਾ ਹੁਕਮ ਜਾਰੀ ਕੀਤਾ।

1736. ਬਿ. 2 ਅੱਸੂ—ਔਰੰਗਜ਼ੇਬ ਰਾਜਪੂਤਾਂ ਨੂੰ ਸੋਧਣ ਲਈ (ਸਤੰਬਰ, 1679 ਈ.) ਅਜਮੇਰ ਵਲ ਗਿਆ ਤੇ ਉਥੋਂ ਦੱਖਣ ਵਲ ਤੁਰ ਗਿਆ। ਭਾਵੀ ਐਸੀ, ਉਹ ਮੁੜ ਉਮਰ ਭਰ ਦਿੱਲੀ ਨਹੀਂ ਆਇਆ। ਰਣਜੀਤ ਨਗਾਰਾ ਤਿਆਰ।

1737 ਬਿ.—ਦਰਬਾਰੀ ਕਵੀ ਲੱਖਣ ਨੇ *ਹਿਤੋਪਦੇਸ਼* ਦਾ ਭਾਖਾ ਅਨੁਵਾਦ ਕੀਤਾ।

1737 ਬਿ. ਵਿਸਾਖੀ—ਸ੍ਰੀ ਜੀਤੋ ਜੀ ਨਾਲ ਵਿਆਹ 'ਗੁਰੂ ਕਾ ਲਾਹੌਰ' ਸਾਜ ਕੇ ਹੋਇਆ। (ਦੇਹਾਂਤ 1757, ਪੋਹ 6)

1739 ਬਿ. ਵਿਸਾਖੀ—ਭਾਈ ਨੰਦ ਲਾਲ ਮੁਲਤਾਨੀ, ਸੰਗਤ ਨਾਲ ਆਨੰਦਪੁਰ ਆਇਆ।

1741 ਬਿ. ਵਿਸਾਖ 3—ਸ੍ਰੀ ਸੁੰਦਰੀ ਜੀ ਨਾਲ ਵਿਆਹ ਬੈਜਵਾੜੇ ਹੋਇਆ।
(ਦੇਹਾਂਤ 1804 ਬਿ.)

1742 ਬਿ. 17 ਵੈਸਾਖ—ਗੁਰੂ ਗੋਬਿੰਦ ਰਾਇ, ਚੱਕ ਨਾਨਕੀ ਤੋਂ ਨਾਹਣ ਆਏ ਤੇ ਫਿਰ ਜਮਨਾ ਕੰਢੇ ਪਾਉਂਟੇ ਆ ਨਿਵਾਸ ਕੀਤਾ। ਸ੍ਰੀ ਰਾਮਰਾਇ ਨਾਲ ਜਮਨਾ ਨਦੀ ਵਿਚ ਬੇੜੀਆਂ 'ਤੇ ਮੁਲਾਕਾਤ।

1743 ਬਿ. ਮਾਘ 29—ਮਾਤਾ ਸੁੰਦਰੀ ਜੀ ਦੀ ਕੁੱਖੋਂ ਪਾਉਂਟੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ।

1744 ਬਿ. ਭਾਦੋਂ ਸੁਦੀ ਅਸ਼ਟਮੀ—ਡੇਹਰਾਦੂਨ (ਖੁਰਵਧੀ) ਵਿਚ ਬਾਬਾ ਰਾਮਰਾਇ ਦਾ ਦੇਹਾਂਤ।

1745 ਬਿ. ਸਾਵਣ ਸੁਦੀ 7—ਕ੍ਰਿਸ਼ਣਾਵਤਾਰ ਦੀ ਕਥਾ ਦਾ ਕੁਝ ਭਾਗ ਲਿਖਿਆ।

1745 ਬਿ. ਅੱਸੂ 18—ਰਾਜਾ ਫਤੇਸ਼ਾਹ ਗੜ੍ਹਵਾਲੀਏ ਨਾਲ ਭੰਗਾਣੀ ਦਾ ਜੁੱਧ, ਜਿਸ ਵਿਚ ਗੁਰੂ ਜੀ ਦੀ ਜਿੱਤ ਹੋਈ।

1745 ਬਿ. ਕੱਤਕ 28—ਪਾਉਂਟਾ ਛੱਡ ਕੇ ਕਪਾਲਮੋਚਨ ਆਏ ਤੇ ਮੁੜ ਆ ਕੇ ਆਨੰਦਪੁਰ ਨਗਰ ਵਸਾਇਆ।

1745 ਬਿ. ਮੱਘਰ ਦੇ ਮਹੀਨੇ ਰਾਜਾ ਭੀਮ ਚੰਦ ਪਾਸ ਬਿਲਾਸਪੁਰ ਗਏ। ਰਾਜਮਾਤਾ ਚੰਪਾ ਨੇ ਪਰੇਮ-ਭੇਟ ਵਜੋਂ ਅਗੰਮਪੁਰ ਤੇ ਤਾਰਾਪੁਰ ਵਾਲੀ ਜ਼ਮੀਨ ਭੇਟ ਕੀਤੀ।

1746 ਬਿ.—ਕਵੀ ਪ੍ਰਹਿਲਾਦ ਪਾਸੋਂ 50 ਉਪਨਿਸ਼ਦਾ ਦਾ ਤਰਜਮਾ ਸ਼ੁਰੂ ਕਰਾਇਆ, ਜਿਸਦਾ ਆਧਾਰ ਦਾਰਾ ਸ਼ਕੋਹ ਵਾਲਾ ਫ਼ਾਰਸੀ ਗ੍ਰੰਥ *ਸਿਰਰਿ ਅਕਬਰ* ਸੀ।

1747 ਬਿ.—ਦਰਬਾਰੀ ਕਵੀ ਕਾਂਸ਼ੀ ਰਾਮ ਨੇ *ਪਾਂਡਵ ਗੀਤਾ* ਦਾ ਅਨੁਵਾਦ ਕੀਤਾ। ਗੁਰੂ ਜੀ ਨੇ ਲੋਹਗੜ੍ਹ ਆਦਿ ਕਿਲ੍ਹੇ ਤਿਆਰ ਕਰਾਉਣੇ ਸ਼ੁਰੂ ਕੀਤੇ।

1747 ਬਿ. ਚੇਤਰ 22—ਨਦੌਣ ਦੀ ਜੰਗ। ਸਰਕਾਰ ਵਲੋਂ ਅਲਫ਼ ਖ਼ਾਂ ਮਾਮਲਾ ਉਗ੍ਰਾਹੁਣ ਆਇਆ ਪਰ ਗੁਰੂ ਸਾਹਿਬ ਦੀ ਮੱਦਦ ਸਦਕਾ ਪਹਾੜੀਆਂ ਉਸਨੂੰ ਭਜਾ ਦਿੱਤਾ। ਇਸ ਖ਼ੁਸ਼ੀ ਵਿਚ ਪਹਾੜੀ ਰਾਜਿਆਂ ਗੁਰੂ ਜੀ ਦੀ ਅੱਠ ਦਿਨ ਜ਼ਿਆਫ਼ਤ ਕੀਤੀ।

1747 ਬਿ. ਚੇਤ੍ਰਵਦੀ ਦਸਮੀ—ਅਨੰਦ ਗੜ੍ਹ ਕਿਲ੍ਹੇ ਦੀ ਨੀਂਹ ਰੱਖੀ। ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ ਹੋਇਆ।

1749 ਬਿ. ਵਿਸਾਖੀ ਦੇ ਮੇਲੇ 'ਤੇ ਗੁਰੂ ਸਾਹਿਬ ਰਵਾਲਸਰ ਗਏ, ਰਾਜਿਆਂ ਨੂੰ ਮਿਲ ਕੇ ਚਲਣ ਲਈ ਆਖਿਆ ਪਰ ਉਹ ਰਾਜਪੂਤੀ ਅਭਿਮਾਨ ਛੱਡਣ ਲਈ ਤਿਆਰ ਨਾ ਹੋਏ।

1749 ਬਿ. ਵਿਸਾਖ ਪੂਰਨਮਾਸ਼ੀ—ਗੁਰੂ ਜੀ ਰਾਜਾ ਗਜੈ ਸਿੰਘ ਵਾਲੀਏ ਜੰਮੂ ਪਾਸ ਕਠੂਹੇ ਲਾਗੇ ਪੁਰ-ਮੰਡਲ ਗਏ। ਸੰਗਠਨ ਲਈ ਉਪਰਾਲੇ ਕੀਤੇ।

1749 ਬਿ. ਅੱਸੂ 16—ਰਾਜਾ ਭੀਮ ਚੰਦ ਕਹਿਲੂਰੀਏ ਦਾ ਦੇਹਾਂਤ। 3 ਕੱਤਕ ਨੂੰ ਗੁਰੂ ਜੀ ਇਸ ਦੀ ਸਤਾਰ੍ਹਵੀਂ 'ਤੇ ਬਿਲਾਸਪੁਰ ਗਏ। ਅਜਮੇਰ ਚੰਦ ਗੱਦੀ ਬੈਠਾ। ਹੰਡੂਰ ਵਾਲੇ ਰਾਜਾ ਭੂਪਤਿ ਨਾਲ ਰਲ ਕੇ ਇਹ ਗੁਰੂ ਸਾਹਿਬ ਵਿਰੁੱਧ ਸਰਹੰਦ ਸ਼ਿਕਾਇਤਾਂ ਪਹੁੰਚਾਣ ਲੱਗਾ। ਇਸੇ ਸਮੇਂ ਤੋਂ ਪਹਾੜੀਆਂ ਨਾਲ ਅਣਬਣ ਵਧਦੀ ਹੈ।

1750 ਬਿ.—ਸਿਖ ਸੰਗਤਾਂ ਨੂੰ ਜਟਾਜੂਟ ਰਹਿਣ ਤੇ ਤੰਮਾਕੂ ਨਾ ਵਰਤਣ ਦੇ ਹੁਕਮਨਾਮੇ ਜਾਰੀ ਅਤੇ ਸ਼ਸਤ੍ਰ ਧਾਰਨ ਦੀ ਤਾਕੀਦ ਕੀਤੀ ਗਈ। ਦੌਰਾ ਤਲਵੰਡੀ ਸਾਬੋ ਕੀ (ਮਾਲਵੇ ਵੱਲ) ਕੀਤਾ।

1750 ਬਿ. 20 ਮੱਘਰ—ਔਰੰਗਜ਼ੇਬ ਨੇ ਫ਼ੌਜਦਾਰ ਸਰਹੰਦ ਨੂੰ ਹੁਕਮ ਕੀਤਾ ਕਿ ਗੁਰੂ ਜੀ ਦੀ ਨਿਗਰਾਨੀ ਰੱਖੋ ਤੇ ਕਹੋ—"ਉਹ ਬੰਦੇ ਅਤੇ ਹਥਿਆਰ ਇਕੱਠੇ ਨਾ ਕਰੇ, ਝਰੋਖਾ ਦਰਸ਼ਨ ਦੇ ਕੇ ਸ਼ਾਹੀ ਠਾਠ ਦੀਆਂ ਰੀਸਾਂ ਨਾ ਕਰੇ।"

1751 ਬਿ. ਚੇਤ 2—ਗੁਰੂ ਸਾਹਿਬ ਹਰਿਦੁਆਰ ਗਏ, ਦੀਵਾਨ ਮਨੀ ਰਾਮ (ਸਿੰਘ) ਨਾਲ ਸੀ।

1751 ਬਿ. ਫੱਗਣ 1—*ਮੁਆਸਰਿ ਆਲਮਗੀਰੀ* ਅਨੁਸਾਰ ਗਲਗਲੇ ਦੇ ਮੁਕਾਮ ਤੋਂ ਔਰੰਗੇ ਨੇ ਇਹ ਫ਼ੁਰਮਾਨ ਜਾਰੀ ਕੀਤਾ ਕਿ ਬਿਨਾਂ ਰਾਜਪੂਤਾਂ ਦੇ ਕੋਈ ਹਿੰਦੂ ਹਥਿਆਰ ਨਾ ਰੱਖੇ ਤੇ ਨਾ ਹੀ ਪਾਲਕੀ, ਹਾਥੀ ਯਾ ਅਰਬੀ ਇਰਾਕੀ ਘੋੜੇ 'ਤੇ ਸਵਾਰ ਹੋਵੇ। ਗੁਰੂ ਸਾਹਿਬ ਨੇ ਸਿੱਖਾਂ ਨੂੰ ਚੰਗੇ ਸ਼ਸਤ੍ਰ ਤੇ ਸੋਹਣੇ ਘੋੜੇ ਲਿਆਉਣ ਦੀ ਤਾਕੀਦ ਕੀਤੀ ਤੇ ਪੰਜ ਹਥਿਆਰ (ਤਲਵਾਰ, ਤੀਰਕਮਾਨ, ਬੰਦੂਕ, ਕਟਾਰ ਤੇ ਬਰਛਾ) ਬੰਨ੍ਹ ਕੇ ਹਜ਼ੂਰ ਆਉਣ ਦੀਆਂ ਹਦਾਇਤਾਂ ਹੋਈਆਂ।

1752 ਬਿ. ਵਿਸਾਖੀ ਸਮੇਂ—ਪਹਿਲੀ ਵਾਰ ਖੰਡੇ ਦੀ ਪਾਹੁਲ ਸਿੱਖਾਂ ਨੂੰ ਛਕਾਈ।

1752 ਬਿ. ਵਿਚ ਗੁਰੂ ਸਾਹਿਬ ਅੰਮ੍ਰਿਤਸਰ ਆਏ ਤੇ ਕੌਲਸਰ ਕੰਢੇ ਡੇਰਾ ਕੀਤਾ। ਇਹ ਗੱਲ ਕਿਸੇ ਬਜ਼ੁਰਗ ਪੁਜਾਰੀ ਪਾਸੋਂ ਸ. ਕਰਮ ਸਿੰਘ ਹਿਸਟੋਰੀਅਨ ਨੇ ਸੁਣੀ ਸੀ। (ਤ੍ਵਾਰੀਖ ਅੰਮ੍ਰਿਤਸਰ)

1752 ਬਿ. ਫੱਗਣ 23—ਗੁਲੇਰ ਦੀ ਜੰਗ ਹੋਈ। ਸਰਕਾਰ ਵਲੋਂ ਦਿਲਾਵਰ ਖ਼ਾਂ ਦਾ ਭੇਜਿਆ ਹੁਸੈਨੀ, ਕਰ ਵਸੂਲਣ ਆਇਆ ਮਾਰਿਆ ਗਿਆ। ਸੰਗਤੀਆ ਸਿੰਘ ਦੀ ਅਗਵਾਈ ਵਿਚ ਸਿੱਖ-ਜੱਥਾ ਇਮਦਾਦ ਲਈ ਆਇਆ, ਭਾ. ਸੰਗਤੀਆ ਸ਼ਹੀਦ ਹੋ ਗਿਆ। ਫਿਰ ਜੁਝਾਰ ਸਿੰਘ ਹਾਂਡਾ ਆਇਆ, ਉਹ ਵੀ ਮਾਰਿਆ ਗਿਆ।

1752 ਬਿ. ਵਿਸਾਖ—ਮਹਾਂ ਭਾਰਤ ਦੇ ਸਭਾ ਪਰਬ ਦਾ ਅਨੁਵਾਦ ਦਰਬਾਰੀ ਕਵੀ ਅੰਮ੍ਰਿਤ ਰਾਇ ਨੇ ਮੁਕੰਮਲ ਕੀਤਾ।

1753 ਬਿ.—ਦਰਬਾਰੀ ਕਵੀਆਂ ਵਲੋਂ ਮਹਾਂ ਭਾਰਤ ਦੇ ਸ਼ੱਲ (ਮੰਗਲ), ਕਰਣ (ਹੰਸਰਾਮ) ਤੇ ਦ੍ਰੋਣ ਪਰਬ (ਕੁਵਰੇਸ਼) ਤਰਜਮਾਏ ਗਏ।

1753 ਬਿ. 13 ਸਾਵਣ—ਔਰੰਗਜ਼ੇਬ ਦੇ ਹੁਕਮ ਅਨੁਸਾਰ ਮੁਹੰਮਦ ਮੁਅੱਜ਼ਮ, ਮੁਲਤਾਨ ਦਾ ਸੂਬੇਦਾਰ ਬਣ ਕੇ ਪੰਜਾਬ ਵਲ ਆਇਆ ਪਰ ਇਸ ਨੇ ਆਨੰਦਪੁਰ ਵਲ ਕੋਈ ਕਾਰਵਾਈ ਨਹੀਂ ਕੀਤੀ। ਗੁਰੂ ਸਾਹਿਬ ਨੇ ਇਹਤਿਆਤੀ ਤੌਰ 'ਤੇ ਸੁਰੱਖਿਆ ਦਾ ਪ੍ਰਬੰਧ ਕਰ ਲਿਆ ਸੀ ਜਿਹਾ ਕਿ 1753 ਬਿ. 2 ਭਾਦੋਂ ਨੂੰ ਮਾਲਵੇ ਦੇ ਚੌਧਰੀਆਂ—ਭਾਈ ਰਾਮੇ ਤੇ ਭਾਈ ਤਿਲੋਕੇ ਆਦਿ ਵਲ ਲਿਖੇ ਹੁਕਮਨਾਮਿਆਂ ਤੋਂ ਪ੍ਰਗਟ ਹੈ।

ਕੱਤਕ ਵਿਚ ਮਿਰਜ਼ਾ ਜਾਫ਼ਰ ਬੇਗ, ਔਰੰਗੇ ਦੇ ਹੁਕਮ 'ਤੇ ਆਨੰਦਪੁਰ ਆਇਆ ਪਰ ਉਸ ਨੇ ਵੀ ਕੋਈ ਵਿਰੋਧੀ ਰਿਪੋਟ ਨਹੀਂ ਕੀਤੀ।

1753 ਬਿ. ਭਾਦੋਂ ਸੁਦੀ ਛਠ—*ਚਰਿਤ੍ਰੋ ਪਖਯਾਨ ਗ੍ਰੰਥ* ਸੰਪੂਰਨ ਕੀਤਾ, ਜੋ 1748 ਤੋਂ ਆਰੰਭ ਕੀਤਾ ਗਿਆ ਸੀ।
ਦਿਲਾਵਰ ਖ਼ਾਂ ਤੇ ਉਸ ਦਾ ਪੁੱਤਰ ਰੁਸਤਮ ਖ਼ਾਂ ਪਹਾੜੀ ਰਾਜਿਆਂ ਤੋਂ ਮਾਮਲਾ ਉਗਰਾਹ ਕੇ ਲੈ ਗਏ।

1753 ਬਿ. ਮੱਘਰ ਸੁਦੀ 3—ਮਾਤਾ ਜੀਤੋ ਜੀ ਦੀ ਕੁੱਖੋਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਜਨਮ।

1754 ਬਿ. ਫੱਗਣ—ਮਸੰਦਾਂ ਦੀ ਸੋਧ-ਸੁਧਾਈ ਉਪਰੰਤ ਮਸੰਦ ਪ੍ਰਣਾਲੀ ਖ਼ਤਮ ਕੀਤੀ।

1755 ਬਿ.—ਵਿਸਾਖੀ ਦੇ ਤਿਉਹਾਰ 'ਤੇ ਸੀਸ-ਭੇਟ ਕੌਤਕ ਦੁਆਰਾ ਪੰਜ ਪਿਆਰਿਆਂ ਦੀ ਚੋਣ। ਵੱਡੇ ਪੈਮਾਨੇ 'ਤੇ ਅੰਮ੍ਰਿਤ-ਪ੍ਰਚਾਰ ਹੋਇਆ।

1755 ਬਿ. ਹਾੜ ਵਦੀ ਪੰਚਮੀ—'ਬਚਿਤ੍ਰ ਨਾਟਕ' ਗ੍ਰੰਥ ਸੰਪੂਰਣ ਤੇ 'ਵਿਦਿਆ ਸਾਗਰ' ਵਿਚ ਕਵੀਆਂ ਦੀ ਰਚਨਾ ਵੱਖ ਸੰਕਲਿਤ ਕਰਾਈ ਗਈ।

1755 ਬਿ. ਵਿਸਾਖੀ—1753 ਬਿ. 20 ਵਿਸਾਖ ਨੂੰ ਪ੍ਰਿਥੀ ਚੰਦ ਦੇ ਪੋਤ੍ਰੇ, ਮਿਹਰਵਾਨ ਦੇ ਪੁਤ੍ਰ ਹਰਿ ਜੀ ਦਾ ਅੰਮ੍ਰਿਤਸਰ ਦੇਹਾਂਤ ਹੋਇਆ, ਜੋ ਕਿ ਕਈ ਵਰ੍ਹਿਆਂ ਤੋਂ ਦਰਬਾਰ ਸਾਹਿਬ ਦਾ ਪ੍ਰਬੰਧ ਚਲਾ ਰਿਹਾ ਸੀ। ਇਸ ਪਿਛੋਂ ਸੋਢੀ ਹਰਿ ਗੋਪਾਲ, ਕੌਲਨੈਨ ਤੇ ਨਿਰੰਜਨ ਰਾਇ ਆਦਿ ਵਿਚ ਧੜੇਬੰਦੀ ਹੋ ਗਈ। ਸਾਰੀ ਹਾਲਤ ਸੁਣ ਕੇ ਗੁਰੂ ਦਸਮੇਸ਼ ਜੀ ਨੇ ਅੰਮ੍ਰਿਤ ਪ੍ਰਚਾਰ ਹਿਤ ਤੇ ਸਿੱਖ ਸ਼ਕਤੀ ਨੂੰ ਸੰਗਠਿਤ ਕਰਨ ਲਈ ਪੰਜ ਸਿੱਖਾਂ ਸਮੇਤ 1755 ਬਿ. ਭਾਈ ਮਨੀ ਸਿੰਘ ਨੂੰ ਉਥੇ ਭੇਜਿਆ।

1755 ਬਿ. ਫੱਗਣ ਸੁਦੀ ਇਕਾਦਸੀ—ਮਾਤਾ ਜੀਤੋ ਜੀ ਦੀ ਕੁੱਖੋਂ ਸਾਹਿਬਜ਼ਾਦਾ ਫਤਿਹ ਸਿੰਘ ਦਾ ਜਨਮ।

1756 ਬਿ.—ਅਜ਼ੀਮ ਖ਼ਾਂ ਹਮਲਾਵਰ ਹੋਇਆ ਜੋ ਗੁਰੂ ਸਾਹਿਬ ਦੇ ਤੀਰ ਨਾਲ ਮਾਰਿਆ ਗਿਆ। (ਦੇਖੋ, ਜੰਗਨਾਮਾ ਅਣੀਰਾਇ)

1757 ਬਿ. ਸਾਵਣ—ਸੈਦ ਖ਼ਾਂ ਤੇ ਅਦੀਨਾ ਬੇਗ ਆਨੰਦਪੁਰ ਉਤੇ ਚੜ੍ਹ ਕੇ ਆਏ। ਪੈਂਦੇ ਖ਼ਾਂ ਮਾਰਿਆ ਗਿਆ, ਅਦੀਨਾ ਬੇਗ ਜ਼ਖਮੀ ਹੋ ਕੇ ਭੱਜ ਗਿਆ, ਸਿੰਘਾਂ ਨੇ ਖਿਦਰਾਬਾਦ ਤਕ ਸ਼ਾਹੀ ਫੌਜਾਂ ਨੂੰ ਭਜਾਇਆ।

1757 ਬਿ. 29 ਭਾਦੋਂ—ਜ਼ਬਰਦਸਤ ਖ਼ਾਂ, ਲਾਹੌਰ ਦਾ ਨਾਇਬ ਹਾਕਮ ਹੋ ਜਾਣ 'ਤੇ ਆਨੰਦਪੁਰ ਉੱਤੇ ਵੱਡਾ ਧਾਵਾ ਕੀਤਾ ਗਿਆ। ਪਹਾੜੀ ਰਾਜਿਆਂ ਸਾਰੇ ਖ਼ਰਚ ਦਾ ਜ਼ਿੰਮਾ ਲਿਆ। ਰਾਜਾ ਅਜਮੇਰ ਚੰਦ ਤੇ ਹੋਰ ਪਹਾੜੀ ਰਾਜੇ ਮੁਗ਼ਲ ਸੈਨਾ ਦੀ ਮਦਦ ਲਈ ਆਏ।

1757 ਬਿ. 30 ਭਾਦੋਂ—ਜੰਗ ਫਤਿਹਗੜ੍ਹ ਹੋਈ।
31 ਭਾਦੋਂ—ਜੰਗ ਅਗੰਮਪੁਰ ਹੋਈ।
1 ਅੱਸੂ—ਜੰਗ ਲੋਹਗੜ੍ਹ ਹੋਈ, ਜਿਸ ਵਿਚ ਭਾਈ ਮਨੀ ਸਿੰਘ ਦੇ ਸਪੁੱਤਰ ਭਾਈ ਬਚਿਤਰ ਸਿੰਘ ਨੇ ਮਦਮਸਤ ਹਾਥੀ ਨੂੰ ਨਾਗਣੀ ਨਾਲ ਜ਼ਖਮੀ ਕਰ ਕੇ ਪਿਛਾਂਹ ਧਕੇਲਿਆ। ਆਲਮ ਸਿੰਘ ਬੇਟਾ ਦਰੀਏ ਕਾ, ਖੁਸ਼ਾਲ ਸਿੰਘ ਮੱਖਣ ਸ਼ਾਹ ਕਾ

ਤੇ ਸੁੱਖਾ ਸਿੰਘ ਬੇਟਾ ਰਾਇ ਸਿੰਘ ਕਾ ਜ਼ਖ਼ਮੀ ਹੋਇਆ। ਕੇਸਰੀ ਚੰਦ ਜਸਵਾਲੀਆ ਮਾਰਿਆ ਗਿਆ। ਪਹਾੜੀ ਰਾਜਿਆਂ ਦਾ ਜ਼ੋਰ ਪੈਣ 'ਤੇ ਗੁਰੂ ਸਾਹਿਬ ਨੀਤੀ-ਅਧੀਨ ਨਿਰਮੋਹ ਗੜ੍ਹ ਵਲ ਨਿਕਲ ਗਏ।

7 ਕੱਤਕ—ਨਿਰਮੋਹ ਗੜ੍ਹ ਜੰਗ ਹੋਈ, ਜਿਸ ਵਿਚ ਤੋਪ ਦਾ ਗੋਲਾ ਲੱਗਣ 'ਤੇ ਦੀਵਾਨ ਸਾਹਿਬ ਸਿੰਘ (ਸਪੁੱਤਰ ਭਾਈ ਮਤੀ ਦਾਸ) ਤੇ ਭਾਈ ਦਿਆਲੇ ਦਾ ਸਪੁੱਤਰ ਮਥਰਾ ਸਿੰਘ ਮਾਰਿਆ ਗਿਆ।

12 ਕੱਤਕ—ਦੂਜੀ ਝੜਪ ਨਿਰਮੋਹ ਗੜ੍ਹ।

13 ਕੱਤਕ—ਤੀਜੀ ਝੜਪ ਨਿਰਮੋਹ ਗੜ੍ਹ।

ਇਸ ਵਿਚ ਦੁਸ਼ਮਨ ਦਾ ਸਿਪਹ ਸਲਾਰ ਰੁਸਤਮ ਖ਼ਾਂ ਮਾਰਿਆ ਗਿਆ ਤੇ ਸ਼ਾਹੀ ਸੈਨਾ ਪਿੱਛੇ ਹਟ ਗਈ।

14 ਕੱਤਕ—ਚੌਥੀ ਝੜਪ, ਨਿਰਮੋਹ ਗੜ੍ਹ ਤੋਂ ਬਸਾਲੀ ਵਲ ਜਾਂਦਿਆਂ ਸਤਲੁਜ ਕੰਢੇ ਹੋਈ।

19 ਕੱਤਕ—ਕਲਮੋਟ ਦੇ ਮੁਕਾਮ 'ਤੇ ਗੁੱਜਰਾਂ ਨਾਲ ਲੜਾਈ ਹੋਈ। ਗੁੱਜਰਾਂ ਦਾ ਆਗੂ ਜਗਾਤੁੱਲਾ ਸੀ।

*ਨੋਟ :* ਇਸ ਲੜਾਈ ਵਿਚ ਰਾਜਾ ਗੰਭੀਰ ਚੰਦ ਦਾ ਪੁੱਤਰ ਘੁਮੰਡ ਚੰਦ ਤੇ ਕਈ ਸਿੱਖ ਸ਼ਹੀਦ ਹੋਏ, ਜਿਵੇਂ ਲੱਖੀ ਸ਼ਾਹ ਦਾ ਬੇਟਾ ਜਵਾਹਰ ਸਿੰਘ, ਭਾਈ ਮਨੀ ਸਿੰਘ ਦਾ ਬੇਟਾ ਭਗਵਾਨ ਸਿੰਘ, ਆਲਮ ਸਿੰਘ ਦਾ ਬੇਟਾ ਨੰਦ ਸਿੰਘ, ਰਾਇ ਸਿੰਘ ਦਾ ਬੇਟਾ ਬਾਘ ਸਿੰਘ ਤੇ ਸੁੱਖਾ ਸਿੰਘ, ਨਾਨੂੰ ਸਿੰਘ ਦਿੱਲੀ ਵਾਲੇ ਦਾ ਬੇਟਾ ਘਰਬਾਰਾ ਸਿੰਘ, ਦਰੀਏ ਦਾ ਬੇਟਾ ਭਾਈ ਆਲਮ ਸਿੰਘ, ਮੱਖਣ ਸ਼ਾਹ ਲੁਬਾਣੇ ਦਾ ਬੇਟਾ ਖੁਸ਼ਾਲ ਸਿੰਘ, ਭਾਈ ਦਿਆਲੇ ਦਾ ਬੇਟਾ ਕਲਿਆਣ ਸਿੰਘ, ਕੇਵਲ ਦਾ ਬੇਟਾ ਈਸ਼ਰ ਸਿੰਘ ਆਦਿ ਯੁੱਧ ਵਿਚ ਸ਼ਹੀਦ ਹੋਏ। ਭਾਈ ਮਨੀ ਸਿੰਘ ਜੀ ਨੂੰ ਵੀ ਕਾਫੀ ਜ਼ਖ਼ਮ ਲੱਗੇ।

1758 ਬਿ. ਵਿਸਾਖੀ—ਸ਼ਸਤ੍ਰਾਂ ਦੇ ਕਰਤੱਬ ਦਿਖਾਉਣ ਲਈ ਤੇ ਜੰਗੀ ਅਭਿਆਸ ਕਰਾਉਣ ਲਈ ਹੋਲੇ ਮਹੱਲੇ ਦੀ ਰੀਤਿ ਚਲਾਈ ਗਈ।

1758 ਬਿ. ਸਾਵਣ 5—ਮਾਪਿਆਂ ਵੱਲੋਂ ਸ੍ਰੀ ਸਾਹਿਬ ਦੇਵਾਂ ਸਮਰਪਣ। ਪਰ ਗੁਰੂ ਸਾਹਿਬ ਨੇ ਸ਼ਾਦੀ ਕਰਨਾ ਪਰਵਾਨ ਨਹੀਂ ਕੀਤਾ।

1759 ਬਿ. ਚੇਤ ਵਦੀ ਏਕਮ—ਸਾਹਿਬਜ਼ਾਦਾ ਅਜੀਤ ਸਿੰਘ ਨੇ ਕੁਝ ਸੰਗੀ ਲੈ ਕੇ ਬਸੀ ਦੇ ਪਠਾਣ ਜਬਰਜੰਗ ਖ਼ਾਂ ਨੂੰ ਫੜ ਕੇ ਲਿਆਂਦਾ, ਜਿਸ ਦੇਵਕੀਦਾਸ ਪੰਡਤ ਦੀ ਘਰਵਾਲੀ ਨੂੰ ਉਧਾਲ ਲਿਆ ਸੀ।

1759 ਬਿ. ਮੱਘਰ ਵਦੀ ਪੰਚਮੀ—ਆਨੰਦਪੁਰ ਉੱਤੇ ਧਾਵਾ, ਇਸ ਵਿਚ ਭਾਈ ਮਨੀ ਸਿੰਘ ਦੇ ਸਹੁਰੇ ਭਾਈ ਲੱਖੀ ਸ਼ਾਹ ਦਾ ਸਪੁੱਤਰ ਹੇਮ ਸਿੰਘ ਮਾਰਿਆ ਗਿਆ।

1759 ਬਿ. 5 ਮੱਘਰ—ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖ਼ਾਂ ਬਣਿਆ ਜੋ ਕਿ ਕਸ਼ਮੀਰ ਦੇ ਸੂਬੇਦਾਰ ਇਬਰਾਹੀਮ ਖ਼ਾਂ ਦਾ ਪੁੱਤਰ ਸੀ।

1759 ਬਿ. ਮਾਘ—ਚਮਕੌਰ ਲਾਗੇ ਅਲਫ਼ ਖ਼ਾਂ ਤੇ ਸੈਦ ਬੇਗ ਨੇ ਕੁਰਖੇਤਰ ਤੋਂ ਵਾਪਸ ਆ ਰਹੇ ਗੁਰੂ ਜੀ ਨੂੰ ਘੇਰਨ ਦਾ ਨਿਰਾਰਥਕ ਜਤਨ ਕੀਤਾ।

1759 ਬਿ. ਫੱਗਣ—ਸੈਦ ਬੇਗ ਹਮਲਾਵਰ ਹੋਇਆ ਪਰ ਮੂੰਹ ਦੀ ਖਾਧੀ। ਅੰਤ ਗੁਰੂ ਜੀ ਦੇ ਆਤਮਕ ਪ੍ਰਭਾਵ ਨੂੰ ਤੱਕ ਕੇ ਚਰਣ-ਸ਼ਰਣ ਆ ਗਿਆ।

1759 ਬਿ.—ਆਨੰਦਪੁਰ ਦੁਆਲੇ ਜੰਗੀ ਬੱਦਲ ਦੇਖ ਕੇ ਗੁਰੂ ਸਾਹਿਬ ਨੇ ਕਵੀਆਂ ਤੇ ਹੋਰ ਕਲਾਕਾਰਾਂ ਨੂੰ ਆਪੋ-ਆਪਣੇ ਘਰੀਂ ਤੋਰ ਦਿੱਤਾ।

1761 ਬਿ. ਮਾਘ ਸੁਦੀ ਏਕਮ—ਜੇਠਾ ਸਿੰਘ ਬੁਰਹਾਨਪੁਰੀਏ ਦੀ ਸਪੁੱਤਰੀ ਤਾਰਾ ਬਾਈ ਨਾਲ ਸਾਹਿਬਜ਼ਾਦਾ ਅਜੀਤ ਸਿੰਘ ਦਾ ਰਿਸ਼ਤਾ ਆਨੰਦਪੁਰ ਹੋਇਆ।

1762 ਬਿ. ਜੇਠ—ਪਹਾੜੀ ਰਾਜਿਆਂ ਆਨੰਦਪੁਰ ਦੁਆਲੇ ਘੇਰਾ ਆ ਪਾਇਆ, 7-8 ਮਹੀਨੇ ਘੋਰ ਲੜਾਈ ਚਲਦੀ ਰਹੀ।

1762 ਬਿ. ਅੱਸੂ 8—ਜ਼ਬਰਦਸਤ ਖ਼ਾਂ ਨੂੰ ਲਾਹੌਰ ਤੋਂ ਅਜਮੇਰ ਬਦਲ ਦਿੱਤਾ ਗਿਆ ਤੇ ਪਿਛੋਂ ਇਥੋਂ ਦਾ ਪ੍ਰਬੰਧ ਨਾਇਬ ਸੂਬੇਦਾਰ ਮੁਨਇਮ ਖ਼ਾਂ ਨਿਭਾਉਂਦਾ ਰਿਹਾ। ਪਹਾੜੀਆਂ ਦੀ ਸ਼ਿਕਾਇਤ 'ਤੇ ਗੁਰੂ ਸਾਹਿਬ ਵਿਰੁਧ ਕਾਰਵਾਈ, ਇਸ ਨੇ ਅਤੇ ਫ਼ੌਜਦਾਰ ਸਰਹੰਦ ਵਜ਼ੀਰ ਖ਼ਾਂ ਨੇ ਰਲ ਕੇ ਕੀਤੀ ਸੀ।

1762 ਬਿ. 15 ਮੱਘਰ—ਨਾਕਾਬੰਦੀ ਹੋ ਜਾਣ ਕਾਰਣ ਆਨੰਦਪੁਰ ਦਾ ਤਿਆਗ। ਕਿਉਂਕਿ ਪਹਿਲੋਂ ਕੁਰਾਨ ਦੀ ਕਸਮ ਖਾ ਕੇ ਗੁਰੂ ਜੀ ਨੂੰ ਕਿਲ੍ਹਾ ਛੱਡਣ ਲਈ ਮਨਾਇਆ ਗਿਆ ਸੀ ਤੇ ਕਾਂਗੜ ਤਸ਼ਰੀਫ਼ ਲਿਜਾਣ ਲਈ ਕਿਹਾ ਸੀ।

16 ਮੱਘਰ—ਸਰਸੇ ਕੰਢੇ ਜੰਗ, ਭਾਈ ਉਦੇ ਸਿੰਘ ਤੇ ਜੀਵਨ ਸਿੰਘ ਸ਼ਹੀਦ। ਭਾਈ ਬਚਿੱਤਰ ਸਿੰਘ ਜ਼ਖ਼ਮੀ ਹੋ ਕੇ ਕੋਟਲਾ ਨਿਹੰਗਾਂ ਲਿਆਂਦਾ ਗਿਆ ਜੋ 18 ਮੱਘਰ ਨੂੰ ਸਵਾਸ ਛੱਡ ਗਿਆ। ਪਾਲਿਤ ਪੁੱਤਰ ਜ਼ੋਰਾਵਰ ਸਿੰਘ ਵੀ ਇਥੇ ਜ਼ਖ਼ਮੀ ਹੋਇਆ।

17 ਮੱਘਰ ਜੰਗ ਚਮਕੌਰ—ਚੌਧਰੀ ਬੁੱਧੀ ਚੰਦ ਦੀ ਹਵੇਲੀ ਵਿਚ ਗੁਰੂ ਸਾਹਿਬ ਮੋਰਚਾ ਲਾ ਕੇ ਬੈਠੇ। ਮੁਖੀ ਮੁਕਤੇ ਸ਼ਹੀਦ, ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ।

3 ਪੋਹ—ਸਾਹਿਬਜ਼ਾਦਾ ਜ਼ੋਰਾਵਰ ਸਿੰਘ, ਫਤਿਹ ਸਿੰਘ ਦੀ ਸਰਹੰਦ ਸ਼ਹੀਦੀ। ਤੇ ਮਾਤਾ ਗੁਜਰੀ ਜੀ ਠੰਢੇ ਬੁਰਜ ਵਿਚ ਸੁਰਗਵਾਸ।

1762 ਬਿ. ਅੱਧ ਪੋਹ—ਦੀਨੇ ਕਾਂਗੜ ਪੁੱਜੇ ਤੇ ਇਥੋਂ ਹੀ ਗੁਰੂ ਸਾਹਿਬ ਨੇ ਭਾਈ ਦੇਸੂ ਦੇ ਚੁਬਾਰੇ ਬੈਠ ਔਰੰਗਜ਼ੇਬ ਵਲ ਖ਼ਤ (ਜ਼ਫਰਨਾਮਾ) ਲਿਖਿਆ।

30 ਪੋਹ ਜੰਗ ਮੁਕਤਸਰ—ਖਿਦਰਾਣੇ ਦੀ ਢਾਬ 'ਤੇ ਸ਼ਾਹੀ ਸੈਨਾ ਨਾਲ ਲੜਦੇ ਅਨੇਕਾਂ ਸਿੰਘ ਸ਼ਹੀਦ ਹੋਏ ਜਿਨ੍ਹਾਂ ਦੀ ਪਦਵੀ 'ਮੁਕਤੇ' ਹੋਈ। ਕਈਆਂ ਗਿਣਤੀ ਚਾਲੀ ਦੱਸੀ ਹੈ।

1762 ਬਿ.—ਸਾਲ ਦੇ ਅਖ਼ੀਰ ਗੁਰੂ ਸਾਹਿਬ ਸਾਬੋ ਕੀ ਤਲਵੰਡੀ ਚਲੇ ਗਏ, ਜਿਸ ਦਾ ਪ੍ਰਸਿੱਧ ਨਾਮ 'ਦਮਦਮਾ ਸਾਹਿਬ' ਹੈ। ਇਥੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ।

1763 ਬਿ. ਕੱਤਕ 29—ਔਰੰਗਜ਼ੇਬ ਦੇ ਸੱਦੇ 'ਤੇ ਦਮਦਮੇ ਤੋਂ ਮਾਰਵਾੜ ਦੇ ਰਸਤੇ ਦੱਖਣ ਵੱਲ ਨੂੰ ਕੂਚ ਕੀਤਾ। ਪਰ ਔਰੰਗਜ਼ੇਬ 25 ਫੱਗਣ ਨੂੰ ਅਹਿਮਦ ਨਗਰ ਦੇਹਾਂਤ ਪਾ ਗਿਆ। ਗੁਰੂ ਜੀ ਨੂੰ ਇਹ ਖ਼ਬਰ ਬਘੌਰ ਮਿਲੀ।

1764 ਬਿ. 19-20-21 ਚੇਤ—ਬਘੌਰ ਦੀ ਜੰਗ, 22 ਚੇਤ—ਭਾਈ ਮਨੀ ਸਿੰਘ ਤੇ ਭਾਈ ਰਾਮ ਕੁਇਰ ਪੰਜਾਬ ਵਲ ਪਰਤ ਆਏ।

9 ਹਾੜ—ਚੰਬਲ ਕੰਢੇ ਜੇਜਊਂ ਦੀ ਜੰਗ, ਬਹਾਦਰ ਸ਼ਾਹ ਦੀ ਜਿੱਤ।

1764 ਬਿ. 22-23 ਸਾਵਣ—ਆਗਰੇ ਦਹਰਾ ਬਾਗ਼ ਵਿਚ ਗੁਰੂ ਸਾਹਿਬ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ। ਪਾਲਿਤ ਪੁਤਰ ਜ਼ੋਰਾਵਰ ਸਿੰਘ ਗੁਰੂ ਜੀ ਨੂੰ ਏਤਮਾਦਪੁਰ ਲਾਗੇ ਸਾਧੂ ਭੇਸ ਵਿਚ ਆ ਕੇ ਮਿਲਿਆ।

1765 ਬਿ. ਵਿਸਾਖ 6—ਗੰਭੀਰ ਨਦੀ ਕੰਢੇ ਚਿਤੌੜ ਲੜਾਈ ਹੋਈ ਜਿਸ ਵਿਚ 20 ਹੋਰ ਸਾਥੀ ਭੁਝੰਗੀਆਂ ਸਮੇਤ ਪਾਲਿਤ ਪੁੱਤਰ ਜ਼ੋਰਾਵਰ ਸਿੰਘ ਮਾਰਿਆ ਗਿਆ। ਭਾਈ ਮਨੀ ਸਿੰਘ ਦਾ ਭਾਈ ਮਾਨ ਸਿੰਘ ਵੀ ਇਥੇ ਹੀ ਸ਼ਹੀਦ ਹੋਇਆ। ਗੁਰੂ ਸਾਹਿਬ ਬਹਾਦਰਸ਼ਾਹ ਦੇ ਨਾਲ ਹੀ ਅੰਬੇਰ, ਅਜਮੇਰ, ਪੁਸ਼ਕਰ ਤੀਰਥ, ਮੇੜਤਾ, ਉਜੈਨ, ਚਿਤੌੜ, ਮੰਦਸੋਰ, ਬੁਰਹਾਨਪੁਰ ਤੇ ਤਾਪਤੀ ਪਾਰ ਕਰਕੇ ਗੁਦਾਵਰੀ ਕੰਢੇ ਨਾਦੇੜ ਜਾ ਠਹਿਰੇ।

1765 ਬਿ. ਹਾੜ—ਮਾਧੋ ਦਾਸ ਵੈਰਾਗੀ ਨੂੰ ਪਾਹੁਲ ਦੇ ਕੇ ਬੰਦਾ, ਸਿੰਘ ਸਜਾਇਆ। ਜੋ ਪਿਛੋਂ ਭਾਈ ਮਨੀ ਸਿੰਘ ਦੇ ਪੋਤੇ ਭਗਵੰਤ ਸਿੰਘ (ਭਾਗੂ ਵਣਜਾਰਾ) ਦੇ ਟਾਂਡੇ ਨਾਲ ਸਾਥੀਆਂ ਸਮੇਤ ਭੇਸ ਵਟਾ ਕੇ ਪੰਜਾਬ ਆਇਆ।

19 ਸਾਵਣ—ਸਤਿਗੁਰਾਂ ਨਾਦੇੜ ਜਾ ਮੁਕਾਮ ਕੀਤਾ।

18 ਭਾਦਰੋਂ—ਜਮਸ਼ੈਦ ਖ਼ਾਂ ਪਠਾਣ ਹੱਥੋਂ ਗੁਰੂ ਜੀ ਕਟਾਰ ਨਾਲ ਜ਼ਖ਼ਮੀ ਹੋਏ ਤੇ ਪਠਾਣ, ਸਿੰਘਾਂ ਹੱਥੋਂ ਥਾਂ ਮਾਰਿਆ ਗਿਆ।

ਕੱਤਕ ਸੁਦੀ ਚੌਥ—ਗੁਰੂ ਜੀ ਨੇ ਆਦਿ ਗ੍ਰੰਥ ਨੂੰ ਗੁਰਤਾ ਦਿੱਤੀ।[1]

ਕੱਤਕ ਸੁਦੀ ਪੰਚਮੀ—ਸਤਿਗੁਰੂ ਜੀ ਗੋਦਾਵਰੀ ਕੰਢੇ ਜੋਤੀ ਜੋਤਿ ਸਮਾਏ। ਭਾਈ ਦਯਾ ਸਿੰਘ ਤੇ ਰਾਜਾ ਮਜਲਸ ਰਾਇ ਆਦਿ ਨੇ ਅੰਤਮ ਸੰਸਕਾਰ ਕੀਤਾ।

---

1. ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ਼ ਬਹਾਦਰ ਜੀ ਕਾ, ਮੁਕਾਮ ਨਾਦੇੜ ਤਟ ਗੋਦਾਵਰੀ, ਦੇਸ ਦੱਖਣ, ਸਤਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁੰ, ਭਾਈ ਦਇਆ ਸਿੰਘ ਸੇ ਬਚਨ ਹੋਆ—ਸ੍ਰੀ ਗ੍ਰੰਥ ਸਾਹਿਬ ਲੇ ਆਓ, ਬਚਨ ਪਾਇ ਦਯਾ ਸਿੰਘ ਸ੍ਰੀ ਗ੍ਰੰਥ ਸਾਹਿਬ ਲੇ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਆਗੇ ਭੇਟ ਰਾਖਿ ਮਾਥਾ ਟੇਕਾ। ਸਰਬਤ ਸੰਗਤ ਸੇ ਕਹਾ—ਮੇਰਾ ਹੁਕਮ ਹੈ, ਮੇਰੀ ਜਗਹ ਗੁਰੂ—ਸ੍ਰੀ ਗੁਰੂ ਗ੍ਰੰਥ ਜੀ ਕੋ ਜਾਨਨਾ। ਜੋ ਸਿਖ ਜਾਨੈਗਾ, ਤਿਸਕੀ ਘਾਲ ਥਾਇੰ ਪਏਗੀ, ਗੁਰੂ ਤਿਸਕੀ ਬਾਹੁੜੀ ਕਰੈਗਾ, ਸਤਿ ਕਰਿ ਮਾਨਨਾ। *(ਭੱਟ ਵਹੀ ਤਲਉਂਢਾ, ਪਰਗਣਾ ਜੀਂਦ)*

# ਕਲਾਧਾਰੀ ਸਤਿਗੁਰੂ

ਆਦਿ ਗੁਰੂ ਗ੍ਰੰਥ ਵਿਚ 'ਸਤਿਗੁਰੂ' ਦੇ ਲੱਛਣ ਦੱਸਦਿਆਂ ਕਿਹਾ ਗਿਆ ਹੈ :

**ਨਾਨਕ ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ ॥**

*(ਸਿਰੀਰਾਗੁ ਮ: ੧)*

**ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮ ਪਦੁ ਲਹੀਐ ॥**

*(ਗਉੜੀ ਬੈਰਾਗਣਿ ਮ: ੪)*

**ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ ॥** *(ਮਲਾਰ ਮ: ੪)*

**ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ ॥**

*(ਗਉੜੀ ਸੁਖਮਨੀ ਮ: ੫)*

**ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਕਾ ਬਸੀਠੁ ॥** *(ਵਾਰ ਰਾਮਕਲੀ ਮ: ੫)*

ਇਹਨਾਂ ਬਚਨਾਂ ਤੋਂ ਜ਼ਾਹਰ ਹੈ ਕਿ ਪਰਮ ਸੱਤਾ ਦੇ ਅਨੁਭਵ ਵਾਲਾ ਮਹਾਂ ਪੁਰਸ਼ ਜੋ ਪਰਮ ਸੱਤਾ ਨਾਲ ਮਿਲਾ ਕੇ ਤੇ ਵਿਸ਼ਵ-ਸਾਂਝ ਪੈਦਾ ਕਰ ਕੇ ਜ਼ਿੰਦਗੀ ਨੂੰ ਆਨੰਦ ਬਖ਼ਸ਼ਦਾ ਹੈ, ਉਹੋ ਸਤਿਗੁਰੂ ਹੈ। ਦੂਜੇ ਸ਼ਬਦਾਂ ਵਿਚ ਆਤਮਕ ਤੇ ਸਮਾਜਕ ਏਕਤਾ ਦਾ ਸਿਰਜਣਹਾਰ ਗੁਰੂ ਹੈ, ਉਹ ਮਨੁੱਖ ਨਾਲ ਮਨੁੱਖ ਨੂੰ ਤੇ ਮਨੁੱਖ ਨੂੰ ਰੱਬ ਨਾਲ ਮਿਲਾਉਣਹਾਰ ਹੈ। ਆਮ ਤੌਰ 'ਤੇ ਪਹਿਲੇ ਧਰਮਾਂ ਵਿਚ ਵਧੇਰੇ ਮਹੱਤਵ ਕੇਵਲ 'ਪਰਲੋਕ' ਨੂੰ ਪ੍ਰਾਪਤ ਸੀ, ਸੰਸਾਰ-ਕਲਿਆਣ ਦੀ ਬਹੁਤੀ ਪਰਵਾਹ ਨਹੀਂ ਸੀ ਕੀਤੀ ਜਾਂਦੀ ਪਰੰਤੂ ਗੁਰੂ ਨਾਨਕ ਸਾਹਿਬ ਨੇ ਸਿੱਖ ਲਹਿਰ ਦਾ ਬੁਨਿਆਦੀ ਸਿਧਾਂਤ ਹੀ ਇਹ ਰੱਖਿਆ—'ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ' ਅਰਥਾਤ ਆਤਮਕ ਤੇ ਸਮਾਜਕ ਏਕਤਾ ਦਾ ਬਰਾਬਰ ਵਿਕਾਸ। ਇਹ ਗੁਰੂ ਵਿਚਾਰਧਾਰਾ ਦੀ ਵਿਲੱਖਣਤਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਮੂਲ ਉਦੇਸ਼ਾਂ ਦੀ ਪੂਰਤੀ ਲਈ ਆਪਣੀ ਬਾਣੀ ਤੇ ਅਮਲਾਂ ਰਾਹੀਂ ਕਲਾਧਾਰੀ ਸਤਿਗੁਰੂ ਹੁੰਦਿਆਂ ਅਧਿਆਤਮਕ, ਮਾਨਸਿਕ, ਬੌਧਿਕ ਤੇ ਪਦਾਰਥਕ ਵਿਕਾਸ ਲਈ ਜੀਵਨ ਮਾਰਗ ਦੇ ਕਈ ਜ਼ਰੂਰੀ ਪੱਖਾਂ ਨੂੰ ਰੁਸ਼ਨਾਇਆ। ਇਹ ਠੀਕ ਹੈ ਕਿ ਮਜ਼੍ਹਬ ਚਿਰਾਂ ਤੋਂ ਜ਼ਿੰਦਗੀ ਨੂੰ ਕਈ ਗੁਣਾਂ ਨਾਲ ਸ਼ਿੰਗਾਰਦਾ ਆਇਆ ਹੈ ਪਰ ਇਸ ਦੇ ਨਾਂ 'ਤੇ ਕਈ ਮੰਨਤ-ਮਨੌਤਾਂ ਐਸੀਆਂ ਵੀ

ਗਲ ਪੈ ਗਈਆਂ ਹਨ, ਜਿਨ੍ਹਾਂ ਨੇ ਜੀਵਨ-ਤਾਣੀ ਨੂੰ ਉਲਝਾ ਦਿੱਤਾ ਹੈ। ਗੁਰੂ ਸਾਹਿਬ ਨੇ ਇਸ ਖੇਤਰ ਵਿਚ ਵਿਵੇਕ-ਪੂਰਣ ਅਗਵਾਈ ਦੇ ਕੇ ਮਨੁੱਖੀ ਸਭਿਅਤਾ ਨੂੰ ਰਿਣੀ ਬਣਾਇਆ। ਕੁਝ ਕੁ ਨੁਕਤੇ ਵਿਚਾਰ-ਗੋਚਰੇ ਕਰਨੇ ਜ਼ਰੂਰੀ ਹਨ :

1. ਆਸਤਿਕਤਾ ਦਾ ਅਰਥ ਕਿਸੇ ਵਿਸ਼ੇਸ਼ ਵਿਅਕਤੀ, ਦੇਵੀ ਦੇਵਤੇ ਯਾ ਮੂਰਤੀ ਦੀ ਪੂਜਾ ਮਾਨਤਾ ਨਹੀਂ, ਸਗੋਂ ਸਰਬ-ਵਿਆਪਕ ਜਾਗਤ ਜੋਤਿ ਦੀ ਆਰਾਧਨਾ ਹੈ। ਉਸ ਜਾਗਤ ਜੋਤਿ ਦਾ ਸੰਕਲਪ ਚੱਕ੍ਰ ਚਿਹਨ ਤੇ ਰੂਪ ਰੇਖਾ ਤੋਂ ਉੱਤੇ ਬਿਆਨ ਕੀਤਾ ਗਿਆ ਹੈ ਤਾਂਕਿ ਜਗਿਆਸੂ ਕਿਸੇ ਛੋਟੀ ਸੀਮਤ ਸ਼ਕਤੀ ਨੂੰ ਰੱਬ ਮੰਨਣ ਦਾ ਭੁਲੇਖਾ ਖਾ ਕੇ ਮਨੁੱਖੀ ਹੈਸੀਅਤ ਦਾ ਅਪਮਾਨ ਨਾ ਕਰੇ :

> **ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕੁ ਨ ਆਨੈ।**
> **ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ, ਗੋਰ ਮੜ੍ਹੀ ਮਠ ਭੂਲ ਨ ਮਾਨੈ।**
>
> **ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤਿ ਹੈ।**
> **ਨ ਘਾਟਿ ਹੈ ਨ ਬਾਢਿ ਹੈ, ਨ ਘਾਟਿ ਬਾਢਿ ਹੋਤ ਹੈ।੧੬੬।** *(ਅਕਾਲ ਉਸਤਤਿ)*

ਅਜੇਹੀ ਪਰਮ ਜੋਤਿ ਦੀ ਯਾਦ ਹੀ ਜ਼ਿੰਦਗੀ ਦਾ ਆਧਾਰ ਹੈ ਤੇ ਸਤਿਗੁਰਾਂ ਇਸ 'ਤੇ ਬਹੁਤ ਜ਼ੋਰ ਦਿਤਾ ਹੈ :

> **ਪੂਰਨ ਹੋਇ ਹਮਾਰੀ ਆਸਾ।**
> **ਤੋਰ ਭਜਨ ਕੀ ਰਹੈ ਪਿਆਸਾ।**
> **ਤੁਮਹਿ ਛਾਡਿ ਕੋ ਅਵਰ ਨ ਧਿਆਊਂ।**
> **ਜੋ ਬਰ ਚਹੋਂ ਸੁ ਤੁਮ ਤੇ ਪਾਊਂ।** *(ਬੇਨਤੀ, ਚੌਪਈ ਪਾ. ੧੦)*

2. ਉਸ ਜਾਗਤ ਜੋਤਿ ਯਾ ਪਰਮੇਸ਼ਰ ਦੀ ਪ੍ਰਾਪਤੀ ਦਾ ਇਕੋ ਇਕ ਮਾਰਗ ਪ੍ਰੇਮ ਹੈ ਯਾ ਪ੍ਰੇਮ ਸਹਿਤ ਕੀਤਾ ਸਿਮਰਨ ਹੈ, ਹੋਰ ਕਰਮਕਾਂਡ ਨਹੀਂ। ਇਨ੍ਹਾਂ ਦਾ ਅਕਾਲ ਉਸਤਤਿ ਵਿਚ ਵਿਸਤਾਰ ਨਾਲ ਖੰਡਨ ਵੀ ਕੀਤਾ ਗਿਆ ਹੈ ਕਿਉਂਕਿ ਉਹ ਪਰਮੇਸ਼ਰ ਆਪ ਪ੍ਰੇਮ ਸਰੂਪ ਹੈ ਤੇ ਪ੍ਰੇਮ ਪਿਆਰ ਹੋ ਕੇ ਹੀ ਜਗਤ ਵਿਚ ਵਿਆਪਕ ਹੋ ਰਿਹਾ ਹੈ :

> **ਦੇਸ ਔਰ ਨ ਭੇਸ ਜਾਕਰ, ਰੂਪ ਰੇਖ ਨ ਰਾਗ।**
> **ਜਤ੍ਰ ਤਤ੍ਰ ਦਿਸਾ ਵਿਸਾ, ਹੁਇ ਫੈਲਿਓ ਅਨੁਰਾਗ।** *(ਜਾਪੁ)*
>
> **ਸਾਚੁ ਕਹੌਂ ਸੁਨਿ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।** *(ਸੁਧਾ ਸਵਯੈ)*
>
> **ਕੇਵਲ ਕਰਮ, ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ।**
> **ਸੰਗ੍ਰਹ ਕਰੋ ਸਦਾ ਸਿਮਰਨ ਕੋ, ਪਰਮ ਪਾਪ ਤਜਿ ਭਾਗੋ।** *(ਸ਼ਬਦ ਹਜ਼ਾਰੇ ਪਾ: ੧੦)*

3. ਰੱਬੀ ਏਕਤਾ ਦੇ ਵਿਸ਼ਵਾਸ ਤੋਂ ਇਲਾਵਾ, ਸਮਾਜਕ ਭਲਾਈ ਦੀ ਬੁਨਿਆਦ, ਮਨੁੱਖੀ ਏਕਤਾ ਵਿਚ ਅਤੁੱਟ ਵਿਸ਼ਵਾਸ ਹੈ। ਜੋ ਨਿਸਚਾ ਯਾ ਕਾਰ-ਵਿਹਾਰ ਇਸ ਦੇ ਵਿਰੁਧ ਜਾਂਦਾ ਹੈ, ਉਹ ਧਰਮ ਨਹੀਂ ਤੇ ਨਾ ਹੀ ਜ਼ਿੰਦਗੀ ਲਈ ਹਿਤਕਾਰੀ ਹੋ ਸਕਦਾ ਹੈ। ਇਸ ਕਰਕੇ ਗੁਰੂ ਸਾਹਿਬ ਨੇ ਮਨੁੱਖੀ ਏਕਤਾ ਦਾ ਵਿਸ਼ਵਾਸ ਦ੍ਰਿੜ੍ਹਾਉਂਦਿਆਂ ਫ਼ੁਰਮਾਇਆ ਹੈ :

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਿਮਚਾਰੀ ਕੋਊ ਜਤੀ ਅਨੁਮਾਨਬੋ।
ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸ਼ਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।...੧੫।

ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ।
ਅਲਹੁ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।੧੬। *(ਅਕਾਲ ਉਸਤਤਿ)*

ਜਾਂਕੈ ਛੂਟਿ ਗਯੋ ਭ੍ਰਮ ਉਰ ਕਾ।
ਤਿਸ ਆਗੇ ਹਿੰਦੂ ਕਿਆ ਤੁਰਕਾ। *(ਬਚਿੱਤ੍ਰ ਨਾਟਕ)*

ਪੁਰਾਣੇ ਭਾਰਤੀ ਵਿਚਾਰਾਂ ਅਨੁਸਾਰ ਕੋਈ ਧਰਮ-ਅਧਿਕਾਰ ਤੋਂ ਵੰਚਿਤ ਸੀ ਤੇ ਕੋਈ ਰਾਜ-ਅਧਿਕਾਰ ਤੋਂ। ਗੁਰੂ ਸਾਹਿਬ ਨੇ ਮਨੁੱਖੀ ਸਮਾਨਤਾ ਦਾ ਵਰਤਾਰਾ ਵਰਤਾ ਕੇ ਇਹ ਖੁੱਸੇ ਅਧਿਕਾਰ ਮੁੜ ਬਹਾਲ ਕੀਤੇ। ਸਪੱਸ਼ਟਤਾ ਲਈ ਦੋ ਮਿਸਾਲਾਂ ਕਾਫ਼ੀ ਹਨ। ਨਾਮਦੇਵ ਨੂੰ ਪਰੋਹਤਾਂ ਧਰਮ-ਅਧਿਕਾਰੀ ਨਹੀਂ ਸਮਝਿਆ ਤੇ ਮੰਦਰ ਵਿਚੋਂ ਕੱਢਣੋਂ ਵੀ ਪਰਹੇਜ਼ ਨਹੀਂ ਕੀਤਾ। ਜਦ ਸ਼ਿਵਾ ਜੀ 1674 ਈ. ਵਿਚ ਗੱਦੀ 'ਤੇ ਬੈਠਣ ਲੱਗੇ ਤਾਂ ਪਰੋਹਤ ਜਮਾਤ ਨੇ ਇਤਰਾਜ਼ ਕੀਤਾ ਕਿ ਛੱਤਰੀ ਨਾ ਹੋਣ ਕਾਰਣ ਆਪ ਦਾ ਰਾਜ-ਤਖ਼ਤ 'ਤੇ ਬੈਠਣ ਦਾ ਹੱਕ ਨਹੀਂ ਬਣਦਾ। ਇਹ ਹੱਕ ਮਨਵਾਉਣ ਲਈ ਪੰਜਾਹ ਲੱਖ ਰੁਪਿਆ ਖ਼ਰਚ ਕਰ ਕੇ, 11 ਹਜ਼ਾਰ ਬ੍ਰਾਹਮਣਾਂ ਨੂੰ ਚਾਰ ਮਹੀਨੇ ਲਗਾਤਾਰ ਭੋਜਨ ਖਲਾਇਆ ਗਿਆ ਤਾਂ ਇਹ ਪਰਵਾਨਗੀ ਮਿਲੀ। ਗੁਰੂ ਸਾਹਿਬ ਨੇ ਇਕ ਬਾਟੇ ਵਿਚ ਅੰਮ੍ਰਿਤ ਛਕਾ ਕੇ ਧਰਮ-ਅਧਿਕਾਰ ਤੇ ਰਾਜ-ਅਧਿਕਾਰ ਸਭ ਨੂੰ ਸਮਾਨ ਬਖ਼ਸ਼ੇ। ਭਾਰਤੀ ਸਮਾਜਕ ਦਸ਼ਾ ਦੇ ਪਿਛਵਾੜੇ ਵਿਚ ਮਨੁੱਖੀ ਏਕਤਾ ਦਾ ਇਹ ਕਦਮ ਸੱਚਮੁੱਚ ਹੀ ਮਹਾਨ ਕਾਰਨਾਮਾ ਸੀ।

4. ਮਨੁੱਖੀ ਏਕਤਾ ਦਾ ਭਾਵ ਇਹ ਵੀ ਨਹੀਂ ਕਿ ਇਸ ਵਿਚ ਭਲੇ ਬੁਰੇ ਦੀ ਪਛਾਣ ਨਹੀਂ ਕਰਨੀ, ਸਾਧ ਚੋਰ ਯਾ ਚੰਗੇ ਮੰਦੇ ਨੂੰ ਇਕ ਸਮਾਨ ਸਮਝ ਲੈਣਾ ਹੈ। ਸਗੋਂ ਗੁਰੂ ਸਾਹਿਬ ਨੇ ਆਪਣਾ ਜੀਵਨ-ਉਦੇਸ਼ ਦੱਸਦਿਆਂ ਸਾਫ਼ ਕਿਹਾ ਹੈ ਕਿ ਮੈਂ ਕੇਵਲ ਭਲੇ ਪੁਰਸ਼ਾਂ ਦੀ ਮੱਦਦ ਲਈ ਤੇ ਦੁਸ਼ਟਾਂ ਦਾ ਨਾਸ ਕਰਨ ਲਈ ਆਇਆ ਹਾਂ। ਮੇਰਾ ਕੰਮ ਧਰਮ ਨੂੰ ਮਜ਼ਬੂਤ ਕਰਨਾ ਹੈ:

**ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨ ਮੰ।**
**ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨ।੪੩।**

ਇਸ ਦ੍ਰਿਸ਼ਟੀ ਤੋਂ ਗੁਰੂ ਸਾਹਿਬ ਦੀ ਵਿਚਾਰਧਾਰਾ ਬਿਲਕੁਲ ਸਪਸ਼ਟ ਸੀ ਕਿ

ਭਲੇ ਕਿਰਤੀ ਲੋਕਾਂ ਦੀ ਹਮਾਇਤ ਕਰਨਾ ਤੇ ਲੁੱਟ ਖਸੁੱਟ ਕਰਨ ਵਾਲੀ ਸਾਮਰਾਜਵਾਦੀ ਸਵਾਰਥੀ ਸ਼ਰੇਣੀ ਨੂੰ ਸਮਰੱਥਾਹੀਣ ਕਰਨਾ ਹੈ। ਇਸੇ ਕਰਕੇ ਉਨ੍ਹਾਂ ਆਪਣੇ ਤਨ ਮਨ, ਧਨ ਦੀ ਸ਼ਕਤੀ ਨੇਕ ਕਿਰਤੀ ਲੋਕਾਂ ਦੇ ਵਿਕਾਸ ਵਿਚ ਲਾਈ ਤੇ ਉਨ੍ਹਾਂ ਦਾ ਜਸ ਵੀ ਗਾਇਆ :

**ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ।**
**ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ।**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ।**
**ਮੋ ਗ੍ਰਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ।੩।**

5. ਇਸ ਤੋਂ ਵੀ ਅੱਗੇ ਜਾ ਕੇ ਗੁਰੂ ਸਾਹਿਬ ਨੇ ਅਜੇਹੇ ਜਾਗਤ-ਜੋਤਿ ਦੇ ਪੁਜਾਰੀ ਭਲੇ ਪੁਰਸ਼ਾਂ ਵਿਚੋਂ ਪੰਚ ਪ੍ਰਤਿਨਿਧਾਂ ਨੂੰ ਗੁਰਿਆਈ ਗੱਦੀ ਦੀ ਸੌਂਪਣਾ ਕੀਤੀ ਤਾਂ ਕਿ ਮਨੁੱਖਤਾ ਕਦੀ ਅਸਮਾਨੀ ਅਵਤਾਰਾਂ ਯਾਂ ਨਬੀਆਂ ਦੀ ਇੰਤਜ਼ਾਰ ਵਿਚ ਨਾ ਰਹੇ ਤੇ ਨਾ ਹੀ ਅਕਿਰਤੀ ਪੂੰਜੀਦਾਰਾਂ ਦੇ ਚੱਕ੍ਰ ਵਿਚ ਫਸੇ। ਵਿਸਾਖੀ ਸਮੇਂ ਗੁਰੂ ਸਾਹਿਬ ਦਾ ਪੰਚ ਖਾਲਸੇ ਤੋਂ ਆਪ ਅੰਮ੍ਰਿਤ ਪਾਨ ਕਰਨਾ ਇਸਦੀ ਅਮਲੀ ਕਾਰਵਾਈ ਸੀ। ਉਹ ਕਹਿ ਰਹੇ ਸਨ :

**ਖਾਲਸਾ ਮੇਰੋ ਰੂਪ ਹੈ ਖਾਸ।**
**ਖਾਲਸੇ ਮੇਂ ਹਉਂ ਕਰਉ ਨਿਵਾਸ।.....**
**ਖਾਲਸਾ ਮੇਰੋ ਸਤਿਗੁਰ ਪੂਰਾ।**
**ਖਾਲਸਾ ਮੇਰੋ ਸੱਜਨ ਸੂਰਾ।** *(ਸਰਬਲੋਹ ਗ੍ਰੰਥ)*

ਦੂਜੇ ਸ਼ਬਦਾਂ ਵਿਚ ਇਹ ਇਕ ਬਹੁਤ ਵੱਡੀ ਇਨਕਲਾਬੀ ਗੱਲ ਸੀ ਕਿ ਧਾਰਮਕ ਪਰੋਹਤੀ, ਪੰਡਤ ਮੁਲਾਂ ਤੋਂ ਖੋਹ ਕੇ ਤੇ ਸੰਸਾਰੀ ਚੌਧਰ, ਰਾਜੇ ਰਾਣਿਆਂ ਤੋਂ ਖੋਹ ਕੇ ਪੰਚਾਇਤ ਦੇ ਹਵਾਲੇ ਕੀਤੀ ਜਾ ਰਹੀ ਸੀ, ਇਸ ਤਰ੍ਹਾਂ ਸਤਿਗੁਰਾਂ ਨਵੀਂ ਕਿਸਮ ਦੇ ਲੋਕਤੰਤ੍ਰਵਾਦ ਦੀ ਨੀਂਹ ਰੱਖ ਕੇ ਮਨੁੱਖ ਨੂੰ ਸਦਾ ਲਈ ਸ਼ਖ਼ਸੀ ਗ਼ੁਲਾਮੀ ਤੋਂ ਬਚਾ ਲਿਆ। ਹੋਰ ਤਾਂ ਹੋਰ, ਉਨ੍ਹਾਂ ਆਪਣੇ ਬਾਰੇ ਵੀ ਇਹ ਗੱਲ ਆਖ ਦਿੱਤੀ ਕਿ ਮੇਰੇ ਵਿਅਕਤਿੱਤਵ ਨੂੰ ਰੱਬ ਬਣਾ ਕੇ ਨਾ ਪੂਜਣ ਬਹਿ ਜਾਣਾ :

**ਜੋ ਮੁਝ ਕੋ ਪਰਮੇਸਰ ਉਚਰਹੈ।**
**ਤੇ ਸਭ ਨਰਕ ਕੁੰਡ ਮਹਿ ਪਰਹੈ।**
**ਮੋਕਉ ਦਾਸ ਤਵਨ ਕਾ ਜਾਨਹੁ।**
**ਯਾ ਮੈਂ ਭੇਦ ਨ ਰੰਚ ਪਛਾਨਹੁ।**
**ਮੈਂ ਹੋ ਪਰਮਪੁਰਖ ਕੋ ਦਾਸਾ।**
**ਦੇਖਨ ਆਯੋ ਜਗਤ ਤਮਾਸ਼ਾ।** *(ਬਚਿੱਤ੍ਰ ਨਾਟਕ)*

ਧਰਮਾਂ ਵਿਚ ਇਹ ਭੁੱਲ ਆਮ ਹੁੰਦੀ ਰਹੀ ਹੈ ਕਿ ਪੈਰੋਕਾਰ ਧਰਮ ਦੇ ਬਾਨੀ ਨੂੰ ਹੀ ਪਰਮ ਪੂਜ ਯਾ ਰੱਬ ਮੰਨ ਕੇ ਸੀਮਤ ਹੁੰਦੇ ਗਏ ਹਨ, ਇਸ ਵਿਅਕਤੀ-ਪੂਜਾ ਨੇ ਹਰ ਧਰਮ ਨੂੰ ਸੰਪ੍ਰਾਦਿਕ ਕੈਦ ਵਿਚ ਗ੍ਰਸ ਕੇ ਛੋਟਾ ਕੀਤਾ ਹੈ। ਗੁਰੂ ਸਾਹਿਬ ਨੇ

ਸਿੱਖਾਂ ਨੂੰ ਗ੍ਰੰਥ ਪੰਥ ਦੇ ਲੜ ਲਾ ਕੇ ਇਸੇ ਵੱਡੀ ਭੁੱਲ ਤੋਂ ਬਚਾ ਲਿਆ ਹੈ।

6. ਕਿਸੇ ਦੇਵੀ ਦੇਵਤਾ ਯਾ ਪੀਰ ਫ਼ਕੀਰ ਦਾ ਆਸ਼ੀ ਹੋਣਾ ਮਨੁੱਖੀ ਸੁਤੰਤ੍ਰਤਾ ਤੇ ਸਮਰੱਥਾ ਦਾ ਅਪਮਾਨ ਹੈ। ਇਸ ਲਈ ਇਹਨਾਂ ਪੰਜ ਪਿਆਰਿਆਂ ਨੂੰ ਪਾਹੁਲ ਯਾ ਬਪਤਿਸਮਾ ਦੇਣ ਦਾ ਅਧਿਕਾਰ ਵੀ ਦਿੱਤਾ ਗਿਆ ਤਾਂ ਕਿ ਇਹੋ ਖ਼ੁਦ ਨਵੀਂ ਮਾਨਵ ਸੁਸਾਇਟੀ ਦੇ ਸਿਰਜਣਹਾਰ ਬਣਨ। ਕੋਈ ਜੰਤਰ ਮੰਤਰ ਦੀ ਵਿਧੀ ਨਹੀਂ ਸਿਖਾਈ ਤੇ ਨਾ ਹੀ ਕੋਈ ਅਲੌਕਾਰ ਗੱਲ ਕਰ ਕੇ ਕਰਾਮਾਤ ਯਾ ਰਿਧੀ ਸਿਧੀ ਦੇ ਰਾਹ ਪਾਇਆ, ਸਗੋਂ ਸਮਝਾਇਆ ਇਹੋ ਗਿਆ ਕਿ ਬਾਣੀ ਗੁਰੂ ਹੈ, ਇਹ ਬਾਣੀ ਪੜ੍ਹ ਕੇ ਹੀ ਅੰਮ੍ਰਿਤ ਤਿਆਰ ਕੀਤਾ ਜਾ ਸਕਦਾ ਹੈ। ਇਸਦਾ ਭਾਵ ਸਪਸ਼ਟ ਸੀ ਕਿ ਗੁਰਬਾਣੀ ਜ਼ਿੰਦਗੀ ਦਾ ਪੈਟਰਨ ਹੈ। ਕਿਤੇ ਵੀ ਕੋਈ ਤਿਆਰ ਬਰ ਤਿਆਰ ਪੰਜ ਪੁਰਸ਼, ਜੁੜ ਕੇ ਇਸ ਨੁਸਖ਼ੇ ਰਾਹੀਂ ਨਵੇਂ ਜੀਵਨ ਦੀ ਜਾਗ ਲਾ ਸਕਦੇ ਹਨ:

**ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ।**

ਰੂਹਾਨੀ ਗਿਆਨ ਤੋਂ ਇਲਾਵਾ ਬਾਕੀ ਬੌਧਿਕ ਵਿਕਾਸ ਲਈ 'ਬੁਧਿ ਸੁ ਦੀਪਕ ਜਿਉਂ ਉਜੀਆਰੇ' ਵਾਲਾ ਸੰਦੇਸ਼ ਅਤੀ ਮਹੱਤਵ-ਪੂਰਣ ਹੈ। ਇਸ ਲਈ ਉਹਨਾਂ ਉਮਰ ਭਰ ਉਪਰਾਲੇ ਕੀਤੇ—ਆਨੰਦਪੁਰ ਵਿਦਿਆ ਦਰਬਾਰ ਰਚਾ ਕੇ, ਚੋਣਵੇਂ ਸਿੱਖ ਬਨਾਰਸ ਪੜ੍ਹਨ ਲਈ ਭੇਜ ਕੇ ਤੇ ਦਮਦਮੇ ਸਾਹਿਬ ਕਲਮਾਂ ਵਰਤਾ ਕੇ ਤੇ ਲਿਖਣਸਰ ਬਣਾ ਕੇ।

7. ਅਧਿਆਤਮਕ ਕੀਮਤਾਂ ਦੇ ਨਾਲ ਨਾਲ ਸਦਾਚਾਰਕ ਕੀਮਤਾਂ ਦੀ ਵੀ ਵਿਸ਼ੇਸ਼ ਥਾਂ ਹੈ, ਇਸ ਤੋਂ ਬਿਨਾਂ ਸਮਾਜਕ ਮਰਯਾਦਾ ਤੇ ਵਿਅਕਤੀਗਤ ਜੀਵਨ ਦਾ ਚੱਜ-ਆਚਾਰ ਸੰਪੂਰਣ ਨਹੀਂ ਹੁੰਦਾ। ਇਸ ਲਈ ਬੁਰਿਆਈਆਂ ਦਾ ਤਿਆਗ ਤਾਂ ਲਾਜ਼ਮੀ ਹੀ ਹੈ, ਨਾਲ ਸੁੰਦਰ ਇਖ਼ਲਾਕੀ ਗੁਣਾਂ ਦਾ ਪ੍ਰਫੁਲਤ ਹੋਣਾ ਵੀ ਜ਼ਰੂਰੀ ਹੈ, ਜਿਵੇਂ ਸੀਲ, ਸੰਤੋਖ, ਦਇਆ, ਖਿਮਾ, ਸੰਜਮ ਤੇ ਨਿਰਲੇਪਤਾ ਆਦਿ, ਤਾਂ ਹੀ ਆਤਮਾ ਤੇ ਕਾਇਆ ਕੰਚਨ ਵਾਂਗ ਨਿਖਾਰ ਵਿਚ ਆ ਸਕਦੀ ਹੈ:

**ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ।**
**ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ।**
**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉ ਲਿਆਵੈ।**
**ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹੁ ਪਾਵੈ।**
**ਆਤਮ ਉਪਦੇਸ ਭੇਸੁ ਸੰਜਮ ਕੋ, ਜਾਪ ਸੁ ਅਜਪਾ ਜਾਪੈ।**
**ਸਦਾ ਰਹੈ ਕੰਚਨ ਸੀ ਕਾਇਆ, ਕਾਲ ਨ ਕਬਹੂੰ ਬਯਾਪੈ।** *(ਸ਼ਬਦ ਹਜ਼ਾਰੇ)*

**ਹਮੂੰ ਮਰਦ ਬਾਯਦ ਸ਼ਵਦ ਸੁਖਨਵਰ**
**ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।** *(ਜ਼ਫ਼ਰਨਾਮਾ)*

8. ਰੱਬੀ ਵਿਸ਼ਵਾਸ ਤੇ ਮਨੁੱਖੀ ਏਕਤਾ ਦੇ ਵਿਸ਼ਵਾਸ ਦੇ ਨਾਲ ਗੁਰੂ ਸਾਹਿਬ ਨੇ 'ਆਤਮ ਵਿਸ਼ਵਾਸ' ਵੀ ਦ੍ਰਿੜ੍ਹ ਕਰਾਇਆ ਤਾਂ ਕਿ ਸੰਤ-ਸਿਪਾਹੀ ਜੀਵਨ ਕਰਮਯੋਗ ਤੋਂ ਥਿੜਕ ਨਾ ਜਾਵੇ। ਰੂਹਾਨੀ ਮਾਰਗ 'ਤੇ ਚਲਣ ਵਾਲੇ ਲੋਕ ਆਮ ਤੌਰ 'ਤੇ 'ਸੁਰਗ' ਯਾ 'ਮੁਕਤੀ' ਦੀ ਮੰਗ ਕਰਦੇ ਹਨ ਪਰ ਗੁਰੂ ਸਾਹਿਬ ਨੇ ਨਵੀਂ ਸੰਥਾ ਇਹ ਪੜ੍ਹਾਈ

ਕਿ ਜ਼ਿੰਦਗੀ, ਨੇਕੀ ਲਈ ਸਭ ਕੁਝ ਨਿਛਾਵਰ ਕਰ ਦੇਣ ਵਿਚ ਹੈ, ਇਹੋ ਧਰਮ ਹੈ ਤੇ ਇਹੋ ਵੱਡਾ ਪੁੰਨ ਕਰਮ ਹੈ :

**ਦੇਹਿ ਸ਼ਿਵਾ ਵਰ ਮੋਹਿ ਇਹੈ**
**ਸ਼ੁਭ ਕਰਮਨ ਤੇ ਕਬਹੂ ਨ ਟਰੋਂ।**
**ਨ ਡਰੋ ਅਰਿ ਸੋ ਜਬ ਜਾਇ ਲਰਉਂ,**
**ਨਿਸਚੈ ਕਰਿ ਅਪਨੀ ਜੀਤ ਕਰੋਂ।**

ਸਾਡੇ ਦੇਸ਼ ਵਿਚ ਤਿਆਗ ਦਾ ਖ਼ਿਆਲ ਇਤਨੇ ਜ਼ੋਰਾਂ ਉੱਤੇ ਰਿਹਾ ਕਿ ਇਸ ਨੇ ਹਿੰਦੁਸਤਾਨੀ ਕਰਮਯੋਗ ਨੂੰ ਪਿੰਗਲਾ ਬਣਾ ਛਡਿਆ ਹੈ। ਗੁਰੂ ਸਾਹਿਬ ਨੇ ਸਮਝਾਇਆ ਕਿ ਜੇ ਤਿਆਗ ਯਾ ਨਿਰਲੇਪਤਾ ਧਾਰਨੀ ਹੈ ਤਾਂ ਮਨ ਕਰਕੇ ਮਾਇਕ ਜੰਜਾਲ ਤੋਂ ਉਤਾਂਹ ਉਠਣ ਦੀ ਲੋੜ ਹੈ, ਤੇ ਇਹ ਘਰ ਵਿਚ ਵੀ ਹੋ ਸਕਦਾ ਹੈ :

**ਰੇ ਮਨ ਐਸੋ ਕਰਿ ਸੰਨਿਆਸਾ।**
**ਬਨ ਸੇ ਸਦਨ ਸਬੈ ਕਰਿ ਸਮਝਹੁ, ਮਨਹੀ ਮਾਹਿ ਉਦਾਸਾ।** *(ਰਾਮਕਲੀ, ਪਾ: ੧੦)*

9. ਤਿਆਗ ਦੇ ਗ਼ਲਤ ਫ਼ਲਸਫ਼ੇ ਵਾਂਗ ਅਹਿੰਸਾਵਾਦ ਦੀ ਗ਼ਲਤ ਵਿਚਾਰਧਾਰਾ ਵੀ ਹਿੰਦੁਸਤਾਨ ਨੂੰ ਨਕਾਰਾ ਬਣਾਉਣ ਵਿਚ ਹਿੱਸੇਦਾਰ ਹੈ। ਠੀਕ ਹੈ, ਅਹਿੰਸਾ ਇਕ ਚੰਗਾ ਗੁਣ ਹੈ ਕਿ ਕਿਸੇ ਨੂੰ ਕਿਸੇ ਤਰ੍ਹਾਂ ਵੀ ਨਾ ਦੁਖਾਇਆ ਜਾਵੇ ਪਰ ਜੋ ਵਿਅਕਤੀ ਸਾਰੇ ਸਮਾਜ ਲਈ ਦੁਖਦਾਈ ਬਣ ਜਾਵੇ, ਉਸ ਬਾਰੇ ਅਹਿੰਸਾਵਾਦ ਠੀਕ ਰਾਹ ਨਹੀਂ ਦੱਸਦਾ। ਗੁਰੂ ਸਾਹਿਬ ਨੇ ਇਹ ਗੱਲ ਸਮਝਾਈ ਕਿ ਅਜੇਹੀ ਬੁਰਿਆਈ ਨੂੰ ਦੂਰ ਕਰਨ ਦਾ ਹਰ ਸ਼ਾਂਤਮਈ ਯਤਨ ਕਰੋ, ਜੇ ਕਿਸੇ ਤਰ੍ਹਾਂ ਠੀਕ ਨਾ ਆਵੇ ਤਾਂ ਤਾਕਤ ਦੀ ਵਰਤੋਂ ਨਾਲ ਵੀ ਅਜੇਹੇ ਭੈੜ ਨੂੰ ਮੇਟਣ ਤੋਂ ਸੰਕੋਚ ਨਹੀਂ ਕਰਨਾ :

**ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ।**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।** *(ਜ਼ਫ਼ਰਨਾਮਾ)*

10. ਸਤਿਗੁਰਾਂ ਨੇਕੀ ਦੀ ਅੰਤਮ ਜਿੱਤ ਵਿਚ ਵਿਸ਼ਵਾਸ ਦ੍ਰਿੜ੍ਹਾਉਂਦਿਆਂ ਕਿਹਾ ਹੈ ਕਿ ਹੱਥ ਵਿਚ ਤਲਵਾਰ ਤੇ ਦਿਲ ਵਿਚ ਅਕਾਲ ਦਾ ਧਿਆਨ ਧਰ ਕੇ ਬੁਰਿਆਈ ਵਿਰੁਧ ਲੜਨਾ ਸੂਰਬੀਰਾਂ ਦਾ ਕਰਤੱਵ ਹੈ, ਘਬਰਾਉਣਾ ਨਹੀਂ, ਦਿਲ ਨਹੀਂ ਛੱਡਣਾ, ਆਖ਼ਰੀ ਫਤਿਹ ਨੇਕੀ ਦੀ ਹੋਵੇਗੀ। ਸਮਾਂ ਆਵੇਗਾ ਕਿ ਬੁਰਾਈ ਦਾ ਬਿਨਾਸ਼ ਤੇ ਸਚਾਈ ਦਾ ਵਿਕਾਸ ਹੋਵੇਗਾ, ਸਾਧੂਆਂ ਦੀ ਦੇਗ ਤੇ ਸਿਪਾਹੀਆਂ ਦੀ ਤੇਗ਼ ਰਲ ਕੇ ਚੱਲੇਗੀ ਤੇ ਕੋਈ ਕਿਸੇ ਨੂੰ ਨਹੀਂ ਦਬਾ ਸਕੇਗਾ :

**ਪੁੰਨ ਪ੍ਰਤਾਪਨ ਬਾਢ ਜੈਤ ਧੁਨਿ ਪਾਪਨ ਕੇ ਬਹੁੰ ਪੁੰਜ ਖਪੈਂਗੇ।**
**ਸਾਧ ਸਮੂਹ ਪ੍ਰਸੰਨ ਫਿਰੈ, ਜਗ ਸਤ੍ਰ ਸਭੈ ਅਵਲੋਕ ਚਪੈਂਗੇ।** *(ਅਕਾਲ ਉਸਤਤਿ)*

**ਦੇਗ ਤੇਗ ਜਗ ਮਹਿ ਦੋਊ ਚਲੈ।**
**ਰਾਖ ਆਪ ਮੋਹ ਅਵਰ ਨ ਦਲੈ।** *(ਬਚਿੱਤ੍ਰ ਨਾਟਕ)*

ਇਹੋ ਜੇਹੇ ਨਵੇਂ ਵਿਚਾਰ ਪਰਚਾਰ ਕੇ ਤੇ ਇਨ੍ਹਾਂ ਨੂੰ ਅਮਲੀ ਰੂਪ ਦੇ ਕੇ ਕ੍ਰਾਂਤੀਕਾਰੀ ਲਹਿਰ ਨੂੰ ਅੰਤਮ ਰੂਪ ਦੇਣਾ ਕਲਾਧਾਰੀ ਗੁਰੂ ਦੀ ਕਰਾਮਾਤ ਸੀ।

# ਪ੍ਰੀਤਿ ਪੈਗ਼ੰਬਰ—ਗੁਰੂ

ਹਰ ਸਮੇਂ, ਹਰ ਦੇਸ਼ ਵਿਚ ਧਰਮ, ਕਲਾ ਤੇ ਫ਼ਿਲਾਸਫ਼ੀ ਦਾ ਇਕੋ ਇਕ ਪਵਿੱਤਰ ਮਨੋਰਥ ਰਿਹਾ ਹੈ ਕਿ ਮਨੁੱਖ ਨੂੰ ਜ਼ਿੰਦਗੀ ਦੀ ਏਕਤਾ ਦਾ ਸਬਕ ਦ੍ਰਿੜ੍ਹਾਇਆ ਜਾਵੇ ਤੇ ਇਸ ਆਸਰੇ ਮਨੁੱਖੀ ਸਮਾਜ ਵਿਚ ਇਕਸੁਰਤਾ ਪੈਦਾ ਕਰ ਕੇ ਸ਼ਾਂਤੀ ਅਮਨ ਵਿਚ ਰਹਿੰਦਿਆਂ ਸਭਿਆਚਾਰ ਦੀਆਂ ਉਚੇਰੀਆਂ ਸਿਖਰਾਂ ਨੂੰ ਛੁਹਿਆ ਜਾਵੇ ਤੇ ਅਗਲੇਰੀ ਪੀੜ੍ਹੀ ਲਈ ਉੱਚਾ, ਸੁੱਚਾ ਤੇ ਸਾਰਥਕ ਉਦੇਸ਼ ਪੇਸ਼ ਕੀਤਾ ਜਾਵੇ। ਸਿੱਖ ਲਹਿਰ ਦਾ ਆਦਰਸ਼ ਵੀ ਇਹੋ ਸੀ ਕਿ ਚੜ੍ਹਦੀ ਕਲਾ ਦੇ ਨਾਲ ਨਾਲ 'ਸਰਬੱਤ ਦੇ ਭਲੇ' ਨੂੰ ਮੋਹਰੀ ਥਾਂ ਦਿਤਾ ਜਾਵੇ। ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੀ ਦਸਵੀਂ ਜੋਤਿ ਸਨ। ਉਨ੍ਹਾਂ ਦੀ ਸ਼ਖ਼ਸੀਅਤ ਅਧਿਆਤਮਕ ਗੁਰੂ, ਬੀਰ ਸੈਨਾਪਤਿ ਤੇ ਵਿਦਵਾਨ ਮਹਾਂਕਵੀ ਦਾ ਸੰਗਮ ਸੀ, ਦੂਜੇ ਸ਼ਬਦਾਂ ਵਿਚ ਗੁਰਤਾ, ਬੀਰਤਾ ਤੇ ਕਾਵਿਕਤਾ ਉਨ੍ਹਾਂ ਦੇ ਮੁੱਖ ਗੁਣ ਸਨ ਪਰ ਪਰਧਾਨਤਾ ਗੁਰਤਾ ਨੂੰ ਹੀ ਪ੍ਰਾਪਤ ਸੀ।

ਗੁਰਤਾ ਦਾ ਵੱਡਾ ਲੱਛਣ ਇਹ ਦਸਿਆ ਗਿਆ ਹੈ ਕਿ ਜਿਥੇ ਗੁਰੂ ਆਪ ਉਸ ਪਰਮਜੋਤਿ ਨਾਲ ਇਕਮਿਕ ਹੁੰਦਾ ਹੈ, ਉਥੇ ਉਹ ਬਾਕੀ ਸਭ ਨੂੰ ਵੀ ਉਸਦੇ ਨਾਲ ਮਿਲਾਉਂਦਾ ਹੈ, ਇਸਦਾ ਕਰਤੱਵ ਵੀ ਜ਼ਿੰਦਗੀ ਦਾ ਸੰਜੋਗ ਰਚਣਾ ਹੈ। ਜਿਵੇਂ ਕਿ ਮੌਲਾਨਾ ਰੂਮੀ ਨੇ ਲਿਖਿਆ ਹੈ ਕਿ ਤੂੰ ਭਾਈ! ਦੁਨੀਆ ਵਿਚ ਆਇਆ ਹੀ ਇਸ ਲਈ ਹੈਂ ਕਿ ਸਭ ਨੂੰ ਮਿਲਾਵੇਂ, ਨਾ ਕਿ ਤੋੜ-ਵਿਛੋੜਾ ਪਾਵੇਂ, ਉਸਦਾ ਕੌਲ ਹੈ:

**ਤੂ ਬਰਾਇ ਵਸਲ ਕਰਦਨ ਆਮਦੀ।**
**ਨ ਬਰਾਇ ਫਸਲ ਕਰਦਨ ਆਮਦੀ।**

ਗੁਰਬਾਣੀ ਵਿਚ ਗੁਰੂ ਦਾ ਲੱਛਣ ਵੀ ਇਸੇ ਪਰਕਾਰ ਦਿੱਤਾ ਗਿਆ ਹੈ ਕਿ ਉਹ ਮਨੁੱਖੀ ਆਤਮਾ ਨੂੰ ਮਾਲਕ ਪਰਮਾਤਮਾ ਨਾਲ ਮਿਲਾਵੇ ਤੇ ਮਨੁੱਖ ਨੂੰ ਮਨੁੱਖ ਦੇ ਗਲ ਲਾਵੇ:

**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥**
*(ਸਿਰੀਰਾਗੁ ਮਹਲਾ ੧)*

ਗੁਰੂ ਅਰਜਨ ਸਾਹਿਬ ਦਾ ਫ਼ੁਰਮਾਨ ਵੀ ਇਸੇ ਭਾਵ ਦਾ ਹੈ:

**ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ॥**
**ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਕਾ ਬਸੀਠੁ॥** *(ਵਾਰ ਰਾਮਕਲੀ ਮਹਲਾ ੫)*

ਗੁਰੂ ਗੋਬਿੰਦ ਸਿੰਘ ਇਸ ਗੁਰਿਆਈ-ਮਾਲਾ ਦੇ ਅੰਤਮ ਵਾਰਸ ਸਨ, ਉਨ੍ਹਾਂ ਮਨੁੱਖ ਨੂੰ ਰੱਬ ਨਾਲ ਮੇਲਣ ਤੇ ਮਨੁੱਖਾਂ ਨੂੰ ਪਰਸਪਰ ਮੇਲਣ ਦੇ ਬੜੇ ਸਾਰਥਕ ਉਪਰਾਲੇ ਕੀਤੇ। ਇਹ ਠੀਕ ਹੈ ਕਿ ਉਹ ਖੜਗਧਾਰੀ ਜੋਧੇ ਸਨ, ਉਹਨਾਂ ਸਿੱਖਾਂ ਨੂੰ ਖੜਗ ਦਾ ਯੋਗ ਪ੍ਰਯੋਗ ਵੀ ਦੱਸਿਆ ਪਰ ਨਾਲ ਹੀ ਉਹਨਾਂ ਇਸ ਨੂੰ ਆਖ਼ਰੀ ਹਥਿਆਰ ਹੀ ਕਿਹਾ। ਸਪਸ਼ਟ ਤਾਕੀਦ ਕੀਤੀ ਕਿ ਜਦੋਂ ਕੋਈ ਸਾਧਨ ਬਾਕੀ ਨਾ ਰਹੇ ਤਾਂ ਹੀ ਤਲਵਾਰ ਦੀ ਮੁੱਠ ਉੱਤੇ ਹੱਥ ਰੱਖਣਾ ਜਾਇਜ਼ ਹੈ:

**ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ।**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।** *(ਜ਼ਫ਼ਰਨਾਮਾ)*

ਜਿਥੋਂ ਤਕ ਜੀਵਨ-ਜਾਚ ਦਾ ਤਅੱਲਕ ਹੈ, ਸਤਿਗੁਰਾਂ ਦੋ ਵਿਸ਼ੇਸ਼ ਗੱਲਾਂ ਕਹੀਆਂ। ਪਹਿਲੀ ਇਹ ਕਿ ਪਰਮੇਸ਼ਰ ਪ੍ਰੇਮ ਸਰੂਪ ਹੈ ਤੇ ਉਹ 'ਅਨੁਰਾਗ' ਜਾਂ ਮੁਹੱਬਤ ਬਣ ਕੇ ਹੀ ਜਗਤ ਦੇ ਬਾਗ਼ ਵਿਚ ਟਹਿਕ ਮਹਿਕ ਪੈਦਾ ਕਰ ਰਿਹਾ ਹੈ। ਫਿਰ ਉਸਨੂੰ ਪਾਉਣ ਦਾ ਤਰੀਕਾ ਵੀ ਪ੍ਰੇਮ ਹੀ ਹੈ, ਬਾਕੀ ਸਾਧਨ ਐਵੇਂ ਦੇਖ-ਦਿਖਾਵੇ ਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਦੇਸ ਔਰ ਨ ਭੇਸ ਜਾਕਰ, ਰੂਪ ਰੇਖ ਨ ਰਾਗ।**
**ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ।** *(ਜਾਪੁ)*

ਤੇ **ਸਾਚੁ ਕਹੋਂ ਸੁਨਿ ਲੇਹੁ ਸਭੈ,**
**ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ।** *(ਅਕਾਲ ਉਸਤਤਿ)*

ਗੁਰੂ ਦਸਮੇਸ਼ ਖੜਗਧਾਰੀ ਜੋਧੇ ਸਨ, ਮਹਾਂ ਕਵੀ ਸਨ ਪਰ ਇਸ ਤੋਂ ਵੱਧ ਵਿਸ਼ੇਸ਼ਤਾ ਵਾਲੀ ਗੱਲ ਇਹ ਹੈ ਕਿ ਉਹ ਪ੍ਰੀਤ-ਪੈਗ਼ੰਬਰ ਸਨ, ਜਿਨ੍ਹਾਂ ਮਨੁੱਖਤਾ ਨੂੰ ਏਕਤਾ ਤੇ ਪ੍ਰੇਮ ਪਿਆਰ ਦਾ ਪੈਗ਼ਾਮ ਦਿੱਤਾ। ਖਾਲਸੇ ਨੂੰ ਇਹੋ ਗੱਲ ਦ੍ਰਿੜ੍ਹ ਕਰਾਈ ਕਿ 'ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ' ਅਰਥਾਤ ਪੂਰੇ ਪ੍ਰੇਮ ਭਾਵ ਨਾਲ ਪ੍ਰਭੂ ਦੀ ਪ੍ਰਤੀਤ—ਭਰੋਸੇ ਦਾ ਪ੍ਰਣ ਨਿਭਾਉਣਾ ਮੁੱਢਲੀ ਕਾਰ ਹੈ।

ਧਾਰਮਕ ਮਹਾਂ ਪੁਰਸ਼ਾਂ ਦੀ ਦ੍ਰਿਸ਼ਟੀ ਵਿਸ਼ਵਾਰਥੀ ਯਾ ਯੂਨੀਵਰਸਲ ਹੁੰਦੀ ਹੈ ਤੇ ਆਮ ਤੌਰ 'ਤੇ ਸੰਸਾਰੀ ਆਦਮੀ ਦੀ ਦ੍ਰਿਸ਼ਟੀ ਵਧੇਰੇ ਕਰਕੇ ਸੁਆਰਥੀ (ਸੈਲਫ਼ ਸੈਂਟ੍ਰਡ) ਹੁੰਦੀ ਹੈ। ਗੁਰੂ ਸਾਹਿਬ ਪਰਉਪਕਾਰੀ ਸਨ ਤੇ ਸਮੁੱਚੇ ਸੰਸਾਰ-ਕਲਿਆਣ ਦੀ ਸੋਚ ਸੋਚਦੇ ਸਨ।

ਅਨੇਕ ਤਰ੍ਹਾਂ ਦੀਆਂ ਵਿਰੋਧਤਾਈਆਂ, ਬੇਸਮਝੀਆਂ, ਤੇ ਬਿਖਮਤਾਈਆਂ ਦੇ ਬਾਵਜੂਦ ਗੁਰੂ ਕਲਗ਼ੀਧਰ ਇਹ ਸਮਝਦੇ ਸਨ ਤੇ ਅਨੁਭਵ ਕਰਦੇ ਸਨ ਕਿ ਸਭ ਦਾ ਇਸ਼ਟ ਪਰਮੇਸ਼ੁਰ ਇਕ ਹੈ। ਰਸਤਾ ਦਿਖਾਉਣ ਵਾਲਾ ਗੁਰੂ ਵੀ ਇਕ ਹੈ। ਉਸਦੀ ਕਾਇਨਾਤ ਇਕ ਹੈ, ਸਾਰੀ ਮਨੁੱਖਤਾ ਇਕ ਹੈ ਤੇ ਉਸਦਾ ਧਰਮ ਤੇ ਸ਼ਿਸ਼ਟਾਚਾਰ ਵੀ ਇਕ ਹੈ। ਏਸ ਏਕਤਾ ਦੀ ਪਛਾਣ ਕਰਨਾ ਹੀ ਜੀਵਨ ਦਾ ਭੇਦ ਹੈ। ਜੇ ਮਨੁੱਖੀ ਆਤਮਾ ਨੇ ਪਰਮਾਤਮਾ ਨੂੰ ਪਾਉਣਾ ਹੈ ਤੇ ਉਸਦੀ ਸ੍ਰਿਸ਼ਟੀ ਨੂੰ ਰੀਝਾਉਣਾ ਹੈ ਤਾਂ ਇਸਦੀ ਇਕੋ ਇਕ ਵਿਧੀ ਸਭ ਨਾਲ ਪ੍ਰੇਮ-ਪਿਆਰ ਦਾ ਵਰਤਾਰਾ ਵਰਤਾਉਣਾ ਹੈ। ਪੂਰਨ

ਖ਼ਾਲਸਾ ਵੀ ਉਹੋ ਹੋ ਸਕਦਾ ਹੈ ਜੋ ਪ੍ਰੇਮ-ਮੁਹੱਬਤ ਦਾ ਬ੍ਰਤ ਧਾਰਨ ਕਰਦਾ ਅਤੇ ਕਣ ਕਣ ਵਿਚ ਜਾਗਤ ਜੋਤਿ ਦੇ ਦਰਸ਼ਨ ਕਰਦਾ ਹੈ।

**ਜਾਗਤ ਜੋਤਿ ਜਪੈ ਨਿਸ ਬਾਸਰ,**
**ਏਕ ਬਿਨਾ ਮਨਿ ਨੈਕੁ ਨ ਆਨੈ।**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ......**

ਇਸੇ ਕਰਕੇ ਆਪ ਨੇ ਇਨਸਾਨੀ ਏਕਤਾ ਉਤੇ ਬਹੁਤ ਜ਼ੋਰ ਦਿੱਤਾ ਤੇ ਬਾਕੀ ਧਰਮ ਕਰਮ ਦੀ ਏਕਤਾ ਨੂੰ ਵੀ ਪਛਾਣਨ ਦੀ ਤਾਕੀਦ ਕੀਤੀ। ਇਹੋ ਹੀ ਇਕ ਸਾਰਥਿਕ ਵਿਧੀ ਸੀ ਜਿਸ ਨਾਲ ਸਰਬੱਤ ਦੇ ਭਲੇ ਦਾ ਮਿਸ਼ਨ ਪੂਰਾ ਹੋ ਸਕਦਾ ਸੀ। ਈਸਾਈ ਚਿੰਤਨ ਵਿਚ 'ਪ੍ਰੇਮ ਹੀ ਰੱਬ' ਦਾ ਖ਼ਿਆਲ ਦਿਤਾ ਗਿਆ ਹੈ ਤੇ ਬਹੁਤੇ ਲੋਕ ਇਉਂ ਹੀ ਸਮਝਦੇ ਹਨ ਕਿ ਇਹ ਵਿਚਾਰ ਪੱਛਮ ਵਲੋਂ ਹੀ ਇਧਰ ਆਇਆ ਹੈ ਪਰ ਗੁਰੂ ਦਸਮੇਸ਼ ਜੀ ਦੀ ਬਾਣੀ ਦੇ ਅਧਿਐਨ ਤੋਂ ਸਪਸ਼ਟ ਹੈ ਕਿ ਉਹਨਾਂ ਪਰਮੇਸ਼ਰ ਨੂੰ ਪ੍ਰੇਮ-ਰੂਪ ਹੋ ਕੇ ਸਾਰੇ ਵਿਚਰਦਾ ਦੱਸਿਆ ਤੇ ਪ੍ਰੇਮ ਦੁਆਰਾ ਹੀ ਉਸਨੂੰ ਪਾਉਣ ਦਾ ਮਾਰਗ ਦਰਸਾਇਆ ਹੈ। ਏਸ ਖ਼ਾਤਰ ਏਕਤਾਵਾਦੀ ਹੋਣਾ ਕੁਦਰਤੀ ਸੀ ਤੇ ਬਹੁਤ ਜ਼ਰੂਰੀ ਸੀ।

'ਅਕਾਲ ਉਸਤਤਿ' ਵਿਚ ਜਿਥੇ ਰੱਬੀ ਮਹਿਮਾ ਦਾ ਗਾਇਨ ਹੈ, ਉਥੇ ਕਰਮਕਾਂਡੀ ਧਰਮਾਂ ਦੀ ਪੁਣ-ਛਾਣ ਵੀ ਬੜੀ ਨਿਧੜਕਤਾ ਤੇ ਨਿਪੁੰਨਤਾ ਨਾਲ ਕਰਨ ਉਪਰੰਤ ਚਾਰ ਕਬਿੱਤਾਂ ਵਿਚ ਜ਼ਿੰਦਗੀ ਦੀ ਏਕਤਾ ਤੇ ਧਰਮਾਂ ਦੀ ਏਕਤਾ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦ੍ਰਿੜ੍ਹ ਕਰਾਈ ਗਈ ਹੈ।

ਪਹਿਲੀ ਕਬਿੱਤ ਮਨੁੱਖੀ ਏਕਤਾ ਦਾ ਪਾਠ ਪੜ੍ਹਾਉਂਦੀ ਇਉਂ ਸਮਝਾਉਂਦੀ ਹੈ ਕਿ ਸੰਨਿਆਸੀ, ਜੋਗੀ, ਜਤੀ, ਹਿੰਦੂ, ਤੁਰਕ ਜਾਂ ਸ਼ੀਆ ਸੁੰਨੀ, ਕੋਈ ਭਿੰਨ ਭਿੰਨ ਨਹੀਂ, ਸਭੇ ਪੰਜ ਤੱਤਾਂ ਦੇ ਪੁਤਲੇ ਅਤੇ ਪੰਜ ਗਿਆਨ ਇੰਦਰਿਆਂ ਦੇ ਮਾਲਕ ਹਨ। ਇਹ ਮਾਨਸ ਕੀ ਜਾਤਿ ਇਕ ਹੈ ਤੇ ਇਨ੍ਹਾਂ ਦਾ ਮਾਲਕ ਸਿਰਜਨਹਾਰ ਵੀ ਇਕੋ ਹੈ ਅਤੇ ਗਿਆਨਦਾਤਾ ਗੁਰਦੇਵ ਵੀ ਜੋਤਿ-ਸਰੂਪ ਇਕੋ ਇਕ ਹੈ:

**ਆਦਿ ਅੰਤ ਏਕੈ ਅਵਤਾਰਾ।**
**ਸੋਈ ਗੁਰੂ ਸਮਝੀਅਹੁ ਹਮਾਰਾ।**

ਦੂਜੀ ਕਬਿੱਤ ਵਿਚ ਸਤਿਗੁਰਾਂ ਇਹ ਸਮਝਾਇਆ ਹੈ ਕਿ ਦੇਹੁਰਾ ਮਸੀਤਿ ਜਾਂ ਪੂਜਾ ਨਿਮਾਜ਼ ਵਿਚ ਕੋਈ ਭਿੰਨ ਭੇਦ ਨਹੀਂ। ਲੋਕਾਂ ਆਪਣੇ ਆਪਣੇ ਸ਼ਰਧਾ ਸਿਦਕ ਅਨੁਸਾਰ ਉਸਦੇ ਧਰਮ ਅਸਥਾਨ ਸਿਰਜੇ ਅਤੇ ਆਪਣੀ ਆਪਣੀ ਭਾਵਨਾ ਮੁਤਾਬਕ ਉਸਦੀ ਭਗਤੀ ਜਾਂ ਬੰਦਗੀ ਕਰਨ ਦੀ ਵਿਧਿ ਅਪਣਾਈ ਹੈ। ਅੰਦਰਲੀ ਸਪਿਰਿਟ ਸਭ ਦੀ ਇਕ ਜੈਸੀ ਹੈ, ਉਸ ਵਿਚ ਰਤਾ ਫ਼ਰਕ ਨਹੀਂ। ਇਸ ਕਰਕੇ ਬਾਹਰਲੀ ਸੂਰਤ ਨੂੰ ਸਨਮੁਖ ਰੱਖ ਕੇ ਇਨ੍ਹਾਂ ਵਿਚ ਭਿੰਨ ਭੇਦ ਜਾਂ ਕੋਈ ਫ਼ਰਕ ਮੰਨਣਾ ਠੀਕ ਨਹੀਂ। ਆਪ ਫ਼ੁਰਮਾਉਂਦੇ ਹਨ:

**ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ਼ ਓਈ,**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।**
**ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।**
**ਏਕ ਨੈਨ ਏਕੈ ਕਾਨ ਏਕੈ ਦੇਹਿ ਏਕੈ ਬਾਨ,**
**ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ।**
**ਅਲਹੁ ਅਭੇਖ ਸੋਈ ਪੁਰਾਨ ਔ ਕੁਰਾਨ ਓਈ,**
**ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੧੬॥੮੬॥**

ਜਿਵੇਂ ਅੱਗ ਦੇ ਭਾਂਬੜ ਵਿਚੋਂ ਕ੍ਰੋੜਾਂ ਚੰਗਿਆੜੇ ਉਡਦੇ ਤੇ ਅਸਮਾਨ ਵਿਚ ਆਪਣੀ ਚਮਕ ਦਮਕ ਦਿਖਾਉਂਦੇ ਹਨ ਪਰ ਹੁੰਦੇ ਸਭ ਅੱਗ ਦਾ ਰੂਪ ਹੀ ਹਨ; ਜਿਵੇਂ ਸਾਗਰ ਵਿਚ ਅਨੇਕ ਤਰੰਗ, ਲਹਿਰਾਉਂਦੇ ਛੱਲਾਂ ਲਹਿਰਾਂ ਦਾ ਨਾਂ ਧਰਾਉਂਦੇ ਪਰ ਹੁੰਦੇ ਸਭ ਪਾਣੀ ਹੀ ਹਨ; ਜਿਵੇਂ ਧਰਤੀ ਤੋਂ ਉਡਣ ਵਾਲੇ ਮਿੱਟੀ ਦੇ ਜ਼ਰਰੇ ਪੌਣ ਨਾਲ ਖੇਡਦੇ ਖੇਡਦੇ ਉੱਚੇ ਗਗਨਾਂ ਨੂੰ ਵੀ ਜਾ ਛੂੰਹਦੇ ਹਨ ਪਰ ਅੰਤ ਸਭ ਧਰਤੀ ਮਾਤਾ ਦੀ ਗੋਦ ਵਿਚ ਹੀ ਆ ਸਮਾਉਂਦੇ ਹਨ; ਇਸੇ ਤਰ੍ਹਾਂ ਸਾਰੀ ਕਾਇਨਾਤ, ਸਾਰਾ ਪਸਾਰਾ, ਉਸ ਪਰਮ ਜੋਤਿ ਦਾ ਲਿਸ਼ਕਾਰਾ ਹੈ ਤੇ ਅੰਤ ਇਸਨੇ ਉਸੇ ਵਿਚ ਅਭੇਦ ਹੋ ਜਾਣਾ ਹੈ। ਜਿਸ ਨੇ ਇਹ ਰਹੱਸ ਪਾ ਲਿਆ, ਉਹ ਕੋਈ ਭਰਮ ਭੇਦ ਨਹੀਂ ਕਰਦਾ। ਸਗੋਂ ਵਿਸ਼ਵਾਰਥੀ ਦ੍ਰਿਸ਼ਟੀ ਅਪਣਾ ਕੇ ਭਾਈ ਕਨ੍ਹਈਏ ਵਾਂਗ ਆਪਣੇ ਰਮਈਏ ਨੂੰ ਇਨਸਾਨ ਮਾਤਰ ਵਿਚ ਤੱਕ ਕੇ ਪ੍ਰੇਮ-ਪਿਆਰ ਦਾ ਵਰਤਾਰਾ ਕਰਦਾ ਅਤੇ ਆਪਣੇ ਆਪ ਅਤੇ ਆਪਣੇ ਆਲੇ-ਦੁਆਲੇ ਨੂੰ ਸਦਾ ਖ਼ੁਸ਼ੀਆਂ ਵੰਡਦਾ ਜਾਂਦਾ ਹੈ। ਉਸ ਲਈ ਕੋਈ ਵੀ ਬਿਗਾਨਾ ਨਹੀਂ। ਹਿੰਦੂ ਤੁਰਕ ਤਾਂ ਕੀ ਬਲਕਿ ਚਰਿੰਦ, ਪਰਿੰਦ ਤੇ ਤਮਾਮ ਜੀਵ ਜੰਤੂ ਉਸਨੂੰ ਉਸਦੀ ਜੋਤਿ ਦੇ ਕ੍ਰਿਸ਼ਮੇ ਦਿੱਸਦੇ ਹਨ।

**ਬਿਸਰਿ ਗਈ ਸਭ ਤਾਤਿ ਪਰਾਈ॥...**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥**

*(ਕਾਨੜਾ ਮਹਲਾ ੫)*

ਦਸਮੇਸ਼ ਜੀ ਦਾ ਵੀ ਫ਼ੁਰਮਾਨ ਇਸੇ ਅਭੇਦਤਾ ਤੇ ਸਮਤਾ ਦਾ ਬਖਾਨ ਕਰਦਾ ਹੈ :

**ਜਾਂਕੈ ਛੂਟਿ ਗਯੋ ਭ੍ਰਮ ਉਰ ਕਾ,**
**ਤਿਹ ਆਗੈ ਹਿੰਦੂ ਕਿਆ ਤੁਰਕਾ।** *(ਬਚਿੱਤ੍ਰ ਨਾਟਕ)*

ਕੁਝ ਲੇਖਕਾਂ ਇਹ ਖ਼ਿਆਲ ਦਿੱਤਾ ਹੈ ਕਿ 'ਸਿਖ ਲਹਿਰ ਸ਼ਾਂਤਮਈ ਸੀ ਤੇ ਸਰਬੱਤ ਦੇ ਭਲੇ ਦੀ ਲਹਿਰ ਸੀ ਲੇਕਿਨ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਲੜਾਈਆਂ ਦੇ ਰਸਤੇ ਪਾ ਦਿੱਤਾ। ਕੁਝ ਪੁਰਾਤਨ ਲਿਖਤਾਂ ਵਿਚ ਦਸਮੇਸ਼ ਗੁਰੂ ਲਈ 'ਮਰੈਲਾ ਗੁਰੂ' ਵਿਸ਼ੇਸ਼ਣ ਵਰਤਿਆ ਹੈ ਜਿਸਦਾ ਅਰਥ ਹੈ ਮਾਰਖੋਰਾ ਜਾਂ ਲੜਾਕਾ। ਇਹ ਗੱਲ ਉਕਾ ਹੀ ਨਿਰਮੂਲ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਜੰਗੋਜਦਲ ਦੇ ਰਸਤੇ ਪਾਇਆ। ਗੁਰੂ ਸਾਹਿਬ ਜ਼ਿੰਦਗੀ ਦੇ ਸਰਬਪੱਖੀ ਵਿਕਾਸ ਲਈ ਬਚਨਬੱਧ ਸਨ, ਵਿਨਾਸ਼ ਲਈ ਨਹੀਂ।

ਉਨ੍ਹਾਂ ਖ਼ੁਦ ਇਹ ਗੱਲ ਦੁਹਰਾਈ ਹੈ ਕਿ 'ਜਦੋਂ ਕੋਈ ਕੰਮ ਹੋਰ ਹੀਲਿਆਂ ਤੋਂ ਲੰਘ ਜਾਵੇ ਤਾਂ ਹੀ ਤਲਵਾਰ ਦੇ ਦਸਤੇ ਉੱਤੇ ਹੱਥ ਰੱਖਣਾ ਜਾਇਜ਼ ਹੈ।' ਇਸਦਾ ਸਾਫ਼ ਤੇ ਸਪਸ਼ਟ ਭਾਵ ਇਹ ਹੈ ਕਿ ਪਹਿਲੇ ਸਾਰੇ ਸ਼ਾਂਤਮਈ ਸਾਧਨ ਵਰਤੋਂ ਵਿਚ ਲਿਆਂਦੇ ਜਾਣ, ਜੇਕਰ ਕੋਈ ਚਾਰਾ ਨਾ ਚੱਲੇ ਤਾਂ ਹੀ ਤੇਗ ਧੂਹਣਾ ਬਣਦਾ ਹੈ। ਇਤਿਹਾਸ ਤੋਂ ਪਰਗਟ ਹੈ ਕਿ ਉਨ੍ਹਾਂ ਆਪ ਹਮਲਾਵਰ ਹੋ ਕੇ ਕੋਈ ਲੜਾਈ ਨਹੀਂ ਲੜੀ, ਸਗੋਂ ਕੇਵਲ ਸੁਰੱਖਿਆ ਖ਼ਾਤਰ ਹੀ ਹਥਿਆਰ ਉਠਾਏ। ਸੋ ਜੰਗ-ਜੁੱਧ ਉਨ੍ਹਾਂ ਦਾ ਮਨਇੱਛਤ ਪ੍ਰੋਗ੍ਰਾਮ ਨਹੀਂ ਸੀ, ਕੇਵਲ ਮਜਬੂਰੀ ਦਾ ਅਮਲ ਸੀ।

ਕਿਤੇ ਕਿਤੇ ਇਹ ਖ਼ਿਆਲ ਵੀ ਪ੍ਰਚਾਰਿਆ ਗਿਆ ਹੈ ਕਿ ਉਹ ਮੁਸਲਮਾਨਾਂ ਦੇ ਵੈਰੀ ਸਨ, ਇਹ ਗੱਲ ਵੀ ਬੇਬੁਨਿਆਦ ਹੀ ਹੈ। ਉਨ੍ਹਾਂ ਦਾ ਕਿਸੇ ਨਾਲ ਵੈਰ ਨਹੀਂ ਸੀ। ਸਤਿਗੁਰੂ ਚਰਿੱਤਰ ਦਾ ਇਹ ਵਿਸ਼ੇਸ਼ ਗੁਣ ਹੈ ਕਿ ਉਹ ਨਿਰਭਉ ਨਿਰਵੈਰ ਹੈ :

**ਸਤਿਗੁਰ ਪੁਰਖੁ ਅਗੰਮੁ ਹੈ, ਨਿਰਵੈਰੁ ਨਿਰਾਲਾ।**
**ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ।੧।੩੪।** *(ਭਾਈ ਗੁਰਦਾਸ ਜੀ)*

ਇਸਦਾ ਇਤਿਹਾਸਕ ਪ੍ਰਮਾਣ ਵੀ ਸਾਡੇ ਸਾਮ੍ਹਣੇ ਹੈ ਕਿ ਉਨ੍ਹਾਂ ਭਾਈ ਕਨ੍ਹਈਏ ਨੂੰ ਹਰ ਜ਼ਖ਼ਮੀ ਮਾਤਰ ਨੂੰ ਪਾਣੀ ਪਿਲਾਉਣ ਲਈ ਸ਼ਾਬਾਸ਼ ਦਿੱਤੀ ਤੇ ਨਾਲ ਮੱਲ੍ਹਮ ਦੀ ਡੱਬੀ ਵੀ ਪ੍ਰਦਾਨ ਕੀਤੀ ਕਿ ਬਿਨਾ ਕਿਸੇ ਭੇਦ-ਭਾਵ ਦੇ ਹਰ ਜ਼ਖ਼ਮੀ ਦੇ ਜ਼ਖ਼ਮਾਂ ਉੱਤੇ ਮੱਲ੍ਹਮ ਵੀ ਲਾਈ ਜਾਵੇ।

ਇਸ ਤੋਂ ਬਿਨਾ ਅਨੇਕਾਂ ਮੁਸਲਮਾਨ ਆਪ ਦੇ ਮਿੱਤਰ ਤੇ ਸਾਦਕ ਸ਼ਰਧਾਲੂ ਵੀ ਸਨ, ਜਿਨ੍ਹਾਂ ਵਿਚ ਭੀਖਨਸ਼ਾਹ, ਕਾਜ਼ੀ ਸਲਾਰਦੀਨ, ਨਿਹੰਗ ਖ਼ਾਂ, ਆਲਮ ਖ਼ਾਂ, ਨਬੀ ਖ਼ਾਂ, ਗਨੀ ਖ਼ਾਂ, ਸੈਦ ਬੇਗ, ਇਬਰਾਹੀਮ ਖ਼ਾਂ, ਹਾਜੀ ਚਰਾਗ ਸ਼ਾਹ ਅਜਨੇਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ, ਇਨਾਯਤ ਅਲੀ ਨੂਰਪੁਰੀਆ, ਸੁਬੇਗ ਸ਼ਾਹ ਹਲਵਾਰੀਆ, ਹਸਨ ਅਲੀ ਮੋਠੂਮਾਜਰੀਆ, ਆਦਿ ਪ੍ਰਸਿੱਧ ਹਨ ਜਿਨ੍ਹਾਂ ਸਤਿਗੁਰਾਂ ਨੂੰ ਦਿਲੋਂ ਮਨੋਂ ਪਿਆਰ ਕੀਤਾ ਤੇ ਸੰਕਟ ਸਮੇਂ ਵੀ ਸਾਥ ਦਿੱਤਾ।

ਸੋ ਮਾਨਸ ਕੀ ਜਾਤਿ ਇਕ ਮੰਨਣ ਵਾਲਾ ਮਹਾਂਪੁਰਸ਼ ਕਿਸੇ ਨਾਲ ਦ੍ਵੈਤ ਜਾਂ ਵੈਰ ਵਿਰੋਧ ਕਰ ਹੀ ਨਹੀਂ ਸਕਦਾ। ਉਹ ਪ੍ਰੀਤ-ਪੈਗ਼ੰਬਰ ਹੁੰਦਾ ਹੋਇਆ ਸਭ ਨੂੰ ਆਪਣੀ ਪਿਆਰ ਗੱਲਵਕੜੀ ਵਿਚ ਲੈ ਕੇ ਹੀ ਪ੍ਰਸੰਨ ਹੁੰਦਾ ਹੈ। ਇਸੇ ਲਈ ਭਾਈ ਨੰਦ ਲਾਲ ਜੀ ਨੇ ਲਿਖਿਆ ਹੈ :

**ਖਾਲਸੋ ਬੇਕੀਨਾ ਗੁਰ ਗੋਬਿੰਦ ਸਿੰਘ।**
**ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ।**
**ਕਾਦਰੇ ਹਰ ਕਾਰ ਗੁਰ ਗੋਬਿੰਦ ਸਿੰਘ**
**ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ।** *(ਗੰਜਨਾਮਾ)*

ਅੱਜ ਇਸ ਸਮਦ੍ਰਿਸ਼ਟੀ ਤੇ ਸਰਬ ਸਾਂਝੀਵਾਲਤਾ ਦੀ ਪਹਿਲੇ ਨਾਲੋਂ ਵਧੇਰੇ ਲੋੜ ਹੈ ਕਿਉਂਕਿ ਰਾਜਨੀਤਕ ਖਿਲਾੜੀਆਂ ਸੈਕੂਲਰਿਜ਼ਮ ਤੇ ਸੋਸ਼ਲਿਜ਼ਮ ਵਰਗੇ ਉੱਚ ਆਦਰਸ਼ਾਂ ਨੂੰ ਆਪਣੇ ਛਲ ਫ਼ਰੇਬ ਤੇ ਕੁਟਿਲ ਨੀਤੀ ਨਾਲ ਇਤਨਾ ਧੁੰਦਲਾ ਤੇ ਮਲੀਨ

ਕਰ ਦਿੱਤਾ ਹੈ ਕਿ ਕੋਈ ਸ਼ੁੱਧ ਸਭਿਆਚਾਰ ਦਾ ਅਸਥਾਨ ਹੀ ਨਹੀਂ ਰਿਹਾ। ਮਨੁੱਖ ਇਤਨਾ ਸ੍ਵਾਰਥੀ ਹੋ ਨਿਬੜਿਆ ਹੈ ਕਿ ਉਹ ਹਰ ਖੇਤਰ ਵਿਚ ਖ਼ੁਦਗਰਜ਼ੀ ਦਾ ਸ਼ਿਕਾਰ ਹੈ। ਵੋਟ ਲੈਣ ਖ਼ਾਤਰ ਜਾਤਪਾਤ ਦੇ ਵਿਤਕਰੇ ਤੇ ਛੋਟੇ ਵੱਡੇ ਦੇ ਟਕਰਾਉ ਵਰਤਮਾਨ ਦਲਨੀਤੀ ਦਾ ਜ਼ਰੂਰੀ ਭਾਗ ਹਨ। ਕੌਮਪ੍ਰਸਤੀ ਵੀ ਉਸਨੂੰ ਸੰਕੀਰਣ ਬਣਾਉਂਦੀ ਹੈ, ਉਸਨੂੰ ਮਨੁੱਖੀ ਕਲਚਰ ਦਾ ਕੋਈ ਅਹਿਸਾਸ ਨਹੀਂ ਰਿਹਾ। ਸ਼ਾਇਰ ਨੇ ਸੱਚ ਕਿਹਾ ਹੈ :

**ਨ ਮੁਹੱਬਤ ਨ ਮੁਰੱਵਤ ਨ ਖ਼ਲੂਸ**
**ਸ਼ਰਮਿੰਦਾ ਹੂੰ ਇਸ ਦੌਰ ਕਾ ਇਨਸਾਂ ਹੋ ਕਰ।**

'ਜਿਨ ਪ੍ਰੇਮ ਕੀਓ ਤਿਨਹੀ ਪ੍ਰਭੁ ਪਾਇਓ' ਦਾ ਹੋਕਾ ਦੇਣ ਵਾਲੇ ਗੁਰੂ ਦਾ ਇਕੋ ਇਕ ਮਨੋਰਥ ਸੀ ਕਿ ਤਮਾਮ ਮਨੁੱਖਤਾ ਪ੍ਰੀਤਿ-ਧਾਗੇ ਵਿਚ ਪਰੋਈ ਜਾਵੇ ਤੇ ਪ੍ਰੇਮ ਪਿਆਰ ਹੀ ਸਭ ਦਾ ਮਜ਼ਬ ਤੇ ਸਭ ਦੀ ਰਾਜਨੀਤੀ ਹੋਵੇ ਤਾਂ ਹੀ ਅਜੋਕਾ ਮਾਨਵ ਆਪਣੇ ਸਿਰਜੇ ਸੰਕਟ ਵਿਚੋਂ ਨਿਕਲ ਸਕਦਾ ਹੈ।

# ਅੰਤਰ-ਰਾਸ਼ਟਰੀ ਨੇਤਾ—ਗੁਰੂ

ਅੰਤਰ-ਰਾਸ਼ਟਰੀ ਨੇਤਾ ਹੋਣ ਲਈ ਪਹਿਲੀ ਸ਼ਰਤ ਇਹ ਹੈ ਕਿ ਉਹ ਸਾਰੀ ਮਨੁੱਖ ਜਾਤੀ ਨੂੰ ਇਕ ਮੰਨਦਾ ਹੋਵੇ; ਦੂਜੇ, ਬਿਨਾ ਕਿਸੇ ਭਿੰਨ ਭੇਦ ਦੇ ਮਨੁੱਖਤਾ ਦੇ ਸਮੂੰਹਕ ਵਿਕਾਸ ਲਈ ਬਚਨ-ਬੱਧ ਹੋਵੇ ਤੇ ਵਿਉਂਤਬੱਧ ਕਾਰ ਕਰ ਸਕੇ। ਸਾਡੇ ਪੁਰਾਣੇ ਧਰਮ-ਗ੍ਰੰਥਾਂ ਵਿਚ ਇਹ ਬਚਨ ਤਾਂ ਮਿਲਦਾ ਹੈ ਕਿ ਬ੍ਰਹਮ ਇਕ ਹੈ—'ਏਕੋ ਬ੍ਰਹਮ, ਦੁਤੀਯ ਨਾਸਤਿ।' ਪਰੰਤੂ ਕਿਸੇ ਧਰਮ ਸ਼ਾਸਤਰ ਵਿਚ ਇਹ ਮਹਾਂ ਵਾਕ ਨਹੀਂ ਕਿ ਸਾਰੀ ਇਨਸਾਨੀਅਤ ਇਕ ਹੈ। ਇਹ ਸ਼ਰਫ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਹਾਸਲ ਹੈ ਕਿ ਜਾਤਪਾਤ-ਗ੍ਰਸਤ ਭਾਈਚਾਰੇ ਵਿਚ ਰਹਿੰਦਿਆਂ 'ਮਾਨਸ ਕੀ ਜਾਤਿ ਸਬੈ ਏਕੋ.....' ਹੋਣ ਦਾ ਕੌਮਾਂਤਰੀ ਐਲਾਨ ਕੀਤਾ ਤੇ ਸਮੇਂ ਅਤੇ ਹਾਲਾਤ ਅਨੁਸਾਰ ਸਮੁੱਚੀ ਮਾਨਵਤਾ ਦੀ ਭਲਾਈ ਲਈ ਯਥਾਯੋਗ ਲੋੜੀਂਦੇ ਉਪਰਾਲੇ ਵੀ ਕੀਤੇ। ਚੂੰਕਿ ਸਤਿਗੁਰੂ ਰੂਹਾਨੀ ਮਹਾਂਪੁਰਸ਼ ਸਨ, ਇਸ ਕਰਕੇ ਉਹ ਸਾਰੀ ਸ੍ਰਿਸ਼ਟੀ ਦੀ ਏਕਤਾ ਦਾ ਸਹਿਜ ਅਨੁਭਵ ਰੱਖਦੇ ਸਨ। ਉਹ ਕਹਿੰਦੇ ਸਨ ਕਿ ਜਿਵੇਂ ਅੱਗ ਦੇ ਚੰਗਿਆੜੇ ਅੱਗ ਤੋਂ ਭਿੰਨ ਨਹੀਂ, ਮਿੱਟੀ ਦੇ ਜ਼ਰਰੇ ਆਖ਼ਰ ਮਿੱਟੀ ਹੀ ਹਨ ਤੇ ਪਾਣੀ ਦੀਆਂ ਬੂੰਦਾਂ ਸਾਗਰ ਦਾ ਹੀ ਭਾਗ ਹਨ, ਤਿਵੇਂ ਸਾਰਾ ਸੰਸਾਰ ਉਸੇ ਪਰਮ ਸੱਤਾ ਦਾ ਵਿਸਤਾਰ ਹੈ, ਇਸ ਕਰਕੇ ਇਸ ਸਾਰੇ ਵਿਸ਼ਵ ਨੂੰ ਪਿਆਰਨਾ ਸਤਿਕਾਰਨਾ ਸਾਡਾ ਮੁਖ ਕਰਤੱਵ ਹੈ ਕਿਉਂਕਿ ਕਰਤਾ ਤੇ ਕ੍ਰਿਤ ਇਕਮਿਕ ਅਭੇਦ ਹਨ, ਇਨ੍ਹਾਂ ਨੂੰ ਜੁਦਾ ਨਹੀਂ ਕੀਤਾ ਜਾ ਸਕਦਾ। ਮਹਾਂ ਵਾਕ ਹੈ :

**ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠਹਿਂ,**
**ਆਗ ਕੇ ਕਨੂਕਾ ਫਿਰ ਆਗ ਮੈਂ ਮਿਲਾਹਿੰਗੇ।**
**ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਿਅਤ,**
**ਧੂਰਿ ਕੇ ਕਨੂਕਾ ਫਿਰ ਧੂਰਿ ਹੀ ਸਮਾਹਿੰਗੇ।**
**ਜੈਸੇ ਏਕ ਨਦਿ ਤੇ ਤਰੰਗ ਕੋਟਿ ਉਪਜਤ,**
**ਪਾਨ ਕੇ ਤਰੰਗ ਸਭ ਪਾਨ ਹੀ ਕਹਾਹਿੰਗੇ।**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,**
**ਤਾਂਹੀ ਤੇ ਉਪਜਿ ਸਬੈ ਤਾਂ ਹੀ ਮੈ ਸਮਾਹਿੰਗੇ।੮੭।**

ਪਰ ਅਸੀਂ ਜਾਣਦੇ ਹਾਂ ਕਿ ਮਨੁੱਖ ਆਪਣੀ ਹਉਮੈ ਕਾਰਣ ਦੁਜਾਇਗੀ ਪੈਦਾ ਕਰਦਾ ਤੇ ਫਿਰ ਦੁਬਿਧਾ-ਗ੍ਰਸਤ ਹੋ ਕੇ ਇਸ ਅਦ੍ਵੈਤ ਤੇ ਤੌਹੀਦ ਦੇ ਮਾਰਗ ਤੋਂ ਭਟਕ

ਜਾਂਦਾ ਹੈ। ਇਸ ਕਰਕੇ ਗੁਰੂ ਸਾਹਿਬ ਨੇ 'ਅਕਾਲ ਉਸਤਤਿ' ਵਿਚ ਅਕਾਲ ਦੀ ਬੇਅੰਤ ਮਹਿਮਾ ਗਾਈ ਹੈ ਤੇ ਨਾਲ ਹੀ ਕਾਲ ਦੀ ਨਿਸ਼ਕੰਟਕ ਸ਼ਕਤੀ ਦਾ ਵੀ ਚਰਚਾ ਕੀਤਾ ਹੈ। ਇਹ ਇਸ ਲਈ ਕਿ ਮਨੁੱਖ ਸਾਵਧਾਨ ਰਹੇ ਕਿ ਉਹ ਤਾਂ ਬਜ਼ਾਤਿ ਖ਼ੁਦ ਕੁਝ ਵੀ ਨਹੀਂ ਸਭ ਪਰਮ ਜੋਤਿ ਦਾ ਪ੍ਰਕਾਸ਼ ਹੈ। ਦੂਜੇ, ਕਾਲ ਦਾ ਨਗਾਰਾ ਵਜਦਾ ਇਸ ਲਈ ਸੁਣਾਇਆ ਹੈ ਕਿ ਉਸਨੂੰ ਬੋਧ ਰਹੇ ਕਿ ਉਹ ਬਹੁਤਾ ਚਿਰ ਰਹਿਣ ਵਾਲਾ ਨਹੀਂ,ਅੰਤ ਉਸਨੂੰ ਕਾਲ ਨੇ ਗ੍ਰਸਣਾ ਹੀ ਹੈ। ਇਹ ਦੋ ਗੱਲਾਂ ਵਿਸ਼ਵ ਏਕਤਾ ਸਮਝਣ ਤੇ ਮੰਨਣ ਲਈ ਬੜੀਆਂ ਸਹਾਇਕ ਹੋਣ ਵਾਲੀਆਂ ਹਨ। ਪੁਰਾਣੇ ਸਮੇਂ ਵਿਚ ਮਜ਼੍ਹਬੀ ਹਉਮੈ ਤੇ ਅਜੋਕੇ ਯੁੱਗ ਵਿਚ ਕੌਮੀ ਹਉਮੈ ਮਨੁੱਖਤਾ ਨੂੰ ਵੰਡਦੀ ਰਹੀ ਹੈ। ਗੁਰੂ ਸਾਹਿਬ ਇਸ ਸੰਕੀਰਣ ਦ੍ਰਿਸ਼ਟੀ ਤੋਂ ਉਪਰ ਸਨ। ਨਾ ਉਨ੍ਹਾਂ ਕਿਸੇ ਖ਼ਾਸ ਸ਼ਾਸਤ੍ਰ ਸਿਧਾਂਤ ਦਾ ਦਾਅਵਾ ਕੀਤਾ ਤੇ ਨਾ ਹੀ ਪੰਜਾਬ, ਬਿਹਾਰ ਜਾਂ ਕਿਸੇ ਇਲਾਕੇ ਜਾਂ ਵਿਸ਼ੇਸ਼ ਜਾਤਿ ਕਬੀਲੇ ਦਾ ਪੱਖ ਲਿਆ, ਸਗੋਂ ਗਿਆਤ ਦੇਸਾਂ ਪਰਦੇਸਾਂ ਦਾ ਚਰਚਾ ਕਰ ਕੇ ਇਹੋ ਦ੍ਰਿੜ੍ਹ ਕਰਾਇਆ ਹੈ ਕਿ ਮੇਰੇ ਮਾਲਕ ਦੀ ਜੋਤਿ ਸਭ ਵਿਚ ਹੈ ਤੇ ਸਾਰੇ ਉਸ ਦੀ ਕੀਰਤੀ ਦਾ ਗਾਇਨ ਕਰ ਰਹੇ ਹਨ, ਕੀ ਪੂਰਬ ਪੱਛਮ ਤੇ ਕੀ ਉੱਤਰ ਦੱਖਣ :

> **ਪੂਰਬੀ ਨ ਪਾਰ ਪਾਵਹਿੰ ਹਿੰਗੁਲਾ ਹਿਮਾਲੈ ਧਿਆਵੈਂ**
> **ਗੋਰ ਗੁਰਦੇਜੀ ਗੁਨ ਗਾਵਹਿੰ ਤੇਰੇ ਨਾਮ ਹੈਂ।**
> **ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕੁ ਬਾਂਧੈ,**
> **ਆਰਬ ਕੇ ਆਰਬੀ ਅਰਾਧੈਂ ਤੇਰੇ ਨਾਮ ਹੈਂ।**
> **ਫਰਾ ਕੇ ਫਿਰੰਗੀ ਮਾਨੈ ਕੰਧਾਰੀ ਕੁਰੈਸ਼ੀ ਜਾਨੈ,**
> **ਪੱਛਮ ਕੇ ਪੱਛਮੀ ਪਛਾਨੈਂ ਨਿਜ ਕਾਮ ਹੈਂ।**
> **ਮਰਹਟਾ ਮਘੇਲੇ ਤੇਰੀ ਮਨ ਸੋਂ ਤਪਸਿਆ ਕਰੈ,**
> **ਦ੍ਰਿੜਵੈ ਤਿਲੰਗੀ ਪਹਿਚਾਨੈਂ ਧਰਮ ਧਾਮ ਹੈਂ।੨੫੪।**
> **ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ,**
> **ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈਂ ਚਲਤ ਹੈਂ।**
> **ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ,**
> **ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ।**
> **ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈਂ,**
> **ਤਿਬਤੀ ਧਯਾਇ ਦੋਖ ਦੇਹ ਕੋ ਦਲਤ ਹੈਂ।**
> **ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ,**
> **ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ।੨੫੫।**

ਫਿਰ ਇਨ੍ਹਾਂ ਭੂ ਭਾਗਾਂ ਵਿਚ ਜੋ ਸ੍ਰਿਸ਼ਟੀ ਵਸਦੀ ਹੈ, ਉਹ ਵੀ ਨਾਨਾ ਭਾਂਤ ਦੀ ਹੈ, ਉਸਦੀ ਰੂਪ-ਰੇਖਾ ਵੀ ਆਪ ਦੇ ਸਾਮ੍ਹਣੇ ਸਪਸ਼ਟ ਹੈ :

> **ਕੇਤੇ ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ,**
> **ਕ੍ਰਿਸ਼ਨਾਵਤਾਰ ਕੇਤੇ ਰਾਮ ਕਹੀਅਤ ਹੈ।**
> **ਕੇਤੇ ਸਸਿ ਰਾਸੀ ਕੇਤੇ ਸੂਰਜ ਪ੍ਰਕਾਸ਼ੀ,**
> **ਕੇਤੇ ਮੁੰਡੀਆ ਉਦਾਸੀ ਜੋਗ ਦੁਆਰ ਦਹੀਅਤ ਹੈ।**

ਕੇਤੇ ਮਹਾਂਦੀਨ ਕੇਤੇ ਬਿਆਸ ਸੇ ਪ੍ਰਬੀਨ,
ਕੇਤੇ ਕੁਮੇਰ ਕੁਲੀਨ ਕੇਤੇ ਜੱਛ ਕਹੀਅਤ ਹੈ।
ਕਰਤ ਹੈ ਬਿਚਾਰ ਪੈ ਨ ਪੂਰਨ ਕੋ ਪਾਵੈ ਪਾਰ,
ਤਾਂਹੀ ਤੇ ਅਪਾਰ ਨਿਰਾਧਾਰ ਲਹੀਅਤ ਹੈ।੨੫੭।

ਇਸ ਤੋਂ ਪਿੱਛੋਂ ਫਿਰ ਗੁਰੂ ਸਾਹਿਬ ਭਾਰਤ ਦੇਸ ਦੇ ਖਿੱਤਿਆਂ ਦਾ ਅਤੇ ਬਾਹਰਲੇ ਵਿਸ਼ਾਲ ਮੁਲਕਾਂ ਦਾ ਚਰਚਾ ਕਰਦੇ ਇਹ ਗੱਲ ਕਹਿੰਦੇ ਹਨ ਕਿ ਹੇ ਪ੍ਰਭੂ ! ਤੇਰੀ ਉੱਜਲ ਕੀਰਤੀ ਚੰਦ ਚਾਨਣੀ ਵਾਂਙ ਸਾਰੇ ਹੀ ਫੈਲ ਰਹੀ ਹੈ, ਇਸਦੀ ਮਹਿਕ ਚੰਬੇਲੀ ਵਰਗੀ ਰਸਭਿੰਨੀ ਤੇ ਸਰਬ-ਵਿਆਪਕ ਹੈ। ਇਹ ਕਬਿੱਤ ਵੀ ਸਤਿਗੁਰਾਂ ਦੀ ਵਿਸ਼ਵ ਦ੍ਰਿਸ਼ਟੀ ਦੱਸਣ ਲਈ ਸਹਾਇਕ ਹੋਣ ਵਾਲੇ ਹਨ :

ਛੀਰ ਕੈਸੀ ਛੀਰਾਵਧਿ ਛਾਛ ਕੈਸੀ ਛਤ੍ਰਾਨੇਰ,
ਛਪਾਕਰ ਕੈਸੀ ਕਾਲਿੰਦ੍ਰੀ ਕੇ ਕੂਲ ਕੇ।
ਹੰਸਨੀ ਸੀ ਸ਼ੀਹਾ ਰੂਮ ਹੀਰਾ ਸੀ ਹੁਸੈਨਾਬਾਦ,
ਗੰਗਾ ਕੈਸੀ ਧਾਰ ਚਲੀ ਸਾਤੋ ਸਿੰਧੁ ਰੂਲ ਕੇ।
ਪਾਰਾ ਸੀ ਪਲਾਊਗਢ ਰੂਪਾ ਕੈਸੀ ਰਾਮ ਪੁਰ,
ਸ਼ੋਰਾ ਸੀ ਸੁਰੰਗਾਬਾਦ ਨੀਕੇ ਰਹੀ ਝੂਲਕੇ।
ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹ,
ਕੀਰਤਿ ਤਿਆਰੀ ਰਹੀ ਮਾਲਤੀ ਸੀ ਫੂਲ ਕੇ।੨੬੪।
ਫਟਕ ਸੀ ਕੈਲਾਸ਼ ਕਮਾਊਗਢ ਕਾਸੀਪੁਰ,
ਸ਼ੀਸਾ ਸੀ ਸੁਰੰਗਾਬਾਦ ਨੀਕੈ ਸੋਹੀਅਤ ਹੈ।
ਹਿਮਾ ਸੀ ਹਿਮਾਲੈ ਹਰ ਹਾਰ ਸੀ ਹੱਲੱਬਾ ਨੇਰ,
ਹੰਸ ਕੈਸੀ ਹਾਜੀਪੁਰ ਦੇਖੈ ਮੋਹੀਅਤ ਹੈ।
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾ ਗਿਰਿ,
ਚਾਂਦਨੀ ਸੀ ਚਾਂਦਾ ਗੜ੍ਹ ਜੌਨ ਜੋਹੀਅਤ ਹੈ।
ਗੰਗਾ ਸਮ ਗੰਗ ਧਾਰ ਬਕਾਨ ਸੀ ਬੁਲੰਦਾਬਾਦ,
ਕੀਰਤਿ ਤਿਹਾਰੀ ਕੀ ਉਜਯਾਰੀ ਸੋਹੀਅਤ ਹੈ।੨੬੫।
ਫਰਾ ਸੀ ਫਿਰੰਗੀ ਫਰਾਸੀਸ ਕੇ ਦੁਰੰਗੀ,
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤ ਹੈ।
ਭੱਖਰੀ ਕੰਧਾਰੀ ਗੋਰ ਗੱਖਰੀ ਗਰਦੇਜਾਚਾਰੀ,
ਪਉਨ ਕੇ ਅਹਾਰੀ ਤੇਰੋ ਨਾਮ ਧਿਆਈਅਤ ਹੈ।
ਪੂਰਬ ਪਲਾਊ ਕਾਮ ਰੂਪ ਔ ਕਮਾਊ, ਸਰਬ
ਠਉਰ ਮੈਂ ਬਿਰਾਜੈ ਜਹਾਂ ਜਹਾਂ ਜਾਈਅਤ ਹੈ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ,
ਕੀਰਤਿ ਤਿਹਾਰੀ ਕੋ ਨ ਪਾਰੁ ਪਾਈਅਤ ਹੈ।੨੬੬।

ਇਸੇ ਤਰ੍ਹਾਂ ਸੰਸਾਰ ਦੀਆਂ ਭਾਸ਼ਾਵਾਂ ਅਨੇਕ ਪ੍ਰਕਾਰ ਦੀਆਂ ਹਨ, ਪਰ ਗੁਰੂ ਆਪਣੀ ਰਹੱਸਵਾਦੀ ਦ੍ਰਿਸ਼ਟੀ ਦੁਆਰਾ ਉਨ੍ਹਾਂ ਭਾਸ਼ਾਵਾਂ ਵਿਚ ਵੀ ਆਪਣੇ ਮਾਲਕ

ਮਹਿਬੂਬ ਦੀ ਆਵਾਜ਼ ਸੁਣ ਕੇ ਇਕ ਅਨੋਖੀ ਏਕਤਾ ਅਨੁਭਵ ਕਰਦੇ ਹਨ:

**ਕਹੂੰ ਆਰਬੀ ਤੋਰਕੀ ਪਾਰਸੀ ਹੋ।**
**ਕਹੂੰ ਪਹਲਵੀ ਪਸ਼ਤਵੀ ਸੰਸਕ੍ਰਿਤੀ ਹੋ।**
**ਕਹੂੰ ਦੇਸ-ਭਾਖਯਾ ਕਹੂੰ ਦੇਵ ਬਾਨੀ।**
**ਕਹੂੰ ਰਾਜ ਵਿਦਿਆ ਕਹੂੰ ਰਾਜਧਾਨੀ।੧੧੬।**
**ਕਹੂੰ ਮੰਤ੍ਰ ਵਿਦਿਆ ਕਹੂੰ ਤੰਤ੍ਰ ਸਾਰੰ।**
**ਕਹੂੰ ਜੰਤ੍ਰ ਰੀਤੰ ਕਹੂੰ ਸ਼ਾਸਤ੍ਰ ਧਾਰੰ।**
**ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ।**
**ਕਹੂੰ ਪਿੰਗਲਾ ਚਾਰਣੀ ਗੀਤ ਚਰਚਾ।੧੧੭।**
**ਕਹੂੰ ਬੀਨ ਵਿਦਿਆ ਕਹੂੰ ਗਾਨ ਗੀਤੰ।**
**ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ।**
**ਕਹੂੰ ਨ੍ਰਿਤ ਵਿਦਿਆ ਕਹੂੰ ਨਾਗ ਬਾਨੀ।**
**ਕਹੂੰ ਗਾਰੜੂ ਗੂੜ੍ਹ ਕਥੈਂ ਕਹਾਨੀ।੧੧੮।** *(ਅਕਾਲ ਉਸਤਤਿ)*

ਧਰਮ ਅੱਡ ਅੱਡ ਹਨ, ਹਰ ਸੰਪ੍ਰਦਾ ਜਾਂ ਮਤ ਦਾ ਆਪਣਾ ਬਾਹਰੀ ਰੂਪ ਹੈ, ਲੋਕ ਬਾਹਰਲੇ ਅਡੰਬਰ 'ਤੇ ਪਹਿਰਾ ਦੇਣਾ ਜ਼ਰੂਰੀ ਧਰਮ ਕਰਮ ਮੰਨਦੇ ਹਨ ਪਰ ਅਸਲ ਹਕੀਕਤ ਇਹ ਹੈ ਕਿ ਜ਼ਿੰਦਗੀ ਇਕ ਹੈ ਤੇ ਇਸਦਾ ਧਰਮ ਵੀ ਇਕ ਹੀ ਹੈ।

**ਕੋਊ ਭਯੋ ਮੁੰਡੀਆ ਸੰਨਿਆਸੀ ਕੋਊ ਜੋਗੀ ਭਯੋ,**
**ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨ ਬੋ।**
**ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸ਼ਾਫੀ,**
**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨ ਬੋ।**
**ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ,**
**ਦੂਸਰੋ ਨ ਭੇਦ ਕੋਈ ਭੂਲਿ ਭ੍ਰਮਿ ਮਾਨਬੋ।**
**ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,**
**ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ।੮੫।**

ਗੁਰੂ ਸਾਹਿਬ ਦੇ ਏਕਤਾ ਦੇ ਅਨੁਭਵ ਦਾ ਇਹ ਇਕ ਪੱਖ ਹੈ ਕਿ ਉਹ ਪ੍ਰਭੂ ਸਾਰੇ ਦੇਸਾਂ, ਧਰਮਾਂ, ਭਾਸ਼ਾਵਾਂ ਤੇ ਮੰਨਤਾਵਾਂ ਵਿਚ ਥਾਂ ਥਾਂ ਮੌਜੂਦ ਹੈ, ਇਸ ਲਈ ਦੁਜਾਇਗੀ ਦਾ ਖ਼ਿਆਲ ਲਿਆਉਣਾ ਨਹੀਂ ਚਾਹੀਦਾ ਪਰ ਮਨੁੱਖ ਦੀ ਹਉਮੈ ਇਤਨੀ ਬਲਵਾਨ ਹੈ ਕਿ ਉਹ ਆਪਣਾ ਆਪ ਜ਼ਾਹਰ ਕਰ ਕੇ ਹੀ ਖ਼ੁਸ਼ ਹੁੰਦਾ ਤੇ ਉਸ ਉਤੇ ਬੇਲੋੜਾ ਮਾਣ ਵੀ ਕਰਦਾ ਕਰਾਂਦਾ ਹੈ ਪਰ ਮਾਣ ਜਾਇਜ਼ ਨਹੀਂ। ਗੁਰੂ ਸਾਹਿਬ ਨੇ ਇਸ ਝੂਠੇ ਮਾਣ ਨੂੰ ਘਟਾਉਣ ਲਈ ਅਕਾਲ ਮਹਿਮਾ ਤੋਂ ਇਲਾਵਾ 'ਕਾਲ ਮਹਿਮਾ' ਵੀ ਪੇਸ਼ ਕੀਤੀ ਹੈ ਤਾਂ ਕਿ ਮਨੁੱਖ ਹਕੀਕਤ ਤੋਂ ਜਾਣੂ ਰਹੇ ਕਿ ਕਿਤਨੇ ਲੋਕ ਇਸ ਧਰਤੀ ਉੱਤੇ ਆਏ ਤੇ ਅੰਤ ਉਹ ਕਿਸ ਤਰਾਂ ਤੁਰਦੇ ਹੋਏ। ਇਹ ਤਸਵੀਰ ਬੜੀ ਰੋਚਕ ਤੇ ਸਿਖਿਆ ਦੇਣ ਵਾਲੀ ਹੈ ਕਿ ਕਿਸੇ ਵੀ ਮਨੁੱਖ ਨੇ ਇਥੇ ਪੱਕੇ ਤੌਰ 'ਤੇ ਰਹਿਣਾ ਨਹੀਂ, ਸਰਾਂ ਵਾਲਾ ਕੰਮ ਹੈ। ਫਿਰ ਦਾਅਵਾ ਕਾਹਦਾ ਤੇ ਆਪਣੀ ਵੱਖਰੀ ਹਉਮੈ ਦਾ

ਵਿਖਾਵਾ ਕਾਹਦਾ। ਇਹੋ ਹਉਮੈ ਹੈ ਜੋ ਭਿੰਨ ਭੇਦ ਪੈਦਾ ਕਰ ਕੇ ਮਨੁੱਖਤਾ ਵਿਚ ਵੰਡੀਆਂ ਪਾਉਂਦੀ ਹੈ ਪਰ ਸਤਿਗੁਰੂ ਸਮਝਾਉਂਦੇ ਹਨ ਕਿ ਇਹ ਹਉਮੈ ਦੀ ਹਸਤੀ ਨਾਸ਼ਮਾਨ ਹੈ। ਜ਼ਰਾ ਖ਼ਿਆਲ ਕਰੋ, ਕਿਤਨੇ ਵੱਡੇ ਵੱਡੇ ਲੋਕ ਆਏ ਤੇ ਉਹ ਕਿਤਨੇ ਵੱਡੇ ਵੱਡੇ ਮੁਜ਼ਾਹਰੇ ਕਰ ਗਏ ਪਰ ਹੁਣ ਉਨ੍ਹਾਂ ਦੀ ਨਿਸ਼ਾਨੀ ਇਕ ਵੀ ਬਾਕੀ ਨਹੀਂ :

**ਏਕ ਸਿਵ ਭਏ ਏਕ ਗਏ ਏਕ ਫੇਰ ਭਏ,**
**ਰਾਮਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ।**
**ਬ੍ਰਹਮਾ ਅਰੁ ਬਿਸ਼ਨੁ ਕੇਤੇ ਬੇਦ ਔ ਪੁਰਾਨ ਕੇਤੇ,**
**ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ।**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,**
**ਅੰਸਾਵਤਾਰ ਕੇਤੇ ਕਾਲ ਬਸ ਭਏ ਹੈਂ।**
**ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,**
**ਭੂਮਿ ਤੇ ਹੁਇਕੈ ਫੇਰਿ ਭੂਮਿ ਹੀ ਮਿਲਏ ਹੈਂ।੭੭।**

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ,**
**ਛਤ੍ਰ ਹੀ ਕੀ ਛਾਯਾ ਕਈ ਕੋਸ ਲੌ ਚਲਤ ਹੈਂ।**
**ਬਡੇ ਬਡੇ ਰਾਜਨ ਕੇ ਦਾਬਤ ਫਿਰਤ ਦੇਸ,**
**ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤ ਹੈਂ।**
**ਮਾਨ ਸੇ ਮਹੀਪ ਔ ਦਲੀਪ ਜੈਸੇ ਛਤ੍ਰਧਾਰੀ,**
**ਬਡੋ ਅਭਿਮਾਨ ਭੁਜਦੰਡ ਕੋ ਕਰਤ ਹੈਂ।**
**ਦਾਰਾ ਸੇ ਦਲੀਸਰ, ਦੁਰਜੋਧਨ ਸੇ ਮਾਨ ਧਾਰੀ,**
**ਭੋਗ ਭੋਗ ਭੂਮਿ ਅੰਤ ਭੂਮਿ ਮੈਂ ਮਿਲਤ ਹੈਂ।੭੮।** *(ਅਕਾਲ ਉਸਤਤਿ)*

ਗੁਰੂ ਸਾਹਿਬ ਇਹ ਅਤੀਤ ਦਾ ਦ੍ਰਿਸ਼ ਪੇਸ਼ ਕਰ ਕੇ ਫਿਰ ਕਹਿੰਦੇ ਹਨ ਕਿ ਕਾਲ ਦੀ ਸ਼ਕਤੀ ਖ਼ਤਮ ਨਹੀਂ ਹੋਈ, ਉਹ ਭਵਿਸ਼ਤ ਵਿਚ ਵੀ ਇਹੋ ਸਰਬਨਾਸ ਦੀ ਕਾਰਵਾਈ ਕਰਦਾ ਰਹੇਗਾ, ਇਸ ਲਈ ਸਾਡੇ ਲਈ ਕੂੜੀ ਹਉਮੈ ਨੂੰ ਛੱਡਣਾ ਹੀ ਯੋਗ ਹੈ :

**ਕੇਤੇ ਕਛ ਮੱਛ ਕੇਤੇ ਉਨ ਕਉ ਕਰਤ ਭੱਛ,**
**ਕੇਤੇ ਅੱਛ ਵੱਛ ਹੁਇ ਸਪੱਛ ਉਡ ਜਾਹਿੰਗੇ।**
**ਕੇਤੇ ਨਭ ਬੀਚ ਅੱਛ ਪੱਛ ਕੋ ਕਰੈਂਗੇ ਭੱਛ,**
**ਕੇਤਕ ਪ੍ਰਤਛ ਹੁਇ ਪਚਾਇ ਖਾਇ ਜਾਹਿੰਗੇ।**
**ਜਲ ਕਹਾਂ ਥਲ ਕਹਾਂ ਗਗਨ ਕੇ ਗਉਨ ਕਹਾਂ,**
**ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿੰਗੇ।**
**ਤੇਜ ਜਿਉਂ ਅਤੇਜ ਮੈਂ ਅਤੇਜ ਜੈਸੇ ਤੇਜ ਲੀਨ,**
**ਤਾਂਹੀ ਤੇ ਉਪਜ ਸਬੈ ਤਾਂਹੀ ਮੈਂ ਸਮਾਹਿੰਗੇ।੮੮।**

ਇਥੇ ਅਸੀਂ ਗੁਰੂ ਸਾਹਿਬ ਵਲੋਂ ਅਕਾਲ ਦੀ ਮਹਿਮਾ ਤੇ ਕਾਲ ਦੀ ਪ੍ਰਬਲਤਾ ਦੱਸਣ ਵਾਲੇ ਬਚਨ ਇਸ ਲਈ ਅੰਕਿਤ ਕੀਤੇ ਹਨ ਤਾਂ ਕਿ ਅਸੀਂ ਜਾਣ ਸਕੀਏ

ਕਿ ਗੁਰੂ ਸਾਹਿਬ ਕਿਸ ਤਰ੍ਹਾਂ ਅਸਾਡੀ ਹਉਮੈ ਦਾ ਭਰਮ ਭੁਲੇਖਾ ਮਿਟਾ ਕੇ ਸਾਨੂੰ ਮਨੁੱਖੀ ਏਕਤਾ ਵਿਚ ਵਿਸ਼ਵਾਸ ਰੱਖਣ ਲਈ ਤਿਆਰ ਕਰ ਰਹੇ ਹਨ। ਆਪ ਦੀ ਏਕਤਾਵਾਦੀ ਦ੍ਰਿਸ਼ਟੀ ਇਥੇ ਹੀ ਨਹੀਂ ਰੁਕੀ, ਸਗੋਂ ਉਨ੍ਹਾਂ ਅਜੇਹਾ ਗਿਆਨ ਦੇਣ ਉਪਰੰਤ ਹਿੰਦੁਸਤਾਨ ਮਾਤਰ ਵਿਚ ਪੂਜੇ ਜਾਣ ਵਾਲੇ ਦੇਵੀ ਦੇਵਤਿਆਂ ਬ੍ਰਹਮਾ, ਵਿਸ਼ਨੂੰ, ਸ਼ਿਵ, ਦੁਰਗਾ ਨਿਹਕਲੰਕ ਇਥੋਂ ਤਕ ਕਿ ਮੁਸਲਮਾਨਾਂ ਦੇ ਮਹਿਦੀ ਅਵਤਾਰ ਤਕ ਦੀ ਕਥਾ 'ਬਚਿਤ੍ਰ ਨਾਟਕ ਗ੍ਰੰਥ' ਵਿਚ ਬਚਿਤਰ ਵਿਧੀ ਨਾਲ ਇਕ ਥਾਂ ਅੰਕਿਤ ਕਰ ਕੇ ਇਹ ਪਾਠ ਪੜ੍ਹਾਇਆ ਕਿ ਸਾਰੇ ਮਹਾਂ ਪੁਰਸ਼ਾਂ ਵਿਚ ਇਕੋ ਜੋਤਿ ਕੰਮ ਕਰ ਰਹੀ ਸੀ, ਇਸ ਕਰਕੇ ਕਿਸੇ ਨਾਲ ਭਿੰਨ ਭੇਦ ਵਾਲਾ ਵਰਤਾਉ ਕਰਨ ਦੀ ਲੋੜ ਨਹੀਂ। ਇਨ੍ਹਾਂ ਦੀ ਜੀਵਨ-ਗਾਥਾ ਤੋਂ ਸਬਕ ਲਓ ਤੇ ਅੱਗਾ ਸਵਾਰੋ।

ਭਾਰਤ ਦੇ ਮਤਾਂ ਦਾ ਵੀ ਉਨ੍ਹਾਂ ਨੂੰ ਗਿਆਨ ਸੀ ਤੇ ਇਹ ਵੀ ਪਤਾ ਸੀ ਕਿ ਇਹ ਫ਼ਿਰਕੇ, ਸੰਪ੍ਰਦਾਵਾਂ ਸਭ ਥੋਥੇ ਕਰਮਕਾਂਡੀ ਮਾਤਰ ਹਨ, ਕੋਈ ਵੀ ਪ੍ਰਭੂ-ਪ੍ਰੇਮੀ ਨਹੀਂ। ਉਸ ਪ੍ਰਭੂ ਦੇ ਪ੍ਰੇਮੀ ਜੋ ਕਿ ਅਤਿਅੰਤ ਵਿਸ਼ਾਲ ਤੇ ਵਿਸ਼ਵ ਵਿਆਪਕ ਹੈ ਤੇ ਜਿਸ ਦਾ ਪ੍ਰੇਮ ਸਾਰੀ ਮਨੁੱਖਤਾ ਨੂੰ ਆਪਣੀ ਗਲਵਕੜੀ ਵਿਚ ਲੈਣ ਦਾ ਪਾਠ ਪੜ੍ਹਾਉਂਦਾ ਹੈ, ਇਸ ਪ੍ਰਭੂ-ਪ੍ਰੇਮ ਜਾਂ ਵਿਸ਼ਵ ਪ੍ਰੇਮ ਤੋਂ ਖ਼ਾਲੀ ਹੋਣ ਕਰਕੇ ਇਨ੍ਹਾਂ ਦੀ ਰੱਤੀ ਭਰ ਕੀਮਤ ਨਹੀਂ :

**ਸ੍ਰਾਵਗ ਸੁਧ ਸਮੂੰਹ ਸਿਧਾਨ ਕੇ, ਦੇਖਿ ਫਿਰਿਓ ਘਰ ਜੋਗ ਜਤੀ ਕੇ।**
**ਸੂਰਿ ਸੁਰਾਰਦਨ ਸੁਧ ਸਿਧਾਦਿਕ, ਸੰਤ ਸਮੂਹ ਅਨੇਕ ਮਤੀ ਕੇ।**
**ਸਾਰੇ ਹੀ ਦੇਸ ਕੋ ਦੇਖਿ ਰਹਯੋ ਮਤ, ਕੋਊ ਨ ਦੇਖੀਅਤ ਪ੍ਰਾਨ ਪਤੀ ਕੇ।**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂਤੇ, ਏਕ ਰਤੀ ਬਿਨੁ ਏਕ ਰਤੀ ਕੇ।੨੧।**

*(ਅਕਾਲ ਉਸਤਤਿ)*

ਵਰਤਮਾਨ ਯੁੱਗ ਵਿਚ ਅੰਤਰ-ਰਾਸ਼ਟਰੀ ਗੁਰੂ ਪੀਰ ਹੋਣ ਲਈ ਹੋਰ ਸ਼ਰਤ ਇਹ ਹੈ ਕਿ ਉਹ ਸਰਬੱਤ ਮਨੁੱਖਤਾ ਦੀ ਭਲਾਈ ਲਈ ਅਮਲੀ ਰੂਪ-ਰੇਖਾ ਉਲੀਕੇ, ਕਿਸੇ ਇਕ ਫ਼ਿਰਕੇ ਜਾਂ ਨਸਲ ਲਈ ਨਹੀਂ। ਪੁਰਾਣੇ ਵਿਚਾਰਾਂ ਅਨੁਸਾਰ ਇਹ ਤਾਂ ਪ੍ਰਗਟ ਹੀ ਹੈ 'ਸਭ ਮਹਿ ਜੋਤਿ ਜੋਤਿ ਹੈ ਸੋਇ' ਮੰਨ ਕੇ ਤੁਰਨ ਵਾਲਾ ਕਦੀ ਸ੍ਵਾਰਥੀ ਨਹੀਂ ਹੁੰਦਾ। ਵਿਸ਼ਵਾਰਥੀ ਹੋ ਕੇ ਸਭ ਦਾ ਭਲਾ ਕਰਦਾ ਹੈ—'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ'। ਪਰੰਤੂ ਅੱਜ ਦੇ ਨਵੇਂ ਤਜਰਬਿਆਂ ਨੇ ਸਰਬੱਤ ਦੇ ਭਲੇ ਲਈ ਕੁਝ ਹੋਰ ਸਮਾਜਕ ਤੇ ਰਾਜਨੀਤਕ ਸਿਧਾਂਤ ਖੋਜ ਕੇ ਅੱਗੇ ਲਿਆਂਦੇ ਹਨ ਜੈਸਾ ਕਿ ਵਿਗਿਆਨਵਾਦ, ਲੋਕਤੰਤ੍ਰਵਾਦ, ਸਮਾਜਵਾਦ, ਸਰਬਸਾਂਝਵਾਦ ਆਦਿ। ਪੱਛਮੀ ਚਿੰਤਕ ਇਸ ਵਿਚਾਰ ਦੇ ਹਨ ਕਿ ਜ਼ਿੰਦਗੀ ਦੀ ਪ੍ਰਫੁਲਤਾ ਲਈ ਸੁਤੰਤਰਤਾ, ਸਮਾਨਤਾ ਤੇ ਸੁੱਚੇ ਸੱਚੇ ਸਨੇਹ ਜਾਂ ਭ੍ਰਾਤਰੀ ਭਾਵ ਦੀ ਅਤਿਅੰਤ ਆਵੱਸ਼ਕਤਾ ਹੈ। ਇਨ੍ਹਾਂ ਗੁਣਾਂ ਬਿਨਾ ਸਮਾਜ ਵਿਚ ਪੂਰੀ ਸੰਤੁਸ਼ਟਤਾ ਨਹੀਂ ਆ ਸਕਦੀ। ਵਿਗਿਆਨਕ ਸੋਚ ਦਾ ਅਰਥ ਇਹ ਹੈ ਕਿ ਕੋਈ ਗੱਲ ਭਰਮ ਵਹਿਮ 'ਤੇ ਆਧਾਰਿਤ ਨਾ ਹੋਵੇ, ਤਰਕ ਦੀ ਕਸਵੱਟੀ ਉੱਤੇ ਪੂਰੀ ਉਤਰਨ ਵਾਲੀ ਹੋਵੇ। ਗੁਰੂ ਸਾਹਿਬ ਨੇ ਭਰਮ, ਵਹਿਮ ਤੇ ਭੇਖੀ

ਕਰਮ ਕਾਂਡ ਦਾ ਤਾਂ ਥਾਂ ਥਾਂ ਖੰਡਨ ਕੀਤਾ ਹੈ:

**'ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ।'**

**'ਸਮਝਿ ਲੇਹੁ ਸਭ ਜਨ ਮਨ ਮਾਹੀ। ਡਿੰਭਨ ਮੈਂ ਪਰਮੇਸੁਰ ਨਾਹੀ।੫੩।'**
**'ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ। ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ।'**
**'ਕਿਤਿਓ ਤੰਤ੍ਰ ਸਾਧੇ, ਜੁ ਜਨਮੰ ਬਿਤਾਯੋ।**
**ਭਏ ਫੋਕਟੰ ਕਾਜ ਏਕੈ ਨ ਆਯੋ।੬੨।'**
**'ਫੋਕਟ ਧਰਮ ਜਿਤੇ ਜਗ ਕਰ ਹੀ। ਨਰਕ ਕੁੰਡ ਭੀਤਰ ਤੇ ਪਰਹੀ।**
**ਹਾਥ ਹਲਾਇ ਸੁਰਗ ਨਹਿ ਜਾਹੂ। ਜੋ ਮਨੁ ਜੀਤ ਸਕਾ ਨਹਿੰ ਕਾਹੂ।੫੯।'**

*(ਬਚਿੱਤ੍ਰ ਨਾਟਕ)*

ਇਹ ਵਿਸ਼ਾ ਬਹੁਤ ਵਿਸ਼ਾਲ ਹੈ। ਗੁਰੂ ਸਾਹਿਬ ਨੇ ਅਕਾਲ ਉਸਤਤਿ ਦੇ 14 ਕਬਿੱਤਾਂ ਵਿਚ ਕਰਮਕਾਂਡੀ ਮਜ਼੍ਹਬ ਦਾ ਝੂਠਾ ਪਾਜ ਉਘੇੜ ਕੇ ਸੱਚਾ ਧਰਮ ਨਿਭਾਉਣ ਦੀ ਪ੍ਰੇਰਨਾ ਕੀਤੀ ਹੈ ਤਾਂ ਕਿ ਮਨੁੱਖ ਵਿਅਕਤੀਗਤ ਤੌਰ 'ਤੇ ਉਚਾ ਸੁੱਚਾ ਹੋ ਸਕੇ ਤੇ ਦੂਜਿਆਂ ਦੀ ਭਲਾਈ ਲਈ ਨਿਸ਼ਕਾਮ ਹੋ ਕੇ ਕੁਝ ਕਰ ਸਕੇ।

ਸਮੂਹਕ ਭਲਾਈ ਲਈ ਨਵੇਂ ਸਿਧਾਂਤ ਜੋ ਬਣੇ, ਉਨ੍ਹਾਂ ਵਿਚੋਂ ਲੋਕਤੰਤ੍ਰਵਾਦ ਨੂੰ ਪ੍ਰਮੁੱਖ ਸਥਾਨ ਪ੍ਰਾਪਤ ਹੈ। ਲੋਕ-ਰਾਜ ਦਾ ਭਾਵ ਹੈ ਕਿ ਉਹ ਰਾਜ ਜੋ ਰਾਜਿਆਂ ਦੀ ਥਾਂ ਲੋਕਾਂ ਦਾ ਹੋਵੇ, ਲੋਕਾਂ ਵਲੋਂ ਹੋਵੇ ਤੇ ਲੋਕਾਂ ਲਈ ਹੋਵੇ। ਪੁਰਾਣੇ ਗਣ-ਰਾਜਾਂ ਵਿਚ ਕੁਝ ਇਸ ਕਿਸਮ ਦੇ ਆਦਰਸ਼ ਸਨ ਤੇ ਅੱਜ ਕੱਲ ਪੱਛਮੀ ਰਾਜਨੀਤੀ ਵਿਚ ਇਸ ਲੋਕ-ਤੰਤ੍ਰੀ ਪ੍ਰਣਾਲੀ ਦਾ ਚੰਗਾ ਵਿਕਾਸ ਹੋਇਆ ਹੈ। ਅੰਗ੍ਰੇਜ਼ਾਂ ਨੇ ਬੜੀ ਲੰਮੀ ਘਾਲ ਬਾਦ ਲੰਡਨ ਦੀ ਪਾਰਲੀਮੈਂਟ ਨੂੰ ਸਰਬ ਕਲਾ ਸਮਰੱਥ ਬਣਾਇਆ ਤੇ ਬਾਦਸ਼ਾਹਾਂ ਦਾ ਦਖ਼ਲ ਹਟਾਇਆ। ਅਮ੍ਰੀਕਾ ਨੇ ਬਰਤਾਨਵੀ ਦਾਬੇ ਵਿਰੁੱਧ ਅੰਦੋਲਨ ਕਰ ਕੇ ਆਜ਼ਾਦੀ ਲਈ ਤੇ ਫ਼੍ਰਾਂਸ ਨੇ ਐਸੀ ਭਾਰੀ ਕ੍ਰਾਂਤੀ ਲਿਆਂਦੀ ਕਿ ਹੋਰ ਦੇਸ ਵੀ ਪ੍ਰਭਾਵਤ ਹੋਏ। ਇਹ ਸਭ ਇਨਕਲਾਬੀ ਘਟਨਾਵਾਂ ਅਠਾਰ੍ਹਵੀਂ ਸਦੀ ਦੇ ਅੰਤ ਦੀਆਂ ਹਨ, ਪਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਸਤਾਰ੍ਹਵੀਂ ਸਦੀ ਦੇ ਅੰਤ ਵਿਚ ਹੀ ਪੰਜ ਪਿਆਰੇ ਚੁਣ ਕੇ ਲੋਕਰਾਜੀ ਕੀਮਤਾਂ ਨੂੰ ਸਥਾਪਤ ਕਰ ਦਿੱਤਾ ਸੀ। ਇਸੇ ਤਰ੍ਹਾਂ ਸਮਾਜਵਾਦ ਦਾ ਭਾਵ ਸਭ ਨਾਲ ਬਰਾਬਰੀ ਦਾ ਵਰਤਾਰਾ ਹੈ, ਗੁਰੂ ਸਾਹਿਬ ਨੇ ਜਾਤਪਾਤ, ਵਰਣ ਨਸਲ, ਮਜ਼ਹਬ ਤੇ ਰੰਗ ਭੇਦ ਮਿਟਾ ਕੇ ਸਭ ਨੂੰ ਇਕ ਬਾਟੇ ਵਿਚ ਅੰਮ੍ਰਿਤ ਛਕਾਇਆ ਤੇ ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਉਨ੍ਹਾਂ ਪੰਜ ਪਿਆਰਿਆਂ ਤੋਂ ਖ਼ੁਦ ਅੰਮ੍ਰਿਤ ਛਕ ਕੇ 'ਆਪੇ ਗੁਰ ਚੇਲਾ' ਦਾ ਕੌਤਕ ਰਚ ਕੇ ਸਮਾਨਤਾ ਦਾ ਸੁਨਹਿਰੀ ਆਦਰਸ਼ ਕਾਇਮ ਕਰ ਦਿੱਤਾ।

ਸਰਬ-ਸਾਂਝਵਾਦ (ਸੈਕੂਲਰਿਜ਼ਮ) ਇਕ ਹੋਰ ਗੁਣ ਹੈ, ਜੋ ਮਨੁੱਖ ਨੂੰ ਅੱਗੇ ਲਿਜਾਣ ਵਿਚ ਸਹਾਈ ਹੋ ਸਕਦਾ ਹੈ। ਯੂਰਪ ਵਿਚ ਈਸਾਈ ਰਾਜ ਨੇ ਗ਼ੈਰ-ਈਸਾਈਆਂ ਨਾਲ ਚੰਗਾ ਵਰਤਾਉ ਨਾ ਕੀਤਾ ਤੇ ਏਸ਼ੀਆ ਵਿਚ ਮੁਸਲਮਾਨ ਰਾਜ ਨੇ ਗ਼ੈਰ-ਮੁਸਲਮਾਨਾਂ ਨਾਲ ਜਾਬਰਾਨਾ ਕਰੂਰ ਰਵਈਆ ਧਾਰ ਕੇ ਭਾਰੀ ਕਲੰਕ ਖੱਟ ਲਿਆ।

ਇਨ੍ਹਾਂ ਦੁਰਘਟਨਾਵਾਂ ਤੋਂ ਸਬਕ ਲੈ ਕੇ, ਮਨੁੱਖਤਾ ਦੀ ਭਲਾਈ ਲਈ 'ਸੈਕੂਲਰਿਜ਼ਮ' ਦਾ ਪ੍ਰਚਾਰ ਹੋਇਆ ਕਿ ਕੋਈ ਧਰਮੀ ਆਪਣੇ ਮਤ ਦੇ ਪੈਰੋਕਾਰ ਦੀ ਲਿਹਾਜ਼ ਨਾ ਕਰੇ, ਸਭ ਨਾਲ ਨਿਰਪੱਖ ਵਰਤੇ।

ਗੁਰੂ ਸਾਹਿਬ ਨੇ ਆਪਣੇ ਧਰਮ ਵਿਚ ਪ੍ਰਵੇਸ਼ ਕਰਨ ਵਾਲੇ ਖਾਲਸੇ ਲਈ ਸ਼ਰਤ ਹੀ ਇਹ ਰੱਖੀ ਸੀ ਕਿ ਉਹ ਪੂਰਨ ਪ੍ਰੇਮ ਭਾਵਨਾ ਵਾਲਾ ਹੋਵੇ, ਉਸ ਵਿਚ ਮਜ਼੍ਹਬੀ ਜਾਂ ਕੌਮੀ ਪੱਖਪਾਤ ਦਾ ਭਰਮ ਭੁਲੇਖਾ ਨਹੀਂ ਹੋਣਾ ਚਾਹੀਦਾ।

**ਜਾਂਕੈ ਛੂਟਿ ਗਯੋ ਭ੍ਰਮ ਉਰਕਾ।**
**ਤਿਸ ਆਗੈ ਹਿੰਦੂ ਕਿਆ ਤੁਰਕਾ।**

ਇਸੇ ਕਰਕੇ ਉਨ੍ਹਾਂ ਇਸ਼ਟ ਪਰਮੇਸੁਰ ਨੂੰ ਵੀ 'ਅਮਜ਼ਬੇ' ਤੇ 'ਅਧਰਮੇ' ਕਹਿ ਕੇ ਨਮਸਕਾਰ ਕੀਤੀ ਹੈ ਕਿ ਉਹ ਕਿਸੇ ਖ਼ਾਸ ਮਤ ਦਾ ਰੱਬ ਨਹੀਂ, ਸਗੋਂ ਸਭ ਦਾ ਸਾਂਝਾ ਹੈ, ਸਭ ਦੇ ਸਾਂਝਾ ਹੋ ਕੇ, ਦ੍ਵੈਸ਼-ਰਹਿਤ ਹੋ ਕੇ ਵਿਚਰਨਾ ਹੀ ਸੱਚਾ ਧਰਮ ਹੈ:

**ਜਿਮ ਤਿਨ ਕਹੀ ਤਿਨੈ ਤਿਮ ਕਹਿਹੋਂ।**
**ਔਰ ਕਿਸੂ ਤੇ ਬੈਰ ਨ ਗਹਿਹੋਂ।੩੧।** *(ਬਚਿੱਤ੍ਰ ਨਾਟਕ)*

ਸਮੁੱਚੀ ਦ੍ਰਿਸ਼ਟੀ ਨਾਲ ਦੇਖਿਆਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਭਾਵੇਂ ਸਤਾਰ੍ਹਵੀਂ ਸਦੀ ਵਿਚ ਹੋਏ ਪਰ ਉਨ੍ਹਾਂ ਦੀ ਬਾਣੀ ਤੇ ਅਮਲੀ ਕਾਰਵਾਈ ਤੋਂ ਸਪਸ਼ਟ ਹੁੰਦਾ ਹੈ ਕਿ ਵੀਹਵੀਂ ਸਦੀ ਦੇ ਨੇਕ ਵਿਚਾਰਾਂ—ਵਿਗਿਆਨਵਾਦ, ਲੋਕਤੰਤ੍ਰਵਾਦ, ਸਮਾਜਵਾਦ ਤੇ ਸਰਬ-ਸਾਂਝਵਾਦ (ਸੈਕੂਲਰਿਜ਼ਮ) ਆਦਿ ਦਾ ਤੱਤਸਾਰ ਉਨ੍ਹਾਂ ਪਹਿਲੇ ਹੀ ਗ੍ਰਹਿਣ ਕੀਤਾ ਹੋਇਆ ਸੀ ਤੇ ਉਸੇ ਅਨੁਸਾਰ ਉਨ੍ਹਾਂ ਖ਼ਾਲਸਾ ਪੰਥ ਦੀ ਨਵੀਨ ਜੀਵਨ-ਪ੍ਰਣਾਲੀ ਨੂੰ ਰੂਪਮਾਨ ਕਰ ਕੇ ਨਵੇਂ ਯੁੱਗ ਦੀ ਨੀਂਹ ਰੱਖੀ ਸੀ।

## ਨਵਯੁੱਗ ਦਾ ਨਿਰਮਾਤਾ

ਅੱਜ ਤੋਂ ਢਾਈ ਤਿੰਨ ਸਦੀਆਂ ਪਹਿਲੇ ਦੀ ਗੱਲ ਹੈ, ਜੋਬਨਮਤੀਆਂ ਸੁਨਹਿਰੀ ਕਣਕਾਂ ਦੇ ਸਿਰਾਂ 'ਤੇ ਮੋਤੀਆਂ ਦੀਆਂ ਲੜੀਆਂ ਝਿਲ-ਮਿਲਾ ਰਹੀਆਂ ਸਨ, ਲੋਕ-ਯੁੱਗ ਦੇ ਸੁਨਹਿਰੀ ਸਿੱਟੇ ਪੱਕਣ 'ਤੇ ਆਏ ਹੋਏ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਕਣਕਾਂ ਵਾਂਙ ਜੋਬਨ 'ਤੇ ਪਹੁੰਚੀ ਜੀਵਨ (ਸਿੱਖ) ਲਹਿਰ ਨੂੰ ਅਮਰ ਕਰਨ ਖ਼ਾਤਰ ਅੰਮ੍ਰਿਤ ਪਿਲਾਇਆ ਤਾਂ ਕਿ ਮੌਤ ਉਸਨੂੰ ਡਰਾ ਨਾ ਸਕੇ। ਫਿਰ ਹੱਥ ਵਿਚ ਤੇਗ਼ ਫੜਾਈ ਜਿਸ ਨਾਲ ਉਹ ਲੋਕ-ਸ਼ਕਤੀਆਂ ਦੇ ਵਿਰੋਧੀ ਅਨਸਰ ਨੂੰ ਮੌਤ ਦੇ ਸਪੁਰਦ ਕਰਦੀ ਜਾਵੇ।

ਦਿਨ ਵਿਸਾਖੀ ਦਾ ਸੀ ਜਦੋਂ ਗੁਰੂ ਸਾਹਿਬ ਨੇ ਇਹ ਪ੍ਰਤੱਗਿਆ ਦੁਹਰਾਈ ਕਿ ਨਿਘਰੀ ਢੱਠੀ ਮਨੁੱਖਤਾ ਨੂੰ ਹੁਣ ਸ਼ਾਹੀ ਸਿੰਘਾਸਨ 'ਤੇ ਬਿਠਾਇਆ ਜਾਵੇਗਾ। ਮੈਂ ਆਪਣੇ ਅਕਾਲ ਪੁਰਖ ਦੀ ਬਰਕਤ ਸਦਕੇ ਦਲਿਤਾਂ, ਨੀਚਾਂ ਤੇ ਮਿੱਟੀ ਘੱਟੇ ਵਿਚ ਰੁਲ ਰਹੇ ਕੀਟਾਂ ਨੂੰ ਜ਼ਿੰਦਗੀ ਦੇ ਸਰਦਾਰ ਬਣਾਵਾਂਗਾ ਤੇ ਦੁਨੀਆ ਯਾਦ ਕਰੇਗੀ ਕਿ ਕੋਈ ਧਰਤੀ 'ਤੇ ਆਇਆ ਸੀ, ਮੇਰਾ ਨਾਂ ਵੀ ਗੁਰੂ ਗੋਬਿੰਦ ਸਿੰਘ ਹੈ:

ਸਤ ਸਨਾਤਿ ਔ ਬਾਰਹ ਜਾਤ
ਜਾਨੈ ਨਹਿ ਰਾਜਨੀਤਿ ਕੀ ਬਾਤ।
ਜੱਟ ਬੂਟ ਕਹਿੰ ਜਿਹ ਜਗ ਮਾਹੀ
ਬਣੀਏ ਬਕਾਲ ਕਿਰਾੜ ਖੱਤ੍ਰੀ ਸਦਾਹੀਂ।
ਲੁਹਾਰ, ਤ੍ਰਖਾਣ, ਹੁਤ ਜਾਤ ਕਮੀਨੀ
ਛੀਪੇ, ਕਲਾਲ ਨੀਚਨ ਪੈ ਕ੍ਰਿਪਾ ਕੀਨੀ।
ਗੁੱਜਰ ਗਵਾਰ ਹੀਰ ਕਮਜਾਤ
ਕੰਬੋਇ ਸੂਦ੍ਰਨ ਕੋਇ ਪੂਛੈ ਨ ਬਾਤ।੨੧।
ਝੀਵਰ ਨਾਈ ਔ ਰੋੜੇ ਘੁਮਿਆਰ
ਸਾਇਣੀ ਸੁਨਿਆਰੇ ਚੂਹੜੇ ਚਮਿਆਰ।
ਭੱਟ ਔ ਬ੍ਰਹਮਣ ਹੁਤ ਮੰਗਲਵਾਰ
ਬਹੁ-ਰੂਪੀਏ ਲੁਬਾਣੇ ਔ ਬਟਵਾਲ।੨੨।
ਇਨ ਗਰੀਬ ਸਿਖਨ ਕੋ ਦੈਂ ਪਾਤਸ਼ਾਹੀ
ਯਹ ਯਾਦ ਰਖੈਂ ਹਮਰੀ ਗੁਰਿਆਈ।

*(ਪੰਥ ਪ੍ਰਕਾਸ਼, ਕ੍ਰਿਤ ਰਤਨ ਸਿੰਘ ਭੰਗੂ, 1841)*

ਨਾਮ ਗਰੀਬ ਨਿਵਾਜ ਹਮਾਰਾ
ਹੈ ਜਗ ਮਹਿੰ ਪ੍ਰਸਿਧ ਅਪਾਰਾ।
ਸੋ ਸਫਲਾ ਜਗ ਮੈਂ ਤਬ ਥੈ ਹੈ
ਲਘੁ ਜਾਤਨ ਕੋ ਬਡਪਨ ਦੈ ਹੈ।
ਜਿਨਕੀ ਜਾਤਿ ਵਰਣ ਕੁਲ ਮਾਹੀ
ਸਰਦਾਰੀ ਨਹਿੰ ਭਈ ਕਦਾਂਹੀ।
ਕੀਟਨ ਤੇ ਇਨ ਕੋ ਮ੍ਰਿਗਿੰਦੂ
ਕਰੋਂ ਹਰਨ ਹਿਤ ਤੁਰਕ ਗਜਿੰਦੂ।
ਇਨ ਹੀ ਕੋ ਸਰਦਾਰ ਬਨਾਵੋਂ
ਤਬਹਿ ਗੋਬਿੰਦ ਸਿੰਘ ਨਾਮ ਕਹਾਵੋਂ।

*(ਪੰਥ ਪ੍ਰਕਾਸ਼, ਕ੍ਰਿਤ ਗਿ. ਗਿਆਨ ਸਿੰਘ, 1878)*

ਗੱਲਾਂ ਉਹੋ ਹੋਈਆਂ ਜੋ ਜਨਤਾ ਦਾ ਪੈਗ਼ੰਬਰ ਚਾਹੁੰਦਾ ਸੀ। ਉਸ ਅਗੰਮੜੇ ਮਰਦ ਨੇ ਸਦੀਆਂ ਤੋਂ ਪੱਤਝੜ ਦੀ ਮਾਰੀ ਹਿੰਦੁਸਤਾਨੀ ਜਨਤਾ ਦੇ ਜੀਵਨ ਵਿਚ ਇਨਕਲਾਬੀ ਬਹਾਰਾਂ ਲਿਆ ਕੇ ਗੁਲਜ਼ਾਰਾਂ ਖਿੜਾਈਆਂ। ਇਹ ਇਕ ਵੱਡੀ ਕਰਾਮਾਤ ਸੀ, ਇਹ ਸ਼ਾਇਰ ਦੀ ਉਸ ਕਲਪਨਾ ਦਾ ਜਵਾਬ ਸੀ ਜੋ ਦੇਰ ਤੋਂ ਮੰਗ ਕਰ ਰਹੀ ਸੀ :

ਬਹਾਰ ਮੇਂ ਮੱਟੀ ਭੀ ਉਗਲ ਦੇਤੀ ਹੈ ਫੂਲ
ਮਰਦ ਹੈ, ਤੋ ਖ਼ਿਜ਼ਾਂ ਮੇਂ ਬਹਾਰ ਪੈਦਾ ਕਰ।

ਦੁਨੀਆ ਨੇ ਵੇਖਿਆ ਕਿ ਮਾਮੂਲੀ ਤੋਂ ਮਾਮੂਲੀ ਚਿੜੀਆਂ ਸਰੀਖੇ ਸਿੱਖਾਂ ਨੂੰ ਤੇਗ਼ਾਂ ਫੜਾ ਕੇ ਸ਼ਹਿਨਸ਼ਾਹੀਅਤ ਨਾਲ ਟਕਰਾਇਆ ਗਿਆ, ਅਮਰ ਤੇ ਨਿਰਭੈ ਜਾਗੀ

ਜਨਤਾ ਨੇ ਆਪਣੀ ਬਚਿੱਤਰ ਸ਼ਕਤੀ ਨਾਲ ਸਾਮਰਾਜੀ ਹਾਥੀ ਨੂੰ ਪਿਛਾਂਹ ਧਕੇਲਿਆ। ਧਰਮ ਦੇ ਪਰਦੇ ਹੇਠ ਸਮਾਜ ਨੂੰ ਵਿਚੇ ਵਿਚ ਖਾ ਰਹੀ ਬ੍ਰਾਹਮਣੀ ਸ਼ਹਿਨਸ਼ਾਹੀਅਤ ਤੇ ਲੋਕ-ਮਾਰੂ ਮੁਗ਼ਲ ਸ਼ਹਿਨਸ਼ਾਹੀਅਤ ਦੋਹਾਂ ਨੂੰ ਵੰਗਾਰ ਕੇ ਥਾਂ ਮਾਰਿਆ ਅਤੇ ਕਲਗੀਆਂ ਵਾਲੇ ਨੇ ਖ਼ੁਦ ਘਾਹੀ ਸਿੱਖਾਂ ਦੇ ਸਿਰਾਂ 'ਤੇ ਕਲਗੀਆਂ ਸਜਾਈਆਂ। ਇਹ ਸੁੰਦਰ ਬਾਂਕੀ ਸੂਰਤ ਵੇਖ ਕੇ ਖ਼ੁਦ ਗੁਰੂ ਦੀ ਆਤਮਾ ਮੁਸਕਰਾਂਦੀ ਹੋਈ ਇਉਂ ਗੁਣਗੁਣਾ ਰਹੀ ਸੀ :

**ਖਾਲਸਾ ਮੇਰੋ ਰੂਪ ਹੈ ਖਾਸ।**
**ਖਾਲਸੇ ਮਹਿ ਹਉ ਕਰਉ ਨਿਵਾਸ।......**
**ਖਾਲਸਾ ਮੇਰੋ ਪਿੰਡ ਪਰਾਨ।**
**ਖਾਲਸਾ ਮੇਰੀ ਜਾਨ ਕੀ ਜਾਨ।** *(ਸਰਬਲੋਹ ਗ੍ਰੰਥ)*

ਗੁਰੂ ਗੋਬਿੰਦ ਸਿੰਘ ਆਪ ਖਾਲਸਾ ਬਣਿਆ ਤੇ ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਬਣਾਇਆ। ਇਹ ਗੁਰ ਚੇਲੇ ਦਾ ਕੌਤਕ ਸੱਚਮੁੱਚ ਹੀ ਵਾਹ ਵਾਹ ਦੇ ਯੋਗ ਸੀ, ਦੁਨੀਆ ਨੇ ਗੱਜ ਕੇ ਹਾਮੀ ਭਰਦਿਆਂ ਆਖਿਆ :

**ਵਾਹੁ ਵਾਹੁ ਗੋਬਿੰਦ ਸਿੰਘ**
**ਆਪੇ ਗੁਰ ਚੇਲਾ।**

ਗੁਰੂ ਗੋਬਿੰਦ ਸਿੰਘ ਇਸ ਲਈ ਵਾਹ ਵਾਹ ਨਹੀਂ ਕਿ ਉਹ ਆਪਣੇ ਚੇਲਿਆਂ ਨੂੰ ਬਹਿਸ਼ਤਾਂ ਦੇ ਪਟੇ ਲਿਖ ਕੇ ਦੇ ਗਿਆ ਹੈ ਤੇ ਨਾ ਹੀ ਕਲਗੀ ਵਾਲੇ ਦੀ 'ਵਾਹੁ ਵਾਹੁ' ਇਸ ਲਈ ਕਿ ਉਸ ਆਪਣੀ ਉਮੱਤ ਦੀ ਖ਼ੁਦਾ ਪਾਸ ਸਿਫ਼ਾਰਸ਼ ਕਰਨ ਦਾ ਜ਼ਿੰਮਾ ਲਿਆ ਹੈ। ਗੁਰੂ ਗੋਬਿੰਦ ਸਿੰਘ ਤਾਂ ਇਸ ਲਹੀ ਵਾਹ ਵਾਹ ਦੇ ਯੋਗ ਹੋਇਆ ਕਿਉਂਕਿ ਉਸ ਕੀਟਾਂ ਨੂੰ ਸਿੰਘਾਸਨ 'ਤੇ ਬਿਠਾਇਆ ਤੇ ਮੈਲੇ ਕੁਚੈਲੇ, ਡਿੱਗਿਆਂ ਢੱਠਿਆਂ ਨੂੰ ਗੁਰੂ ਗੋਬਿੰਦ ਸਿੰਘ ਬਣਾਇਆ। ਮਨੁੱਖ ਦੀ ਅੰਦਰਲੀ ਜੋਤਿ ਨੂੰ ਜਗਾ ਕੇ ਅੰਧਕਾਰੀ ਸੰਸਾਰ ਨੂੰ ਜਗਮਗਾ ਦੇਣਾ ਉਸ ਦੀ ਮਹਾਨ ਕਰਾਮਾਤ ਸੀ।

ਲੋਕ-ਯੁੱਗ ਦਾ ਮੋਢੀ ਮਹਾਨ ਗੁਰੂ ਇਹ ਚਾਹੁੰਦਾ ਸੀ ਕਿ ਜ਼ਿੰਦਗੀ ਦੀ ਗੁਰਿਆਈ ਧਰਤੀ ਦੇ ਸਰਦਾਰ ਨੂੰ ਸੌਂਪੀ ਜਾਵੇ। ਇਹ ਨਾ ਹੋਵੇ ਕਿ ਲੋਕ ਸਦਾ ਅਰਸ਼ਾਂ ਤੋਂ ਉਤਰਨ ਵਾਲੇ ਨਬੀਆਂ ਪੀਰਾਂ ਜਾਂ ਅਵਤਾਰਾਂ ਦੀ ਉਡੀਕ ਵਿਚ ਵਿਅਰਥ ਸਮਾਂ ਗੁਆਉਂਦੇ ਰਹਿਣ, ਸੋ ਉਨ੍ਹਾਂ ਕਲਾ ਵਰਤਾ ਕੇ ਮਨੁੱਖ ਦੇ ਅੰਦਰਲੇ ਰੱਬ ਨੂੰ ਜਗਾਇਆ। 'ਮਨ ਤੂ ਜੋਤਿ ਸਰੂਪ ਹੈ' ਦਾ ਮੰਤ੍ਰ ਦ੍ਰਿੜ੍ਹਾਉਣ ਦਾ ਮੰਤਵ ਇਹ ਸੀ ਕਿ ਪਰਮੇਸ਼ਰ ਦਾ ਸ਼ਹਿਜ਼ਾਦਾ ਨਿਰਧਨਾਂ ਵਾਂਙ ਦਿਨ ਨਾ ਬਿਤਾਵੇ, ਸਗੋਂ ਚੰਗੀ ਤਰ੍ਹਾਂ ਜਾਣੇ ਕਿ ਦੇਗ ਅਤੇ ਤੇਗ਼ ਉਸ ਦੇ ਖੱਬੇ ਹੱਥ ਦੇ ਕਰਤੱਵ ਹਨ ਤੇ ਇਸ ਧਰਤੀ ਦੀ ਸਿਕਦਾਰੀ ਉਸੇ ਦੀ ਹੈ।

ਗੁਰੂ ਸਾਹਿਬ, ਇਸ ਤੋਂ ਵੀ ਜ਼ਰਾ ਹੋਰ ਅਗੇਰੇ ਗਏ। ਉਨ੍ਹਾਂ ਦੁਨੀਆ ਸਾਮ੍ਹਣੇ ਸਪਸ਼ਟ ਕੀਤਾ ਕਿ ਮੈਨੂੰ ਤਾਂ ਇਸ ਜਾਗਦੀ ਅਮਰ ਜਨਤਾ ਦੀ ਸੇਵਾ ਪਸੰਦ ਹੈ ਅਤੇ ਹੋਰ ਕਿਸੇ ਦੇਵੀ ਦੇਵਤਾ ਜਾਂ ਪੀਰ ਨਬੀ ਦੀ ਪੂਜਾ ਉਪਾਸ਼ਨਾ ਨਹੀਂ ਭਾਉਂਦੀ। ਜੇ

ਕਿਸੇ ਨੂੰ ਇਹ ਖ਼ਿਆਲ ਹੈ ਕਿ ਮੇਰਾ ਇਥੇ ਦਾਨ ਕੀਤਾ ਅੱਗੇ ਸਹਾਈ ਹੋਵੇ, ਉਹ ਲੋਕ-ਭਲਾਈ ਲਈ ਦਾਨ ਕਰੇ, ਹੋਰ ਦਾਨ ਕਿਸੇ ਕੰਮ ਨਹੀਂ ਆਵੇਗਾ।

'ਮੇਰੇ ਪਾਸ ਜੋ ਕੁਛ ਵੀ ਹੈ, ਦੌਲਤ ਘਰ-ਬਾਰ, ਸਭ ਕੁਝ ਇਸ ਲੋਕ-ਦੇਵਤਾ ਅੱਗੇ ਸਮਰਪਣ ਹੈ।'

'ਮੈਂ ਇਸ ਲੋਕ ਸ਼ਕਤੀ ਦੇ ਸਦਕੇ ਹੀ ਸਭ ਧਰਮ-ਯੁੱਧ ਜਿੱਤੇ ਤੇ ਸ਼ੈਤਾਨੀ ਤਾਕਤਾਂ ਨੂੰ ਹਾਰ ਦਿੱਤੀ ਹੈ। ਸੱਚ ਪੁਛੋ ਤਾਂ ਮੈਂ ਨਾਚੀਜ਼ ਨੂੰ 'ਕਲਗੀਵਾਲਾ' ਬਣਾਉਣ ਵਾਲੀ ਇਹ ਜਿਊਂਦੀ-ਜਾਗਦੀ ਅਮਰ ਜਨਤਾ ਹੀ ਹੈ :

**ਜੁਧ ਜਿਤੇ ਇਨ ਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।**
**ਅਘ ਓਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।**
**ਇਨਹੀ ਕੇ ਪ੍ਰਸਾਦਿ ਸੁ ਵਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸ਼ਤ੍ਰ ਮਰੇ।**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗ੍ਰੀਬ ਕ੍ਰੋਰ ਪਰੇ ॥੧॥**
**ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ।**
**ਦਾਨ ਦਯੋ ਇਨਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ।**
**ਆਗੈ ਫਲੈ ਇਨ ਹੀ ਕੋ ਦਯੋ ਜਗ ਮੈਂ ਜਸ ਔਰ ਦਯੋ ਸਭ ਫੀਕੋ।**
**ਮੋ ਗ੍ਰਿਹ ਮੈਂ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬਹੀ ਇਨਹੀ ਕੋ ॥੨॥**

ਇਹ ਲੋਕ-ਯੁੱਗ ਦੇ ਮੋਢੀ ਮਹਾਨ ਗੁਰੂ ਦੇ ਆਪਣੇ ਸ਼ਬਦ ਹਨ, ਜਿਨ੍ਹਾਂ ਰਾਹੀਂ ਉਹਨਾਂ ਜ਼ਿੰਦਗੀ ਦੀ ਗੁਰਿਆਈ ਜਾਗਦੀ ਜਨਤਾ ਨੂੰ ਸੌਂਪ ਕੇ ਹਰ ਤਰ੍ਹਾਂ ਦੀ ਸ਼ਖ਼ਸੀ ਗੁਲਾਮੀ ਦਾ ਖ਼ਾਤਮਾ ਕਰ ਦਿੱਤਾ। ਗੁਰੂਆਂ ਦੋ ਸੌ ਵਰ੍ਹੇ ਦੀ ਘਾਲ ਦੁਆਰਾ ਜਨਤਾ ਨੂੰ ਇਤਨਾ ਨਿਰਮਲ, ਨਿਪੁੰਨ ਤੇ ਬਲਵਾਨ ਬਣਾ ਦਿੱਤਾ ਕਿ ਉਹ ਸੱਚਮੁੱਚ ਪੈਗ਼ੰਬਰੀ ਦੇ ਯੋਗ ਹੋ ਗਈ, ਇਉਂ ਸੰਗਤ ਜਾਂ ਪੰਥ ਨੂੰ ਗੁਰੂ ਥਾਪਿਆ ਗਿਆ, ਗੁਰੂ ਗੋਬਿੰਦ ਸਿੰਘ ਵਰਗਾ ਮਹਾਂ ਪੁਰਸ਼ ਇਸਦਾ ਪਹਿਲਾ ਸ਼ਿਸ਼ ਬਣਿਆ, ਜਿਸ ਇਸ ਤੋਂ ਪਾਹੁਲ ਲਈ। ਦੁਨੀਆ ਦੇ ਇਤਿਹਾਸ ਵਿਚ ਜਾਗ੍ਰਿਤ ਜਨਤਾ ਨੂੰ ਗੁਰੂ ਮੰਨਣ ਦੀ ਸ਼ਾਇਦ ਇਹ ਪਹਿਲੀ ਘਟਨਾ ਸੀ ਜਦੋਂ ਕਿ ਅਜੇ ਰਾਜਸੀ ਸੰਸਾਰ ਵਿਚ ਵੀ ਡੈਮੋਕ੍ਰੇਸੀ ਯਾ ਲੋਕਰਾਜ ਨਾਂ ਦੀ ਕੋਈ ਚੀਜ਼ ਮੂਰਤੀਮਾਨ ਨਹੀਂ ਸੀ ਹੋਈ।

ਇਹ ਸਭ ਕਲਾਧਾਰੀ ਗੁਰੂ ਦਾ ਕ੍ਰਿਸ਼ਮਾ ਸੀ :

1. ਆਨੰਦਪੁਰ ਦੀ ਵਿਸਾਖੀ ਦੀ ਇਹ ਵੀ ਇਕ ਗ਼ੈਰ-ਮਾਮੂਲੀ ਘਟਨਾ ਸੀ ਕਿ ਸੱਚੇ ਪ੍ਰੇਮ ਮਾਰਗ ਵਿਚ ਸਿਰ ਦੇਣਾ ਇਕ ਮਾਮੂਲੀ ਗੱਲ ਹੈ।
2. ਜਾਤ ਪਾਤ ਦੇ ਹੱਦ-ਬੰਨੇ ਭੰਨ ਕੇ ਮਨੁੱਖੀ ਸਮਾਨਤਾ ਵਿਚ ਵਿਸ਼ਵਾਸ ਦ੍ਰਿੜ੍ਹਾਉਣਾ ਇਕ ਹੋਰ ਕਰਾਮਾਤ ਸੀ। ਰੱਬ ਦੇ ਸ਼ਹਿਜ਼ਾਦੇ ਮਨੁੱਖ ਨੂੰ 'ਸਿੰਘ'—ਸ਼ੇਰ ਦਾ ਖ਼ਿਤਾਬ ਅਤੇ ਅਬਲਾ ਨਿਮਾਣੀ ਨੂੰ 'ਕੌਰ' (ਸ਼ਹਿਜ਼ਾਦੀ) ਕਹਿ ਕੇ ਸਨਮਾਨਣਾ ਇਸ ਸਮਾਨਤਾ ਦਾ ਅਭੇਦ ਵਰਤਾਰਾ ਸੀ।
3. ਗੁਰੂ ਗੋਬਿੰਦ ਸਿੰਘ ਦਾ ਖੰਡਾ ਤੇ ਮਾਤਾ ਸਾਹਿਬ ਜੀਤੋ ਜੀ ਵਲੋਂ ਪਾਏ ਪਤਾਸੇ ਇਸ ਗੱਲ ਦਾ ਸੰਕੇਤ ਸਨ ਕਿ ਜ਼ਿੰਦਗੀ ਜੀਊਣ ਲਈ ਨਰ ਨਾਰੀ ਦੇ ਤੇਜ ਤੇ ਮਧੁਰਤਾ ਦੋਹਾਂ ਦੀ ਲੋੜ ਹੈ।

4. ਪੁਰਾਣੀ ਧਾਰਮਿਕ ਗ਼ੁਲਾਮੀ ਤੋਂ ਛੁਟਕਾਰਾ ਪਾਉਣ ਲਈ ਇਕ ਹੋਰ ਕਦਮ ਉਠਾਇਆ ਗਿਆ ਕਿ ਜਾਗ੍ਰਿਤ ਜਨਤਾ (ਪੰਥ) ਹੀ ਗੁਰੂ ਹੈ, ਕੋਈ ਵਿਅਕਤੀ ਗੁਰੂ ਨਹੀਂ। ਇਸ ਤੋਂ ਗੁਰੂ ਗੋਬਿੰਦ ਸਿੰਘ ਵਰਗਾ ਮਹਾਂ ਪੁਰਸ਼ ਵੀ ਪਾਹੁਲ ਲੈਣਾ ਫ਼ਖ਼ਰ ਸਮਝਦਾ ਹੈ।
5. ਇਸ ਮਰਯਾਦਾ ਨੂੰ ਚਲਾਉਣ ਯਾ ਅੱਗੇ ਵਧਾਉਣ ਲਈ ਕਿਸੇ ਗ਼ੈਬੀ ਅਵਤਾਰ ਦੀ ਲੋੜ ਨਹੀਂ, ਸਗੋਂ ਅੰਮ੍ਰਿਤ ਬਾਣੀ ਦੇ ਸਦਕੇ ਜਾਗ੍ਰਿਤ ਪੰਚ ਪੁਰਸ਼ ਕਿਤੇ ਵੀ ਇਹ ਪ੍ਰਵਾਹ ਚਲਾ ਸਕਦੇ ਹਨ।

## ਪੰਥਕ ਪੰਚ ਕੌਂਸਲ

ਸਿੱਖ ਸਾਹਿਤ ਤੇ ਸਿਖ ਇਤਿਹਾਸ ਵਿਚ ਪੰਜਾਂ ਦੀ ਗਿਣਤੀ ਕੁਝ ਵਿਸ਼ੇਸ਼ ਸਨਮਾਨ ਪਾਉਂਦੀ ਆਈ ਹੈ। ਭਾਵੇਂ ਪੰਜ ਦਰਿਆਵਾਂ ਦੇ ਦੇਸ ਵਿਚ ਵਸਣ ਵਾਲੇ ਆਮ ਪੰਜਾਬੀ ਵੀ ਇਸ ਅੰਕ ਨਾਲ ਖ਼ਾਸ ਹਿੱਤ ਰੱਖਦੇ ਹਨ, ਪਰੰਤੂ ਧਾਰਮਕ ਪੱਖ ਤੋਂ ਸਿੱਖਾਂ ਵਿਚ ਇਸ ਸੰਖਿਆ ਨੂੰ ਕੁਝ ਵਧੇਰੇ ਹੀ ਭਾਗਵਾਨ ਮੰਨ ਲਿਆ ਗਿਆ ਹੈ।

ਗੁਰੂ ਨਾਨਕ ਸਾਹਿਬ ਨੇ ਜਪੁਜੀ ਅੰਦਰ ਜੀਵਨ-ਸਾਧਨਾ ਲਈ ਜਿਨ੍ਹਾਂ ਪੰਜ ਅਵਸਥਾਵਾਂ (ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚ ਖੰਡ) ਦਾ ਚਰਚਾ ਕੀਤਾ ਹੈ, ਉਸ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਖਾਲਸੇ ਦੀ ਸਾਜਨਾ ਕੀਤੀ ਤਾਂ ਉਸ ਸਮੇਂ ਪੰਜ ਪਿਆਰਿਆਂ ਦੀ ਚੋਣ ਉਪਰੰਤ, ਪੰਜ ਵਿਸ਼ੇਸ਼ ਬਾਣੀਆਂ ਦੇ ਪਾਠ ਦੁਆਰਾ ਅੰਮ੍ਰਿਤ ਬਣਾ ਕੇ ਤੇ ਪੰਜ ਕਕਾਰੀ ਰਹਿਤ ਸਜਾ ਕੇ ਇਸ ਨੂੰ ਅੰਤਮ ਰੂਪ ਦਿੱਤਾ ਗਿਆ ਸੀ। ਦਰਸਅਲ ਭਾਰਤੀ ਸੰਸਕ੍ਰਿਤੀ ਵਿਚ ਪੰਚ ਜਾਂ ਪੰਚਾਇਤ ਦਾ ਜੋ ਮਹੱਤਵ ਸੀ, ਉਸ ਨੂੰ ਗੁਰੂ ਸਾਹਿਬ ਧਾਰਮਕ, ਸਮਾਜਕ ਤੇ ਰਾਜਨੀਤਕ ਸਾਰੇ ਖੇਤਰਾਂ ਵਿਚ ਵਰਤਦਾ ਦੇਖਣਾ ਚਾਹੁੰਦੇ ਸਨ, ਉਹ ਸ਼ਖ਼ਸੀ ਗ਼ੁਲਾਮੀ ਜਾਂ ਵਿਅਕਤੀਗਤ ਪੂਜਾ ਲਈ ਜ਼ਰਾ ਜਿੰਨੀ ਗੁੰਜਾਇਸ਼ ਨਹੀਂ ਸੀ ਰਹਿਣ ਦੇਣਾ ਚਾਹੁੰਦੇ। ਉਹਨਾਂ ਦੇ ਸਾਮ੍ਹਣੇ ਆਦਰਸ਼ ਸਪਸ਼ਟ ਸੀ ਕਿ ਮਨੁੱਖ ਮਨੁੱਖ ਦਾ ਦਾਸ ਨਾ ਬਣੇ, ਇਹ ਮੁਨਾਸਬ ਹੀ ਨਹੀਂ :

**ਸਤਿਗੁਰ ਸਾਹਿਬ ਛਡਿਕੇ ਮਨਮੁਖ ਹੋਇ ਬੰਦੇ ਦਾ ਬੰਦਾ।**

*(ਭਾਈ ਗੁਰਦਾਸ ਜੀ)*

ਇਹ ਵਿਅਕਤੀ-ਪੂਜਾ ਦਾ ਹੀ ਔਗੁਣ ਹੈ ਜੋ ਰਾਜਨੀਤਕ ਦੁਨੀਆ ਵਿਚ ਡਿਕਟੇਟਰੀ ਜਾਂ ਤਾਨਾਸ਼ਾਹੀ ਬਣ ਕੇ ਚੰਗੇਜ਼ ਯਾ ਹਿਟਲਰ ਵਾਂਗ ਫ਼ਸਾਦ ਖੜੇ ਕਰਦਾ ਹੈ ਅਤੇ ਜੇ ਇਹ ਧਾਰਮਕ ਖੇਤਰ ਵਿਚ ਪੈਰ ਆ ਪਾਵੇ ਤਾਂ ਗੁਰੂ ਡੰਭ ਦੇ ਪਸਾਰੇ ਪਸਾਰ ਕੇ ਸ਼ਿਕਾਰੀਆਂ ਵਾਂਗ ਮਾਨਸਕ ਦੁਨੀਆ ਦੇ ਨਵੇਂ ਜਾਲ ਤਣਦਾ ਰਹਿੰਦਾ ਹੈ। ਇਸ ਲਈ ਧਰਮ ਨੂੰ ਲੋਕ-ਤੰਤਰੀ ਤਰੀਕੇ 'ਤੇ ਢਾਲ ਕੇ ਤੇ ਜਨਵਾਦੀ ਬਣਾਉਣ ਦਾ ਮਨੋਰਥ ਇਹ ਸੀ ਕਿ ਸਾਰੀ ਜੀਵਨ-ਪ੍ਰਣਾਲੀ ਨੂੰ ਸਮੂਹਕ ਪ੍ਰਤਿਨਿਧਤਾ ਰਾਹੀਂ ਚਲਾਇਆ ਜਾਵੇ।

ਸੰਗਤ ਦੀ ਮਹਿਮਾ ਗਾਇਨ ਕਰਨ ਦਾ ਵੀ ਭਾਵ ਇਹੋ ਸੀ ਕਿ ਲੋਕ ਵਿਅਕਤੀਗਤ ਦਾਸਤਾ ਤੋਂ ਛੁਟਕਾਰਾ ਪਾ ਸਕਣ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭੂ ਨਾਮ ਦੀ ਮਹਿਮਾ ਤੋਂ ਬਾਅਦ 'ਸੰਗਤ' ਦੀ ਵਡਿਆਈ ਦਾ ਥਾਂ ਥਾਂ ਚਰਚਾ ਹੈ, ਇਥੋਂ ਤਕ ਕਿਹਾ ਹੈ ਕਿ ਜਿਸ ਰੱਬ ਨੂੰ ਤੁਸੀਂ ਮਿਲਣ ਦੀ ਅਭਿਲਾਸ਼ਾ ਰੱਖਦੇ ਹੋ ਉਹ ਸੰਗਤ ਵਿਚ ਵਸਦਾ ਹੈ ਅਤੇ ਜਿਸ ਬੈਕੁੰਠ ਦੀ ਪ੍ਰਾਪਤੀ ਨੂੰ ਧਰਮ ਨੇ ਨਿਸ਼ਾਨਾ ਮੰਨਿਆ ਹੈ, ਉਹ ਵੀ ਸੰਗਤ ਹੀ ਹੈ। ਕਿੰਨਾ ਸਾਫ਼ਗੋਈ ਤੋਂ ਕੰਮ ਲਿਆ ਹੈ:

**'.....ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥'** *(ਮਾਝ ਮ: ੪)*

**'ਕਹੁ ਕਬੀਰ ਇਹ ਕਹੀਐ ਕਾਹਿ ॥**
**ਸਾਧਸੰਗਤਿ ਬੈਕੁੰਠੈ ਆਹਿ ॥'** *(ਗਉੜੀ ਕਬੀਰ ਜੀ)*

**'ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ**
**ਸਾਧਸੰਗਿ ਮੇਰੀ ਜਲਨਿ ਬੁਝਾਈ ॥'** *(ਮ: ੫)*

ਗੁਰੂ ਵੀਹ ਵਿਸਵੇ ਤੇ ਸੰਗਤ ਇੱਕੀ ਵਿਸਵੇ ਦੀ ਅਖਾਉਤ ਵੀ ਇਸੇ ਸੰਕਲਪ ਨੂੰ ਮੂਰਤੀਮਾਨ ਕਰਦੀ ਹੈ, ਜ਼ਿਆਦਾ ਚਰਚਾ ਦੀ ਲੋੜ ਨਹੀਂ, ਇਉਂ ਸੰਗਤਵਾਦ ਦੀ ਸੰਸਥਾ ਨੂੰ ਮਜ਼ਬੂਤ ਕਰ ਕੇ ਹੀ ਪੰਚ ਪ੍ਰਣਾਲੀ ਨੂੰ ਚਲਾਇਆ ਜਾ ਸਕਦਾ ਸੀ। ਭਾਰਤੀ ਸਭਿਅਤਾ ਵਿਚ ਪੰਚ ਦਾ ਸੰਕਲਪ ਅੱਗੇ ਵੀ ਕੁਝ ਹਦ ਤਕ ਮੌਜੂਦ ਸੀ। ਗੁਰਬਾਣੀ ਵਿਚ ਆਏ ਸੰਕੇਤ ਇਸ ਦੀ ਪੁਸ਼ਟੀ ਕਰਦੇ ਹਨ:

**'ਪੰਚ ਪਰਵਾਣ ਪੰਚ ਪਰਧਾਨੁ ॥'** *(ਜਪੁਜੀ)*

**'ਗੁਰਮਤਿ ਪੰਚ ਸਖੇ ਗੁਰ ਭਾਈ ॥'** *(ਮਾਰੂ ਸੋਹਲੇ ਮ: ੧)*

**ਰਾਜਾ ਤਖਤਿ ਟਿਕੈ ਗੁਣੀ, ਭੈ ਪੰਚਾਇਣ ਰਤੁ ॥** *(ਮਾਰੂ ਮਹਲਾ ੧)*

**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥** *(ਵਾਰ ਰਾਮਕਲੀ)*

ਇਹ ਤਾਂ ਠੀਕ ਹੈ ਕਿ ਸਾਡੀ ਪੁਰਾਣੀ ਸੁਸਾਇਟੀ ਵਿਚ ਪੰਜਾਂ ਮੁਖੀਆਂ ਦੀ ਸਭਾ, ਪਿੰਡਾਂ ਯਾ ਨਗਰਾਂ ਦਾ ਕੰਮ ਚਲਾਉਂਦੀ ਸੀ ਜਿਸ ਨੂੰ ਪੰਚਾਇਣ ਯਾ ਪੰਚਾਇਤ ਕਿਹਾ ਜਾਂਦਾ ਸੀ। ਇਸ ਦਾ ਹਰ ਮੈਂਬਰ 'ਪੰਚ' ਕਹਾਉਂਦਾ ਸੀ। ਇਹੋ ਪੰਚ ਫਿਰ ਮੁਖੀਏ ਦੇ ਅਰਥਾਂ ਵਿਚ ਵਰਤਿਆ ਜਾਣ ਲੱਗਾ, ਜਿਸਦੀ ਅੱਜ ਵੀ ਵਰਤੋਂ ਚਲ ਰਹੀ ਹੈ। ਗੁਰੂ ਸਾਹਿਬ ਨੇ ਭਾਰਤੀ ਸਭਿਅਤਾ ਦੀ ਇਸ ਸਿਹਤਮੰਦ ਨਰੋਈ ਸਮਾਜਕ ਰੀਤ ਦਾ ਧਾਰਮਕ ਸੰਸਾਰ ਵਿਚ ਵੀ ਪ੍ਰਵੇਸ਼ ਕਰਾਇਆ। ਗੁਰੂ ਗੋਬਿੰਦ ਸਿੰਘ ਜੀ ਦਾ ਪੰਜਾਂ ਪਿਆਰਿਆਂ ਨੂੰ ਗੁਰੂ ਰੂਪ ਵਿਚ ਸਵੀਕਾਰ ਕਰ ਕੇ ਉਹਨਾਂ ਤੋਂ ਆਪ ਅੰਮ੍ਰਿਤ ਪਾਨ ਕਰਨਾ ਪਹਿਲਾ ਬੁਨਿਆਦੀ ਕਦਮ ਸੀ। ਫਿਰ ਚਮਕੌਰ ਸਾਹਿਬ ਦੇ ਮੁਕਾਮ 'ਤੇ ਪੰਜ ਪਿਆਰਿਆਂ ਨੂੰ ਬਾਕਾਇਦਾ ਗੁਰਿਆਈ ਸੌਂਪਣਾ ਤੇ ਪੰਚਾਂ ਦੀ ਮਹਿਮਾ ਦਾ ਗਾਇਨ ਕਰਨਾ ਇਸ ਗੱਲ ਦਾ ਪ੍ਰਮਾਣ ਸੀ ਕਿ ਵਿਅਕਤੀਗਤ ਗੁਰਤਾ ਨੂੰ ਸੰਗਤ ਵਿਚ ਪੂਰੀ ਤਰ੍ਹਾਂ ਲੀਨ ਕਰ ਦਿੱਤਾ ਗਿਆ ਸੀ। ਭਾਈ ਸੰਤੋਖ ਸਿੰਘ ਇਸ ਬਾਰੇ ਸਾਫ਼ ਲਿਖਦੇ ਹਨ:

ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰਬੀਰ।
ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਹੂੰ ਬਿਠਾਯੋ ਦੇ ਕਰ ਧੀਰ।
ਗੁਰਤਾ ਅਰਪਣ ਲਗੇ ਖਾਲਸੇ, ਪੰਚ ਸਿੰਘ ਤਿੰਹ ਸੋਹਿੰ ਸਰੀਰ।
'ਪੰਚਹੁ ਮੈਂ ਨਿਤ ਵਰਤਤ ਮੈਂ ਹੌ, ਪੰਚ ਮਿਲਹਿ ਸੇ ਪੀਰਨ ਪੀਰ।
ਗੁਰ ਘਰ ਕੀ ਮਿਰਜਾਦਾ ਪੰਚਹੁ, ਪੰਚਹੁ ਪਾਹੁਲ ਪੂਰਬ ਪੀਨ।
ਹੁਇ ਤਨਖਾਹੀਆ ਬਖਸ਼ਹਿ ਪੰਚਹੁ, ਪਾਹੁਲ ਦੇ ਮਿਲ ਪੰਚ ਪ੍ਰਬੀਨ।
ਲਖਹੁ ਪੰਚ ਕੀ ਬਡ ਵਡਿਆਈ, ਪੰਚ ਕਰਹਿ ਸੋ ਨਿਫਲ ਨ ਚੀਨ।
ਭੋਜਨ ਛਾਦਨ ਪੰਚਨ ਅਰਪਹਿ, ਅਰਜ਼ ਕਰਹਿ ਤਿਨ ਬਾਂਛਤ ਲੀਨ।'
ਇਮ ਪਾਂਚਨ ਕੀ ਮਹਿਮਾ ਕਹਿਕੈ, ਤੀਨ ਪਰਿਕ੍ਰਮਾ ਫਿਰ ਕਰ ਦੀਨ।
ਅਰਪੇ ਸ਼ਸਤ੍ਰ ਜਿਗਾ ਅਰੁ ਕਲਗ਼ੀ, ਨਿਜ ਕਰ ਤੇ ਸਿਰ ਬੰਧਨ ਕੀਨ।
ਸ਼ਸਤ੍ਰ ਗਾਤਰੇ ਤਬ ਪਹਿਰਾਏ, ਕਟਿ ਕਸਾਇ ਕਰਿ ਬਿਲਮ ਬਿਹੀਨ।
ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਫਤੇ ਵਾਹਿਗੁਰੂ ਜੀ ਕੀ ਚੀਨ।

*(ਗੁਰ ਪ੍ਰਤਾਪ ਸੂਰਜ, ਰੁਤ 6, ਅਧਿਆਇ 41)*

ਸੋ, ਇਸ ਬਾਰੇ ਸੰਦੇਹ ਨਹੀਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਜਾਂ ਨੂੰ ਗੁਰਿਆਈ ਸੌਂਪ ਕੇ ਹਮੇਸ਼ਾ ਲਈ ਅਗਵਾਈ ਦੇ ਅਧਿਕਾਰੀ ਬਣਾ ਦਿੱਤਾ ਤੇ ਇਹੋ ਪੰਚ ਕੌਂਸਲ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਗਰਮੀ ਸਮੇਂ ਰਹਿਨੁਮਾਈ ਕਰਦੀ ਰਹੀ। ਸਿਖ ਮਿਸਲਾਂ ਦੇ ਜ਼ਮਾਨੇ 'ਸਰਬੱਤ ਖ਼ਾਲਸਾ' ਦੀਵਾਲੀ ਵਿਸਾਖੀ ਨੂੰ ਇਕੱਤ੍ਰ ਹੁੰਦਾ ਤੇ ਮਿਸਲਾਂ ਦੇ ਮੁਖੀਏ ਮਿਲ ਕੇ ਜੋ ਫ਼ੈਸਲਾ ਕਰਦੇ, ਉਹੋ 'ਗੁਰਮਤਾ' ਕਿਹਾ ਜਾਂਦਾ ਸੀ ਪਰ ਜਾਪਦਾ ਇਹ ਹੈ ਕਿ 'ਪੰਚ ਕੌਂਸਲ' ਵਾਲੀ ਰੀਤਿ ਸੀਮਤ ਹੋ ਕੇ ਰਹਿ ਗਈ ਸੀ। ਕੇਵਲ ਨਵੇਂ ਜਗਿਆਸੂ ਨੂੰ ਸਿਖ ਧਰਮ ਅੰਦਰ ਪ੍ਰਵੇਸ਼ ਕਰਾਉਣਾ ਹੀ ਪੰਚਾਂ ਦੇ ਅਧਿਕਾਰ ਦੀ ਗੱਲ ਬਣ ਗਈ ਸੀ, ਭਾਵੇਂ ਇਹ ਗੱਲ ਕਾਫ਼ੀ ਮਹੱਤਤਾ ਭਰੀ ਹੈ ਪਰ ਸੋਚਣ ਵਾਲਾ ਮਾਮਲਾ ਇਹ ਹੈ ਕਿ ਪੰਜ ਪਿਆਰਿਆਂ ਦੀ ਸਥਾਪਨਾ ਕੇਵਲ ਕਿਸੇ ਨੂੰ ਅੰਮ੍ਰਿਤਧਾਰੀ ਬਣਾਉਣ ਲਈ ਹੀ ਕਰਨਾ ਕਾਫੀ ਹੈ ਯਾ ਇਸ ਨੂੰ ਪੰਥਕ ਕੰਮਾਂ ਦੇ ਸਮੂਹ ਖੇਤਰ ਵਿਚ ਵੀ ਲਾਗੂ ਕਰਨਾ ਯੋਗ ਹੈ ? ਮੈਂ ਸਮਝਦਾ ਹਾਂ ਕਿ ਇਸ ਪੰਚ ਕੌਂਸਲ ਦਾ ਕਰਮ-ਖੇਤਰ ਸਾਰੇ ਸਿਖ ਜਗਤ ਦਾ ਨਿਯੰਤ੍ਰਣ ਤੇ ਸੰਚਾਲਨ ਹੈ, ਇਸੇ ਉਦੇਸ਼ ਨੂੰ ਲੈ ਕੇ ਇਸ ਦੀ ਸਥਾਪਨਾ ਕੀਤੀ ਗਈ ਸੀ। ਲੋੜ ਹੈ ਕਿ ਗੁਰੂ ਸਾਹਿਬ ਦੀ ਸਥਾਪਤ ਕੀਤੀ ਲੋਕਤੰਤ੍ਰੀ ਸਮਾਜਵਾਦੀ ਪ੍ਰਣਾਲੀ ਨੂੰ ਨਿਰਮਲ, ਨਿਰਪੱਖ, ਨਿਪੁੰਨ ਤੇ ਨਿਸ਼ਕਾਮ ਧਾਰਮਿਕ ਸ਼ਖ਼ਸੀਅਤਾਂ ਦੀ ਸੰਸਥਾ ਸਿਰਜ ਕੇ ਪੂਰੀ ਤਰ੍ਹਾਂ ਵਿਕਸਤ ਕੀਤਾ ਜਾਵੇ ਅਤੇ ਇਹੋ ਹੀ ਸਿਖ ਪੰਥ ਦੀ ਸੰਚਾਲਕ ਹੋਵੇ।

# ਖੜਗਧਾਰੀ ਸੈਨਾਪਤਿ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਕਲਾਧਾਰੀ ਗੁਰੂ ਤੇ ਨਿਪੁੰਨ ਕਲਮਧਾਰੀ ਹੁੰਦੇ ਹੋਏ ਅਪਣੇ ਜ਼ਮਾਨੇ ਦੇ ਖੜਗਧਾਰੀ ਸੈਨਾਪਤਿ ਵੀ ਸਨ ਜਿਨ੍ਹਾਂ ਸੰਸਾਰ ਦੀ ਰਣ-ਭੂਮੀ ਵਿਚ ਮਰਦਾਂ ਵਾਂਗ ਜੂਝ ਕੇ ਭਾਰਤੀ ਸੰਸਕ੍ਰਿਤੀ ਨੂੰ ਸੁਰੱਖਿਆ ਤੇ ਸ੍ਵੈਮਾਣ ਦਾ ਜੀਵਨ ਬਖ਼ਸ਼ਿਆ। ਸਤਿਗੁਰਾਂ ਦੀ ਇਹ ਸੈਨਾਪਤਿ ਸ਼ਖ਼ਸੀਅਤ ਇਕ ਤਰ੍ਹਾਂ ਆਪ ਦੇ ਆਤਮਕ ਜਲਾਲ ਦਾ ਹੀ ਪ੍ਰਗਟਾਵਾ ਸੀ, ਜੋ 'ਸ਼ੁਭ ਕਰਮ' ਯਾ ਨੇਕੀ ਲਈ ਉਮਰ ਭਰ ਜੂਝਦੀ ਰਹੀ ਤੇ ਸਿੱਖਾਂ ਨੂੰ ਦੱਸਦੀ ਰਹੀ ਕਿ ਕਿਵੇਂ ਧਰਮ-ਯੁੱਧ ਦੇ ਚਾਅ ਨਾਲ ਲੜਨਾ ਜੀਵਨ ਦਾ ਜ਼ਰੂਰੀ ਕਰਤੱਵ ਹੈ। ਆਮ ਫ਼ੌਜੀ ਜਰਨੈਲ ਕਿਸੇ ਨੂੰ ਦਬਾਉਣ ਯਾ ਮੁਲਕਗੀਰੀ ਲਈ ਹੀ ਤੇਗ਼ਾਂ ਵਾਹੁੰਦੇ ਆਏ ਹਨ ਪਰ ਇਸ ਖੜਗਧਾਰੀ ਨੇ ਨੇਕੀ ਲਈ ਮੋਰਚੇ ਜਿੱਤਣ ਦੇ ਪੂਰਨੇ ਪਾ ਕੇ ਮਨੁੱਖਤਾ ਨੂੰ ਨਵੀਂ ਦਿਸ਼ਾ ਦਿਖਾਈ ਕਿ ਸੰਘਰਸ਼ ਦੀ ਗਤੀਸ਼ੀਲਤਾ ਬਿਨਾ ਜ਼ਿੰਦਗੀ ਦੇ ਵਿਕਾਸ ਨੂੰ ਅੱਗੇ ਨਹੀਂ ਤੋਰਿਆ ਜਾ ਸਕਦਾ ਅਤੇ ਇਸ ਮਾਰੂ ਸ਼ਕਤੀ ਨੂੰ ਉਸਾਰੂ ਪਾਸੇ ਵਲ ਲਾ ਕੇ ਮਾਨਵ-ਸੰਸਕ੍ਰਿਤੀ ਦਾ ਬਗ਼ੀਚਾ ਹਰ ਪ੍ਰਕਾਰ ਸੁਰੱਖਿਅਤ ਤੇ ਪ੍ਰਫੁਲਤ ਕਰਨਾ ਸਾਡਾ ਪਰਮ ਧਰਮ ਹੈ।

ਭਾਰਤੀ ਇਤਿਹਾਸ ਦੱਸਦਾ ਹੈ ਕਿ ਹਿੰਦੂ ਵਿਚਾਰਧਾਰਾ ਗ਼ਲਤ ਤਿਆਗ ਤੇ ਗ਼ਲਤ ਅਹਿੰਸਾ ਦੇ ਜੰਜਾਲ ਵਿਚ ਫਸ ਕੇ ਚਿਰ ਤੋਂ ਪਿੰਗਲੀ ਹੋ ਗਈ ਸੀ ਤੇ ਅਗਾਂਹ ਕਦਮ ਵਧਾਉਣੋਂ ਅਸਮਰਥ ਸੀ। ਜੋ ਲੋਕ ਇਸ ਦੁਨੀਆ ਨੂੰ 'ਝੂਠੀ' ਕਹਿ ਕੇ ਬਨਵਾਸ ਲੈਣਾ, ਪਿੰਡੇ 'ਤੇ ਸੁਆਹ ਮਲਣਾ ਹੀ ਸਰਬ ਸ੍ਰੇਸ਼ਟ ਧਰਮ ਕਰਮ ਮੰਨ ਲੈਣ, ਉਹ ਸੰਸਾਰਕ ਵਿਕਾਸ ਵਿਚ ਕਿਵੇਂ ਦਿਲਚਸਪੀ ਲੈ ਸਕਦੇ ਸਨ। ਨਤੀਜਾ ਇਹ ਹੋਇਆ ਕਿ ਸਨਾਤਨ ਪਰੰਪਰਾ, ਅਜੇਹੇ ਮਾਲਾ ਵਾਲੇ ਤਿਆਗੀ ਵੈਰਾਗੀ, ਸੰਤਾਂ ਸਾਧਾਂ ਨੂੰ ਜਨਮ ਦਿੰਦੀ ਰਹੀ ਜੋ ਕਮਜ਼ੋਰ ਨਿਤਾਣੇ ਸਨ ਅਤੇ ਸ੍ਵੈਮਾਣ ਤੇ ਸ੍ਵੈਰੱਖਿਆ ਤੋਂ ਵੀ ਸੱਖਣੇ ਸਨ।

ਦੂਜੇ ਪਾਸੇ, ਭਾਰਤ ਉੱਤੇ ਹਮਲਾਵਰ ਹੋ ਕੇ ਆਉਣ ਵਾਲੇ ਅਜੇਹੇ ਤਲਵਾਰੀਏ ਸਨ, ਜਿਨ੍ਹਾਂ ਦੇ ਅਪਵਿੱਤਰ ਹੱਥ ਲਹੂ ਨਾਲ ਰੰਗੇ ਹੋਏ ਸਨ, ਉਹਨਾਂ ਦੀ ਹਾਲਤ ਉਸ ਅਣਜਾਣ ਬੱਚੇ ਵਰਗੀ ਸੀ, ਜਿਸ ਦੇ ਹੱਥ ਕਟਾਰੀ ਆ ਜਾਵੇ ਤੇ ਉਹ ਆਪਣਾ ਆਪ ਹੀ ਲਹੂ-ਲੁਹਾਨ ਕਰ ਲਵੇ। ਸਦਾਚਾਰਕ ਕੀਮਤਾਂ ਦੀ ਤਾਂ ਉਨ੍ਹਾਂ ਨੂੰ ਕੀ ਪ੍ਰਵਾਹ ਹੋਣੀ ਸੀ, ਉਹ ਤਾਂ ਫ਼ਿਰਕੂ ਜਨੂੰਨ ਵਿਚ ਮਨੁੱਖੀ ਹਮਦਰਦੀ ਦਾ ਖ਼ਿਆਲ ਵੀ ਵਿਸਾਰ ਬੈਠੇ ਸਨ। ਜਹਾਦ ਦੇ ਜਹਾਜ਼ ਚੜ੍ਹੇ ਉਹ ਨਿਰਮਾਣਤਾ ਵਲ ਆਉਣ ਲਈ ਤਿਆਰ ਨਹੀਂ ਸਨ। ਅਜੇਹੇ ਸਿਪਾਹੀਆਂ ਦੀ ਖ਼ੂਨੀ ਤਲਵਾਰ ਤੋਂ ਨਿਰਬਲ ਭਾਰਤੀਆਂ ਨੂੰ ਬਚਾਉਣਾ ਔਖਾ ਕੰਮ ਸੀ। ਆਖ਼ਿਰ, ਆਰੀਆ ਸਭਿਅਤਾ ਨੂੰ ਅਸੱਭਯ ਲੋਕਾਂ ਹੱਥੋਂ ਹਾਰ ਖਾਣੀ

ਪਈ ਤੇ ਹਿੰਦੁਸਤਾਨ ਸਦੀਆਂ ਲਈ ਗ਼ੁਲਾਮ ਹੋ ਗਿਆ। ਇਹ ਦੋਹਾਂ ਅਤਿਤਾਈਆਂ ਦਾ ਸਿਖਰ ਸੀ, ਅਤਿ ਦਰਜੇ ਦੇ ਭਲੇਮਾਨਸ ਸੰਤ ਸਾਧੂ ਹੋਣ ਦਾ ਤੇ ਅਤਿ ਦਰਜੇ ਦੇ ਕਠੋਰ ਤਲਵਾਰੀਏ ਸਿਪਾਹੀ ਹੋਣ ਦਾ। ਗੁਰੂ ਗੋਬਿੰਦ ਸਿੰਘ ਜੀ ਨੇ ਇਸ 'ਅਤਿ' ਨੂੰ ਦੂਰ ਕਰ ਕੇ ਸੰਤੁਲਨ ਤੇ ਸੁਮੇਲ ਪੈਦਾ ਕੀਤਾ ਤੇ 'ਸੰਤ ਸਿਪਾਹੀ' ਜੀਵਨ ਨੂੰ ਜਨਮ ਦਿੱਤਾ, ਇਹੋ ਉਨ੍ਹਾਂ ਦੀ ਵੱਡੀ ਕਰਾਮਾਤ ਸੀ ਜਿਸਨੇ ਦੇਸ ਦੀ ਆਤਮਾ ਦਾ ਕਾਇਆ-ਕਲਪ ਕੀਤਾ।

ਪਰ ਇਹ ਗੱਲ ਧਿਆਨ ਵਿਚ ਰੱਖਣ ਵਾਲੀ ਹੈ ਕਿ ਪਹਿਲੇ ਗੁਰੂਆਂ ਮਨੁੱਖੀ ਜੀਵਨ ਨੂੰ ਭਗਤੀ ਤੇ ਸਦਾਚਾਰ ਨਾਲ ਦੈਵੀ ਉਚਤਾ ਪ੍ਰਦਾਨ ਕਰ ਕੇ ਫਿਰ ਸ਼ਕਤੀ ਹੱਥ ਵਿਚ ਦਿੱਤੀ ਤਾਂ ਕਿ ਇਸਦੀ ਗ਼ਲਤ ਵਰਤੋਂ ਨਾ ਹੋਵੇ। ਇਤਿਹਾਸ ਗਵਾਹ ਹੈ ਕਿ ਸਿੰਘਾਂ ਇਸ ਤੇਗ਼ ਨੂੰ ਦੀਨ-ਰੱਖਿਆ ਤੇ ਦੁਸ਼ਟ-ਹੱਤਿਆ ਲਈ ਹੀ ਮਿਆਨੋਂ ਬਾਹਰ ਕੱਢਿਆ। ਕਈ ਵਾਰ ਰੂਹਾਨੀਅਤ ਦੇ ਸੁਆਮੀ ਸਤਿਗੁਰੂ ਦਾ ਇਹ ਕਰਮ ਕੁਝ ਲੋਕਾਂ ਵੱਲੋਂ ਸ਼ੰਕਾ ਦੀ ਨਜ਼ਰ ਨਾਲ ਦੇਖਿਆ ਗਿਆ ਹੈ ਪਰ ਇਤਿਹਾਸਕ ਹਕੀਕਤ ਨੂੰ ਕਿਵੇਂ ਵੀ ਨਜ਼ਰੰਦਾਜ਼ ਨਹੀਂ ਕੀਤਾ ਜਾ ਸਕਦਾ। ਆਖ਼ਿਰ ਜਬਰ ਦੀ ਤਲਵਾਰ ਨਾਲ ਕਿਵੇਂ ਸਿੱਝਿਆ ਜਾ ਸਕਦਾ ਸੀ। ਜੇਕਰ ਗੁਰੂ ਗੋਬਿੰਦ ਸਿੰਘ ਭਾਰਤੀ ਲੋਕਾਂ ਦੇ ਹੱਥ ਵਿਚ ਤਲਵਾਰ ਦੇ ਕੇ ਪੰਜਾਬ ਵਿਚ ਲੋਹੇ ਦੀ ਦੀਵਾਰ ਨਾ ਖੜੀ ਕਰਦੇ ਤਾਂ ਨਾਦਰ ਯਾ ਅਬਦਾਲੀ ਦੇ ਹਮਲਿਆਂ ਤੋਂ ਮੁਲਕ ਨੂੰ ਬਚਾਉਣਾ ਅਸੰਭਵ ਜੇਹੀ ਗੱਲ ਸੀ ਤੇ ਇਸ ਦਾ ਲਾਜ਼ਮੀ ਨਤੀਜਾ ਸਾਡੀ ਸਭਿਅਤਾ ਦਾ ਸਰਬਨਾਸ਼ ਸੀ। ਬੁੱਲ੍ਹੇ ਸ਼ਾਹ ਵਰਗੇ ਫ਼ਕੀਰਾਂ ਦਾ ਅੰਦਾਜ਼ਾ ਠੀਕ ਹੀ ਸੀ :

**ਨ ਕਹੂੰ ਜਬ ਕੀ, ਨ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ।**
**ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ।**

ਅੱਜ ਕੱਲ ਦੇ ਸੱਭਯ ਤੇ ਸਾਊ ਲੋਕਾਂ ਦਾ ਖ਼ਿਆਲ ਹੈ ਕਿ ਲੜਾਈ ਯਾ ਜੰਗੀ ਤਿਆਰੀ ਦੀ ਗੱਲ ਸਭਿਅਤਾ ਦੇ ਖ਼ਿਲਾਫ਼ ਹੈ, ਸਮੇਂ ਦੇ ਫ਼ੈਸ਼ਨ ਅਨੁਸਾਰ ਨਹੀਂ। ਪਰ ਸੰਸਾਰ ਦੇ ਯਥਾਰਥ ਨੂੰ ਕਿਵੇਂ ਅੱਖੋਂ ਓਝਲ ਕੀਤਾ ਜਾਵੇ। ਰਾਵਣ, ਦੁਰਯੋਧਨ ਯਾ ਚੰਗੇਜ਼ ਦੀ ਜਾਬਰ ਤਲਵਾਰ ਦਾ ਕਿਵੇਂ ਉੱਤਰ ਦਿੱਤਾ ਜਾਵੇ, ਇਸ ਦਾ ਕੋਈ ਹੱਲ ਨਹੀਂ ਦੱਸਦਾ। ਇਕ ਵਾਰ ਹਿਟਲਰ ਦੇ ਹਮਲੇ ਸਮੇਂ ਮਹਾਤਮਾ ਗਾਂਧੀ ਜੀ ਨੇ ਅੰਗਰੇਜ਼ਾਂ ਨੂੰ ਮਸ਼ਵਰਾ ਦਿੱਤਾ ਸੀ ਕਿ ਉਹ ਹਥਿਆਰਾਂ ਦੀ ਵਰਤੋਂ ਨਾ ਕਰਨ ਤੇ ਪੂਰਨ ਅਹਿੰਸਾਵਾਦੀ ਰਹਿਣ, ਨਾਜ਼ੀਆਂ ਦੀ ਤਾਨੇਸ਼ਾਹ ਰੁਚੀ ਆਪੇ ਬਦਲ ਜਾਵੇਗੀ। ਪਰ ਇਹ ਗੱਲ ਕਾਰਆਮਦ ਹੋਣ ਵਾਲੀ ਨਹੀਂ ਸੀ, ਮੁਕਾਬਲੇ 'ਤੇ ਲੋਕ-ਰਾਜੀ ਸ਼ਕਤੀਆਂ ਨੇ ਸ਼ਸਤ੍ਰਬੱਧ ਹੋ ਕੇ ਉਸਦਾ ਟਾਕਰਾ ਕੀਤਾ ਤੇ ਤਾਨਾਸ਼ਾਹੀ ਨੂੰ ਹਰਾਇਆ।

ਕੁਝ ਲੋਕ ਕਹਿੰਦੇ ਹਨ ਕਿ ਜੀਵਨ 'ਲੀਲ੍ਹਾ' ਹੈ, ਕੁਝ ਇਸ ਨੂੰ 'ਸੰਗ੍ਰਾਮ' ਕਹਿੰਦੇ ਹਨ। ਰੱਬ ਲਈ ਸ੍ਰਿਸ਼ਟੀ ਠੀਕ ਲੀਲ੍ਹਾ ਹੀ ਹੈ ਪਰ ਮਨੁੱਖ ਲਈ ਇਹ ਜੀਵਨ, ਸੰਗਰਾਮ ਹੈ ਜੋ ਸਦਾ ਚਲਦਾ ਰਹਿੰਦਾ ਹੈ। ਇਤਿਹਾਸ ਇਸ ਸੰਘਰਸ਼ ਦੀ ਲੰਮੀ ਵਿਥਿਆ ਸੁਣਾਉਂਦਾ ਆ ਰਿਹਾ ਹੈ :

**ਮਸਾਫਿ ਹਸਤੀ ਕੀ ਕਸ਼ਮਕਸ਼ ਮੇਂ ਮੁਹਾਲ ਮੁਸ਼ਕਲ ਹੈ ਬਚਕੇ ਰਹਿਨਾ**
**ਅਸੀਰ ਕਰ ਯਾ ਅਸੀਰ ਹੋ ਜਾ, ਸ਼ਿਕਾਰ ਕਰ ਯਾ ਸ਼ਿਕਾਰ ਹੋ ਜਾ।**

ਕਦੀ ਮਨੁੱਖ ਖ਼ੂਨੀ ਜਾਨਵਰਾਂ ਨਾਲ ਲੜਦਾ ਭਿੜਦਾ ਸੀ, ਤੇ ਕਦੀ ਖ਼ੂਨੀ ਮਨੁੱਖਾਂ ਨਾਲ, ਬਸ ਕਦੀ ਵੀ ਨਹੀਂ ਹੋਈ। ਇਹ ਠੀਕ ਹੈ ਕਿ ਲੜਾਈ ਜ਼ਰੂਰੀ ਨਹੀਂ ਤੇ ਮਨੁੱਖੀ ਸਭਿਅਤਾ ਦੇ ਵਿਕਾਸ ਨੇ ਵੀ ਇਹ ਗੱਲ ਦ੍ਰਿੜ੍ਹਾਈ ਹੈ ਕਿ ਹਰ ਗੱਲ ਪਰਸਪਰ ਸੂਝ ਬੂਝ ਤੇ ਅਮਨ ਸ਼ਾਂਤੀ ਨਾਲ ਨਜਿੱਠੀ ਜਾਣੀ ਉੱਚਿਤ ਹੈ। ਗੁਰੂ ਸਾਹਿਬ ਨੇ ਵੀ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਜਦੋਂ ਕੰਮ ਤਮਾਮ ਹੀਲਿਆਂ ਤੋਂ ਲੰਘ ਹੀ ਜਾਵੇ, ਤਾਂ ਹੀ ਤਲਵਾਰ ਦੀ ਵਰਤੋਂ ਜਾਇਜ਼ ਹੈ। ਇਸ ਦਾ ਅਰਥ ਸਾਫ਼ ਹੈ, ਕਿ ਪਹਿਲੇ ਹੋਰ ਸਾਧਨ ਅਪਣਾਉਣੇ ਜ਼ਰੂਰੀ ਹਨ ਤੇ ਤਲਵਾਰ ਅਖ਼ੀਰੀ ਹਥਿਆਰ ਹੈ, ਮਜਬੂਰੀ ਦਾ ਹਥਿਆਰ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ।**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।੨੨।** *(ਜ਼ਫ਼ਰਨਾਮਾ)*

ਸੋ, ਗੁਰੂ ਗੋਬਿੰਦ ਸਿੰਘ ਜੀ ਨੇ ਜਦ ਭਾਰਤ ਵਾਸੀਆਂ ਦੇ ਹੱਥ ਵਿਚ ਤਲਵਾਰ ਫੜਾਈ ਤਾਂ ਇਸ ਤੋਂ ਸਿਵਾ ਹੋਰ ਚਾਰਾ ਕੋਈ ਨਹੀਂ ਸੀ। ਇਹ ਨਸ਼ਤਰ ਇਸ ਗੰਦੇ ਫੋੜੇ ਦਾ ਆਖ਼ਰੀ ਇਲਾਜ ਸੀ। ਫਿਰ ਗੁਰੂ ਸਾਹਿਬ 'ਜ਼ਰ, ਜੋਰੂ, ਜ਼ਮੀਨ' ਖ਼ਾਤਰ ਲੜਨ ਵਾਲੇ ਨਹੀਂ, ਸਗੋਂ ਸੁਤੰਤਰਤਾ-ਸੰਗਰਾਮ ਦੇ ਮਹਾਨ ਜੋਧੇ ਸਨ, ਇਸ ਕਰਕੇ ਉਹਨਾਂ ਦੇ ਆਦਰਸ਼ ਤੇ ਸਾਧਨ ਵੀ ਉਚੇਰੇ ਸਨ ਤੇ ਇਸੇ ਖ਼ਾਤਰ ਉਹਨਾਂ ਚੜ੍ਹਦੀ ਕਲਾ ਦਾ ਵਾਤਾਵਰਣ ਬੰਨ੍ਹਿਆ ਤਾਂ ਕਿ ਹਰ ਭਾਰਤੀ ਇਸੇ ਰੰਗ ਵਿਚ ਰੰਗਿਆ ਜਾਵੇ ਤੇ ਸ੍ਵੈਮਾਣ ਤੇ ਪ੍ਰਤਿਸ਼ਠਾ ਦਾ ਜੀਵਨ ਬਿਤਾਵੇ।

ਸਤਿਗੁਰਾਂ ਦੀ ਆਪਣੀ ਉੱਚੀ ਕਲਗ਼ੀ, ਉੱਡਦਾ ਬਾਜ਼, ਉਛਲਦਾ ਨੀਲਾ ਘੋੜਾ, ਚਮਕਦੀ ਤੇਗ਼, ਗੂੰਜਦਾ ਰਣਜੀਤ ਨਗਾਰਾ, ਝੂਲਦਾ ਕੇਸਰੀ ਨਿਸ਼ਾਨ ਅਜ਼ਾਦੀ ਦੇ ਜਿਊਂਦੇ-ਜਾਗਦੇ ਚਿੰਨ੍ਹ ਸਨ। ਬਾਦਸ਼ਾਹ ਔਰੰਗਜ਼ੇਬ ਬਾਰ ਬਾਰ ਇਹ ਫ਼ੁਰਮਾਨ ਜਾਰੀ ਕਰ ਰਿਹਾ ਸੀ ਕਿ ਰਾਜਪੂਤਾਂ ਤੋਂ ਸਿਵਾ, ਕੋਈ ਅਰਬੀ ਇਰਾਕੀ ਕਿਸਮ ਦਾ ਵਧੀਆ ਘੋੜਾ ਨਾ ਰੱਖੇ ਤੇ ਨਾ ਹੀ ਸ਼ਸਤ੍ਰ ਧਾਰਨ ਕਰੇ। ਇਕ ਵਾਰ ਤਾਂ ਉਸ ਨੇ ਫ਼ੌਜਦਾਰ ਸਰਹੰਦ ਨੂੰ ਇਹ ਵੀ ਲਿਖ ਕੇ ਘੱਲਿਆ ਸੀ ਕਿ "ਗੁਰੂ ਨੂੰ ਆਖੋ ਕਿ ਫ਼ਕੀਰਾਂ ਵਾਂਙ ਰਹੇ, 'ਸੱਚਾ ਪਾਤਸ਼ਾਹ' ਨਾ ਕਹਾਵੇ, ਹਥਿਆਰ ਤੇ ਬੰਦੇ ਇਕੱਠੇ ਨਾ ਕਰੇ ਤੇ ਨਾ ਹੀ ਨਗਾਰੇ ਵਜਾਵੇ, ਤੇ ਝੰਡੇ ਝੁਲਾਵੇ।" ਪਰ ਗੁਰੂ ਸਾਹਿਬ ਉਹ ਸਾਰੀਆਂ ਗੱਲਾਂ ਕਰ ਰਹੇ ਸਨ, ਜੋ ਆਜ਼ਾਦੀ ਤੇ ਸ੍ਵੈਮਾਣ ਦੇ ਸ਼ਾਹਰਾਹ ਵਲ ਜਾਣ ਵਾਲੀਆਂ ਸਨ। ਆਪ ਨੇ ਸਿੱਖਾਂ ਨੂੰ ਹੁਕਮਨਾਮਿਆਂ ਰਾਹੀਂ, ਉਚੇਚੀਆਂ ਹਦਾਇਤਾਂ ਕੀਤੀਆਂ ਕਿ ਹਰ ਸਿਖ ਦਰਸ਼ਨ ਲਈ ਆਵੇਂ, ਉਹ ਪੰਜ ਹਥਿਆਰ—ਤਲਵਾਰ, ਤੀਰ ਕਮਾਨ, ਬੰਦੂਕ, ਕਟਾਰ, ਬਰਛਾ ਆਦਿ ਸਜਾ ਕੇ ਆਵੇ। ਹੁਕਮਨਾਮਿਆਂ ਵਿਚ ਤਾਕੀਦ ਹੈ :

**'ਹਥਿਆਰ ਬੰਨ੍ਹ ਕੇ ਦਰਸ਼ਨਿ ਆਵਣਾ।'**
**'ਜੋ ਸਿਖੁ ਹਥਿਆਰ ਬੰਨ੍ਹ ਕੇ ਦਰਸ਼ਨਿ ਆਵਗੁ, ਸੋ ਨਿਹਾਲ ਹੋਗੁ।'**

ਸਤਿਗੁਰਾਂ ਸਿੱਖਾਂ ਨੂੰ ਦ੍ਰਿੜ੍ਹ ਕਰਾ ਦਿੱਤਾ ਕਿ ਸ਼ਸਤਰਾਂ ਤੋਂ ਬਿਨਾਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟੀਆਂ ਨਹੀਂ ਜਾ ਸਕਦੀਆਂ ਤੇ ਨਾ ਹੀ ਪੂਰਣ ਸੁਤੰਤਰਤਾ ਦੀ ਜ਼ਾਮਨੀ ਭਰੀ ਜਾ ਸਕਦੀ ਹੈ:

**'ਤਬ ਇਮ ਭਨਿਓ ਗਰੀਬ ਨਿਵਾਜ਼—**
**ਸ਼ਸਤ੍ਰਨ ਕੇ ਅਧੀਨ ਹੈ ਰਾਜ।'**
**ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ**
**ਬਿਨਾ ਤੇਗ ਤੀਰੰ ਰਹੋ ਨਾਹਿ ਭਾਈ।**
**ਬਿਨਾ ਸ਼ਸਤ੍ਰ ਕੇਸੰ, ਨਰੰ ਭੇਡ ਜਾਨੌ**
**ਗਹੇ ਕਾਨ ਤਾਂਕੋ ਕਿਤੈ ਲੈ ਸਿਧਾਨੌ।**
**ਇਹੋ ਮੋਰ ਆਗਯਾ, ਸੁਨੋ ਲੈ ਪਿਆਰੇ**
**ਬਿਨਾ ਤੇਗ ਕੇਸੰ, ਦਿਵੋ ਨ ਦਿਦਾਰੇ।**
**ਇਹੋ ਮੋਰ ਬੈਨਾ ਮੰਨੈਗਾ ਸੁ ਜੋਈ।**
**ਤਿਸੈ ਇੱਛ ਪੂਰੰ, ਸਭੈ ਜਾਨ ਸੋਈ।** *(ਗੁਰਬਿਲਾਸ ਪਾ. ੧੦, ਸੁਖਾ ਸਿੰਘ)*

**ਯਾਂਤੇ ਸਰਬ ਖਾਲਸਾ ਸੁਨੀਅਹਿ। ਆਯੁਧ ਧਰਬੋ ਉਤਮ ਗੁਨੀਅਹਿ।**
**ਜਬ ਹਮਰੇ ਦਰਸ਼ਨ ਕੋ ਆਵਹੁ। ਬਨ ਸੁਚੇਤ ਤਨ ਸ਼ਸ਼ਤਰ ਸਜਾਵਹੁ।**
*(ਗੁਰ ਪ੍ਰਤਾਪ ਸੂਰਜ, ਰੁਤ 3, ਅਧਿਆਇ 23)*

ਰਹਿਤਨਾਮਿਆਂ ਵਿਚ ਵੀ ਸ਼ਸਤ੍ਰਧਾਰੀ ਹੋਣ ਬਾਰੇ ਬਾਰ ਬਾਰ ਤਾਕੀਦ ਮਿਲਦੀ ਹੈ:

**ਕੱਛ ਕ੍ਰਿਪਾਨ ਨ ਕਬਹੂੰ ਤਿਆਗੈ। ਸਨਮੁਖ ਲਰੈ ਨ ਰਣ ਤੇ ਭਾਗੇ।**
**ਸ਼ਸਤਰ ਹੀਨ ਨ ਕਬਹੂੰ ਹੋਈ। ਰਹਿਤਵੰਤ ਖਾਲਸਾ ਸੋਈ।**
*(ਰਹਿਤਨਾਮਾ, ਭਾਈ ਦੇਸਾ ਸਿੰਘ)*

**ਖਾਲਸਾ ਸੋ ਨਾਮ ਸਿਉਂ ਜੋੜੈ, ਖਾਲਸਾ ਸੋ ਬੰਧਨ ਕਉ ਤੋੜੈ।**
**ਖਾਲਸਾ ਸੋ ਜੁ ਚੜ੍ਹਹਿ ਤੁਰੰਗ, ਖਾਲਸਾ ਸੋ ਜੁ ਕਰੈ ਨਿਤ ਜੰਗ।**
**ਖਾਲਸਾ ਸੋ ਸ਼ਸਤ੍ਰ ਕਉ ਧਾਰੈ, ਖਾਲਸਾ ਸੋ ਦੁਸ਼ਟ ਕਉ ਮਾਰੈ।**
*(ਤਨਖਾਹਨਾਮਾ, ਭਾਈ ਨੰਦ ਲਾਲ)*

*'ਅਰੁ ਹਥਿਆਰ ਆਪ ਸਿਉ ਜੁਦਾ ਨ ਕਰੇ, ਸਿੰਘ ਮੁਖ ਗਊ ਹੋਇ ਰਹੇ। ਜਬ ਜਾਣੈ ਕਿ ਕੋਈ ਦੁਸ਼ਟ ਖਹਿੜਾ ਛਡਦਾ ਨਾਹੀ ਔਰ ਧਰਮ ਕੀ ਬਾਤ ਹੈ, ਰਾਜਾ ਨਿਆਂਵ ਨਹੀਂ ਕਰਦਾ ਤਬ ਵਕਤ ਦੇਖ ਕੈ ਸ਼ਸਤਰ ਚਲਾਵੈ, ਅੰਤ ਅੰਤ ਕੋ ਲਾਚਾਰੀ।'* *(ਪਰਮ ਸੁਮਾਰਗ)*

ਇਹ ਉਪਦੇਸ਼ ਦੱਸਦੇ ਹਨ ਕਿ ਗੁਰੂ ਦੇ ਧਾਰਨ ਕਰਾਏ ਸ਼ਸਤਰ ਦੁਸ਼ਟ ਦਮਨ ਲਈ ਸਨ ਤੇ ਆਖ਼ਰੀ ਸਾਧਨ ਮੰਨ ਕੇ ਅਪਣਾਏ ਗਏ ਸਨ ਜਦੋਂ ਕਿ ਇਸ ਤੋਂ ਸਿਵਾ ਹੋਰ ਕੋਈ ਰਸਤਾ ਵੀ ਨਹੀਂ ਸੀ।

ਜਿਸ ਵੀਹਵੀਂ ਸਦੀ ਦੀ ਸਭਿਅਤਾ ਦਾ ਅਸੀਂ ਮਾਣ ਕਰਦੇ ਨਹੀਂ ਥੱਕਦੇ, ਉਸ ਵਿਚ ਪੂਰਬ ਅੰਦਰ ਪ੍ਰਾਰਥਨਾ ਕਰਦੇ ਮਹਾਤਮਾ ਗਾਂਧੀ ਜੈਸੇ ਸ਼ਾਂਤੀ-ਪ੍ਰੇਮੀ ਨੂੰ ਗੋਲੀ

ਦਾ ਸ਼ਿਕਾਰ ਹੋਣਾ ਪਿਆ ਤੇ ਪੱਛਮ ਵਿਚ ਮਨੁੱਖੀ ਸਮਾਨਤਾ ਲਈ ਘਾਲਾਂ ਘਾਲਦੇ ਪਰਧਾਨ ਕੈਨੇਡੀ ਨੂੰ ਇਸੇ ਤਰ੍ਹਾਂ ਦੀ ਮੌਤ ਨਸੀਬ ਹੋਈ। ਅਜੇਹੀ ਅਸੱਭਯ ਹਾਲਤ ਵਿਚ ਕੀ ਹੋਣਾ ਚਾਹੀਦਾ ਹੈ ? ਦੁਸ਼ਟ ਦਲਾਂ ਨੂੰ ਕਿਵੇਂ ਸੋਧਿਆ ਜਾਵੇ, ਬੁਰਿਆਈ ਦੇ ਹੜ੍ਹ ਨੂੰ ਕਿਵੇਂ ਡੱਕਾ ਲੱਗੇ। ਇਹ ਇਕ ਬੁਨਿਆਦੀ ਸਵਾਲ ਹੈ ਜਿਸ ਨੂੰ ਕਿਵੇਂ ਹੋਰ ਤਰ੍ਹਾਂ ਹੱਲ ਕਰਨ ਦੀ ਵਿਉਂਤ ਫਿਲਹਾਲ ਨਹੀਂ ਨਿਕਲੀ। ਇਸ ਦਾ ਅਜ਼ਮਾਇਆ ਢੰਗ 'ਮੂਰਖ ਗੰਢੁ ਪਵੈ ਮੁਹ ਮਾਰ' ਯਾ ਤਾਕਤ ਦਾ ਤਾਕਤ ਨਾਲ ਜਵਾਬ ਦੇਣਾ ਹੈ, ਤਾਂ ਹੀ ਇਹ ਵਹਿਸ਼ੀ ਬਿਰਤੀ ਨੂੰ ਠੱਲ੍ਹ ਪਾਈ ਜਾ ਸਕਦੀ ਹੈ।

ਗੁਰੂ ਸਾਹਿਬ ਦੇ ਜ਼ਮਾਨੇ ਬੋਧੀ ਜੈਨੀ ਸਮੇਂ ਦੀ ਗ਼ਲਤ ਅਹਿੰਸਾ ਦੀ ਲੰਮੀ ਬਿਮਾਰੀ ਦੇ ਨਤੀਜੇ ਵਜੋਂ ਹਿੰਦੁਸਤਾਨ ਨਿਤਾਣਾ ਹੋ ਚੁੱਕਾ ਸੀ ਤੇ ਉਹ ਆਪਣੀ ਸੁਤੰਤਰਤਾ ਤੇ ਸ੍ਵੈਮਾਣ ਦੀ ਰੱਖਿਆ ਲਈ ਵੀ ਹਥਿਆਰ ਉਠਾਉਣਾ 'ਪਾਪ' ਸਮਝਦਾ ਸੀ, ਜਿਸਦਾ ਸਿੱਟਾ ਗ਼ੁਲਾਮੀ ਹੋਈ ਤੇ ਇਸ ਗ਼ੁਲਾਮੀ ਨੇ ਸਾਡੇ ਸਾਰੇ ਇਤਿਹਾਸ ਦੇ ਮੂੰਹ 'ਤੇ ਕਾਲਖ ਮਲ ਦਿੱਤੀ। ਗੁਰੂ ਸਾਹਿਬ ਨੇ ਇਸ ਕਾਲਖ ਨੂੰ ਆਪਣਾ ਸਰਬੰਸ ਵਾਰ ਕੇ ਕੁਰਬਾਨੀ ਦੇ ਲਹੂ ਨਾਲ ਧੋਤਾ ਤੇ ਤਲਵਾਰ ਫੜਾ ਕੇ ਨੇਕੀ ਦੀਆਂ ਸ਼ਕਤੀਆਂ ਨੂੰ ਬਲਵਾਨ ਕਰਨ ਦਾ ਰਸਤਾ ਦਿਖਾਇਆ। ਜਦੋਂ ਗੁਰੂ ਦਸਮੇਸ਼ ਦੱਖਣ ਵਲ ਬੰਦਾ ਬੈਰਾਗੀ ਦੇ ਡੇਰੇ ਗਏ ਤਾਂ ਜਾਂਦਿਆਂ ਹੀ ਕੁਝ ਸਿੰਘਾਂ ਡੇਰੇ ਵਿਚ ਇਕ ਦੋ ਬੱਕਰੇ ਝਟਕ ਦਿੱਤੇ। ਇਹ ਵੇਖ ਕੇ ਬੈਰਾਗੀ ਨੇ ਬਹੁਤ ਬੁਰਾ ਮਨਾਇਆ। ਉਸ ਨੇ ਸ਼ਿਕਾਇਤ ਕੀਤੀ ਕਿ ਤੁਹਾਡੇ ਸਿੱਖਾਂ ਮੇਰਾ ਡੇਰਾ ਭ੍ਰਿਸ਼ਟ ਕਰ ਦਿੱਤਾ ਹੈ। ਗੁਰੂ ਸਾਹਿਬ ਨੇ ਜਵਾਬ ਵਿਚ ਕਿਹਾ— 'ਵੈਰਾਗੀ! ਸੈਂਕੜੇ ਹਜ਼ਾਰਾਂ ਮਾਸੂਮਾਂ ਦੇ ਕਤਲ ਨਾਲ ਸਾਰੀ ਭਾਰਤ ਭੂਮੀ ਹੀ ਭ੍ਰਿਸ਼ਟ ਹੋ ਰਹੀ ਹੈ, ਉਸਦਾ ਕੀ ਇਲਾਜ ਹੈ ?' ਤਾਂ ਵੈਰਾਗੀ ਦੀਆਂ ਅੱਖਾਂ ਖੁੱਲ੍ਹੀਆਂ ਤੇ ਉਸ ਸ਼ਸਤ੍ਰਧਾਰੀ ਹੋਣਾ ਪਰਵਾਨ ਕੀਤਾ। ਉਸ ਸਮੇਂ ਦੀ ਸਮੱਸਿਆ ਦਾ ਇਹੋ ਹੱਲ ਸੀ ਤੇ ਅੱਜ ਵੀ ਇਸ ਵਿਚ ਕੋਈ ਬਹੁਤ ਫ਼ਰਕ ਪਿਆ ਨਹੀਂ ਦਿੱਸਦਾ, ਜੇ ਕੋਈ ਸ਼ਾਸਤ੍ਰ ਦੀ ਦਲੀਲ ਨਾ ਸਮਝੇ ਤਾਂ ਸ਼ਸਤ੍ਰ ਦੀ ਸਬੀਲ ਠੀਕ ਹੀ ਹੈ।

ਸੋ, ਗੁਰੂ ਗੋਬਿੰਦ ਸਿੰਘ ਜੀ ਨੂੰ ਜਦ ਅਸੀਂ ਖੜਗਧਾਰੀ ਸੈਨਾਪਤਿ ਦੇ ਰੂਪ ਵਿਚ ਦੇਖਦੇ ਹਾਂ ਤੇ ਗੁਰੂ ਦੇ ਤੌਰ 'ਤੇ ਸਾਰੇ ਸਿੱਖਾਂ ਨੂੰ ਸ਼ਸਤ੍ਰਧਾਰੀ ਬਣਾਉਂਦੇ ਤੱਕਦੇ ਹਾਂ ਤਾਂ ਇਹ ਗੱਲ ਸਪਸ਼ਟ ਭਾਂਤ ਵਿਲੱਖਣ ਦਿੱਸਦੀ ਹੈ। ਉਨ੍ਹਾਂ ਇਸ ਤਲਵਾਰ ਦੀ ਵਰਤੋਂ ਕਿਸੇ ਨੂੰ ਦਬਾਉਣ ਲਈ ਯਾ ਮੁਲਕਗ਼ੀਰੀ ਲਈ ਨਹੀਂ ਕੀਤੀ। ਕਿਸੇ ਸ਼ੱਤਰੂ ਉਤੇ ਵੀ ਆਪ ਧਾਵਾ ਨਹੀਂ ਕੀਤਾ, ਸਾਰੀ ਉਮਰ ਸ੍ਵੈਰੱਖਿਆ ਦੀ ਜੰਗ ਹੀ ਲੜੀ।

ਆਪ ਨੇ ਸੰਤ-ਸਿਪਾਹੀਆਂ ਨੂੰ ਲੜ ਮਰਨ ਦਾ ਪਾਠ ਪੜ੍ਹਾਉਂਦਿਆਂ ਇਹੋ ਸਮਝਾਇਆ ਕਿ ਨੇਕੀ ਖ਼ਾਤਰ ਧਰਮ-ਯੁੱਧ ਕਰਨਾ ਜੀਵਨ ਦਾ ਪਰਮ ਕਰਤੱਵ ਹੈ। ਨਾਲ ਦਿਲ ਨੂੰ ਧੀਰਜ-ਧਾਮ ਤੇ ਦਿਮਾਗ਼ ਨੂੰ ਰੌਸ਼ਨ ਰੱਖਣਾ ਵੀ ਜ਼ਰੂਰੀ ਹੈ:

**ਧੰਨ ਜੀਉ ਤਿਹ ਕੋ ਜਗ ਮਹਿੰ ਮੁਖ ਤੇ ਹਰਿ ਚਿਤ ਮਹਿ ਜੁਧ ਬੀਚਾਰੈ।**
**ਦੇਹ ਅਨਿਤ ਨ ਨਿਤ ਰਹਹਿ, ਜਸ ਨਾਵ ਚੜ੍ਹੈ ਭਵ ਸਾਗਰ ਤਾਰੈ।**
**ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ।**

ਪਰਮੇਸ਼ਰ ਤੋਂ ਪ੍ਰਾਰਥਨਾ ਕਰ ਕੇ ਵੀ ਇਹੋ ਮੰਗਿਆ ਹੈ ਕਿ ਨੇਕੀ ਲਈ ਲੜਨੋਂ ਕਦੀ ਝਿਜਕੀਏ ਨਾ ਤੇ ਇਸ ਖ਼ਾਤਰ ਖ਼ੂਨ ਦਾ ਆਖ਼ਰੀ ਕਤਰਾ ਵਹਾਉਣੋਂ ਸੰਕੋਚ ਨਾ ਕਰੀਏ।

**ਦੇਹਿ ਸਿਵਾ! ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ।**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।**

ਇਹ ਹੈ ਸਤਿਗੁਰਾਂ ਦੇ ਸ਼ਸਤਰ ਧਾਰਨ ਦਾ ਪ੍ਰਯੋਜਨ ਤੇ ਧਰਮ-ਯੁੱਧ ਕਰਨ ਦਾ ਪਵਿੱਤਰ ਉਦੇਸ਼।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ 'ਸੰਗਤਾਂ' ਨੂੰ ਸ਼ਸਤਰਧਾਰੀ ਖਾਲਸਾ ਬਣਾ ਕੇ ਕ੍ਰਾਂਤੀਕਾਰੀ ਲਹਿਰ ਦੀ ਨੀਂਹ ਪੱਕੀ ਕੀਤੀ ਤਾਂ ਸਮਾਜਕ ਤੇ ਰਾਜਸੀ ਤੌਰ 'ਤੇ ਸਨਾਤਨੀ ਬ੍ਰਾਹਮਣਾਂ, ਰਜਵਾੜਿਆਂ ਤੇ ਮੁਗ਼ਲ ਸਾਮਰਾਜ ਵਲੋਂ ਇਸਦਾ ਕਰੜਾ ਵਿਰੋਧ ਹੋਇਆ ਤੇ ਇਕ ਤਰ੍ਹਾਂ ਗੁਰੂ ਦਾ ਨਿਵਾਸ ਅਸਥਾਨ—ਆਨੰਦਪੁਰ, 'ਜੰਗਪੁਰ' ਹੀ ਬਣਿਆ ਰਿਹਾ। ਕਦੀ ਸਰਹੰਦ ਤੋਂ ਫ਼ੌਜਾਂ ਚੜ੍ਹਦੀਆਂ, ਕਦੀ ਲਾਹੌਰ ਦੀ ਸੈਨਾ ਧਾਵੇ ਕਰਦੀ ਅਤੇ ਕਦੀ ਦਿੱਲੀ ਦਾ ਸ਼ਾਹੀ ਲਸ਼ਕਰ ਟੁੱਟ ਟੁੱਟ ਪੈਂਦਾ। ਬੇਗ਼ੈਰਤ ਪਹਾੜੀ ਰਾਜੇ ਸਦਾ ਸਾਮਰਾਜ ਦੇ ਪਿੱਠੂ ਬਣ ਕੇ ਗੁਰੂ ਜੀ ਦੇ ਵਿਰੁਧ ਹੀ ਲੜਦੇ ਰਹੇ ਤੇ ਪਰੋਹਤ ਬ੍ਰਾਹਮਣ ਬਿਨਾ ਸੋਚੇ-ਸਮਝੇ ਉਨ੍ਹਾਂ ਨੂੰ ਭੜਕਾਉਂਦਾ ਰਿਹਾ। ਆਨੰਦਪੁਰ ਉਤੇ ਹੋਏ ਹੱਲਿਆਂ ਦਾ ਪੂਰਾ ਵੇਰਵਾ ਤਾਂ ਨਹੀਂ ਮਿਲਦਾ, ਗੁਰੂ ਸਾਹਿਬ ਨੇ ਆਪਣੀ ਆਤਮ-ਕਥਾ ਵਿਚ ਕੁਝ ਜੁੱਧਾਂ ਦਾ ਹਾਲ ਦਿੱਤਾ ਹੈ ਤੇ ਕੁਝ ਕੁ ਦਾ ਹੋਰ ਸਮਕਾਲੀ ਲਿਖਤਾਂ ਤੋਂ ਸੰਕੇਤ ਮਿਲਦਾ ਹੈ।

ਇਨ੍ਹਾਂ ਲੜਾਈਆਂ ਵਿਚ ਬਹੁਤੀਆਂ ਐਸੀਆਂ ਹਨ ਜਿਨ੍ਹਾਂ ਵਿਚ ਗੁਰੂ ਸਾਹਿਬ ਨੇ ਆਪ ਭਾਗ ਲਿਆ ਤੇ ਕੁਝ ਕੁ ਵਿਚ ਉਨ੍ਹਾਂ ਦੇ ਭੇਜੇ ਸਿਖ ਸੂਰਬੀਰ ਜੂਝਦੇ ਰਹੇ। ਇਨ੍ਹਾਂ ਟਾਕਰਿਆਂ ਵਿਚ ਆਨੰਦਪੁਰ, ਚਮਕੌਰ, ਮੁਕਤਸਰ ਆਦਿ ਦੇ ਜੰਗ ਵਿਲੱਖਣ ਕਿਸਮ ਦੇ ਹਨ, ਜਿਨ੍ਹਾਂ ਵਿਚ ਗੁਰੂ ਸਾਹਿਬ ਨੇ ਆਪਣੀ ਅਡੋਲਤਾ ਤੇ ਦ੍ਰਿੜ੍ਹਤਾ ਦਾ ਸਬੂਤ ਦਿੰਦਿਆਂ ਆਜ਼ਾਦੀ ਤੇ ਸ੍ਵੈਮਾਣ ਦਾ ਝੰਡਾ ਉੱਚਾ ਰੱਖਿਆ। ਮੁੱਠੀ ਭਰ ਸੈਨਿਕ ਸਾਥੀਆਂ ਨਾਲ ਇਹ ਜੰਗਾਂ ਲੜਨੀਆਂ ਜਿਥੇ ਉਹਨਾਂ ਦੀ ਅਲੌਕਿਕ ਸੂਰਬੀਰਤਾ ਦਾ ਪ੍ਰਮਾਣ ਹੈ, ਉਥੇ ਤੀਖਣ ਸੈਨਿਕ ਸੋਝੀ ਦਾ ਵੀ ਸਬੂਤ ਹੈ।

ਕਿਸੇ ਸੈਨਾਪਤਿ ਲਈ ਫ਼ੌਜੀ ਸੰਗਠਨ ਤੋਂ ਇਲਾਵਾ ਕਿਲ੍ਹੇਬੰਦੀ ਵੀ ਇਕ ਬੜਾ ਜ਼ਰੂਰੀ ਗੁਣ ਹੈ, ਜਿਸ ਦੁਆਰਾ ਸੁਰੱਖਿਆ ਦਾ ਸੌਖਾ ਪ੍ਰਬੰਧ ਕਰ ਕੇ ਦੁਸ਼ਮਨ ਨੂੰ ਪਰੇਸ਼ਾਨ ਕੀਤਾ ਜਾ ਸਕਦਾ ਹੈ। ਪਹਿਲੇ ਤਾਂ ਸਤਲੁਜ ਦਰਿਆ ਕੰਢੇ ਘਣੇ ਜੰਗਲ ਵਿਚ ਉੱਚੀ ਪਹਾੜੀ 'ਤੇ ਨਗਰ ਵਸਾਉਣਾ ਹੀ ਦੂਰੰਦੇਸ਼ ਸੈਨਿਕ ਦ੍ਰਿਸ਼ਟੀ ਦਾ ਸੂਚਕ ਹੈ। ਫਿਰ ਆਨੰਦਪੁਰ ਨਗਰ ਦੁਆਲੇ ਬਣੇ ਕਿਲ੍ਹੇ ਅਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ, ਫਤਹਿਗੜ੍ਹ ਤੇ ਹੋਲਗੜ੍ਹ ਇਹ ਦੱਸਦੇ ਹਨ ਕਿ ਗੁਰੂ ਸਾਹਿਬ ਨੇ ਕਿਸ ਤਰ੍ਹਾਂ ਇਕ ਨਿਪੁੰਨ ਸੈਨਾਪਤਿ ਵਾਂਙ ਕਿਲ੍ਹਿਆਂ ਦੀ ਸੁਚੱਜੀ ਵਿਉਂਤ ਬਣਾਈ। ਉਹ ਆਪਣੀ ਸੈਨਿਕ ਸ਼ਕਤੀ ਤੋਂ ਭਲੀ ਪਰਕਾਰ ਜਾਣੂ ਸਨ ਕਿ ਇਹ ਸ਼ਾਹੀ ਲਸ਼ਕਰਾਂ ਦੇ ਮੁਕਾਬਲੇ ਤੁੱਛ ਹੈ। ਹਥਿਆਰ

ਤੇ ਹੋਰ ਸਾਮੱਗਰੀ ਵੀ ਥੋੜ੍ਹੀ ਹੈ ਪਰ ਇਸ ਘਾਟੇ ਨੂੰ ਪੂਰਿਆਂ ਕਰਨ ਲਈ ਉਨ੍ਹਾਂ ਵਲੇਵੇਂਦਾਰ ਪਹਾੜੀ ਥਾਂ ਅਜੇਹੀ ਚੁਣੀ ਤੇ ਉਥੇ ਕਿਲ੍ਹੇ ਅਜੇਹੇ ਢੰਗ ਨਾਲ ਬਣਾਏ ਕਿ ਨਵੇਂ ਸਿੱਖ ਸ਼ਸਤ੍ਰਧਾਰੀਆਂ ਨੂੰ ਆਜ਼ਾਦੀ ਦੀ ਜੰਗ ਲੜਨ ਦਾ ਚੰਗਾ ਅਭਿਆਸ ਕਰਾਇਆ ਜਾ ਸਕੇ। ਤਿੰਨ ਸਦੀਆਂ ਲੰਘ ਜਾਣ ਬਾਦ ਹੁਣ ਉਹ ਦਸ਼ਾ ਬਦਲ ਗਈ ਹੈ। ਮੌਕਾ ਪੈਣ 'ਤੇ ਚਮਕੌਰ ਦੀ ਇਕ ਕੱਚੀ ਹਵੇਲੀ ਨੂੰ ਕੁਝ ਘੰਟਿਆਂ ਲਈ ਗੜ੍ਹੀ ਦਾ ਰੂਪ ਦੇ ਦੇਣਾ, ਗੁਰੂ ਸਾਹਿਬ ਦੀ ਸੈਨਿਕ ਚੇਤਨਤਾ ਦਾ ਹੀ ਸਿੱਟਾ ਸੀ, ਇਵੇਂ ਮੁਕਤਸਰ ਦੇ ਮੈਦਾਨ ਵਿਚ ਵਰਤੀ ਤੰਬੂ-ਨੀਤੀ ਵੀ ਇਸੇ ਦੀ ਪੁਸ਼ਟੀ ਕਰਦੀ ਹੈ।

ਜਿਹਾ ਕਿ ਅਸਾਂ ਅੱਗੇ ਵੀ ਕਿਹਾ ਹੈ ਕਿ ਗੁਰੂ ਸਾਹਿਬ ਨਿਰੇਪੁਰੇ ਫ਼ੌਜੀ ਜਰਨੈਲ ਹੀ ਨਹੀਂ ਸਨ, ਉਹ ਮਹਾਨ ਕਵੀ ਵੀ ਸਨ। ਉਹਨਾਂ ਜੰਗੀ ਰੁਝੇਵਿਆਂ ਦੇ ਬਾਵਜੂਦ ਜੀਵਨ-ਸੰਗ੍ਰਾਮ ਦਾ ਉਤਸ਼ਾਹ ਜਗਾਉਣ ਲਈ ਢੇਰ ਬੀਰ-ਸਾਹਿਤ ਦੀ ਰਚਨਾ ਕੀਤੀ।

ਸ਼ਸਤ੍ਰਾਂ ਦੀ ਸ਼ਲਾਘਾ ਵਡਿਆਈ ਇਉਂ ਗਾਈ ਜਿਵੇਂ ਇਹੋ ਭਾਗ-ਵਿਧਾਤਾ, ਵੱਡੇ ਵਡੇਰੇ ਗੁਰੂ ਪੀਰ ਹਨ, ਜਿਵੇਂ ਕਿ:

**ਅਸਿ ਕ੍ਰਿਪਾਣ ਖੰਡੋ ਖੜਗ, ਤੁਪਕ ਤਬਰ ਅਰੁ ਤੀਰ।**
**ਸੈਫ ਸਰੋਹੀ ਸੈਹਥੀ, ਯਹੀ ਹਮਾਰੈ ਪੀਰ।੩।**
**ਤੀਰ ਤੁਹੀ ਸੈਹਥੀ ਤੁਹੀ, ਤੁਹੀ ਤਬਰ ਤਰਵਾਰ।**
**ਨਾਮ ਤਿਹਾਰੋ ਜੋ ਜਪੈ, ਭਏ ਸਿੰਧੁ ਭਵ ਪਾਰ।੪।**

ਸ਼ਸਤ੍ਰਾਂ ਦੀ ਡਿਕਸ਼ਨਰੀ (ਸ਼ਸਤ੍ਰ ਨਾਮ ਮਾਲਾ) ਲਿਖ ਕੇ ਤੇ ਇਹਨਾਂ ਕਰਾਮਾਤੀ ਸ਼ਸਤ੍ਰਾਂ ਨੂੰ ਸਲਾਹ ਕੇ ਤੇ ਪੀਰ ਆਖ ਕੇ ਵਡਿਆਇਆ। ਦਰਅਸਲ ਗੁਰੂ ਸਾਹਿਬ ਦੀ ਕਲਮ ਤੇ ਤੇਗ਼ ਦੋਵੇਂ ਚੰਡੀ ਦਾ ਅਵਤਾਰ ਸਨ, ਜਿਨ੍ਹਾਂ ਉਸ ਸਮੇਂ ਬੀਰ ਕਾਵਿਧਾਰਾ ਦਾ ਪ੍ਰਵਾਹ ਚਲਾ ਕੇ ਜੀਵਨ ਤੇ ਸਾਹਿਤ ਦੋਹਾਂ ਵਿਚ ਬਲਵਾਨ ਚੇਤਨਾ ਪੈਦਾ ਕੀਤੀ, ਜੋ ਸਿੰਘ ਇਨਕਲਾਬੀਆਂ ਦੀਆਂ ਸਰਗਰਮੀਆਂ ਤੋਂ ਸਾਮਰਤੱਖ ਮੂਰਤੀਮਾਨ ਹੈ।

ਪਰ ਜੇ ਧਿਆਨ ਨਾਲ ਨਜ਼ਰ ਮਾਰੀਏ ਤਾਂ ਪਤਾ ਲੱਗੇਗਾ ਕਿ ਮਨੁੱਖੀ ਸਭਿਆਚਾਰ ਨੂੰ ਜੰਗ ਜੁੱਧ ਉੱਕਾ ਪਰਵਾਣ ਨਹੀਂ ਕਿਉਂਕਿ ਇਹ ਕ੍ਰੋਧ ਦਾ ਹੀ ਵਿਸਤ੍ਰਿਤ ਰੂਪ ਹੈ। ਦੇਸਾਂ ਜਾਂ ਕੌਮਾਂ ਦੀਆਂ ਜਥੇਬੰਦ ਕਰੋਪੀਆਂ ਨੇ ਹੀ ਮਹਾਭਾਰਤ ਜੁੱਧ ਜਾਂ ਵਿਸ਼ਵ ਜੁੱਧ ਦੇ ਭਿਆਨਕ ਰੂਪ ਧਾਰੇ ਹਨ। ਗੁਰੂ ਸਾਹਿਬ ਵੀ ਇਸਨੂੰ ਲਾਚਾਰੀ ਦਾ ਕਦਮ ਹੀ ਦੱਸਦੇ ਹਨ, ਕੋਈ ਦੈਵੀ ਗੁਣ ਮੰਨ ਕੇ ਇਸਦੀ ਉਸਤਤਿ ਨਹੀਂ ਕਰਦੇ। ਇਸਦੇ ਮੁਕਾਬਲੇ 'ਤੇ ਆਪ ਨੇ ਦਯਾ, ਖਿਮਾ, ਸੀਲ, ਸੰਤੋਖ ਧਾਰਨ ਦੀ ਬਾਰ ਬਾਰ ਤਾਕੀਦ ਕੀਤੀ ਹੈ:

**ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ।**
**ਸੀਲ ਸੰਤੋਖ ਸਦਾ ਨਿਰਬਾਹਬੋ, ਹ੍ਵੈਬੋ ਤ੍ਰਿਗੁਣ ਅਤੀਤ।**

ਅਜੋਕਾ 'ਸਿਆਣਾ' ਮਨੁੱਖ ਸਭ ਤੋਂ ਵੱਧ ਹਥਿਆਰਬੰਦ ਹੈ ਤੇ ਸੱਠ ਸੱਤਰ ਹਜ਼ਾਰ ਬੰਬਾਂ ਦਾ ਭੰਡਾਰ ਵੀ ਸਿਰ੍ਹਾਣੇ ਰੱਖੀ ਬੈਠਾ ਹੈ, ਪਰੰਤੂ ਵਿਸ਼ਵ ਦੀ ਮਨੁੱਖੀ ਆਤਮਾ ਅਮਨ ਦੀ ਅਲਮਬਰਦਾਰ ਹੈ ਤੇ ਉਹ ਦਯਾ ਭਾਵ ਨੂੰ ਹੀ ਜ਼ਿੰਦਗੀ ਦਾ ਆਧਾਰ ਮੰਨਦੀ ਹੈ ਜੋ ਕਿ ਧਰਮ ਦਾ ਵੀ ਮੂਲ ਆਧਾਰ ਹੈ।

# ਕਲਮਧਾਰੀ ਕਲਾਕਾਰ

ਸ੍ਰੀ ਗੁਰੂ ਗੋਬਿੰਦ ਸਿੰਘ ਚੜ੍ਹਦੀ ਕਲਾ ਦੇ ਮਹਾਂਪੁਰਸ਼ ਸਨ, ਜਿਨ੍ਹਾਂ 'ਸਿਖ ਸੰਗਤ' ਨੂੰ 'ਪੰਥ ਖਾਲਸੇ' ਦਾ ਰੂਪ ਦੇ ਕੇ ਹਿੰਦੁਸਤਾਨ ਵਿਚ ਅਮਲੀ ਤੌਰ 'ਤੇ ਕ੍ਰਾਂਤੀ ਤੇ ਸ਼ਾਂਤੀ ਦੀ ਬੁਨਿਆਦ ਰੱਖੀ। ਮੁਗ਼ਲ ਸਾਮਰਾਜ ਵਿਰੁਧ ਆਜ਼ਾਦੀ ਦੀ ਲਹਿਰ ਨੂੰ ਸਫਲਤਾ ਪੂਰਬਕ ਚਲਾਉਣ ਲਈ ਜਿਸ ਤਰ੍ਹਾਂ ਉਨ੍ਹਾਂ ਤੇਗ਼ ਤੇ ਕਲਮ ਦੀ ਸ਼ਾਨਦਾਰ ਤੇ ਸੁਚੱਜੀ ਵਰਤੋਂ ਕੀਤੀ, ਉਸ ਜੇਹੀ ਮਿਸਾਲ ਇਤਿਹਾਸ ਵਿਚ ਘੱਟ ਹੀ ਮਿਲਦੀ ਹੈ। ਮੁਰਦਾ ਹਿੰਦੁਸਤਾਨ ਵਿਚ ਚੜ੍ਹਦੀ ਕਲਾ ਵਾਲਾ ਜੀਉਂਦਾ-ਜਾਗਦਾ ਉਤਸ਼ਾਹ-ਭਰਪੂਰ ਜੀਵਨ ਪੈਦਾ ਕਰਨਾ ਉਨ੍ਹਾਂ ਦਾ ਨਿਸ਼ਾਨਾ ਸੀ ਤੇ ਇਸੇ ਨਿਸ਼ਾਨੇ ਦੀ ਪੂਰਤੀ ਲਈ ਉਨ੍ਹਾਂ ਭਾਰੀ ਬੀਰ ਸਾਹਿਤ-ਰਚਨਾ ਰਚੀ ਤੇ ਹੋਰ ਕਵੀਆਂ ਤੋਂ ਵੀ ਅਜਿਹੀ ਰਚਨਾ ਕਰਵਾਈ। ਪੁਰਾਣੇ ਹਿੰਦੀ ਕਵੀ ਨਿਕੰਮੀ ਜਿਹੀ ਉਸਤਤਿ ਗਾਉਣ ਤੇ ਨੀਵੀਂ ਕਿਸਮ ਦੇ ਸ਼ਿੰਗਾਰ-ਨਿਰੂਪਣ ਵਿਚ ਧਸੇ ਹੋਏ ਸਨ, ਜਿਸਦੇ ਮਾੜੇ ਸਿੱਟੇ ਨਿਕਲੇ। ਬਿਦੇਸ਼ੀ ਹੱਲਿਆਂ ਦੀ ਮਾਰੀ ਭੰਨੀ ਹਿੰਦੁਸਤਾਨੀ ਜਨਤਾ ਹੋਰ ਕਮਜ਼ੋਰ ਹੁੰਦੀ ਗਈ। ਜਿਸ ਤਰ੍ਹਾਂ ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਨੇ ਦੇਸ਼ ਭਰ ਵਿਚ ਨਵੇਂ ਅੰਦੋਲਨ ਨੂੰ ਜਨਮ ਦਿੱਤਾ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪ੍ਰਬੀਨ ਨੇਤਾ ਵਾਂਙ ਉਸ ਜੋਸ਼ ਨੂੰ ਹੋਰ ਉਭਾਰਨ ਲਈ ਨਵੀਂ ਕਿਸਮ ਦਾ ਇਨਕਲਾਬੀ ਸਾਹਿਤ ਪੈਦਾ ਕੀਤਾ ਤੇ ਭਾਰਤੀ ਸਾਹਿਤ ਨੂੰ ਨਾਇਕ ਨਾਇਕਾ ਭੇਦ ਦੇ ਸ਼ਿੰਗਾਰੀ ਗੰਦੇ ਚਲ੍ਹੇ ਵਿਚੋਂ ਕੱਢ ਕੇ ਬੀਰ ਰਸ ਨਾਲ ਸਜਾਇਆ। ਭਾਵੇਂ ਉਨ੍ਹਾਂ ਤੋਂ ਪਹਿਲਾਂ ਹੋਏ ਗੁਰੂ ਸਾਹਿਬਾਨ ਸੰਤ-ਭਾਸ਼ਾ ਰਾਹੀਂ ਭਗਤੀ ਸਾਹਿਤ ਦੀ ਧਾਰਾ ਪ੍ਰਵਾਹਿਤ ਕਰਦੇ ਆ ਰਹੇ ਸਨ ਪਰ ਆਪ ਨੇ ਆਜ਼ਾਦੀ ਦੀ ਤਹਿਰੀਕ ਨੂੰ ਹਿੰਦ ਭਰ ਵਿਚ ਫੈਲਾਉਣ ਲਈ ਹਿੰਦੀ ਨੂੰ ਮਾਧਿਅਮ ਬਣਾ ਕੇ ਬੀਰ ਰਸੀ ਪਰੰਪਰਾਵਾਂ ਨੂੰ ਪੂਰੇ ਜ਼ੋਰ ਨਾਲ ਸੁਰਜੀਤ ਕੀਤਾ। ਭਗਤੀ ਨਾਲ ਸ਼ਕਤੀ ਨੂੰ ਮਿਲਾ ਕੇ ਸੰਤ-ਸਿਪਾਹੀ ਜੀਵਨ ਸਾਜਣਾ ਹੀ ਉਨ੍ਹਾਂ ਦੀ ਨਿਰਾਲੀ ਕਰਾਮਾਤ ਸੀ, ਜਿਸਦੇ ਸਦਕੇ ਦੇਸ਼ ਨੂੰ ਆਜ਼ਾਦੀ ਪਰਾਪਤ ਹੋਈ। ਆਪ ਦਾ ਜੀਵਨ ਨਾਟਕ ਬਚਿਤ੍ਰ ਕਿਸਮ ਦਾ ਹੈ ਸੀ, ਬਚਪਨ ਪਟਨੇ ਗੰਗਾ ਕੰਢੇ ਗੁਜ਼ਾਰਿਆ, ਬਿਆਸ ਕਿਨਾਰੇ ਰਹਿ ਕੇ ਮੁੱਢਲੀ ਵਿਦਿਆ ਪਾਈ ਅਤੇ ਚੜ੍ਹਦੀ ਜੁਆਨੀ ਸਮੇਂ ਜਮਨਾ ਕੰਢੇ ਪਾਉਂਟੇ ਠਹਿਰ ਕੇ ਕਲਮ ਚਲਾਈ, ਫਿਰ ਵਗਦੇ ਸਤਲੁਜ ਪਾਸ ਆਨੰਦਪੁਰ ਆ ਗਏ, ਜਿਥੋਂ ਉਨ੍ਹਾਂ ਤੇਗ਼ ਤੇ ਕਲਮ ਦੋਹਾਂ ਦੀਆਂ ਧਾਰਾਂ ਚਲਾਈਆਂ ਜਿਸਦਾ ਸਿੱਟਾ ਖਾਲਸਾ ਪੰਥ ਦੇ ਰੂਪ ਵਿਚ ਪ੍ਰਕਾਸ਼ਮਾਨ ਹੋਇਆ। ਇਸ ਤਰ੍ਹਾਂ ਉਹ ਇਨਕਲਾਬ ਦੀ ਬੁਨਿਆਦ

ਰੱਖ ਕੇ ਤੇ ਏਸ ਖ਼ਾਤਰ ਆਪਣਾ ਸਭ ਕੁਝ ਵਾਰ ਕੇ ਗੋਦਾਵਰੀ ਕੰਢੇ ਨਾਦੇੜ—ਹਜ਼ੂਰ ਸਾਹਿਬ ਜੋਤੀ ਜੋਤਿ ਸਮਾ ਗਏ। ਆਪਦਾ ਜੀਵਨ ਇਕ ਨਾਟਕ ਸੀ ਜਿਸ ਨੇ ਇਉਂ ਵੱਖ ਵੱਖ ਦਰਿਆਵਾਂ ਕਿਨਾਰੇ ਝਾਕੀਆਂ ਦਰਸਾ ਕੇ ਉੱਤਰ ਤੋਂ ਦੱਖਣ ਤਕ ਸਾਰੇ ਹਿੰਦ ਨੂੰ ਹਲੂਣਾ ਦਿੱਤਾ ਪਰ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਉਹ ਸ਼ਿਵਾ ਜੀ ਯਾ ਨਿਪੋਲੀਅਨ ਵਾਂਙ ਕੇਵਲ ਤਲਵਾਰੀਏ ਨਹੀਂ ਸਨ, ਸਗੋਂ ਇਕ ਕੌਮ ਦੇ ਸਾਜਣਹਾਰ, ਰੂਹਾਨੀ ਗੁਰੂ ਤੇ ਲਾਸਾਨੀ ਕਵੀ ਵੀ ਸਨ ਜਿਨ੍ਹਾਂ ਅਧਿਆਤਮਕ ਤੇ ਕਲਾਤਮਕ ਸ਼ਕਤੀਆਂ ਨੂੰ ਜ਼ਿੰਦਗੀ ਦੇ ਵਿਕਸਾਉਣ ਖ਼ਾਤਰ ਪੂਰੀ ਤਰ੍ਹਾਂ ਵਰਤਿਆ। ਜਦੋਂ ਉਨ੍ਹਾਂ ਕਲਮ ਉਠਾਈ, ਉਸ ਸਮੇਂ ਭਾਰਤੀ ਸਾਹਿਤ ਦੇ ਭਗਤੀ ਯਾ ਸ਼ਿੰਗਾਰ ਰਸ ਪੂਰਨ ਸਾਹਿਤ ਵਿਚ ਤਲਵਾਰ ਦੀ ਲਹਿਰ ਚਲਾਉਣਾ ਸੌਖਾ ਕੰਮ ਨਹੀਂ ਸੀ। ਇਕ ਕਵਿਤਾ ਜੇਹੀ ਨਾਜ਼ੁਕ ਦੇਵੀ ਨੂੰ ਤਲਵਾਰਾਂ ਤੇ ਬੰਦੂਕਾਂ ਫੜਾ ਕੇ ਲਹੂ ਦੀਆਂ ਵਗਦੀਆਂ ਧਾਰਾਂ ਵਿਚ ਲਿਆ ਧਰਨਾ ਕਿਸੇ ਮਰਦ ਕਵੀ ਦਾ ਹੀ ਕੰਮ ਸੀ। ਉਸ ਪਰਮਬੀਰ ਕਵੀ ਨੇ ਭਗਤੀ ਦੇ ਰਾਗ ਨੂੰ ਬੰਦ ਕਰਨਾ ਤਾਂ ਨਾ ਪਸੰਦ ਕੀਤਾ ਪਰ ਕਮਜ਼ੋਰ ਸੁਰਾਂ ਬਦਲ ਦਿੱਤੀਆਂ। ਜਿਥੇ ਇਹ ਰਾਗ ਅੱਗੇ ਬੰਸਰੀ ਦੀ ਧੁਨ ਅਤੇ ਮ੍ਰਿਦੰਗ ਦੀ ਥਾਪ 'ਤੇ ਗਾਇਆ ਜਾਂਦਾ ਸੀ, ਉਥੇ ਤਲਵਾਰ ਦੀ ਝਨਕਾਰ ਤੇ ਨਗਾਰਿਆਂ ਦੀ ਗੁੰਜਾਰ ਵਿਚ ਇਸ ਤਾਨ ਨੂੰ ਛੇੜਿਆ ਅਰਥਾਤ ਭਗਤੀ ਨੂੰ ਬੀਰ ਰਸੀ ਪਾਣ ਦੇ ਕੇ 'ਸਿੰਘ' ਸਜਾ ਦਿੱਤਾ। ਇਸ ਮਹਾਂ ਕਵੀ ਨੇ ਆਪਣੀ ਰਚਨਾ ਵਿਚ ਆਪਣੇ ਪ੍ਰੀਤਮ ਪ੍ਰਭੂ ਨੂੰ ਈਸ਼ਰ, ਗੋਪਾਲ, ਬੰਸੀਧਰ ਯਾ ਲੱਖਮੀਪਤਿ ਕਹਿਣ ਦੀ ਥਾਂ ਤੇਗ਼, ਖੜਗਕੇਤ, ਅਸਿਧੁਜ ਤੇ ਕਾਲ ਮਹਾਂਕਾਲ, ਸਰਬਲੋਹ ਅਤੇ ਸਰਬਕਾਲ ਆਦਿ ਬਲਵਾਨ ਨਾਮਾਂ ਨਾਲ ਯਾਦ ਕੀਤਾ। ਉਸਨੂੰ ਦਿਆਲੂ ਕ੍ਰਿਪਾਲੂ ਬਿਆਨਦਿਆਂ ਸ਼ਸਤ੍ਰਧਾਰੀ ਵੀ ਦੱਸਿਆ :

**ਨਮੋ ਸ਼ਸਤ੍ਰਪਾਣੇ। ਨਮੋ ਅਸਤ੍ਰਮਾਣੇ।**
**ਨਮੋ ਕਲਹ ਕਰਤਾ। ਨਮੋ ਸ਼ਾਂਤ ਰੂਪੇ।** *(ਜਾਪੁ)*

ਅਜਿਹੇ ਖੜਗਧਾਰੀ ਰੱਬ ਤੋਂ ਮੰਗਣਾ ਕੀ ਹੈ, ਉਸ ਅੱਗੇ ਕੇਹੀ ਪ੍ਰਾਰਥਨਾ ਕਰਨਾ ਹੈ, ਇਹ ਗੁਰੂ ਜੀ ਦੇ ਪ੍ਰਾਰਥਨਾ-ਗੀਤ ਤੋਂ ਸਪਸ਼ਟ ਹੈ, ਜੋ ਅੱਜ ਵੀ ਹਰ ਭਾਰਤੀ ਹਿਰਦੇ ਨੂੰ ਟੁੰਬ ਰਿਹਾ ਹੈ :

**ਦੇਹਿ ਸਿਵਾ! ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂ ਨ ਟਰੋਂ।**
**ਨ ਡਰੋਂ ਅਰਿ ਸੋ ਜਬ ਜਾਹਿ ਲਰੋਂ, ਨਿਸਚੈ ਕਰਿ ਅਪਨੀ ਜੀਤ ਕਰੋਂ।**

ਇਸ ਤੋਂ ਅੱਗੇ ਇਸ ਕਲਮਧਾਰੀ ਨੇ ਮਾਲਾ ਫੇਰਨ ਵਾਲੇ ਭਗਤਾਂ ਦੀ ਥਾਂ ਉਪਰੋਕਤ ਅਨੁਸਾਰ ਹੱਸ ਕੇ ਲੜ ਮਰਨ ਵਾਲਿਆਂ ਦੇ ਗੀਤ ਗਾਏ ਤੇ ਉਹਨਾਂ ਦੇ ਜੀਵਨ-ਚਰਿਤ੍ਰ ਲਿਖੇ। ਗੱਲ ਕੀ, ਉਹਨਾਂ ਸਾਰੇ ਭਗਤੀ ਸਾਹਿਤ ਨੂੰ ਬਦਲ ਦਿੱਤਾ, ਇਸ ਸੰਬੰਧੀ ਉਹਨਾਂ ਦੀ ਰਚਨਾ ਜਾਪੁ, ਅਕਾਲ ਉਸਤਤਿ, 33 ਸ੍ਵੈਈਏ ਤੇ ਸ਼ਬਦ ਹਜ਼ਾਰੇ ਵਿਸ਼ੇਸ਼ ਤੌਰ 'ਤੇ ਪੜ੍ਹਨ ਯੋਗ ਹਨ। ਇਹਨਾਂ ਵਿਚ ਉਨ੍ਹਾਂ ਰੱਬੀ ਏਕਤਾ ਤੇ ਮਨੁੱਖੀ ਏਕਤਾ 'ਤੇ ਪੂਰਾ ਜ਼ੋਰ ਦਿੱਤਾ ਹੈ ਤਾਂ ਕਿ ਇਨਕਲਾਬੀ ਲਹਿਰ ਦਾ ਸੰਗਠਨ

ਪੱਕੀਆਂ ਨੀਹਾਂ 'ਤੇ ਖੜਾ ਹੋਵੇ ਤੇ ਇਸ ਵਿਚ ਕੋਈ ਕਮਜ਼ੋਰੀ ਨਾ ਆਵੇ। ਵਕਤੀ ਜੰਗਾਂ ਜਿਤਣ ਨਾਲੋਂ ਮਨੁੱਖੀ ਆਦਰਸ਼ਾਂ ਦਾ ਉਹਨਾਂ ਨੂੰ ਵਧੇਰੇ ਧਿਆਨ ਸੀ।

ਇਸ ਪਰਮਾਰਥਕ ਸਾਹਿਤ ਤੋਂ ਇਲਾਵਾ ਗੁਰੂ ਸਾਹਿਬ ਨੇ ਹਿੰਦ ਭਰ ਵਿਚ ਯੁੱਧ ਦਾ ਚਾਉ ਪੈਦਾ ਕਰਨ ਲਈ ਹਿੰਦੂਆਂ ਦੇ ਤਮਾਮ ਮੰਨੇ-ਪ੍ਰਮੰਨੇ ਮਹਾਂਪੁਰਸ਼ਾਂ ਅਵਤਾਰਾਂ ਦੀ ਜੀਵਨ-ਗਾਥਾ ਨੂੰ ਬੀਰ ਰਸੀ ਪਾਹ ਦੇ ਕੇ ਨਵੇਂ ਰੰਗ ਢੰਗ ਨਾਲ ਬਿਆਨਿਆ, ਇਸ ਵੱਡੇ ਗ੍ਰੰਥ ਦਾ ਨਾਂ 'ਬਚਿੱਤ੍ਰ ਨਾਟਕ' ਹੈ, ਸ਼ਾਇਦ ਹਿੰਦੀ ਯਾ ਸੰਸਕ੍ਰਿਤ ਵਿਚ ਅਜੇ ਤਕ ਅਜੇਹਾ ਗ੍ਰੰਥ ਹੋਰ ਨਹੀਂ ਜਿਸ ਵਿਚ ਇਉਂ ਦੁਰਗਾ, ਵਿਸ਼ਣੂ ਦੇ 24 ਅਵਤਾਰਾਂ, ਬ੍ਰਹਮਾ ਦੇ 7 ਤੇ ਰੁਦ੍ਰ ਦੇ ਦੋ ਅਵਤਾਰਾਂ ਦੀ ਜੀਵਨੀ ਇਕ ਥਾਂ ਆਈ ਹੋਵੇ। ਇਸੇ ਗ੍ਰੰਥ ਦੇ ਮੁੱਢ ਵਿਚ ਉਹਨਾਂ ਆਪਣੀ ਆਤਮ-ਕਥਾ ਲਿਖੀ ਜੋ ਭਾਰਤੀ ਸਾਹਿਤ ਵਿਚ ਆਪਣੀ ਤਰ੍ਹਾਂ ਦੀ ਪਹਿਲੀ ਰਚਨਾ ਹੈ। ਇਸੇ ਤਰ੍ਹਾਂ ਉਹਨਾਂ 'ਸ਼ਸਤ੍ਰ ਨਾਮ ਮਾਲਾ' ਹੇਠ ਇਕ ਨਵਾਂ ਕੋਸ਼ ਰਚਿਆ ਜਿਸ ਵਿਚੋਂ ਸ਼ਸਤਰ ਭੰਡਾਰ ਦਾ ਦਰਸ਼ਨ ਕਰ ਕੇ ਕਾਇਰ ਹਿਰਦਿਆਂ ਵਿਚ ਬੀਰਤਾ ਦਾ ਸੰਚਾਰ ਹੁੰਦਾ ਹੈ। ਦਰਅਸਲ ਆਪ ਦੀ ਸਾਰੀ ਹਿੰਦੀ ਪੰਜਾਬੀ ਤੇ ਫ਼ਾਰਸੀ ਰਚਨਾ 'ਸ੍ਰੀ ਦਸਮ ਗ੍ਰੰਥ' ਨਾਮ ਹੇਠ ਸੰਚਿਤ ਮਿਲਦੀ ਹੈ, ਇਹ ਇਕ ਪੁਸਤਕ ਨਹੀਂ ਬਲਕਿ ਕਈ ਭਾਸ਼ਾਵਾਂ ਦੇ ਕਈ ਗ੍ਰੰਥਾਂ ਦਾ ਸੰਗ੍ਰਹਿ ਹੈ ਜੋ ਸੰਭਾਲ ਦੇ ਖ਼ਿਆਲ ਨਾਲ ਇਕ ਥਾਂ ਸੰਕਲਿਤ ਕੀਤਾ ਗਿਆ ਹੈ। ਇਸ ਵਿਚ ਜਾਪੁ, ਅਕਾਲ ਉਸਤਤਿ, ਚੰਡੀਚਰਿਤ੍ਰੋਕਤੀ ਬਿਲਾਸ, ਬਚਿੱਤ੍ਰ ਨਾਟਕ, ਸ਼ਸਤ੍ਰ ਨਾਮ-ਮਾਲਾ, ਵਾਰ ਸ੍ਰੀ ਦੁਰਗਾ ਕੀ, ਗਿਆਨ ਪ੍ਰਬੋਧ, ਚਰਿਤ੍ਰੋਪਖਯਾਨ, ਸ਼ਬਦ ਹਜ਼ਾਰੇ, ਤੇਤੀ ਸਵਈਏ, ਅਸਫੋਟਕ ਕਬਿਤ, ਜ਼ਫਰਨਾਮਾ ਤੇ ਹਕਾਯਤਾਂ ਆਦਿ ਸ਼ਾਮਿਲ ਹਨ। ਗੁਰੂ ਸਾਹਿਬ ਦੀ ਕੁਲ ਮਿਲਦੀ ਛੰਦ ਰਚਨਾ 17 ਹਜ਼ਾਰ ਛੰਦਾਂ ਤੋਂ ਵਧੇਰੇ ਹੈ। ਆਪ ਦੀ ਹੱਦ ਦਰਜੇ ਦੀ ਸੂਝ-ਬੂਝ ਤੇ ਕਾਵਿ ਸ਼ਕਤੀ ਨੂੰ ਵੇਖ ਕੇ ਮਨੁੱਖ ਹੈਰਾਨ ਹੋ ਜਾਂਦਾ ਹੈ ਕਿ ਉਹਨਾਂ ਕਿਵੇਂ ਇਤਨੇ ਰੁਝੇਵਿਆਂ-ਭਰੇ ਜੀਵਨ ਵਿਚੋਂ ਸਮਾਂ ਕੱਢ ਕੇ ਸਾਹਿਤਕ ਉਸਾਰੀ ਦਾ ਇਤਨਾ ਭਾਰੀ ਕੰਮ ਕੀਤਾ। ਸ਼ਾਇਦ ਦੁਨੀਆ ਦੇ ਉਹ ਪਹਿਲੇ ਜੋਧੇ ਜਰਨੈਲ ਸਨ ਜੋ ਆਪ ਮਹਾਂ ਕਵੀ ਵੀ ਸਨ। ਜੇ ਉਹ ਕਾਵਿਕਲਾ ਵਿਚ ਇਤਨੇ ਪ੍ਰਬੀਨ ਨਾ ਹੁੰਦੇ ਤਾਂ ਸ਼ਾਇਦ ਉਹਨਾਂ ਦੀ ਤੋਰੀ ਲਹਿਰ ਇਤਨਾ ਜ਼ੋਰ ਵੀ ਨਾ ਪਕੜਦੀ। ਅੱਧਾ ਕੰਮ ਤਾਂ ਉਹਨਾਂ ਕਲਮੀ ਕ੍ਰਿਸ਼ਮਿਆਂ ਰਾਹੀਂ ਪਹਿਲੇ ਮੁਕਾ ਲਿਆ ਸੀ ਤੇ ਅੱਧਾ ਫਿਰ 1755 ਬਿ. ਦੀ ਵਿਸਾਖੀ ਨੂੰ ਤਲਵਾਰ ਧੂਹ ਕੇ ਮੁਕਾਇਆ।

ਗੁਰੂ ਜੀ ਦੀ ਬਹੁਤੀ ਸਾਹਿਤਕ ਰਚਨਾ ਹਿੰਦੀ ਵਿਚ ਹੈ ਤੇ ਭਾਰਤੀ ਸਾਹਿਤ ਵਿਚ ਆਪ ਦੇ ਮੁਕਾਬਲੇ ਦਾ ਹੋਰ ਕੋਈ ਮਹਾਂ ਕਵੀ ਨਹੀਂ ਲੱਭਦਾ। ਮੁਗ਼ਲਾਂ ਦੇ ਭੰਨੇ ਕਮਜ਼ੋਰ ਨਿਤਾਣੇ ਹਿੰਦੂਆਂ ਵਿਚੋਂ ਲੱਖਾਂ ਸੂਰਮੇ ਪੈਦਾ ਕਰ ਕੇ ਦੇਸ਼ ਵਿਚ ਇਨਕਲਾਬ ਪੈਦਾ ਕਰਨ ਦਾ ਸਿਹਰਾ ਇਸ ਮਹਾਨ ਕਵੀ ਦੀ ਕਲਮ ਨੂੰ ਹੀ ਹੈ। ਹਿੰਦੀ ਰਚਨਾ ਤੋਂ ਇਲਾਵਾ ਆਪ ਨੇ ਪੰਜਾਬੀ, ਫ਼ਾਰਸੀ ਤੇ ਰੇਖਤਾ, ਆਦਿ ਵਿਚ ਵੀ ਚੋਖੀ ਰਚਨਾ ਕੀਤੀ ਜੋ ਕਿ ਸਾਹਿਤਕ ਦ੍ਰਿਸ਼ਟੀ ਤੋਂ ਬਹੁਮੁੱਲੀ ਹੈ।

ਪੰਜਾਬੀ ਵਿਚ ਆਪਦੀ ਪਰਸਿੱਧ ਰਚਨਾ 'ਵਾਰ ਦੁਰਗਾ ਕੀ' ਹੈ, ਜਿਸ ਦੇ ਜੰਗੀ ਬਿਗਲ ਦੀ ਪ੍ਰਭਾਵਸ਼ਾਲੀ ਧੁਨ ਦੇ ਮਸਤਾਨੇ ਕੀਤੇ ਨਿਹੰਗ ਸਿੰਘ ਅੱਜ ਵੀ ਨਿਰਭੈ

ਤੇ ਤਿਆਰ-ਬਰ-ਤਿਆਰ ਨਜ਼ਰ ਆਉਂਦੇ ਹਨ। ਇਸ ਪ੍ਰਬੰਧ-ਕਾਵਿ ਵਿਚ ਗੁਰੂ ਸਾਹਿਬ ਨੇ 'ਦੁਰਗਾ ਸਪਤਸ਼ਤੀ' ਦੇ ਆਧਾਰ 'ਤੇ ਦੁਰਗਾ ਦੇਵੀ ਦੀ ਦੈਂਤਾਂ ਉਤੇ ਵਿਜਯ ਦਾ ਧੜੱਲੇਦਾਰ ਵਰਣਨ ਕੀਤਾ ਹੈ। ਇਕ ਸੁੰਦਰੀ ਦਾ ਸੰਗ੍ਰਾਮੀਏ ਰੂਪ ਵਿਚ ਜਿੱਤਾਂ ਜਿਤਦੀ ਦਿਖਾਉਣ ਤੋਂ ਮਕਸਦ ਉਹਨਾਂ ਦਾ ਇਹ ਦੱਸਣਾ ਸੀ ਕਿ ਇਕ ਅਬਲਾ ਆਖੀ ਜਾਣ ਵਾਲੀ ਇਸਤਰੀ ਜੇ ਬੀਰਾਂਗਣਾ ਬਣ ਕੇ ਧਰਮਯੁੱਧ ਦੇ ਚਾਉ ਨਾਲ ਜੂਝੇ ਤਾਂ ਉਹ ਵੱਡੇ ਵੱਡੇ ਅਭਿਮਾਨੀ ਦੈਂਤਾਂ ਨੂੰ ਪਛਾੜ ਕੇ ਇੰਦਰ ਵਰਗੇ ਦੇਵਤੇ ਨੂੰ ਜਿੱਤ ਦਿਵਾ ਸਕਦੀ ਹੈ। ਇਸ ਲਈ ਮਰਦਾਂ ਨੂੰ ਇਸ ਤੋਂ ਸਬਕ ਲੈ ਕੇ ਆਪਣੇ ਆਪ ਅੰਦਰ ਬੀਰਤਾ, ਸਾਹਸ ਤੇ ਸ੍ਵੈਮਾਣ ਜੇਹੇ ਉੱਤਮ ਗੁਣ ਪੈਦਾ ਕਰਨੇ ਚਾਹੀਦੇ ਹਨ। ਕੁਝ ਲੋਕਾਂ ਨੂੰ ਇਹ ਵੀ ਭੁਲੇਖਾ ਹੈ ਕਿ ਗੁਰੂ ਸਾਹਿਬ ਦੇਵੀ ਦੇ ਪੁਜਾਰੀ ਸਨ, ਇਸ ਕਰਕੇ ਉਹਨਾਂ ਇਹ ਵਾਰ ਲਿਖੀ। ਉਹ ਲੋਕ ਇਹ ਨਹੀਂ ਜਾਣਦੇ ਕਿ ਉਹ ਉਪਾਸ਼ਕ ਤਾਂ ਕੇਵਲ ਪ੍ਰਭੂ ਦੀ ਮਹਾਨ ਸ਼ਕਤੀ ਦੇ ਹੀ ਸਨ, ਜਿਸਨੂੰ ਉਹਨਾਂ ਭਗਉਤੀ, ਖੜਗ, ਤੇਗ਼, ਕਾਲ ਯਾ ਅਸਿਧੁਜ ਆਦਿ ਵੀ ਆਖਿਆ ਹੈ। 'ਪ੍ਰਿਥਮ ਭਗਉਤੀ ਸਿਮਰਕੈ' ਵਿਚ ਉਹ ਇਸੇ ਰੱਬੀ ਸ਼ਕਤੀ ਨੂੰ ਧਿਆਉਂਦੇ ਹਨ ਤੇ ਇਸੇ ਮਹਾਨ ਸੱਤਾ ਬਾਰੇ ਉਹ ਅੱਗੇ ਜਾ ਕੇ ਕਹਿੰਦੇ ਹਨ ਕਿ ਤੇਰੇ ਬਲ ਨਾਲ ਹੀ ਰਾਮ, ਕ੍ਰਿਸ਼ਨ ਆਦਿਕ ਅਵਤਾਰਾਂ ਜਿੱਤ ਪਾਈ ਤੇ ਤੇਰੇ ਬਲ ਨਾਲ ਹੀ ਦੁਰਗਾ ਨੇ ਦੈਂਤਾਂ ਦਾ ਨਾਸ ਕੀਤਾ ਹੈ। ਸ਼ਬਦ ਸਾਫ਼ ਹਨ :

**ਖੰਡਾ ਪ੍ਰਿਥਮੈ ਸਾਜਿਕੈ, ਜਿਨਿ ਸਭ ਸੈਸਾਰੁ ਉਪਾਇਆ।**
**ਸਿੰਧੁ ਪਰਬਤ ਮੇਦਨੀ, ਬਿਨ ਥੰਮਾ ਗਗਨੁ ਰਹਾਇਆ।**
**ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦ ਰਚਾਇਆ।**
**ਤੈਹੀ ਦੁਰਗਾ ਸਾਜਿਕੈ, ਦੈਂਤਾਂ ਦਾ ਨਾਮ ਗਵਾਇਆ।**
**ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾਂ ਦਹਿਸਿਰ ਘਾਇਆ।**
**ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸ ਕੇਸੀ ਪਕੜਿ ਗਿਰਾਇਆ।**
**ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ।**
**ਕਿਨੀ ਤੇਰਾ ਅੰਤ ਨ ਪਾਇਆ।੨।**

ਇਸ ਤੋਂ ਜ਼ਾਹਰ ਹੈ ਕਿ ਗੁਰੂ ਗੋਬਿੰਦ ਸਿੰਘ ਦਾ ਇਸ਼ਟ ਉਹ ਹੈ ਜੋ ਸਾਰੀਆਂ ਸ਼ਕਤੀਆਂ ਦਾ ਸੋਮਾ ਤੇ ਸਭ ਪੀਰਾਂ ਅਵਤਾਰਾਂ ਨੂੰ ਤਾਕਤ ਬਖ਼ਸ਼ਣ ਵਾਲਾ ਹੈ ਤੇ ਫੇਰ ਉਹ ਸਦਾ ਇਕੋ ਜੇਹਾ ਹੈ :

**ਜਵਨ ਕਾਲ ਜੋਗੀ ਸ਼ਿਵ ਕੀਓ। ਬੇਦਰਾਜ ਬ੍ਰਹਿਮਾ ਜੂ ਥੀਓ।**
**ਜਵਨ ਕਾਲ ਸਭ ਲੋਕ ਸਵਾਰਾ। ਨਮਸਕਾਰ ਹੈ ਤਾਂਹਿ ਹਮਾਰਾ।** *(ਬੇਨਤੀ ਚੌਪਈ)*

ਇਸੇ ਤਰ੍ਹਾਂ ਉਨ੍ਹਾਂ ਅਵਤਾਰਾਂ ਦੀ ਕਥਾ ਲਿਖ ਕੇ ਥਾਂ ਥਾਂ ਅਪਣੇ ਇਸ਼ਟ ਦੀ ਪੂਜਾ ਪ੍ਰਸੰਸਾ ਯਾ ਧੰਨਵਾਦ ਦਾ ਵੱਖਰਾ ਵਰਣਨ ਕੀਤਾ ਹੈ ਤਾਂ ਕਿ ਕੋਈ ਪਾਠਕ 'ਅਵਤਾਰ ਕਥਾ' ਲਿਖਣ ਕਾਰਣ ਉਨ੍ਹਾਂ ਦੇ ਇਸ਼ਟ ਸੰਬੰਧੀ ਭੁਲੇਖਾ ਨਾ ਖਾਵੇ। ਇਕ ਗੱਲ ਹੋਰ, ਔਰੰਗੇ ਦੇ ਸ਼ਰ੍ਹਈ ਰਾਜ ਸਮੇਂ ਕਾਵਿ-ਰਚਨਾ ਕਰਨਾ ਤੇ ਕਵੀਆਂ ਦੀ ਸਰਪ੍ਰਸਤੀ ਕਰਨਾ ਇਕ ਤਰ੍ਹਾਂ ਬਗ਼ਾਵਤ ਦੇ ਤੁੱਲ ਸੀ ਪਰ ਗੁਰੂ ਜੀ ਨੇ ਕੋਈ ਪ੍ਰਵਾਹ

ਨਾ ਕਰ ਕੇ ਕਾਵਿ ਸ਼ਕਤੀ ਨੂੰ ਇਨਕਲਾਬ ਲਿਆਉਣ ਲਈ ਵਧੀਆ ਹਥਿਆਰ ਵਜੋਂ ਵਰਤਿਆ ਤੇ ਸਫਲਤਾ ਪਾਈ।

ਸ੍ਰੀ ਦਸਮੇਸ਼ ਜੀ ਦੀ ਸਾਹਿਤ ਸਾਧਨਾ ਦਾ ਉੱਤਮ ਫਲ ਦੋ ਗ੍ਰੰਥ ਹਨ—ਦਸਮ ਗ੍ਰੰਥ ਤੇ ਵਿਦਿਆ ਸਾਗਰ। ਇਥੇ ਇਨ੍ਹਾਂ ਦੋਹਾਂ ਦਾ ਸੰਖੇਪ ਜ਼ਿਕਰ ਕੀਤਾ ਜਾਂਦਾ ਹੈ, ਜਿਸ ਤੋਂ ਕਲਾਕਾਰ ਗੁਰੂ ਕਵੀ ਦਾ ਮਹੱਤਵ ਪਰਗਟ ਹੋਵੇਗਾ :

## (1) ਦਸਮ ਗ੍ਰੰਥ

*ਦਸਮ ਗ੍ਰੰਥ* ਇਕ ਪੁਸਤਕ ਨਹੀਂ ਬਲਕਿ ਦਸਮੇਸ਼ ਦੁਆਰਾ ਰਚਿਤ ਹਿੰਦੀ, ਫ਼ਾਰਸੀ ਤੇ ਪੰਜਾਬੀ ਦੀਆਂ ਅਨੇਕ ਰਚਨਾਵਾਂ ਦਾ ਸੰਗ੍ਰਹਿ ਹੈ। ਆਨੰਦਪੁਰ ਉੱਤੇ ਪਹਾੜੀ ਰਾਜਿਆਂ ਤੇ ਮੁਗ਼ਲ ਫ਼ੌਜਾਂ ਦੇ ਧਾਵਿਆਂ ਸਮੇਂ ਇਹ ਕਾਫੀ ਸਾਹਿਤਕ ਖ਼ਜ਼ਾਨਾ ਲੁੱਟਿਆ-ਪੁੱਟਿਆ ਗਿਆ, ਯਾ ਕੁਝ ਸਰਸਾ ਨਦੀ ਵਿਚ ਰੁੜ੍ਹ ਗਿਆ। ਭਾਈ ਮਨੀ ਸਿੰਘ ਚੂੰਕਿ ਉਮਰ-ਭਰ ਗੁਰੂ ਸਾਹਿਬ ਪਾਸ ਰਹੇ ਸਨ, ਤੇ ਕਾਫ਼ੀ ਅਰਸਾ ਕਿਤਾਬਾਂ ਲਿਖਣ ਲਿਖਾਉਣ ਦਾ ਕੰਮ ਵੀ ਕਰਦੇ ਰਹੇ ਸਨ,[1] ਇਸ ਕਰਕੇ ਉਨ੍ਹਾਂ ਨੂੰ ਇਸ ਗੱਲ ਦੀ ਪੂਰੀ ਪੂਰੀ ਜਾਣਕਾਰੀ ਸੀ ਕਿ ਕਿਹੜੀ ਕਿਹੜੀ ਰਚਨਾ ਗੁਰੂ ਸਾਹਿਬ ਦੀ ਆਪਣੀ ਹੈ ਤੇ ਕਿਹੜੀ ਦਰਬਾਰੀ ਕਵੀਆਂ ਦੀ ਹੈ। ਗੁਰੂ ਸਾਹਿਬ ਦੇ ਦੇਹਾਂਤ ਪਿਛੋਂ ਭਾਈ ਸਾਹਿਬ ਨੇ ਜਦੋਂ ਸਤਿਗੁਰਾਂ ਦੀਆਂ ਰਚਨਾਵਾਂ ਵੱਖ ਵੱਖ ਥਾਂ ਖਿਲਰੀਆਂ ਵੇਖੀਆਂ ਤਾਂ ਮਾਤਾ ਸੁੰਦਰੀ ਜੀ ਦੀ ਪ੍ਰੇਰਨਾ 'ਤੇ ਉਨ੍ਹਾਂ ਵਿਉਂਤ ਬਣਾਈ ਕਿ ਸਾਰੀ ਰਚਨਾਵਲੀ ਨੂੰ ਸੰਕਲਿਤ ਕਰ ਕੇ ਇਕ ਬੀੜ ਵਿਚ ਗੁੰਦ ਦਿੱਤਾ ਜਾਵੇ।[2] ਸੋ ਉਨ੍ਹਾਂ ਬੜੀ ਲੰਮੀ ਘਾਲ ਨਾਲ ਥਾਂ ਥਾਂ ਤੋਂ ਖਰੜੇ ਇਕੱਠੇ ਕੀਤੇ ਤੇ ਲਿਖਾਰੀਆਂ ਪਾਸੋਂ ਉਤਾਰੇ ਕਰਵਾ ਕੇ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਤਿਆਰ ਕੀਤਾ। ਭਾਈ ਸਾਹਿਬ ਦੀ ਖੋਜ ਭਾਲ ਦੀ ਸਰਗਰਮੀ ਦਾ ਪਤਾ ਸਾਨੂੰ ਉਨ੍ਹਾਂ ਵਲੋਂ ਅੰਮ੍ਰਿਤਸਰ ਤੋਂ ਦਿੱਲੀ, ਮਾਤਾ ਸੁੰਦਰੀ ਜੋਗ, ਲਿਖੀ ਚਿੱਠੀ (ਅਪ੍ਰੈਲ 1713 ਈ.) ਤੋਂ ਵੀ ਪਤਾ ਲਗਦਾ ਹੈ, ਜੋ ਇਸ ਪਰਕਾਰ ਹੈ :

ੴ ਅਕਾਲ ਸਹਾਇ ॥

ਪੂਜ ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਜੀ ਕੀ ਡੰਡੌਤ ਬੰਦਨਾ। ਬਹੁਰੋ ਸਮਾਚਾਰ ਵਾਚਨਾ ਕਿ ਇਧਰ ਆਉਨ ਪਰ ਸਾਡਾ ਸਰੀਰ ਵਾਯੂ ਕਾ ਅਧਿਕ ਬਿਕਾਰੀ

1. ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਸ਼ਾਹ ਕੇ ਧਾਮ
ਸੰਮਤ ਸਤਾਰਾਂ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੀ ਨਾਮ।
ਸਾਹਿਬ ਨੂੰ ਸੀ ਪਿਆਰਾ, ਆਪਣੀ ਹੱਥੀਂ ਲਿਖਿਆ ਤੇ ਖਿਡਾਇਆ
ਸਿਖਾਂ ਕੀਤੀ ਅਰਦਾਸ, 'ਜੀ ਨਾਲਿ ਚਾਹੀਏ ਮਿਲਾਇਆ'।੨੨੩।
ਬਚਨ ਕੀਤਾ, 'ਗ੍ਰੰਥ ਹੈ ਉਹ, ਇਹ ਅਸਾਡੀ ਹੈ ਖੇਡ'।
ਨਾਲਿ ਨ ਮਿਲਾਇਆ, ਆਹਾ ਪਿਆਰਾ, ਕਉਨ ਜਾਨਹਿ ਭੇਦ।੨੨੪।
*(ਬੰਸਾਵਲੀਨਾਮਾ, ਕੇਸਰ ਸਿੰਘ ਛਿੱਬਰ)*

2. ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ।
ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸ਼ਾਹ।੪੦। *(ਸ਼ਹੀਦ ਬਿਲਾਸ, ਸੇਵਾ ਸਿੰਘ)*

ਹੋਇ ਗਇਆ ਹੈ। ਸੁਅਸਤ ਨਹੀਂ ਰਹਿਆ, ਤਾਪ ਕੀ ਕਥਾ ਦੋ ਬਾਰ ਸੁਨੀ ਪਰ ਮੰਦਿਰ ਕੀ ਸੇਵਾ ਮੇਂ ਕੋਈ ਆਲਕੁ ਨਾਹੀ। ਦੇਸ ਵਿਚਿ ਖਾਲਸੇ ਦਾ ਬਲ ਛੂਟਿ ਗਇਆ ਹੈ, ਸਿੰਘ ਪਰਬਤਾਂ ਬਬਾਨਾਂ ਵਿਚ ਜਾਇ ਬਸੇ ਹੈਨਿ। ਮਲੇਛੋਂ ਕੀ ਦੇਸ ਮੇਂ ਦੋਹੀ ਹੈ, ਬਸਤੀ ਮੇਂ ਬਾਲਕ, ਜੁਵਾ ਇਸਤਰੀ ਸਲਾਮਤੁ ਨਾਹੀ। ਮੁਛ੍ਹ ਮੁਛ੍ਹ ਕਰ ਮਾਰਦੇ ਹੈਨ। ਗੁਰੂ-ਦਰੋਹੀ ਬੀ ਉਨ੍ਹਾਂ ਦੇ ਸੰਗ ਮਿਲਿ ਗਏ ਹੈਨ। ਹੰਦਾਲੀਏ ਮਿਲ ਕਰਿ ਮੁਕਬਰੀ ਕਰਦੇ ਹੈਨ, ਸਬੀ ਚਕੁ ਛੋੜ ਗਏ ਹੈਨ। ਮੁਤਸਦੀ ਭਾਗ ਗਏ ਹੈਨ। ਸਾਡੇ ਪਰ ਅਬੀ ਤੋ ਅਕਾਲ ਹੀ ਰੱਛਾ ਹੈ। ਕੱਲ ਕੀ ਖਬਰ ਨਾਹੀ। ਸਾਹਿਬਾਂ ਦੇ ਹੁਕਮ ਅਟਲ ਹੈਨ। ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤੁ ਹੋਇ ਗਇਆ ਹੈ।

ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ, ਉਨ੍ਹਾਂ ਵਿਚਿ ਸਾਹਿਬਾਂ ਦੇ 303 ਚਰਿਤਰ ਉਪਖਿਆਨ ਦੀ ਪੋਥੀ ਜੋ ਹੈ, ਸੋ ਸ਼ੀਹਾਂ ਸਿੰਘ ਨੂੰ ਮਹਲ ਵਿਚਿ ਦੇਨਾ ਜੀ। 'ਨਾਮ ਮਾਲਾ' ਕੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀ। ਕਰਿਸ਼ਨਾਵਤਾਰ ਪੂਰਬਾਰਧ ਤੋ ਮਿਲਾ, ਉਤਰਾਰਧ ਨਾਹੀ। ਜੋ ਮਿਲਾ ਅਸੀਂ ਭੇਜ ਦੇਵਾਂਗੇ।

ਦੇਸ ਵਿਚ ਗੌਗਾ ਹੈ ਕਿ ਬੰਦਾ ਬੰਧਨ ਮੁਕਤਿ ਹੋਇ ਭਾਗ ਗਇਆ ਹੈ, ਸਾਹਿਬ ਬਹੁੜੀ ਕਰਨਗੇ। ਤੋਲਾ 5 ਸੋਨਾ, ਸਾਹਿਬਜ਼ਾਦੇ ਕੀ ਘਰਨੀ ਕੇ ਆਭੂਖਨ ਲਈ ਗੁਰੂ ਕਿਆਂ ਖਡੂਰ ਸੇ ਭੇਜਾ ਹੈ। 17 ਰਜਤਪਣ ਭੀ ਝੰਡਾ ਸਿੰਘ ਸੇ ਭਰ ਪਾਨੇ। ਪੰਜ ਰਜਤਪਣ ਇਸੇ ਤੋਸਾ ਦੀਆ। ਇਸ ਨੂੰ ਬਦਰਕਾ ਬੀ ਹੈ। ਇਸ ਸੇ ਉਠਿ ਜਾਵੇਂਗੇ।

ਮੁਤਸਦੀਉਂ ਨੇ ਹਿਸਾਬ ਨਾਹੀ ਦੀਆ। ਜੋ ਦੇਂਦੇ ਤਾਂ ਬੜੇ ਸ਼ਹਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰੁ ਦੀ ਰੱਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ।

ਮਿਤੀ ਵੈਸਾਖੁ 22 ਦਸਤਖ਼ਤ, ਮਨੀ ਸਿੰਘ। ਗੁਰੂ ਚਕੁ ਬੁੰਗਾ। ਜੁਆਬ ਪੋਰੀ ਮੇਂ। ਇਸ ਪਤ੍ਰਿਕਾ ਵਿਚ ਆਏ ਸੰਕੇਤ ਸਾਫ਼ ਤੌਰ 'ਤੇ ਅਵਤਾਰ-ਕਥਾ (ਬਚਿੱਤ੍ਰ ਨਾਟਕ), ਚਰਿਤ੍ਰੋਪਖਯਾਨ ਤੇ ਸ਼ਸਤ੍ਰ ਨਾਮਮਾਲਾ ਨੂੰ ਗੁਰੂ ਸਾਹਿਬਾਂ ਦੀ ਕਿਰਤ ਸਿੱਧ ਕਰਦੇ ਹਨ, ਜਿਨ੍ਹਾਂ ਬਾਰੇ ਕੁਝ ਖੋਜੀਆਂ ਵਲੋਂ ਇਤਰਾਜ਼ ਵੀ ਕੀਤਾ ਜਾਂਦਾ ਹੈ। ਸੋ ਇਸ ਤਰ੍ਹਾਂ ਭਾਈ ਮਨੀ ਸਿੰਘ ਜੀ ਦੇ ਯਤਨ ਨਾਲ ਦਸਮ ਪਾਤਸ਼ਾਹ ਦੀ ਕਾਫ਼ੀ ਪ੍ਰਾਪਤ ਰਚਨਾ 'ਦਸਮ ਗ੍ਰੰਥ' ਦੇ ਰੂਪ ਵਿਚ ਸੰਭਾਲ ਦਿੱਤੀ ਗਈ, ਜੇਕਰ ਇਹ ਯਤਨ ਨਾ ਹੁੰਦਾ ਤਾਂ ਇਤਨੇ ਵੱਡੇ ਮਹਾਨ ਸਾਹਿਤਕਾਰ ਦੀ ਇਹ ਵਿਸ਼ਾਲ ਸਮੱਗਰੀ ਮਿਲਣਾ ਦੁਰਲੱਭ ਸੀ।

*ਦਸਮ ਗ੍ਰੰਥ* ਦੀਆਂ ਇਤਿਹਾਸਿਕ ਅਹਿਮੀਅਤ ਵਾਲੀਆਂ ਪ੍ਰਾਚੀਨ ਬੀੜਾਂ[1] ਇਹ ਪ੍ਰਾਪਤ ਹਨ:

---

1. ਗਿਆਨੀ ਗਿਆਨ ਸਿੰਘ ਜੀ ਨੇ ਦਸਮ ਗ੍ਰੰਥ ਦੀਆਂ ਪੁਰਾਤਨ ਬੀੜਾਂ ਬਾਰੇ ਇਉਂ ਲਿਖਿਆ ਹੈ:
   ਇਕ ਦਿਨ ਆਗਿਆ ਪੰਥ ਕੀ, ਮਨੀ ਸਿੰਘ ਜੀ ਪਾਇ
   ਬਾਨੀ ਦਸਮੇਂ ਗੁਰੂ ਕੀ ਸੰਗ੍ਰਹਿ ਕਰ ਧਰਿ ਭਾਇ।੨੦।
   ਏਕ ਜਿਲਦ ਮੇਂ ਦੀਨੀ ਕਰਹੈ। ਤਿਸ ਕਾ ਭੋਗ ਹਕਾਯਤ ਪਰ ਹੈ।
   ਦੂਸਰ ਬੀੜ ਦਮਦਮੇ ਭਈ, ਦੀਪ ਸਿੰਘ ਸ਼ਹੀਦ ਰਚਈ।
   ਸੰਮਤ ਅਠਾਰਾਂ ਸੈ ਚਾਰ। ਮੱਧ ਕਰਯੋ ਉਨ ਯਹ ਉਪਕਾਰ।
   ਭੋਗ ਸਵੈਟਕ ਕਬਿੱਤਨ ਪਰ ਹੈ, ਯਹੈ ਪਛਾਨ ਸਯਾਨੇ ਰਰ ਹੈ
   ਸੁਖਾ ਸਿੰਘ ਗ੍ਰੰਥੀ ਔਰ, ਰਚੀ ਬੀੜ ਪਟਨੇ ਮੈਂ ਗੌਰ।

1. ਆਨੰਦਪੁਰੀ ਬੀੜ—ਆਨੰਦਪੁਰ ਵਿਚ ਲਿਖੀਆਂ ਗਈਆਂ ਸੈਂਚੀਆਂ ਨੂੰ ਜੋੜ ਕੇ ਬਣਾਈ ਪਹਿਲੀ ਬੀੜ (8 ਦਸਖ਼ਤੀ ਪੱਤਰੇ) ਪੱਤਰੇ 403
2. ਭਾਈ ਮਨੀ ਸਿੰਘ ਵਾਲੀ ਬੀੜ—(ਆਦਿ ਗ੍ਰੰਥ ਸਮੇਤ) (9 ਖ਼ਾਸ ਪੱਤਰੇ ਲੱਗੇ ਹੋਏ) 1096
3. ਗੁਰਦੁਆਰਾ ਮੋਤੀ ਬਾਗ਼ ਪਟਿਆਲਾ (6 ਖਾਸ ਪੱਤਰੇ ਲੱਗੇ ਹੋਏ) 501
4. ਅਕਾਲ ਤਖ਼ਤ ਅੰਮ੍ਰਿਤਸਰ (ਮਿਸਲ ਪਟਨਾ ਜੀ ਦੀ ਨਕਲ) 626
5. ਦੀਵਾਨਖ਼ਾਨਾ ਸੰਗਰੂਰ (601 ਤੋਂ 1166 ਪੱਤਰੇ ਤਕ) 566
6. ਤੋਸ਼ਾਖ਼ਾਨਾ ਤਖ਼ਤ ਪਟਨਾ ਸਾਹਿਬ (ਕਈ ਖ਼ਾਸ ਪੱਤਰੇ ਲੱਗੇ ਹੋਏ) 713
7. ਪਟਨੇ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਵਾਲੀ ਖ਼ਾਸ ਬੀੜ, ਪਟਨਾ
8. ਬਾਬਾ ਦੀਪ ਸਿੰਘ ਵਾਲੀ ਬੀੜ, ਦਮਦਮਾ ਸਾਹਿਬ 971

ਇਹ 7 ਨੰਬਰ ਪ੍ਰਾਪਤ ਨਹੀਂ। ਸ਼ਾਇਦ ਛੇ ਨੰਬਰ ਹੀ ਭਾਈ ਸੁੱਖਾ ਸਿੰਘ ਵਾਲੀ ਖ਼ਾਸ ਬੀੜ ਹੋਵੇ। ਪੰਜ ਤੇ ਛੇ ਨੰਬਰ ਵਿਚ ਵਾਧੂ ਰਚਨਾਵਾਂ (ਸੰਸਾਹਰ ਸੁਖਮਨਾ, ਵਾਰ ਮਾਲਕੌਂਸ ਕੀ, ਛੱਕਾ ਭਗੌਤੀ ਜੀ ਕਾ) ਸ਼ਾਮਿਲ ਹਨ ਜੋ ਵੱਖਰੀ ਪੀੜ੍ਹੀ ਦੀਆਂ ਸਿੱਧ ਹੁੰਦੀਆਂ ਹਨ। ਬਾਦ ਵਿਚ ਬੀੜਾਂ ਲਿਖਣ ਯਾ ਛਪਣ ਵਾਲੇ ਸੱਜਣਾਂ ਇਨ੍ਹਾਂ ਵਾਧੂ ਰਚਨਾਵਾਂ ਨੂੰ ਛੱਡ ਕੇ ਹੀ ਬੀੜਾਂ ਤਿਆਰ ਕੀਤੀਆਂ ਹਨ ਤੇ ਲਿਖਤੀ ਬੀੜਾਂ ਵਿਚ ਇਨ੍ਹਾਂ ਦਾ ਉਤਾਰਾ ਘੱਟ ਹੀ ਹੋਇਆ ਹੈ, ਸਿੱਧ ਹੈ ਕਿ ਇਨ੍ਹਾਂ ਨੂੰ ਗੁਰੂ-ਰਚਿਤ ਹੋਣ ਦੀ ਪ੍ਰਮਾਣਿਕਤਾ ਨਹੀਂ ਮਿਲੀ।

ਭਾਈ ਮਨੀ ਸਿੰਘ ਜੀ ਦੀ ਨਿਗਰਾਨੀ ਹੇਠ ਜੋ ਬੀੜ ਤਿਆਰ ਹੋਈ, ਉਹ ਬੀੜ ਅੱਜ ਕੱਲ ਸ੍ਵਰਗਵਾਸੀ ਰਾਜਾ ਗੁਲਾਬ ਸਿੰਘ ਸੇਠੀ, ਹਨੂਮਾਨ ਰੋਡ, ਨਵੀਂ ਦਿੱਲੀ ਦੇ ਪਰਿਵਾਰ ਪਾਸ ਸੁਰੱਖਿਅਤ ਹੈ। ਕੁਲ ਪੱਤਰੇ 1096 ਤੇ *ਦਸਮ ਗ੍ਰੰਥ* ਵਾਲਾ ਭਾਗ 537 ਤੋਂ 1028 ਪੱਤਰੇ ਤੱਕ ਹੈ, ਨੌ ਖ਼ਾਸ ਪੱਤਰੇ ਹਨ। ਇਸ ਵਿਚ ਚੂੰਕਿ ਆਦਿ ਗ੍ਰੰਥ ਦੀ ਬਾਣੀ ਨੂੰ ਰਾਗਾਂ ਦੀ ਥਾਂ 'ਪਾਤਸ਼ਾਹੀ ਵਾਰ' ਵੰਡਿਆ ਹੈ, ਇਸ ਕਰਕੇ ਪਹਿਲੇ ਆਦਿ ਗ੍ਰੰਥ ਵਾਲੀ ਬਾਣੀ ਆ ਜਾਂਦੀ ਹੈ, ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ, ਜਿਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਗਿਆ ਹੈ। ਇਸ ਤੋਂ ਪਿਛੋਂ ਭਗਤਾਂ ਤੇ ਭੱਟਾਂ ਦੀ ਰਚਨਾ ਹੈ। ਅੰਤ ਜ਼ਫਰਨਾਮਾ ਹੈ। ਇਸ *ਦਸਮ ਗ੍ਰੰਥ* ਵਿਚ ਹੇਠ ਲਿਖੇ ਅਨੁਸਾਰ ਛੋਟੇ ਵੱਡੇ ਗ੍ਰੰਥ ਸ਼ਾਮਲ ਹਨ :

---

☛ ਅਠਾਰਾਂ ਸੈ ਬੱਤੀ ਮਾਹੇ, ਰਖਿਓ ਸੁਖਮਨਾ ਛਕੇ ਵਾਹੈਂ।
ਅੰਕਪਲੀ ਲੌਂ ਅਨਿਕ ਪ੍ਰਸੰਗ, ਰਾਖੇ ਓਨ ਆਪਨੇ ਢੰਗ।
ਭੋਗ ਛੱਕਯੋਂ ਪਰ ਪਾਯੋ ਤਾਂਹਿ। ਤੀਨ ਬੀੜ ਹੋਈ ਬਿਧਿ ਯਾਂਹ।
ਪੁਨਾਂ ਚੜ੍ਹਤ ਸਿੰਘ ਤਾਂਕੇ ਪੂਤ। ਅੱਖਰ ਦਸਮ ਗੁਰੂ ਸਮ ਸੂਤ।
ਕਰ ਕੇ ਪਾਂਚ ਪੱਤਰੇ ਔਰ, ਗੁਰ ਤਰਫੋਂ ਲਿਖ ਪਾਏ ਗੌਰ।
ਔਰ ਗ੍ਰੰਥ ਇਕ ਵੈਸਾ ਕੀਓ, ਸੋ ਬਾਵੈ ਹਾਕਮ ਸਿੰਘ ਲੀਓ।
ਸੋ ਗੁਰਦੁਆਰੇ ਮੋਤੀ ਬਾਗ਼, ਹੈ ਅਬ ਹਮਨੇ ਪਿਖਯੋ ਬਿਲਾਗ।੨੦।

*(ਪੰਥ ਪ੍ਰਕਾਸ਼, 36ਵਾਂ ਨਿਵਾਸ, ਪੰਨਾ 287)*

1. ਜਾਪੁ
2. ਬਚਿੱਤ੍ਰ ਨਾਟਕ (ਚੰਡੀ ਚਰਿਤ੍ਰ, ਚੌਬੀਸ ਅਵਤਾਰ, ਬ੍ਰਹਮਾਵਤਾਰ, ਰੁਦ੍ਰ ਅਵਤਾਰ, 32 ਸਵੱਈਏ ਤੇ 9 ਸ਼ਬਦ ਰਾਗਾਂ ਕੇ)।
3. ਸ਼ਸਤ੍ਰ ਨਾਮਮਾਲਾ
4. ਗਿਆਨ ਪ੍ਰਬੋਧ
5. ਅਕਾਲ ਉਸਤਤਿ
6. ਵਾਰ ਦੁਰਗਾ ਕੀ
7. ਚੰਡੀ ਚਰਿਤ੍ਰੋਕਤੀ ਬਿਲਾਸ
8. ਚਰਿਤ੍ਰੋਪਖਯਾਨ
9. ਜ਼ਫ਼ਰਨਾਮਾ
10. ਹਕਾਯਾਤ

*ਨੋਟ* :—ਅਸਫੋਟਕ ਕਬਿੱਤ ਤੇ 'ਖਾਲਸਾ ਮਹਿਮਾ' ਵਾਲੇ ਛੰਦ ਇਸ ਵਿਚ ਨਹੀਂ ਆਏ! ਇਸ ਬੀੜ ਦੇ 1096 ਪੱਤਰੇ 'ਤੇ ਲਿਖਾਰੀ ਦਾ ਨੋਟ ਹੈ:

**ਖੜਗ ਪਾਣਿ! ਤੈ ਕ੍ਰਿਪਾ ਤੇ, ਪੋਥੀ ਰਚੀ ਬਿਚਾਰ**
**ਭੂਲ ਹੋਇ ਜਹਿ ਤਹਿ ਸੁਕਵਿ, ਪੜੀਅਹੁ ਸਭੇ ਸੁਧਾਰ।**
**ਪੋਥੀਯਾ ਕੀ ਉਤਾਰ ਕੀਏ, ਜੁਮਲਾ ਸੰਚਏ ਕੋ**
**ਜਮ੍ਹਾ ਕੀਏ ਬਡੀ ਮੈਹਨੇਤ ਸੋ ਲੀਖੇ ਹੈਂ**
**ਸੰਮਤ ੧੭੭੦ ਮੇ ਤਯਾਰ ਹੁਵੇ ਹੈਂ।**

ਭਾਵੇਂ ਇਹ ਸੰਮਤ ਵਾਲੀਆਂ ਸਤਰਾਂ ਹੋਰ ਹੱਥ ਦੀਆਂ ਜਾਪਦੀਆਂ ਹਨ ਫਿਰ ਵੀ ਬੀੜ ਦੀ ਪ੍ਰਮਾਣਿਕਤਾ ਇਤਨੀ ਸ਼ੰਕਾ ਦੀ ਮੁਥਾਜ ਨਹੀਂ।

ਪ੍ਰਕਾਸ਼ਤ ਬੀੜਾਂ ਵਿਚ ਵੀ ਲਗਭਗ ਇਹੋ ਰਚਨਾਵਲੀ ਹੈ। ਇਥੇ ਸਭ ਦੀ ਸੰਖਿਪਤ ਜਾਣਕਾਰੀ ਦਿੱਤੀ ਜਾਂਦੀ ਹੈ:

### *1. ਜਾਪੁ*

ਇਹ 199 ਛੰਦਾਂ ਦੀ ਰਚਨਾ ਨਿਰਾਕਾਰ ਅਕਾਲਪੁਰਖ ਦਾ ਬੀਰ-ਰਸੀ ਸਤੋਤ੍ਰ ਹੈ, ਜਿਸ ਵਿਚ ਗੁਰੂ ਸਾਹਿਬ ਨੇ ਸੰਸਕ੍ਰਿਤ ਤੇ ਅਰਬੀ ਫ਼ਾਰਸੀ ਦੇ ਓਜਮਈ ਸਮਾਸੀ ਸ਼ਬਦਾਂ ਨੂੰ ਇਸ ਕਲਾ ਨਾਲ ਵਰਤਿਆ ਹੈ ਕਿ ਹਿੰਦੂ ਮੁਸਲਮ ਪਾਠਕ ਦੋਵੇਂ ਲਾਭ ਲੈ ਸਕਦੇ ਹਨ, ਭਗਵਤੀ ਛੰਦ ਰੇਖਤਾ ਦਾ ਵਧੀਆ ਨਮੂਨਾ ਹਨ। ਇਸ ਦੇ ਪਾਠ ਨਾਲ ਭਗਤੀ ਤੇ ਸ਼ਕਤੀ ਦੋਹਾਂ ਦਾ ਵਿਕਾਸ ਹੁੰਦਾ ਹੈ। ਆਮ ਤੌਰ 'ਤੇ ਭਗਤੀ ਦਾ ਤਸੱਵਰ ਸ਼ਾਂਤਮਈ ਤੇ ਚੁਪ-ਚੁਪੀਤਾ ਮੰਨਿਆ ਜਾਂਦਾ ਹੈ, ਪਰ ਜਾਪੁ ਵਿਚ ਆਈ ਰੱਬੀ ਸਿਮਰਨ ਦੀ ਗੂੰਜ ਜਲਾਲ ਤੇ ਜਮਾਲ-ਭਰਪੂਰ ਹੈ:

**ਚੱਕ੍ਰ ਚਿਹਨ ਅਰੁ ਬਰਨ ਜਾਤਿ, ਅਰੁ ਪਾਤਿ ਨਹਿਨ ਜਿਹ।**
**ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤ ਕਿਹ।**

**ਅਚਲ ਮੂਰਤਿ ਅਨਭਉ ਪ੍ਰਕਾਸ, ਅਮਿਤੋਜ ਕਹਿੱਜੈ।**
**ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ।**
**ਤ੍ਰਿਭਵਣ ਮਹੀਪ ਸੁਰ ਨਰ ਅਸੁਰ, ਨੇਤਿ ਨੇਤਿ ਬਨ ਤ੍ਰਿਣ ਕਹਤ**
**ਤਵ ਸਰਬ ਨਾਮ ਕਥੈ ਕਵਨ, ਕਰਮ ਨਾਮ ਬਰਨਤ ਸੁਮਤਿ।੧।**

### *2. ਅਕਾਲ ਉਸਤਤਿ*

'ਅਕਾਲ ਉਸਤਤਿ', ਰੱਬੀ ਮਹਿਮਾ ਸੰਬੰਧੀ ਅਨੇਕਭਾਂਤੀ ਛੰਦਾਂ ਦਾ ਸੰਗ੍ਰਹਿ ਹੈ। ਕੁਲ 271 ਛੰਦ ਹਨ, ਅੰਤ ਦਾ ਅੱਧਾ ਛੰਦ ਦੱਸਦਾ ਹੈ ਕਿ ਇਹ ਰਚਨਾ ਪੂਰੀ ਪ੍ਰਾਪਤ ਨਹੀਂ। ਮੁੱਖ ਵਿਸ਼ਾ ਅਕਾਲ ਦੀ ਵਡਿਆਈ ਤੇ ਧਰਮ ਦੇ ਨਾਮ ਉੱਤੇ ਕੀਤੇ ਜਾਣ ਵਾਲੇ ਪਖੰਡਾਂ ਦੀ ਸੋਧ-ਸੁਧਾਈ ਹੈ। ਦਸ 'ਸੁਧਾ ਸਵਈਏ' ਇਸੇ ਦਾ ਭਾਗ ਹਨ :

**ਕਤਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰੁ ਕੀਓ**
**ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ।**
**ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ**
**ਕਤਹੂੰ ਮਹਾਦਾਨਿ ਹੁਇਕੈ ਮਾਂਗਿਓ ਧਨ ਦੇਤ ਹੋ।**
**ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ**
**ਕਹੂੰ ਮਹਾਰਾਜਨ ਤੇ ਛਿਨ ਛਿਤ ਲੇਤ ਹੋ।**
**ਕਹੂੰ ਬੇਦ ਰੀਤਿ ਕਹੂੰ ਤਾਂ ਸਿਉ ਬਿਪ੍ਰੀਤ**
**ਕਹੂੰ ਤ੍ਰਿਗੁਨ ਅਤੀਤ ਕਹੂੰ ਸਰਗੁਨ ਸਮੇਤ ਹੋ।੧੧।**

### *3. ਬਚਿਤ੍ਰ ਨਾਟਕ*

ਇਹ ਮਹਾਨ ਗ੍ਰੰਥ ਭਾਰਤੀ ਅਵਤਾਰਾਂ ਦਾ ਪੁਰਾਣਕ ਬ੍ਰਿਤਾਂਤ ਹੈ, ਇਸ ਦੇ ਕੁਲ ਛੰਦ 6356 ਹਨ। ਮਨੋਰਥ ਹਿੰਦੁਸਤਾਨੀਆਂ ਨੂੰ ਆਪਣਾ ਵਿਰਸਾ ਯਾਦ ਕਰਾਉਣਾ ਹੈ। ਪਹਿਲੇ ਕਵੀ ਨੇ ਆਪਣੀ ਆਤਮ-ਕਥਾ ਲਿਖੀ ਹੈ। ਫਿਰ ਚੰਡੀ-ਚਰਿਤ੍ਰ ਤੋਂ ਬਾਦ ਵਿਸ਼ਨੂ ਦੇ 24 ਅਵਤਾਰਾਂ—ਮੱਛ, ਕੱਛ, ਨਰ, ਨਾਰਾਇਣ, ਮੋਹਨੀ, ਬੈਰਾਹ, ਨਰਸਿੰਘ, ਬਾਵਨ, ਪਰਸੁਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਬਿਸ਼ਨੁ, ਮਧੁਸੂਦਨ, ਅਰਹੰਤ, ਮਨੂ, ਧਨੰਤਰ, ਸੂਰਜ, ਚੰਦ, ਰਾਮ, ਕ੍ਰਿਸ਼ਨ, ਨਰ (ਅਰਜਨ), ਬੁਧ ਤੇ ਨਿਹਕਲੰਕੀ ਆਦਿ ਦੀ ਕਹਾਣੀ ਹੈ। ਇਸ ਵਿਚ ਰਾਮ-ਕਥਾ ਤੇ ਕ੍ਰਿਸ਼ਣ-ਕਥਾ ਵਿਸਥਾਰ ਨਾਲ ਕਹੀ ਹੈ ਤੇ ਬਾਕੀਆਂ ਦਾ ਸੰਖਿਪਤ ਚਰਿਤ੍ਰ ਹੈ। ਕ੍ਰਿਸ਼ਣਾਵਤਾਰ ਦੇ 2491 ਛੰਦ ਤੇ ਰਾਮਾਵਤਾਰ ਦੇ 864 ਛੰਦ ਹਨ। ਕ੍ਰਿਸ਼ਣ-ਕਥਾ ਦੇ 1186 ਛੰਦ ਆਨੰਦਪੁਰ ਲਿਖੇ ਸਨ ਤੇ ਬਾਕੀ ਪਾਉਂਟੇ ਸਾਹਿਬ।

**ਗਿਆਰਾਂ ਸਹਿਸ ਛਿਆਸੀ ਛੰਦਾ। ਕਹੇ 'ਦਸਮ' ਪੁਰਿ ਬੈਠ ਅਨੰਦਾ।**

ਚੁਨਾਂਚਿ ਕ੍ਰਿਸ਼ਣਾਵਤਾਰ ਦੇ ਗੋਪੀ—ਬਿਰਹੁ, ਰਾਸਮੰਡਲ ਤੇ ਯੁੱਧ-ਪ੍ਰਬੰਧ ਵਾਲੇ ਭਾਗ ਪਾਉਂਟੇ ਰਚੇ ਗਏ :

**ਸਤ੍ਰਹ ਸੈ ਪੈਂਤਾਲ ਮਹਿੰ, ਸਾਵਨ ਸੁਦਿ ਥਿਤਿ ਦੀਪ।**
**ਨਗਰ ਪਾਂਵਟਾ ਸੁਭ ਕਰਨ, ਜਮਨਾ ਵਹੈ ਸਮੀਪ।**

'ਰਾਮ-ਕਥਾ' 1755 ਹਾੜ ਵਦੀ ਏਕਮ ਨੂੰ ਆਨੰਦਪੁਰ ਸੰਪੂਰਣ ਕੀਤੀ ਗਈ ਸੀ।

**ਸੰਮਤ ਸਤ੍ਰਹ ਸਹਸ ਪਚਾਵਨ। ਹਾੜ੍ਹ ਵਦੀ ਪ੍ਰਿਥਮ ਸੁਖ ਦਾਵਨ।**
**ਤਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ। ਭੂਲ ਪਰੀ ਕਵਿ ਲੇਹੁ ਸੁਧਾਰਾ।੮੬੦।**

**ਦੋਹਰਾ**

**ਨੇਤ੍ਰ ਤੁੰਗ ਕੇ ਚਰਨ ਤਰਿ, ਸਤੁਦ੍ਰਵ ਤੀਰ ਤਰੰਗ।**
**ਸ੍ਰੀ ਭਗਵਤਿ ਪੂਰਣ ਕੀਯੋ, ਰਘੁਬਰ ਕਥਾ ਪ੍ਰਸੰਗ।੮੬੧।**

ਅੱਗੇ ਬ੍ਰਹਮਾ ਦੇ ਸੱਤ ਉਪਅਵਤਾਰ—ਬਾਲਮੀਕਿ, ਕੱਸ਼ਯਪ, ਸ਼ੁਕਰਾਚਾਰਜ, ਵਾਚਸਪਤਿ, ਬਿਆਸ, ਖਟ ਸ਼ਾਸਤ੍ਰੀ ਤੇ ਕਾਲੀਦਾਸ ਅਤੇ ਰੁੱਦ੍ਰ ਦੇ ਦੋ—ਦਤਾਤ੍ਰੇਯ ਤੇ ਪਾਰਸ਼ਨਾਥ ਦੀ ਕਥਾ ਹੈ। ਵਿਸ਼ਨੂੰ ਦੇ 24 ਅਵਤਾਰਾਂ ਦੇ ਨਾਲ ਮੀਰਮਹਿਦੀ ਦੀ ਕਹਾਣੀ ਵੀ ਦਰਜ ਕਰ ਦਿੱਤੀ ਗਈ ਹੈ। ਸ਼ਾਇਦ ਹਿੰਦੀ, ਸੰਸਕ੍ਰਿਤ ਵਿਚ ਅਜੇਹਾ ਕੋਈ ਗ੍ਰੰਥ ਨਹੀਂ, ਜਿਸ ਵਿਚ 33 ਅਵਤਾਰਾਂ ਦੀ ਇਉਂ ਲੜੀਬੱਧ ਕਥਾ ਦਿੱਤੀ ਗਈ ਹੋਵੇ। ਗੁਰੂ ਸਾਹਿਬ ਦੇ ਸਾਮ੍ਹਣੇ ਅਵਤਾਰ ਪੂਜਾ ਵਰਗਾ ਕੋਈ ਨਿਸ਼ਾਨਾ ਤਾਂ ਨਹੀਂ ਸੀ, ਉਹ ਕੇਵਲ ਭਾਰਤੀ ਜਨਤਾ ਦੇ ਪੂਜਨੀਕ ਲੋਕ-ਨਾਇਕਾਂ ਦਾ ਬੀਰ ਰੂਪ ਉਜਾਗਰ ਕਰਕੇ ਆਮ ਜਨਤਾ ਨੂੰ ਉਤਸ਼ਾਹਿਤ ਕਰਨਾ ਚਾਹੁੰਦੇ ਸਨ ਤਾਂਕਿ ਉਹ ਮੁਗ਼ਲ ਸਾਮਰਾਜ ਵਿਰੁੱਧ ਲੜੇ ਜਾ ਰਹੇ ਧਰਮ-ਯੁੱਧ ਲਈ ਤਿਆਰ-ਬਰ-ਤਿਆਰ ਹੋ ਸਕਣ। ਕ੍ਰਿਸ਼ਣ-ਕਥਾ ਲਿਖਦਿਆਂ ਸਾਫ਼ ਕਿਹਾ ਹੈ :

**ਦਸਮ ਕਥਾ ਭਾਗਵਤ ਕੀ, ਭਾਖਾ ਕਰੀ ਬਨਾਇ।**
**ਅਵਰ ਬਾਂਛਨਾ ਨਾਹਿ ਕਿਛੁ, ਧਰਮ ਯੁਧ ਕੈ ਚਾਇ।**

ਇਸ ਤੋਂ ਇਹ ਭੁਲੇਖਾ ਨਾ ਲਗ ਜਾਵੇ ਕਿ ਗੁਰੂ ਸਾਹਿਬ ਦੇਵੀ ਦੇਵਤੇ ਯਾ ਰਾਮ ਕ੍ਰਿਸ਼ਣ ਆਦਿ ਅਵਤਾਰਾਂ ਦੇ ਪੁਜਾਰੀ ਸਨ, ਇਸੇ ਕਰਕੇ ਕ੍ਰਿਸ਼ਣਾਵਤਾਰ ਦੇ ਅੰਤ ਵਿਚ ਸਾਫ਼ ਲਿਖਿਆ ਹੈ :

**ਮੈਂ ਨ ਗਨੇਸ਼ਹਿ ਪ੍ਰਿਥਮ ਮਨਾਊਂ। ਕਿਸਨ ਬਿਸਨ ਕਬਹੂ ਨਹਿ ਧਿਆਊਂ।**
**ਕਾਨ ਸੁਨੇ ਪਹਿਚਾਨ ਨ ਤਿਨ ਸੋਂ। ਲਿਵ ਲਾਗੀ ਮੋਰੀ ਪਗ ਇਨ ਸੋਂ।**
**ਮਹਾਂ ਕਾਲ ਰਖਵਾਰ ਹਮਾਰੋ। ਮਹਾਂ ਲੋਹੁ ਮੈਂ ਕਿੰਕਰ ਥਾਰੋ।...**

ਇਸੇ ਤਰ੍ਹਾਂ ਰਾਮਾਵਤਾਰ ਦੇ ਅੰਤ ਵਿਚ ਸਵੈਈਆ ਦਰਜ ਹੈ :

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ**
**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।**
**ਸਿਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ।**
**ਸ੍ਰੀ ਅਸਿਪਾਣਿ! ਕ੍ਰਿਪਾ ਤੁਮਰੀ ਕਰਿ,**
**ਮੈਂ ਨ ਕਹਯੋ ਸਭ ਤੋਹਿ ਬਖਾਨਯੋ।੮੬੩।**

ਇਸ ਮਹਾਂ ਗ੍ਰੰਥ ਦੇ ਆਰੰਭ ਵਿਚ ਜਿਵੇਂ ਕਿ ਕਵੀ ਆਪਣਾ ਬ੍ਰਿਤਾਂਤ ਲਿਖਦੇ ਹਨ, ਸਤਿਗੁਰਾਂ ਆਪਣੀ ਕਥਾ ਵਰਣਨ ਕੀਤੀ ਹੈ। ਇਸ ਵਿਚ ਆਪਣਾ ਮਿਸ਼ਨ ਦੱਸਣ ਤੋਂ ਇਲਾਵਾ ਉਸ ਸਮੇਂ ਤਕ ਵਾਪਰੀਆਂ ਕੁਝ ਘਟਨਾਵਾਂ, ਖ਼ਾਸ ਕਰਕੇ ਚਾਰ ਪੰਜ ਯੁੱਧ, ਅਤੇ ਸ਼ਹਿਜ਼ਾਦੇ ਤੇ ਅਹਿਦੀਆਂ ਦੇ ਆਉਣ ਦਾ ਵਰਣਨ ਹੈ। ਕਈ ਇਤਨੇ ਕੁ ਚੌਦਾਂ ਅਧਿਆਵਾਂ ਵਾਲੇ ਹਿੱਸੇ ਨੂੰ ਹੀ 'ਬਚਿੱਤ੍ਰ ਨਾਟਕ' ਮੰਨ ਬਹਿੰਦੇ ਹਨ, ਇਹ ਭੁੱਲ ਹੈ। ਦਰਅਸਲ 'ਬਚਿੱਤ੍ਰ ਨਾਟਕ' ਤਾਂ ਮੰਨੇ ਜਾਂਦੇ ਸਮੂੰਹ ਈਸ਼ਵਰੀ ਅਵਤਾਰਾਂ ਦੀ ਪੁਰਾਣਿਕ ਕਹਾਣੀ ਪੇਸ਼ ਕਰ ਕੇ ਲੋਕਾਂ ਨੂੰ ਸਾਵਧਾਨ ਹੋਣ ਲਈ ਪਰੇਰਦਾ ਹੈ। ਦੂਜਾ, ਅਵਤਾਰ-ਕਥਾ ਦਾ ਲਾਭ ਇਹ ਵੀ ਹੈ ਕਿ ਇਸ ਰਾਹੀਂ ਅਸੀਂ ਭਾਰਤੀ ਸੰਸਕ੍ਰਿਤੀ ਦੀ ਜਾਣ-ਪਛਾਣ ਹਾਸਲ ਕਰਦੇ ਤੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਪੁਰਾਣਿਕ ਹਵਾਲਿਆਂ ਦੇ ਵੀ ਜਾਣਕਾਰ ਹੁੰਦੇ ਹਾਂ। ਅਖ਼ੀਰ, ਅੰਤਿਕਾ ਵਜੋਂ ਰਾਗਾਂ ਵਿਚ ਉਚਾਰੇ 9 ਸ਼ਬਦ (ਸ਼ਬਦ-ਹਜ਼ਾਰੇ) ਅਤੇ 32 ਸਵੱਈਏ ਸ਼ਾਮਲ ਹਨ। ਇਨ੍ਹਾਂ 41 ਛੰਦਾਂ ਵਿਚ ਅਵਤਾਰਵਾਦ ਤੇ ਬੁੱਤਪ੍ਰਸਤੀ ਆਦਿ ਦਾ ਖੰਡਨ ਕਰ ਕੇ ਅਕਾਲ ਪੁਰਖ ਦਾ ਸ੍ਵਰੂਪ ਤੇ ਸੱਚੇ ਧਰਮ ਦਾ ਨਿਰੂਪਣ ਕੀਤਾ ਗਿਆ ਹੈ। ਜਿਵੇਂ ਰਾਮਾਵਤਾਰ ਕ੍ਰਿਸ਼ਣਾਵਤਾਰ ਵਿਚ ਪਰਮੇਸ਼ਰ ਪੂਜਾ ਬਾਰੇ ਅੰਤਮ ਨੋਟ ਹਨ, ਤਿਵੇਂ ਸਾਰੀ ਅਵਤਾਰ ਲੀਲ੍ਹਾ ਵਰਣਨ ਪਿਛੋਂ ਦਿੱਤੇ ਇਹ ਛੰਦ ਇਸ ਗੱਲ ਦੇ ਸੂਚਕ ਹਨ ਕਿ ਗੁਰੂ ਸਾਹਿਬ ਏਕਤਾਵਾਦੀ ਸਨ ਤੇ ਇਕੋ ਦੀ ਪੂਜਾ ਵਿਚ ਵਿਸ਼ਵਾਸ ਰੱਖਦੇ ਸਨ। ਜੇਕਰ ਉਨ੍ਹਾਂ 'ਅਵਤਾਰ ਕਥਾ' ਲਿਖੀ, ਇਸ ਦਾ ਮਕਸਦ ਕੇਵਲ ਆਮ ਜਨਤਾ ਨੂੰ ਪੁਰਾਣਿਕ ਇਤਿਹਾਸ ਦੁਆਰਾ ਪ੍ਰੇਰਿਤ ਕਰ ਕੇ ਤਿਆਰ-ਬਰ-ਤਿਆਰ ਕਰਨਾ ਸੀ।

### *4. ਚੰਡੀ ਚਰਿਤ੍ਰੋਕਤਿ ਬਿਲਾਸ*

ਇਹ 'ਦੁਰਗਾ ਸਪਤਸ਼ਤੀ' ਦਾ ਅੱਠ ਅਧਿਆਵਾਂ ਤੇ 233 ਛੰਦਾਂ ਵਿਚ ਸੁਤੰਤਰ ਸੁੰਦਰ ਭਾਵਾਨੁਵਾਦ ਹੈ। ਇਸ ਰਚਨਾ ਦਾ ਮਨੋਰਥ ਦੇਵੀ ਪੂਜਾ ਨਹੀਂ, ਸਗੋਂ ਆਪਣੇ ਅਕਾਲੀ ਵਿਸ਼ਵਾਸ ਨੂੰ ਦ੍ਰਿੜ੍ਹਾਉਂਦਿਆਂ ਮੁੱਢ ਵਿਚ ਹੀ ਗੱਲ ਖੋਲ੍ਹ ਦਿੱਤੀ ਹੈ ਕਿ ਉਹ ਅਕਾਲ ਪੁਰਖ ਅਜੇਹੇ ਦੇਵੀ ਦੇਵਤੇ ਤੇ ਦੈਂਤ ਪੈਦਾ ਕਰਕੇ ਆਪ ਹੀ ਦੁਨੀਆਂ ਦਾ ਤਮਾਸ਼ਾ ਰਚਾ ਰਿਹਾ ਹੈ ਤੇ ਮੈਂ ਉਸੇ ਦੀ ਕ੍ਰਿਪਾ ਸਦਕਾ ਚੰਡੀ ਦੇਵੀ ਦੀ ਕਥਾ ਸੁਣਾਉਣ ਲੱਗਾ ਹਾਂ :

**ਆਦਿ ਅਪਾਰ ਅਲੇਖ ਅਨੰਤ, ਅਕਾਲ ਅਭੇਖ ਅਲੱਖ ਅਨਾਸਾ।**
**ਕੈ ਸ਼ਿਵ ਸ਼ਕਤਿ ਦਏ ਸ਼ਰੁਤਿ ਚਾਰ, ਰਜੋ ਤਮੋ ਸਤੋ ਤਿਹੂੰ ਪੁਰ ਬਾਸਾ।**
**ਦਿਉਸ ਨਿਸਾ ਸਸਿ ਸੂਰ ਕੇ ਦੀਪ, ਸੁ ਸ੍ਰਿਸਟਿ ਰਚੀ, ਪੰਚ ਤੱਤ ਪ੍ਰਕਾਸਾ।**
**ਬੈਰ ਬਢਾਇ ਲਰਾਇ ਸੁਰਾਸੁਰ, ਆਪਹਿ ਦੇਖਤ ਬੈਠ ਤਮਾਸਾ।੧।**

**ਦੋਹਰਾ**

**ਕ੍ਰਿਪਾ ਸਿੰਧੁ ! ਤੁਮਰੀ ਕ੍ਰਿਪਾ, ਜੋ ਕੁਛ ਮੋ ਪਰਿ ਹੋਇ।**
**ਰਚਉਂ ਚੰਡਿਕਾ ਕੀ ਕਥਾ, ਬਾਣੀ ਸ਼ੁਭ ਸਭ ਹੋਇ।੨।**

ਇਸ ਰਚਨਾ ਦੀ ਕਾਵਿਪੱਖ ਤੋਂ ਵਿਸ਼ੇਸ਼ ਮਹਾਨਤਾ ਹੈ। ਗੁਰੂ ਸਾਹਿਬ ਨੇ ਥਾਂ ਥਾਂ ਅਲੰਕਾਰ ਮਾਲਾ ਪ੍ਰੋ ਕੇ ਇਸ ਯੁੱਧ-ਕਹਾਣੀ ਨੂੰ ਅਤਿ ਰੌਚਕ ਬਣਾ ਦਿੱਤਾ ਹੈ। ਪਾਠਕਾਂ ਦੀ ਜਾਣਕਾਰੀ ਲਈ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਹਿੰਦੂਆਂ ਵਿਚ ਗੀਤਾ ਦੇ ਪਾਠ ਤੋਂ ਇਲਾਵਾ ਦੇਵੀ ਦੀ ਆਰਾਧਨਾ ਲਈ ਵਧੇਰੇ 'ਦੁਰਗਾ ਸਪਤਸ਼ਤੀ' ਦਾ ਹੀ ਪਾਠ ਕੀਤਾ ਜਾਂਦਾ ਹੈ, ਇਸ ਦੇ ਕੁਲ ਸੱਤ ਸੌ ਸ਼ਲੋਕ ਹਨ ਅਤੇ 'ਮਾਰਕੰਡੇਯ ਪੁਰਾਣ' ਦੇ 81-93 ਅਧਿਆਵਾਂ ਦਾ ਪਾਠ ਲੈ ਕੇ ਇਹ 'ਦੁਰਗਾ ਸਪਤਸ਼ਤੀ' ਦੀ ਸੰਚੀ ਵੱਖ ਬਣਾਈ ਗਈ ਸੀ।

### *5. ਵਾਰ ਦੁਰਗਾ ਕੀ*

ਇਹ 55 ਪਉੜੀਆਂ ਦੀ ਪੰਜਾਬੀ ਰਚਨਾ ਹੈ। 'ਦੁਰਗਾ ਸਪਤਸ਼ਤੀ' ਯਾ 'ਦੁਰਗਾ ਪਾਠ' ਦਾ ਆਧਾਰ ਲੈ ਕੇ ਰਚੀ ਇਹ ਪਹਿਲੀ ਪੰਜਾਬੀ ਮੌਲਿਕ ਵਾਰ ਹੈ, ਜਿਸ ਵਿਚ ਚੰਡੀ ਹੱਥੋਂ ਮਹਖਾਸੁਰ, ਸੁੰਭ, ਨਿਸੁੰਭ, ਧੂਮਰਲੋਚਨ, ਚੰਡ, ਮੁੰਡ ਤੇ ਸ੍ਰੋਣਤਬੀਜ ਆਦਿ ਦੈਂਤਾਂ ਦੇ ਮਾਰੇ ਜਾਣ ਦਾ ਪ੍ਰਸੰਗ ਬਹੁਤ ਓਜਮਈ ਸ਼ੈਲੀ ਤੇ ਕੜਾਕੇਦਾਰ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ। ਕਾਵਿ-ਕਲਾ ਦੇ ਨੁਕਤੇ ਤੋਂ ਇਹ ਵਾਰ ਬਿਲਕੁਲ ਲਾਸਾਨੀ ਹੈ, ਇਸ ਦੀ ਸ਼ਬਦ-ਚੋਣ ਬਾਜ਼ਾਂ ਵਾਂਙ ਤਰਾਰੇ ਲੈਂਦੀ ਤੇ ਅਲੰਕਾਰਮਾਲਾ ਬੀਰ ਰਸ ਦਾ ਰੰਗ ਵਧਾਉਣ ਵਾਲੀ ਹੈ।

ਇਸ ਛੋਟੀ ਜੇਹੀ ਰਚਨਾ ਨੇ ਪੰਜਾਬ ਵਿਚ ਇਨਕਲਾਬ ਲਿਆਉਣ ਲਈ ਕਿਤਨਾ ਵੱਡਾ ਰੋਲ ਅਦਾ ਕੀਤਾ ਹੈ, ਸਿੱਖ ਇਤਿਹਾਸ ਤੋਂ ਪਰਗਟ ਹੈ। ਹੁਣ ਵੀ ਨਿਹੰਗ ਸਿੰਘ ਇਸ ਦਾ ਰੋਜ਼ਾਨਾ ਪਾਠ ਕਰਦੇ ਤੇ ਬਾਕੀ ਆਮ ਸਿੱਖ ਇਸਦਾ ਪਾਠ ਕਰਨੋਂ ਇਸ ਲਈ ਸੰਕੁਚਦੇ ਹਨ ਕਿ ਇਸ ਦੇ ਪੜ੍ਹਨ ਨਾਲ ਲੜਾਈ ਛਿੜ ਪੈਂਦੀ ਹੈ। ਜ਼ਾਹਿਰ ਹੈ ਇਸ ਦਾ ਬੀਰ-ਰਸੀ ਪ੍ਰਭਾਵ ਮੱਧਮ ਪੈਣ ਵਾਲਾ ਨਹੀਂ।

### *6. ਸ਼ਸਤ੍ਰ ਨਾਮਮਾਲਾ*

ਹਿੰਦੀ ਵਿਚ 'ਨਾਮਮਾਲਾ', ਕੋਸ਼ ਜਾਂ ਡਿਕਸ਼ਨਰੀ ਨੂੰ ਕਹਿੰਦੇ ਹਨ, ਇਹ ਇਕ ਤਰ੍ਹਾਂ ਸ਼ਸਤਰਾਂ ਦੀ ਡਿਕਸ਼ਨਰੀ ਹੈ। ਇਸ ਵਿਚ ਤਲਵਾਰ, ਬੰਦੂਕ, ਕਟਾਰ, ਸੈਹਥੀ (ਕਟਾਰੀ), ਬਰਛੀ, ਚੱਕ੍ਰ, ਤੀਰ, ਪਾਸ਼, ਬੰਦੂਕ ਆਦਿ ਦੇ ਨਾਂ ਦ੍ਰਿਸ਼ਟਿਕੂਟ ਢੰਗ ਨਾਲ ਦਿੱਤੇ ਗਏ ਹਨ। ਸਾਹਿਤਕ ਦ੍ਰਿਸ਼ਟੀ ਤੋਂ ਇਸ ਦਾ ਮੰਤਵ ਸ਼ਬਦ-ਚਮਤਕਾਰ ਦਿਖਾਉਣ ਤੇ ਆਪਣੇ ਸੈਨਿਕ ਯੋਧਿਆਂ ਨੂੰ ਹਰ ਹਥਿਆਰ ਦੇ ਕਈ ਕਈ ਨਾਮਾਂ ਤੋਂ ਜਾਣੂ ਕਰਾਉਣਾ ਹੈ। ਆਮ ਤੌਰ 'ਤੇ ਫ਼ੌਜੀ ਕਾਰਵਾਈ ਵਿਚ ਗੁਪਤ ਢੰਗ ਵਰਤਣ ਦੀ ਵੀ ਤਾਕੀਦ ਹੁੰਦੀ ਹੈ ਤੇ ਇਹ ਸ਼ਸਤ੍ਰਾਂ ਦੀ ਨਾਮਾਵਲੀ ਇਸ ਕੰਮ ਲਈ ਉਪਯੋਗੀ ਹੈ। ਦੂਸਰੇ, ਇਹ ਸ਼ਸਤ੍ਰਾਂ ਦੀ ਨਾਮਾਵਲੀ ਇਕ ਤਰ੍ਹਾਂ ਦਾ ਹਥਿਆਰ-ਭੰਡਾਰ ਵੀ ਹੈ ਜਿਸ ਦੇ ਪਾਠ ਦਰਸ਼ਨ ਨਾਲ ਬੀਰ ਰਸ ਦਾ ਸੰਚਾਰ ਹੁੰਦਾ ਹੈ। ਪਟਨਾ ਮਿਸਲ ਦੀ ਬੀੜ ਵਿਚ ਦਿੱਤੇ ਨੋਟ ਅਨੁਸਾਰ ਇਸ ਗ੍ਰੰਥ ਦੇ ਕੁਲ 1455 ਛੰਦ ਸਨ, ਪਰ ਹੁਣ

ਪ੍ਰਾਪਤ 1318 ਹੀ ਹਨ। ਆਰੰਭਿਕ ਸਤਰਾਂ ਇਸ ਪ੍ਰਕਾਰ ਹਨ:

**ਸਾਂਗ ਸਰੋਹੀ ਸੈਫ ਅਸਿ, ਤੀਰ ਤੁਪਕ ਤਰਵਾਰ।**
**ਸ਼ਤ੍ਰਾਂਤਕ ਕਵਚਾਂਤ ਕਰ, ਕਰੀਏ ਰੱਛ ਹਮਾਰ।੧।**
**ਅਸਿ ਕ੍ਰਿਪਾਣ ਧਰਾਧਰੀ, ਸੈਫ ਸੂਲ ਜਮ ਦਾਢ।**
**ਕਵਚਾਂਤਕ ਸ਼ਤ੍ਰਾਂਤ ਕਰਿ, ਤੇਗ ਤੀਰ ਧਰ ਵਾਢ।੨।**
**ਅਸਿ ਕ੍ਰਿਪਾਣ ਖੰਡੋ ਖੜਗ, ਤੁਪਕ ਤਬਰ ਅਰੁ ਤੀਰ**
**ਸ਼ੈਫ ਸਰੋਹੀ ਸੈਹਥੀ, ਯਹੈ ਹਮਾਰੇ ਪੀਰ।੩।**
**ਤੀਰ ਤੁਹੀ ਸੈਹਥੀ ਤੁਹੀ, ਤੁਹੀ ਤਬਰ ਤਰਵਾਰ।**
**ਨਾਮ ਤਿਹਾਰੋ ਜੋ ਜਪਹਿ, ਭਏ ਸਿੰਧੁ ਭਵ ਪਾਰ।੪।**
**ਕਾਲ ਤੁਹੀ ਕਾਲੀ ਤੁਹੀ, ਤੁਹੀ ਤੇਗ਼ ਅਰੁ ਤੀਰ।**
**ਤੁਹੀ ਨਿਸ਼ਾਨੀ ਜੀਤ ਕੀ, ਆਜ ਤੁਹੀ ਜਗ ਬੀਰ।੫।**

### *7. ਗਿਆਨ ਪ੍ਰਬੋਧ*

*ਗਿਆਨ ਪ੍ਰਬੋਧ* ਪੁਸਤਕ ਪੂਰਾ ਨਹੀਂ ਮਿਲਦਾ, ਇਸ ਦੇ ਕੇਵਲ 336 ਛੰਦ ਪ੍ਰਾਪਤ ਹਨ। ਇਸ ਵਿਚ 'ਇਕ ਰਾਜ ਧਰਮ, ਇਕ ਦਾਨ ਧਰਮ, ਇਕ ਭੋਗ ਧਰਮ, ਇਕ ਮੋਛ ਕਰਮ। ਇਹ ਚਤੁਰ ਵਰਗ ਸਭ ਜਗ ਭਣੰਤ। ਸੇ ਆਤਮਾਹ ਪਰਾਤਮਾ ਪੁਛੰਤ।132।' ਅਨੁਸਾਰ ਇਹਨਾਂ ਚਾਰ ਵਿਸ਼ਿਆਂ—ਰਾਜ, ਦਾਨ, ਭੋਗ ਤੇ ਮੋਖ ਆਦਿ ਬਾਰੇ ਸਵਾਲ ਉਠਾਇਆ ਹੈ। ਸ਼ਾਇਦ ਸਾਰੇ ਉੱਤਰ ਗੁਰੂ-ਕਵੀ ਨੇ ਲਿਖੇ ਭੀ ਹੋਣ ਪਰ ਇਹ ਮੁਕੰਮਲ ਮਿਲਦੇ ਨਹੀਂ। ਵੰਨਗੀ:

**ਛਤ੍ਰਧਾਰੀ ਛਤ੍ਰਪਤੀ ਛੈਲ ਰੂਪ ਛਿਤਨਾਥ**
**ਛੌਣੀ ਕਰ ਛਾਯਾਵਰ ਛਤ੍ਰਪਤਿ ਗਾਈਐ।**
**ਵਿਸ਼ਵਨਾਥ ਵਿਸ਼ਵ ਭਰ ਬੇਦਨਾਥ ਬਾਲਾ ਕਰ**
**ਬਾਜ਼ੀਗਰ ਬਾਨਧਾਰੀ, ਬੰਧਨ ਬਤਾਈਐ।**
**ਨਿਉਲੀ ਕਰਮ ਦੂਧਾਧਾਰੀ ਵਿਦਿਆਧਰ ਬ੍ਰਹਿਮਚਾਰੀ**
**ਧਿਆਨ ਕੋ ਲਗਾਵਹਿ ਨੈਕੁ ਧਿਆਨ ਹੂੰ ਨ ਪਾਈਐ।**
**ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ!**
**ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਇਐ।੪੨।**

### *8. ਚਰਿਤ੍ਰੋਪਖਯਾਨ*

ਇਸ ਗ੍ਰੰਥ ਵਿਚ ਚਾਲਾਕ ਤੇ ਵਿਭਚਾਰਿਨਿ ਪੁਰਖਾਂ ਇਸਤਰੀਆਂ ਦੇ ਚਾਰ ਸੌ ਚਾਰ ਚਰਿਤ੍ਰ ਹਨ, ਛੰਦ 7559। 1753 ਬਿ. ਭਾਦੋਂ ਦੀ ਛਠ ਨੂੰ ਇਹ ਪੁਸਤਕ ਆਨੰਦਪੁਰ ਸੰਪੂਰਣ ਕੀਤੀ ਗਈ ਸੀ:

**ਸੰਮਤ ਸਤ੍ਰਹ ਸਹਸ ਭਣਿਜੈ। ਅਰਧ ਸਹਸ ਫੁਨ ਤੀਨ ਕਹਿਜੈ।**
**ਭਾਦ੍ਰੋ ਸੁਦਿ ਖਸ਼ਟਮਿ ਰਵਿਵਾਰਾ, ਤੀਰ ਸ਼ਤੁਦ੍ਰਵ ਗ੍ਰੰਥ ਸੁਧਾਰਾ।**

*ਦਸਮ ਗ੍ਰੰਥ* ਵਿਚ ਬਚਿੱਤ੍ਰ ਨਾਟਕ ਨੂੰ ਛੱਡ ਕੇ ਇਹ ਸਭ ਤੋਂ ਵੱਡੀ ਰਚਨਾ ਹੈ। ਪੁਸਤਕ ਦਾ ਮੁਖ ਪ੍ਰਯੋਜਨ ਇਤਨਾ ਹੀ ਹੈ ਕਿ ਗ੍ਰਿਹਸਤੀ ਸੰਤ-ਸਿਪਾਹੀ ਸਿੱਖਾਂ ਨੂੰ ਦੁਰਾਚਾਰੀ ਛਲੀਆ ਔਰਤਾਂ ਦੇ ਫ਼ਰੇਬੀ ਜਾਲ ਤੋਂ ਬਚਾਇਆ ਜਾਵੇ।

ਗੁਰੂ ਸਾਹਿਬ ਸਮਝਦੇ ਸਨ ਕਿ ਸਿੱਖ ਸੈਨਿਕ, ਚਲਿਤ੍ਰ-ਜਾਲ ਵਿਚ ਫਸ ਕੇ ਕਿਧਰੇ ਪਤਿਤ ਨਾ ਹੋ ਜਾਣ। ਮੁਗ਼ਲ ਰਾਜ ਸਮੇਂ ਵੇਸ਼ਵਾ-ਪ੍ਰਣਾਲੀ ਆਮ ਸੀ, ਇਸ ਉਤੇ ਕੋਈ ਰੋਕ ਟੋਕ ਨਹੀਂ ਸੀ, ਫਿਰ ਵੇਸਵਾ ਬਣਦੀਆਂ ਵੀ ਵਧੇਰੇ ਮੁਸਲਮਾਨ ਔਰਤਾਂ ਸਨ, ਇਸ ਕਰਕੇ 'ਮੁਸਲੀ ਯੁੱਧ' ਨੂੰ ਕੁਰਹਿਤ ਕਰਾਰ ਦਿੱਤਾ ਗਿਆ ਤੇ ਉਸ ਕਿਸਮ ਦੀਆਂ ਛਲੀਆ, ਚਾਲਾਕ ਤੇ ਵਿਭਚਾਰਿਨ ਔਰਤਾਂ ਤੋਂ ਬਚਣ ਦੀਆਂ ਨਸੀਹਤਾਂ ਦਿੱਤੀਆਂ ਗਈਆਂ। 'ਚਰਿਤ੍ਰੋਪਖਯਾਨ' ਇਸੇ ਲੜੀ ਦਾ ਇਕ ਤਰ੍ਹਾਂ ਦਾ ਪ੍ਰਾਪੇਗੰਡਾ ਲਿਟਰੇਚਰ ਸੀ, ਹੋਰ ਇਸ ਨੂੰ 'ਗੀਤਾ' ਯਾ 'ਸੁਖਮਨੀ' ਸਮਝ ਕੇ ਪੜ੍ਹਨਾ ਭੁੱਲ ਹੈ।

ਇਹ ਠੀਕ ਹੈ, ਲਿਖਣ-ਢੰਗ ਵਿਚ ਕਈ ਥਾਈਂ ਜ਼ਰਾ ਖੁਲ੍ਹ ਤੋਂ ਕੰਮ ਲਿਆ ਗਿਆ ਹੈ ਜੋ ਅਜੋਕੇ ਯਥਾਰਥਵਾਦੀ ਚਿਤ੍ਰਣ ਅਨੁਸਾਰ ਹੀ ਹੈ, ਨਾਲੇ ਉਹ ਸਾਰਾ ਪਾਤਰਾਂ ਦਾ ਪਰਸਪਰ ਵਾਰਤਾਲਾਪ ਹੈ, ਕਰਤਾ ਦਾ ਆਪਣਾ ਨਹੀਂ। ਬਹੁਤ ਸਾਰੇ ਲੋਕ ਇਸ ਨੂੰ ਬਾਣੀ ਸਮਝ ਕੇ ਪੜ੍ਹਨਾ ਚਾਹੁੰਦੇ ਹਨ ਤੇ ਨਿਰਾਸ਼ ਹੋ ਹੋਰ ਖ਼ਿਆਲ ਬਣਾ ਲੈਂਦੇ ਹਨ। ਦਰਅਸਲ 'ਸੁਖਮਨੀ' ਖਾਣ ਯੋਗ ਰਸਾਇਣ ਹੈ ਮਗਰ 'ਚਰਿਤ੍ਰੋਪਖਯਾਨ' ਮੱਲ੍ਹਮ ਹੈ, ਜੋ ਖਾਣ ਲਈ ਨਹੀਂ ਜ਼ਖ਼ਮਾਂ ਉੱਤੇ ਲਾਉਣ ਹਿਤ ਹੈ। ਮੱਲ੍ਹਮ ਖਾ ਕੇ ਵੈਦ ਦੇ ਜ਼ੁੰਮੇ ਕਸੂਰ ਲਾਉਣਾ ਪਾਗਲਪਣ ਹੈ। ਇਹਨਾਂ ਸਾਰੀਆਂ ਕਹਾਣੀਆਂ ਦਾ ਸਾਰ-ਉਦੇਸ਼ ਇਹ ਹੈ :

**ਸੁਧ ਜਬ ਤੇ ਹਮ ਧਰੀ, ਬਚਨ ਗੁਰ ਦਏ ਹਮਾਰੇ।**
**ਪੂਤ ! ਯਹੈ ਪ੍ਰਣ ਤੋਹਿ, ਪ੍ਰਾਨ ਜਬ ਲਗ ਘਟ ਥਾਰੇ।**
**ਨਿਜ ਨਾਰੀ ਕੇ ਸੰਗਿ, ਨੇਹੁ ਤੁਮ ਨੀਤ ਬਢਈਅਹੁ।**
**ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜਈਅਹੁ।੫੧।**

*(ਚਰਿਤ੍ਰੋਪਖਯਾਨ, ਚਰਿਤ੍ਰ 21)*

**ਰੀਤਿ ਨ ਜਾਨਤ ਪ੍ਰੀਤਿ ਕੀ, ਪੈਸਨ ਕੀ ਪ੍ਰਤੀਤ।**
**ਬਿੱਛੂ ਬਿਸੀਅਰ ਬੇਸ਼ਵਾ, ਕਹਹੁ ਕਵਨ ਕੇ ਮੀਤ।** *(ਚਰਿਤ੍ਰ ੧੬)*

### *9. ਜ਼ਫ਼ਰਨਾਮਾ*

1762 ਬਿ. ਵਿਚ ਦੀਨੇ ਕਾਂਗੜ ਦੇ ਮੁਕਾਮ ਤੋਂ ਔਰੰਗਜ਼ੇਬ ਵਲ ਲਿਖੀ ਫ਼ਾਰਸੀ ਚਿੱਠੀ ਦਾ ਨਾਂ 'ਜ਼ਫ਼ਰਨਾਮਾ' ਹੈ; ਇਸ ਦੇ ਕੁੱਲ 111 ਸ਼ੇਅਰ ਹਨ। ਗੁਰੂ ਸਾਹਿਬ ਨੇ ਇਸ ਵਿਚ ਬਾਦਸ਼ਾਹ ਦੇ ਦੀਵਾਨਾਂ ਤੇ ਬਖਸ਼ੀਆਂ (ਫ਼ੌਜੀ ਅਫਸਰਾਂ) ਵੱਲੋਂ ਖਾਧੀਆਂ ਝੂਠੀਆਂ ਕਸਮਾਂ ਨੂੰ ਨਿੰਦਿਆ ਹੈ ਅਤੇ ਚਮਕੌਰ ਦੀ ਭੂਮੀ ਵਿਚ ਘਿਰੇ ਸਿੱਖਾਂ ਉੱਤੇ ਹੋਏ ਹਮਲੇ ਦੀ ਸਹੀ ਤਸਵੀਰ ਉਲੀਕੀ ਹੈ ਤਾਂ ਕਿ ਬਾਦਸ਼ਾਹ ਨੂੰ ਆਪਣੇ ਕਾਜ਼ੀ ਤੇ ਹੋਰ ਹਾਕਮਾਂ ਦੀ ਵਿਸ਼ਵਾਸਘਾਤੀ ਕਾਰਵਾਈ ਦਾ ਪਤਾ ਲੱਗ ਸਕੇ। ਅਕਾਲੀ ਵਿਸ਼ਵਾਸ ਤੇ ਫ਼ਤਹਿ ਦਾ ਨਿਸਚਾ ਬਾਰ ਬਾਰ ਦੁਹਰਾਇਆ ਗਿਆ ਹੈ :

**ਤੁਰਾ ਗਰ ਨਜ਼ਰ ਹਸਤ, ਲਸ਼ਕਰ ਵਜ਼ਰ, ਮਾਰਾ ਪਨਾਹਸਤ ਯਜ਼ਦਾਂ ਸ਼ੁਕਰ**
**ਕਿ ਊਰਾ ਗ਼ਰੂਰਸਤ ਬਰ ਮੁਲਕੋ ਮਾਲ, ਮਾਰਾ ਪਨਾਹਸਤ ਯਜ਼ਦਾਂ ਅਕਾਲ।**

### *10. ਹਕਾਯਾਤ*

ਫ਼ਾਰਸੀ ਰਚਨਾ ਹੋਣ ਕਾਰਨ 11 ਹਕਾਯਤਾਂ ਨੂੰ ਜ਼ਫ਼ਰਨਾਮੇ ਦੇ ਨਾਲ ਦਰਜ ਕਰ ਦਿੱਤਾ ਗਿਆ ਹੈ ਜਦੋਂ ਕਿ ਇਹ 11 ਕਹਾਣੀਆਂ ਬਿਲਕੁਲ ਵੱਖਰੀ ਚੀਜ਼ ਹਨ। ਇਨ੍ਹਾਂ ਦੇ ਕੁਲ 752 ਸ਼ੇਅਰ ਹਨ। ਇਹ ਬਾਦਸ਼ਾਹਾਂ ਦੀਆਂ ਬਹਾਦਰੀਆਂ ਯਾ ਚਾਲਾਕ ਇਸਤ੍ਰੀਆਂ ਦੀਆਂ ਕੁਝ ਫ਼ਰੇਬੀ ਕਹਾਣੀਆਂ ਹਨ, ਜਿਸ ਤਰ੍ਹਾਂ 'ਤ੍ਰਿਯਾ ਚਰਿਤ੍ਰ'। ਉਸ ਸਮੇਂ ਦੀਆਂ ਲਿਖੀਆਂ *ਬਹਾਰ ਦਾਨਿਸ਼* ਯਾ *ਅੱਯਾਰ ਦਾਨਿਸ਼* ਆਦਿ ਫ਼ਾਰਸੀ ਰਚਨਾਵਾਂ ਵਿਚ ਕ਼ਹਾਣੀਆਂ ਆਮ ਮਿਲਦੀਆਂ ਹਨ ਤੇ ਗੁਰੂ ਸਾਹਿਬ ਨੇ ਵੀ ਇਹ ਕਹਾਣੀਆਂ ਸ਼ਾਇਦ ਫ਼ਾਰਸੀ ਅਭਿਆਸ ਲਈ ਕਿਤੇ ਪਹਿਲੀ ਉਮਰ ਵਿਚ ਲਿਖੀਆਂ ਸਨ।

### *11. ਅਸਫੋਟਕ ਕਬਿੱਤ*

*ਦਸਮ ਗ੍ਰੰਥ* ਦੇ ਅੰਤ ਵਿਚ ਕੁਲ 56 ਫੁਟਕਲ ਛੰਦ ਮਿਲਦੇ ਹਨ, ਜਿਨ੍ਹਾਂ ਨੂੰ 'ਅਸਫੋਟਕ' ਨਾਮ ਦਿੱਤਾ ਗਿਆ ਹੈ। ਇਹ ਇਕ ਵਿਸ਼ੇ ਦੇ ਨਹੀਂ, ਸਗੋਂ ਕਦੀ ਕਦਾਈਂ ਲਿਖੇ ਵਿਕੋਲਿਤਰੇ ਕਬਿੱਤ ਸਵਈਏ ਆਦਿ ਹਨ।

ਇਹ ਹੈ *ਦਸਮ ਗ੍ਰੰਥ* ਦੇ ਅੱਠ ਦਸ ਗ੍ਰੰਥਾਂ ਤੇ ਬਾਕੀ ਰਚਨਾ ਦੀ ਜਾਣਕਾਰੀ। ਸਿੱਖ ਜਿਵੇਂ ਆਦਿ ਗ੍ਰੰਥ ਨੂੰ ਗੁਰੂ ਮੰਨਦੇ ਹਨ, ਉਸ ਤਰ੍ਹਾਂ ਸ੍ਰੀ ਦਸਮ ਗ੍ਰੰਥ ਨੂੰ ਨਹੀਂ ਮੰਨਦੇ। ਹਾਂ, ਇਸ ਵਿਚੋਂ ਚੁਣਵੇਂ ਅਧਿਆਤਮਕ ਰੰਗ ਦੇ ਸ਼ਬਦ, ਜ਼ਰੂਰ ਪੜ੍ਹਦੇ ਹਨ। ਇਹ ਗੱਲ ਸਮਝਣ ਵਾਲੀ ਹੈ ਕਿ ਦਸਮ ਗ੍ਰੰਥ ਵਿਚ ਅਧਿਆਤਮਕ ਅਨੁਭਵ ਤੇ ਸਦਾਚਾਰਕ ਸਿੱਖਿਆ ਦੀ ਬਾਣੀ ਵੀ ਹੈ ਤੇ ਇਸ ਤੋਂ ਇਲਾਵਾ ਬਚਿੱਤ੍ਰ ਨਾਟਕ ਤੇ ਚਰਿਤ੍ਰੋਪਖਯਾਨ ਆਦਿ ਗ੍ਰੰਥ, ਪ੍ਰਾਪੇਗੰਡਾ ਲਿਟਰੇਚਰ ਹਨ, ਜੋ ਸਮੇਂ ਦੀ ਲੋੜ ਲਈ ਰਚੇ ਗਏ ਸਨ।

## 2. ਵਿਦਿਆ ਸਾਗਰ ਗ੍ਰੰਥ

ਜੈਸਾ ਕਿ ਅਸਾਂ ਅੱਗੇ ਵੀ ਕਿਹਾ ਕਿ ਗੁਰੂ ਦਸਮੇਸ਼ ਕੇਵਲ ਮਹਾਨ ਕਵੀ ਹੀ ਨਹੀਂ ਸਨ, ਸਗੋਂ ਕਵੀਆਂ ਦੇ ਵੱਡੇ ਕਦਰਦਾਨ ਤੇ ਸਰਪ੍ਰਸਤ ਵੀ ਸਨ। ਉਨ੍ਹਾਂ ਦੀ ਕਲਮੀ ਘਾਲ ਦੇ ਸਿੱਟੇ ਮਾਣ ਕਰਨ-ਯੋਗ ਹਨ।

*ਦਸਮ ਗ੍ਰੰਥ* ਗੁਰੂ ਸਾਹਿਬ ਦੀ ਆਪਣੀ ਅਨੇਕ-ਭਾਂਤੀ ਰਚਨਾ ਦਾ ਸੰਕਲਨ ਹੈ ਅਤੇ *ਵਿਦਿਆ ਸਾਗਰ* ਆਪ ਦੇ ਦਰਬਾਰੀ ਕਵੀਆਂ ਦਾ ਸਾਹਿੱਤ-ਭੰਡਾਰ ਹੈ। ਇਹ ਗ੍ਰੰਥ 1755 ਬਿ. ਦੇ ਲਾਗੇ ਚਾਗੇ ਮੁਕੰਮਲ ਕਰ ਲਏ ਗਏ ਸਨ, ਪਰ ਜੰਗਾਂ ਜੁੱਧਾਂ ਕਾਰਣ ਇਹ ਦੋਵੇਂ ਸਾਹਿਤ-ਸ਼ਤਰੂਆਂ ਦੀ ਕ੍ਰੋਪੀ ਦਾ ਸ਼ਿਕਾਰ ਹੋ ਗਏ। ਗੁਰੂ

ਗੋਬਿੰਦ ਸਿੰਘ ਜੀ ਦੀ ਪ੍ਰਾਪਤ ਰਚਨਾ ਨੂੰ ਤਾਂ ਮੁੜ ਭਾਈ ਮਨੀ ਸਿੰਘ ਜੀ ਨੇ *ਦਸਮ ਗ੍ਰੰਥ* ਦੇ ਰੂਪ ਵਿਚ ਸੰਪਾਦਿਤ ਕਰ ਦਿੱਤਾ, ਪਰ *ਵਿਦਿਆ ਸਾਗਰ* ਦੀ ਸੰਭਾਲ ਬਾਰੇ ਕੋਈ ਖ਼ਾਸ ਯਤਨ ਨਾ ਹੋਇਆ। ਅਨੁਮਾਨ ਹੈ ਕਿ ਗ੍ਰੰਥ ਵਿਚ 50 ਉਪਨਿਸ਼ਦਾਂ ਦਾ ਤਰਜਮਾ, ਮਹਾਭਾਰਤ ਦੇ 18 ਪਰਬ ਤੇ ਹੋਰ ਅਨੇਕਾਂ ਰਾਜਨੀਤਿਕ ਰਚਨਾਵਾਂ ਦੇ ਅਨੁਵਾਦ ਸ਼ਾਮਿਲ ਸਨ ਤੇ ਇਸ ਤੋਂ ਬਿਨਾਂ ਕਈ ਹਿੰਦੀ ਦੀਆਂ ਮਹਾਨ ਪੁਸਤਕਾਂ ਦਾ ਗੁਰਮੁਖੀ ਵਿਚ ਲਿਪਿ-ਅੰਤਰ ਵੀ ਕਰਵਾਇਆ ਗਿਆ ਸੀ, ਪਰ ਇਹ ਸਾਰੀ ਅਮੋਲਕ ਸਾਮਗ੍ਰੀ ਸੰਚਿਤ ਰੂਪ ਵਿਚ ਸਾਡੇ ਤਕ ਨਹੀਂ ਪਹੁੰਚੀ। ਹਾਂ, ਖਿੰਡੀ ਪੁੰਡੀ ਰਚਨਾ ਕਾਫ਼ੀ ਮਿਲਦੀ ਹੈ।

ਦਸੰਬਰ 1944 ਈ: ਦੀ ਗੱਲ ਹੈ, ਗਿਆਨੀ ਪ੍ਰਾਕ੍ਰਮ ਸਿੰਘ ਸੰਗਰੂਰ ਵਾਲਿਆਂ ਮੈਨੂੰ ਦੱਸਿਆ ਸੀ ਕਿ ਉਨ੍ਹਾਂ ਨੇ ਆਨੰਦਪੁਰ ਵਿਚ ਸੋਢੀ ਬੇਅੰਤ ਸਿੰਘ ਜੀ ਦੇ ਘਰ *ਵਿਦਿਆ ਸਾਗਰ* ਗ੍ਰੰਥ ਦੇ 50-60 ਪੱਤਰੇ ਤੱਕੇ ਸਨ, ਹਰ ਪੱਤਰੇ ਉੱਤੇ ਚਾਲੀ ਸਤਰਾਂ ਸਨ ਤੇ ਸਫ਼ਾ ਇਕ ਹਜ਼ਾਰ ਤੋਂ ਉੱਤੇ ਕੁਝ ਲੱਗਾ ਹੋਇਆ ਸੀ। ਹੁਣ ਵੀ ਸਿਖ ਰੈਫ਼੍ਰੈਂਸ ਲਾਇਬ੍ਰੇਰੀ ਵਿਚ 1753 ਬਿ. ਦੇ ਲਿਖੇ ਕੁਝ ਵੱਡੇ ਆਕਾਰ ਦੇ ਖਰੜੇ ਮੌਜੂਦ ਹਨ, ਜਿਨ੍ਹਾਂ ਉੱਤੇ ਸਫ਼ੇ ਤਿੰਨ ਹਜ਼ਾਰ ਤੋਂ ਵੀ ਉੱਤੇ ਲੱਗੇ ਹੋਏ ਹਨ। ਇਨ੍ਹਾਂ ਦੇ ਉੱਤੇ ਗੁਰੂ ਸਾਹਿਬ ਦੇ ਦਰਬਾਰੀ ਲਿਖਾਰੀ ਬਾਲਗੋਬਿੰਦ, ਫਤਹਿ ਚੰਦ ਦੇ ਦਸਤਖ਼ਤ ਵੀ ਹਨ। ਅਸੀਂ ਕਹਿ ਸਕਦੇ ਹਾਂ ਕਿ ਇਹ ਕਿਸੇ ਸਮੇਂ *ਵਿਦਿਆ ਸਾਗਰ* ਗ੍ਰੰਥ ਦਾ ਹੀ ਭਾਗ ਹੋਣਗੇ।

ਭਾਈ ਸੰਤੋਖ ਸਿੰਘ ਜੀ ਨੇ 'ਪੰਜ ਸੌ ਸਾਖੀ' ਦੇ ਆਧਾਰ ਉੱਤੇ ਇਹ ਲਿਖਿਆ ਹੈ ਕਿ ਇਸ ਸਾਰੀ ਸਾਮਗ੍ਰੀ ਦਾ ਵਜ਼ਨ ਨੌਂ ਮਣ ਸੀ। ਇਸ ਤੋਂ ਅਸੀਂ ਸਹਿਜੇ ਹੀ ਅਨੁਮਾਨ ਲਾ ਸਕਦੇ ਹਾਂ ਕਿ ਇਸ *ਵਿਦਿਆ ਸਾਗਰ* ਯਾ *ਵਿਦਿਆ ਸਰ* ਵਿਚ ਕਿਤਨੇ ਕਵੀਆਂ ਦੀ ਕਿਤਨੀ ਮਹਾਨ ਤੇ ਵਿਸ਼ਾਲ ਰਚਨਾ ਸੰਕਲਿਤ ਕੀਤੀ ਗਈ ਹੋਵੇਗੀ। ਆਪ ਲਿਖਦੇ ਹਨ :

> **ਤਿਨ ਕਵਿਯਨ ਬਾਣੀ ਰਚੀ, ਲਿਖ ਕਾਗਦ ਤੁਲਵਾਇ।**
> **ਨੌ ਮਣ ਹੋਇ ਤੋਲ ਮਹਿਂ, ਸੂਖਮ ਲਿਖਤ ਲਿਖਾਇ।**
> **'ਵਿਦਿਆਸਰ' ਤਿਸ ਗ੍ਰੰਥ ਕੋ, ਨਾਮ ਧਰਯੋ ਕਰ ਪ੍ਰੀਤਿ।**
> **ਨਾਨਾ ਬਿਧਿ ਕਵਿਤਾ ਰਚੀ, ਰਖਿ ਰਖਿ ਨੌ ਰਸ ਰੀਤਿ।**
> **ਮਚਯੋ ਜੰਗ ਗੁਰ ਸੰਗਿ ਬਡ, ਰਹਯੋ ਗ੍ਰੰਥ ਸੋ ਬੀਚ।**
> **ਨਿਕਸੇ ਆਨੰਦਪੁਰ ਤਜਯੋ, ਲੂਟਯੋ ਪੁਨ ਮਿਲਿ ਨੀਚ।**
> **ਪ੍ਰਿਥਕ ਪ੍ਰਿਥਕ ਪੱਤ੍ਰੇ ਹੁਤੇ, ਲੂਟਯੋ ਸੁ ਗ੍ਰੰਥ ਬਿਖੇਰ।**
> **ਇਕ ਥਲ ਰਹਯੋ ਨ ਇਮ ਗਯੋ, ਜਿਸਤੇ ਮਿਲਯੋ ਨ ਫੇਰਿ।੪।**

*(ਗੁਰਪ੍ਰਤਾਪ ਸੂਰਜ, ਰੁਤ 5, ਅੰਸੂ 52)*

*ਮਹਿਮਾ ਪ੍ਰਕਾਸ਼* ਦੇ ਕਰਤਾ ਨੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਇਹ ਸੰਸਕ੍ਰਿਤ, ਫ਼ਾਰਸੀ ਤੋਂ ਅਨੁਵਾਦ ਕਰਾ ਕੇ ਗ੍ਰੰਥ ਰਚਣ ਦਾ ਮੰਤਵ ਇਹ ਸੀ ਕਿ ਆਮ ਲੋਕ ਪੜ੍ਹ ਸਮਝ ਸਕਣ ਤੇ ਇਸ ਤੋਂ ਪੂਰੀ ਪੂਰੀ ਪ੍ਰੇਰਨਾ ਪਾ ਸਕਣ :

**ਸਭੈ ਸਹਸਕ੍ਰਿਤ ਭਾਖਾ ਕਰੀ, 'ਵਿਦਿਆਸਾਗਰ' ਗ੍ਰਿੰਥ ਪਰ ਚੜ੍ਹੀ**
**'ਵਿਦਿਆਸਾਗਰ' ਭਏ ਤਿਆਰ, ਕਛੁ ਸੋਭਾ ਅੰਤ ਨਾ ਪਾਰਾਵਾਰ।੯।**
**ਸਤਿਗੁਰ ਸ੍ਰੀ ਮੁਖ ਕਹਯੋ ਬਖਾਨ—'ਮੈਂ ਭਾਖਾ ਰਚੀ ਪੜ੍ਹੈ ਸੁਗਮ ਸੁਜਾਨ।**
**ਪੜ੍ਹਤੇ ਸਹਸਕ੍ਰਿਤ ਮਨ ਉਕਤਾਇ। ਭਾਖਾ ਪਢਤੇ ਚਿਤ ਲਗਾਇ।੧੦।**

ਇਸ *ਵਿਦਿਆ ਸਾਗਰ* ਵਿਚ ਕੀ ਕੁਝ ਸੀ, ਇਹ ਤਾਂ ਪੂਰਾ ਗ੍ਰੰਥ ਦੇਖਣ 'ਤੇ ਹੀ ਕਿਹਾ ਜਾ ਸਕਦਾ ਸੀ, ਪਰ ਜੋ ਸਾਮਗ੍ਰੀ ਹੁਣ ਵੀ ਵੱਖੋ ਵੱਖੋ ਥਾਂ ਖਿੱਲਰੇ ਗੁਰਮੁਖੀ ਹੱਥ-ਲਿਖਤ ਖਰੜਿਆਂ ਵਿਚ ਪ੍ਰਾਪਤ ਹੈ, ਉਸ ਤੋਂ ਅਸੀਂ ਇਸ ਗ੍ਰੰਥ ਦੀ ਥੋੜ੍ਹੀ ਥੋੜ੍ਹੀ ਝਲਕ ਜ਼ਰੂਰ ਦੇਖ ਸਕਦੇ ਹਾਂ। ਮਿਸਾਲ ਲਈ ਪੰਜਾਹ ਉਪਨਿਸ਼ਦਾਂ ਦਾ ਤਰਜਮਾ ਦਾਰਾਸ਼ਿਕੋਹ ਵਾਲੇ ਫ਼ਾਰਸੀ ਤਰਜਮੇ ਦੀ ਮਦਦ ਨਾਲ ਤਿਆਰ ਕੀਤਾ ਗਿਆ ਸੀ। ਇਸੇ ਤਰ੍ਹਾਂ ਅੱਡੋ ਅੱਡ ਕਵੀਆਂ ਨੂੰ ਹਜ਼ਾਰਾਂ ਰੁਪਏ ਦੇ ਕੇ ਮਹਾਂਭਾਰਤ ਦੇ 18 ਦੇ 18 ਪਰਬ ਅਨੁਵਾਦ ਕਰਾਏ ਗਏ ਸਨ, ਰਾਜਨੀਤੀ ਦੇ ਗ੍ਰੰਥ ਜਿਵੇਂ ਹਿਤੋਪਦੇਸ਼, ਪੰਚਤੰਤ੍ਰ, ਚਾਣਕਯ ਨੀਤਿ ਸ਼ਾਸਤ੍ਰ ਅਤੇ ਇਵੇਂ ਹੀ ਹਥਿਆਰਾਂ ਬਾਰੇ, ਲੜਾਈ ਵਿਚ ਕੰਮ ਆਉਣ ਵਾਲੇ ਜਾਨਵਰਾਂ—ਹਾਥੀ, ਘੋੜਿਆਂ, ਬਾਜ਼ਾਂ, ਕੁੱਤਿਆਂ ਆਦਿ ਦੀ ਸੰਭਾਲ ਤੇ ਰੋਗਾਂ ਦੇ ਇਲਾਜ ਸੰਬੰਧੀ ਬਾਜ਼ਨਾਮਾ, ਅਸਪਨਾਮਾ, ਫ਼ੀਲਨਾਮਾ ਤੇ ਸੁਆਨਨਾਮਾ ਆਦਿ ਕਈ ਉਪਯੋਗੀ ਗ੍ਰੰਥ ਵੀ ਲਿਖਾਏ ਗਏ ਸਨ।

ਆਖ਼ਿਰ ਗੁਰੂ ਸਾਹਿਬ ਦਾ ਜਿੱਥੇ ਧਰਮ-ਪ੍ਰਚਾਰ ਤੇ ਸਿੱਖੀ ਪ੍ਰਚਾਰ ਦਾ ਵੱਡਾ ਕੰਮ ਸੀ, ਉਥੇ ਸਾਰੇ ਸਿੱਖਾਂ ਨੂੰ 'ਸਿੰਘ' ਸਜਾ ਕੇ ਸ਼ਸਤਰੀ ਬਣਾਉਣ ਤੇ ਇਨਕਲਾਬੀ ਜੰਗ ਲਈ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਕਰਨ ਦੀ ਵੀ ਯੋਜਨਾ ਸੀ, ਜਿਸ ਦੇ ਲਈ ਤਰ੍ਹਾਂ ਤਰ੍ਹਾਂ ਦੀ ਗਿਆਨ-ਸਾਮਗ੍ਰੀ ਲੋੜੀਂਦੀ ਸੀ। ਇਸ ਕਰਕੇ ਸ਼ਾਹੀ ਠਾਠ ਨਾਲ ਉੱਚ ਪੱਧਰ ਉਤੇ ਹਰ ਵਿਸ਼ੇ ਦੇ ਜ਼ਰੂਰੀ ਗ੍ਰੰਥ ਤਿਆਰ ਕੀਤੇ ਜਾਂਦੇ ਰਹੇ। ਫਿਰ ਅਨੇਕਾਂ ਸਾਹਿੱਤਕਾਰਾਂ ਤੋਂ ਇਲਾਵਾ 36 ਲਿਖਾਰੀ ਯਾ ਖ਼ੁਸ਼-ਨਵੀਸ ਵੀ ਰੱਖੇ ਹੋਏ ਸਨ ਜੋ ਨਵੇਂ ਗ੍ਰੰਥਾਂ ਦੀਆਂ ਨਾਲੋ ਨਾਲ ਨਕਲਾਂ ਤਿਆਰ ਕਰੀ ਜਾਂਦੇ ਸਨ ਤੇ ਸਾਹਿਤ-ਪ੍ਰੇਮੀ ਸਿੱਖ ਇਨ੍ਹਾਂ ਨੂੰ ਖ਼ਰੀਦ ਕੇ ਦੂਰ ਦੂਰ ਆਪਣੇ ਨਾਲ ਲੈ ਜਾਂਦੇ ਸਨ, ਇਹੋ ਕਾਰਣ ਹੈ ਕਿ ਅੱਜ ਕਈ ਗੁਰਮੁਖੀ ਲਿਪੀ ਦੇ ਪ੍ਰਾਚੀਨ ਖਰੜੇ ਕਾਬਲ, ਸਿੰਧ, ਬਿਹਾਰ, ਹੈਦਰਾਬਾਦ ਆਦਿ ਤੋਂ ਵੀ ਮਿਲਦੇ ਹਨ। ਇਨ੍ਹਾਂ ਆਨੰਦਪੁਰੀ ਲਿਖਾਰੀਆਂ ਦੀ ਇਕ ਵੱਡੀ ਦੇਣ ਇਹ ਵੀ ਹੈ ਕਿ ਇਨ੍ਹਾਂ ਗੁਰੂ ਸਾਹਿਬ ਦੀ ਹਦਾਇਤ ਅਨੁਸਾਰ ਭਾਰਤੀ ਸਾਹਿੱਤ ਦੇ ਕਈ ਅਨਮੋਲ ਗ੍ਰੰਥਾਂ ਨੂੰ ਗੁਰਮੁਖੀ ਲਿਪੀ ਵਿਚ ਲਿਖ ਕੇ ਪੰਜਾਬਵਾਸੀਆਂ ਨੂੰ ਇਨ੍ਹਾਂ ਤੋਂ ਭਲੀ ਪ੍ਰਕਾਰ ਪਰਿਚਿਤ ਕਰਵਾਇਆ। ਅਜੇਹੇ ਦਰਜਨਾਂ ਗ੍ਰੰਥਾਂ ਦੇ ਨਾਮ ਲਏ ਜਾ ਸਕਦੇ ਹਨ, ਜਿਨ੍ਹਾਂ ਦੇ ਅਨੇਕਾਂ ਉਤਾਰੇ ਅੱਜ ਵੀ ਥਾਂ ਥਾਂ ਪ੍ਰਾਪਤ ਹਨ। ਇਸ ਕਿਸਮ ਦੀ ਮਿਲਦੀ ਸਾਮਗ੍ਰੀ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਸਾਹਿੱਤ ਦਾ ਮਹੱਲ ਬਹੁਤ ਵੱਡਾ ਸੀ :

**ਖੰਡਰ ਬਤਾ ਰਹੇ ਹੈਂ, ਕਿ ਇਮਾਰਤ ਅਜ਼ੀਮ ਥੀ।**

ਇੱਥੇ ਅਸੀਂ ਕੇਵਲ ਦਰਬਾਰੀ ਕਵੀਆਂ ਦੀ ਪ੍ਰਾਪਤ ਰਚਨਾ ਦਾ ਕੁਝ ਬਿਉਰਾ

ਦੇਣਾ ਚਾਹੁੰਦੇ ਹਾਂ। ਹੋ ਸਕਦਾ ਹੈ ਕਿ ਇਹ ਇਨ੍ਹਾਂ ਕਵੀਆਂ ਅਗੋਂ ਪਿਛੋਂ ਵੀ ਰਚਨਾ ਰਚੀ ਹੋਵੇ ਤੇ ਪਹਿਲੀ ਰਚੀ ਰਚਨਾ ਗੁਰੂ ਸਾਹਿਬ ਅੱਗੇ ਭੇਟ ਕੀਤੀ ਹੋਵੇ। ਇਸ ਤੋਂ ਪਾਠਕਾਂ ਨੂੰ ਪਤਾ ਲਗੇਗਾ ਕਿ ਆਖਿਰ *ਵਿਦਿਆ ਸਾਗਰ* ਵਿਚ ਕਿਸ ਕਿਸ ਤਰ੍ਹਾਂ ਦਾ ਕੀ ਕੀ ਕੁੱਝ ਸੀ।

1. ਪ੍ਰਹਿਲਾਦ ਰਾਇ—50 ਉਪਨਿਸ਼ਦਾਂ ਦਾ ਅਨੁਵਾਦ।
2. ਲੱਖਣਰਾਇ—ਹਿਤੋਪਦੇਸ਼, ਗੁਰਚਰਿਤਾਮ੍ਰਿਤ ਤੇ ਕੁਝ ਪਰਬਾਂ ਦੇ ਅਨੁਵਾਦ।
3. ਅੰਮ੍ਰਿਤ ਰਾਇ ਲਾਹੌਰੀ—ਸਭਾ ਪਰਬ, ਚਿਤ੍ਰ ਬਿਲਾਸ, ਰਸ ਰਤਨਾਕਰ।
4. ਹੰਸ ਰਾਮ ਬਾਜਪੇਈ—ਕਰਣ ਪਰਬ, ਫੁਟਕਲ ਛੰਦ।
5. ਮੰਗਲ—ਸ਼ਲਯ ਪਰਬ, ਫੁਟਕਲ ਛੰਦ।
6. ਕੁਵਰੇਸ਼—ਦ੍ਰੋਣ ਪਰਬ, ਸਾਮੁਦ੍ਰਿਕ
7. ਟਹਿਕਨ—ਅਸ਼੍ਵਮੇਧ ਪਰਬ, ਰਤਨ ਦਾਮ (ਅਮਰ ਕੋਸ਼), ਕੁਝ ਸ਼ਬਦ
8. ਚੰਦ—ਉਦਮ ਪਰਬ, ਤ੍ਰਿਯਾਚਰਿਤ੍ਰ,
9. ਚੰਦ੍ਰ ਸੈਨ ਸੈਨਾਪਤਿ—ਚਾਣਕਯ ਨੀਤਿ ਸ਼ਾਸਤ੍ਰ, ਕਰਖਾ ਗੁਰੂ ਗੋਬਿੰਦ ਸਿੰਘ, ਸੁਖਸੈਣ ਗ੍ਰੰਥ।
10. ਕਾਂਸ਼ੀ ਰਾਮ—ਪਾਂਡਵ ਗੀਤਾ, ਪਰਸੁਰਾਮ ਸੰਵਾਦ।
11. ਦੇਵੀਦਾਸ—ਰਾਜਨੀਤਿ, ਸਿੰਘ ਗਊ ਦੀ ਕਥਾ।
12. ਤਨਸੁਖ ਲਾਹੌਰੀ—ਰਾਜਨੀਤਿ ਗ੍ਰੰਥ।
13. ਅਣੀ ਰਾਇ—ਜੰਗਨਾਮਾ ਗੁਰੂ ਗੋਬਿੰਦ ਸਿੰਘ।
14. ਸੁਖਦੇਵ—ਅਧਯਾਤਮ ਪ੍ਰਕਾਸ਼, ਛੰਦ ਵਿਚਾਰ।
15. ਗੋਪਾਲ—ਅਨਭਉ ਉਲਾਸ, ਮੋਹ ਮਰਦ ਰਾਜੇ ਕੀ ਕਥਾ।
16. ਹਰਿਦਾਸ ਸਿੰਘ—ਪ੍ਰੇਮ ਅੰਬੋਧਿ।
17. ਧਰਮ ਸਿੰਘ—ਕਥਾ ਰਾਜੇ ਭਰਥਰੀ ਕੀ, ਪੰਚਤੰਤ੍ਰ, ਕੋਕ ਸੰਵਾਦ।
18. ਬਿੰਦ੍ਰ—ਬਿੰਦ੍ਰ ਸਤਸਈ, ਭਾਵ ਪੰਚਾਸ਼ਿਕਾ।
19. ਗਿਰਧਰ ਲਾਲ—ਪਿੰਗਲਸਾਰ।
20. ਨਨੂਆ ਵੈਰਾਗੀ—ਆਸਾਵਰੀਆਂ ਤੇ ਫੁਟਕਲ ਬਾਣੀ।
21. ਨੰਦ ਲਾਲ—ਦੀਵਾਨ ਗੋਯਾ, ਜ਼ਿੰਦਗੀਨਾਮਾ, ਗੰਜਨਾਮਾ, ਤੌਸੀਫ਼ੋ ਸਨਾ, ਜੋਤਿ ਬਿਗਾਸ, ਦਸਤੂਰਲਇਨਸ਼ਾ, ਅਰਜ਼ੁਲ ਇਲਫ਼ਾਜ਼ (ਫ਼ਾਰਸੀ) ਤੇ ਜੋਤਿ ਬਿਗਾਸ (ਹਿੰਦੀ)।

ਇਸ ਤੋਂ ਬਿਨਾਂ ਅਨੇਕਾਂ ਦਰਬਾਰੀ ਕਵੀਆਂ ਦੇ ਫੁਟਕਲ ਛੰਦ ਮਿਲਦੇ ਹਨ, ਇਨ੍ਹਾਂ ਦੀ ਵਿਸਤ੍ਰਿਤ ਜਾਣਕਾਰੀ ਲਈ ਮੇਰੀ ਪੁਸਤਕ *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ* (1976) ਦੇਖਣਾ ਲਾਭਕਾਰੀ ਹੋਵੇਗਾ।

# ਚਾਰ ਜ਼ਬਾਨਾਂ ਦਾ ਮਹਾਂ ਕਵੀ

ਸ੍ਰੀ ਦਸਮੇਸ਼ ਜੀ ਦੀ ਕਾਵਿ ਰਚਨਾ ਕੇਵਲ ਪ੍ਰਕਾਰ (Quality) ਦੇ ਲਿਹਾਜ਼ ਨਾਲ ਹੀ ਨਹੀਂ, ਆਕਾਰ (Quantity) ਦੇ ਲਿਹਾਜ਼ ਨਾਲ ਵੀ ਅਤਿ ਵਿਸ਼ਾਲ ਤੇ ਮਹਾਨ ਹੈ। ਉਨ੍ਹਾਂ ਚਾਰ ਜ਼ਬਾਨਾਂ ਵਿਚ ਪ੍ਰਭਾਵਸ਼ਾਲੀ ਪੱਧਰ ਦਾ ਲਿਖਿਆ—ਬ੍ਰਿਜਭਾਸ਼ਾ, ਫ਼ਾਰਸੀ, ਪੰਜਾਬੀ ਤੇ ਰੇਖਤਾ। ਪਾਠਕ ਜਾਣਦੇ ਹਨ ਕਿ ਬ੍ਰਿਜ ਭਾਸ਼ਾ ਉਸ ਸਮੇਂ ਦੀ ਉੱਤਰੀ ਹਿੰਦ ਦੀ ਸਾਹਿਤਕ ਭਾਸ਼ਾ ਸੀ ਤੇ ਫ਼ਾਰਸੀ ਮੁਸਲਿਮ ਸੰਸਾਰ ਦੀ ਸਾਂਝੀ ਜ਼ਬਾਨ ਤੇ ਜੋ ਇਥੋਂ ਦੀ, ਪੰਜ ਸੱਤ ਸਦੀਆਂ ਤੋਂ ਚਲੀ ਆ ਰਹੀ ਸਰਕਾਰੀ ਭਾਸ਼ਾ ਵੀ ਸੀ।

## 1. ਬ੍ਰਿਜ ਭਾਸ਼ਾ

ਗੁਰੂ ਜੀ ਦੀ ਸਭ ਤੋਂ ਵੱਧ ਰਚਨਾ ਬ੍ਰਿਜਭਾਸ਼ਾ ਜਾਂ ਹਿੰਦੀ ਵਿਚ ਹੈ। ਜਾਪੁ, ਅਕਾਲ ਉਸਤਤਿ, ਗਯਾਨ ਪ੍ਰਬੋਧ, 33 ਸਵੱਈਏ ਆਦਿ ਧਾਰਮਿਕ ਖੇਤਰ ਵਿਚ ਨਵੀਂ ਰੌਸ਼ਨੀ ਦੇਣ ਵਾਲੀ ਬਾਣੀ ਹੈ ਜੋ ਮਜ਼੍ਹਬੀ ਕਰਮ-ਕਾਂਡਾਂ, ਪ੍ਰਪੰਚਾਂ ਤੇ ਅਨੇਕਵਾਦੀ ਪੂਜਾ ਦਾ ਪਾਜ ਉਘੇੜ ਕੇ ਅਦ੍ਵੈਤਵਾਦ ਜਾਂ ਤੌਹੀਦ ਦੀ ਪੁਸ਼ਟੀ ਕਰਦੀ ਹੈ ਤੇ ਸਮਾਜਕ ਖੇਤਰ ਵਿਚ ਮਾਨਸ ਕੀ ਜਾਤਿ ਇਕ ਪਛਾਣਨ ਦਾ ਸਬਕ ਦ੍ਰਿੜ੍ਹਾਉਂਦੀ ਹੈ। ਇਨ੍ਹਾਂ ਤੋਂ ਇਲਾਵਾ ਪ੍ਰਾਪੇਗੰਡਾ ਲਿਟ੍ਰੇਚਰ ਦੇ ਦੋ ਵੱਡੇ ਗ੍ਰੰਥ ਹਨ—ਬਚਿੱਤ੍ਰ ਨਾਟਕ ਤੇ ਚਰਿਤ੍ਰੋਪਖਯਾਨ। 'ਬਚਿੱਤ੍ਰ ਨਾਟਕ' ਸਾਰੇ ਭਾਰਤ ਦੀ ਅਵਤਾਰ-ਕਥਾ ਨੂੰ ਇਕ ਲੜੀ ਵਿਚ ਪਰੋ ਕੇ ਦੱਸਦਾ ਹੈ ਕਿ ਸਾਡੇ ਬਜ਼ੁਰਗ ਕਿਸ ਕਿਸਮ ਦੇ ਬੀਰ ਬਹਾਦਰ ਸਨ ਤੇ ਉਨ੍ਹਾਂ ਦੇ ਕਾਰਨਾਮਿਆਂ ਤੋਂ ਕੀ ਕੀ ਸਿੱਖਿਆ ਲੈਣੀ ਬਣਦੀ ਹੈ। ਪੁਰਾਤਨ ਵਿਰਸੇ ਦੀ ਯਾਦ ਕਰਾ ਕੇ ਗ਼ਾਫ਼ਲ ਸੁੱਤੀ ਹਿੰਦੂ ਜਨਤਾ ਨੂੰ ਜਗਾਉਣ ਦਾ ਇਹ ਇਕ ਉਪਰਾਲਾ ਸੀ, ਜਿਸਦੇ ਬੜੇ ਚੰਗੇ ਸਿੱਟੇ ਨਿਕਲੇ। 'ਚਰਿਤ੍ਰੋਪਖਯਾਨ' ਚਾਰ ਸੌ ਤੋਂ ਉੱਤੇ ਕਹਾਣੀਆਂ ਦਾ ਆਪਣੀ ਤਰ੍ਹਾਂ ਦਾ ਅਨੋਖਾ ਸੰਗ੍ਰਹਿ ਹੈ ਜਿਸ ਵਿਚ ਭਾਰਤੀ ਰਾਜੇ ਰਾਣੇ, ਰਾਜਪੂਤ, ਮੁਗ਼ਲ, ਪਠਾਣ, ਪੁਰਤਗਾਲੀ, ਅੰਗ੍ਰੇਜ਼, ਫ਼੍ਰਾਂਸੀਸੀ ਤੇ ਵਲੰਦੇਜ਼ੀ ਆਦਿ ਅਨੇਕ ਜਾਤੀਆਂ ਦੀਆਂ ਨਰ ਨਾਰੀਆਂ ਦੇ ਵਲ ਛਲ ਵਾਲੇ ਚਰਿਤ੍ਰ ਪੇਸ਼ ਕਰ ਕੇ ਇਹ ਤਾੜਨਾ ਕੀਤੀ ਹੈ ਕਿ ਅਜੇਹੀਆਂ ਚਾਲਾਕ ਵਿਭਚਾਰੀ ਔਰਤਾਂ ਦੇ ਮਨਮੋਹਕ ਪਰ ਘਾਤਕ ਜਾਲ ਤੋਂ ਬਚਣ ਦੀ ਲੋੜ ਹੈ।

ਇਨ੍ਹਾਂ ਰਚਨਾਵਾਂ ਦੀਆਂ ਕਾਵਿ ਵਿਸ਼ੇਸ਼ਤਾਵਾਂ ਦਾ ਅਨੁਮਾਨ ਤਾਂ ਪੜ੍ਹ ਕੇ ਲਾਇਆ ਜਾ ਸਕਦਾ ਹੈ ਪਰ ਗੁਰੂ ਸਾਹਿਬ ਦੇ ਸਾਹਿਤਕ ਕਾਰਜ ਦਾ ਮਹੱਤਵ ਤਾਂ

ਹੀ ਪਛਾਣਿਆ ਜਾ ਸਕਦਾ ਹੈ, ਜਦੋਂ ਅਸੀਂ ਇਹ ਦੇਖ ਸਕੀਏ ਕਿ ਉਸ ਸਮੇਂ ਦੇ ਹੋਰ ਹਿੰਦੀ ਕਵੀ ਕੀ ਕੁਝ ਲਿਖ ਰਹੇ ਸਨ ਤੇ ਉਨ੍ਹਾਂ ਦਾ ਚੰਗਾ ਮੰਦਾ ਪ੍ਰਭਾਵ ਸਮਾਜ ਉੱਤੇ ਕੀ ਪੈ ਰਿਹਾ ਸੀ।

ਮੁਗ਼ਲ ਕਾਲ ਦੇ ਰਾਜ ਦਰਬਾਰਾਂ ਵਲ ਨਿਗਾਹ ਮਾਰੀਏ ਤਾਂ ਪਤਾ ਲੱਗੇਗਾ ਕਿ ਉਸ ਜ਼ਮਾਨੇ ਦੇ ਰਾਣੇ ਰਾਜੇ ਜਾਂ ਤਾਂ ਆਪਣੀ ਉਸਤਤਿ ਦੇ ਸ਼ਤੋਤਰ ਲਿਖਾ ਕੇ ਖ਼ੁਸ਼ ਸਨ ਜਾਂ ਫਿਰ ਮਨੋਰੰਜਨ ਲਈ ਨਾਇਕ ਨਾਇਕਾ ਭੇਦ ਦੇ ਨਾਂ ਉੱਤੇ ਬਿਲਾਸੀ ਸਾਹਿਤ ਦੀ ਰਚਨਾ ਕਰਵਾਉਂਦੇ ਸਨ। ਹਿੰਦੀ ਸਾਹਿਤ ਦਾ ਇਹ ਰੀਤੀਕਾਲ ਹੈ, ਸਿਵਾਇ ਨਾਇਕ ਨਾਇਕਾ ਭੇਦ ਤੇ ਸ਼ਿੰਗਾਰ ਨਿਰੂਪਣ ਦੇ ਹੋਰ ਕਿਸੇ ਕੁਝ ਨਹੀਂ ਲਿਖਿਆ। ਬਿਨਾ ਭੂਸ਼ਣ (1670—1772) ਦੇ ਸਾਨੂੰ ਕੋਈ ਹੋਰ ਕਵੀ ਨਜ਼ਰ ਨਹੀਂ ਆਉਂਦਾ, ਜੋ ਮੁਗ਼ਲਈ ਜਬਰ ਵਿਰੁੱਧ ਆਵਾਜ਼ ਉਠਾਵੇ ਤੇ ਆਪਣੇ ਸੂਰਮਿਆਂ ਦਾ ਜਸ ਗਾਵੇ। ਗੁਰੂ ਜੀ ਨੇ ਅਜੇਹੇ ਸੰਕਟ ਕਾਲ ਵਿਚ ਧਰਮ ਯੁੱਧ ਦੇ ਚਾਉ ਨੂੰ ਉਭਾਰਨ ਲਈ ਸਾਰੀ ਅਵਤਾਰ-ਕਥਾ ਏਸ ਦ੍ਰਿਸ਼ਟੀ ਤੋਂ ਰਚ ਕੇ ਪਰੰਪਰਾਈ ਇਤਿਹਾਸ ਨੂੰ ਨਵੀਂ ਜੁਗ-ਗਰਦੀ ਲਈ ਵਰਤੋਂ ਵਿਚ ਲਿਆਂਦਾ।

ਆਖ਼ਰ ਇਸ ਵੇਲੇ ਚਿੰਤਾਮਣੀ, ਬਿਹਾਰੀ, ਮਤਿਰਾਮ, ਦੇਵ, ਕੁਲਪਤਿ, ਮਿਸ਼ਰ ਆਦਿ ਚੰਗੇ ਕਵੀ ਮੌਜੂਦ ਸਨ। ਬਿਹਾਰੀ ਤੇ ਕੁਲਪਤਿ ਜੈਪੁਰ ਦਰਬਾਰ ਵਿਚ ਸਨ, ਮਤਿਰਾਮ ਬੂੰਦੀ ਦਰਬਾਰ ਵਿਚ ਤੇ ਦੇਵ ਔਰੰਗਜ਼ੇਬ ਦੇ ਪੁੱਤਰ ਆਜ਼ਮਸ਼ਾਹ ਪਾਸ ਸੀ ਤੇ ਕਾਲੀਦਾਸ਼ ਤ੍ਰਿਵੇਦੀ ਤਾਂ ਔਰੰਗੇ ਪਾਸ ਬੀਜਾਪੁਰ ਉਸੇ ਦੇ ਗੁਣ ਗਾ ਗਾ ਗੁਜ਼ਾਰਾ ਕਰ ਰਿਹਾ ਸੀ। ਪਰ ਕਿਸੇ ਕਵੀ ਦੀ ਰਚਨਾ ਵਿਚ ਸਾਨੂੰ ਸਮਕਾਲੀ ਮੁਗ਼ਲਈ ਜਬਰਾਂ ਜ਼ੁਲਮਾਂ ਦੀ ਨਿਖੇਧੀ ਨਹੀਂ ਮਿਲਦੀ ਤੇ ਨਾ ਹੀ ਕੋਈ ਸਤਿਗੁਰਾਂ ਵਾਂਙ ਧਰਮ-ਯੁੱਧ ਦੇ ਚਾਉ ਨਾਲ ਸਾਹਿਤ-ਰਚਨਾ ਕਰ ਰਿਹਾ ਸੀ। ਕਾਰਣ ਸਾਫ਼ ਹੈ ਕਿ ਰਾਜੇ ਖ਼ੁਦ ਭੈਭੀਤ ਸਨ ਤੇ ਭੋਗ-ਬਿਲਾਸ ਵਿਚ ਗ਼ਲਤਾਨ ਤੇ ਉਨ੍ਹਾਂ ਦੇ ਦਰਬਾਰੀ ਕਵੀ ਕਿਥੋਂ ਕ੍ਰਾਂਤੀਕਾਰੀ ਹੋ ਸਕਦੇ ਸਨ। ਸਾਹਿਤ ਤੇ ਸਮਾਜ ਦੀ ਅਜੇਹੀ ਅਧੋਗਤੀ ਸਮੇਂ ਗੁਰੂ ਸਾਹਿਬ ਦੀ ਸਾਹਿਤਕ ਰਚਨਾ ਸੱਚਮੁੱਚ ਨਵੇਂ ਇਨਕਲਾਬ ਦੀ ਸ਼ੁਰੂਆਤ ਸੀ। ਉਨ੍ਹਾਂ ਜੋ ਆਪਣੇ ਇਸ਼ਟ ਅਕਾਲ ਪੁਰਖ ਦੀ ਆਰਾਧਨਾ ਵੀ ਕੀਤੀ ਤਾਂ ਉਸਨੂੰ ਬੀਰਤਾ ਦੀ ਮੂਰਤਿ ਬਣਾ ਕੇ ਹੀ ਪੇਸ਼ ਕੀਤਾ, 'ਬਚਿੱਤ੍ਰ ਨਾਟਕ' ਦਾ ਮੁੱਢਲਾ ਮੰਗਲਾਚਰਣ ਹੈ:

**ਤ੍ਰਿਭੰਗੀ**

**ਖਗ! ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ।**
**ਭੁਜਦੰਡ ਅਖੰਡੰ ਤੇਜ ਪ੍ਰਚੰਡੰ, ਜੋਤਿ ਅਮੰਡੰ ਭਾਨ ਪ੍ਰਭੰ।**
**ਸੁਖ ਸੰਤਾਂ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ! ਅਸਿ ਸਰਣੰ**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ।**

ਜੇ ਉਨ੍ਹਾਂ ਲੋੜ ਅਨੁਸਾਰ ਕਿਤੇ ਸ਼ਿੰਗਾਰ ਰਸ ਦਾ ਵੀ ਵਰਣਨ ਕੀਤਾ ਹੈ ਤਾਂ ਵੀ ਕਮਾਲ ਕੀਤਾ ਹੈ। ਕ੍ਰਿਸ਼ਨਾਵਤਾਰ ਦੀ ਕਥਾ ਵਿਚ ਜਦੋਂ ਰਾਧਿਕਾ ਉਜਲ ਚਿੱਟੇ ਬਸਤਰ ਪਹਿਨ ਕੇ ਰਾਤ ਦੀ ਚੰਦ ਚਾਨਣੀ ਵਿਚ ਨਿਕਲਦੀ ਹੈ ਤਾਂ ਉਹ ਚੰਨ-ਚਾਨਣੀ

ਦਾ ਰੂਪ ਹੋ ਨਿਬੜਦੀ ਹੈ:

**ਸੇਤ ਧਰੇ ਸਾਰੀ ਬ੍ਰਿਖਭਾਨ ਕੀ ਕੁਮਾਰੀ ਜਸ**
**ਹੀ ਕੀ ਮਨੋ ਬਾਰੀ ਐਸੀ ਰਚੀ ਹੈ ਨ ਕੋ ਦਈ।**
**ਰੰਭਾ ਉਰਬਸੀ ਅਉਰ ਸਚੀ ਸੁ ਮੰਦੋਦਰੀ ਪੈ**
**ਐਸੀ ਪ੍ਰਭਾ ਕਾਂਕੀ ਜਗ ਬੀਚ ਨ ਕਛੂ ਭਈ।**
**ਮੋਤਿਅਨ ਕੇ ਹਾਰ ਗਰੇ ਡਾਰ ਰੁਚਿ ਸੋਂ ਸੁਧਾਰ**
**ਕਾਨ੍ਹ ਜੂ ਪੈ ਚਲੀ ਕਬਿ ਸਯਾਮ ਰਸ ਕੇ ਲਈ।**
**ਸੇਤੈ ਸਾਜ ਸਾਜਿ ਚਲੀ ਸਾਂਵਰੇ ਕੀ ਪ੍ਰੀਤਿ ਕਾਜ**
**ਚਾਂਦਨੀ ਮੈਂ ਰਾਧਾ ਮਾਨੋ ਚਾਂਦਨੀ ਸੀ ਹ੍ਵੈ ਗਈ।੧੫੩੮।** *(ਕ੍ਰਿਸ਼ਨਾਵਤਾਰ)*

ਬੀਰਤਾ ਦੀ ਝਾਕੀ ਦੇਖਣ ਲਈ ਇਕ ਦੋ ਸੰਗੀਤ ਭੁਯੰਗ ਪ੍ਰਯਾਤ ਛੰਦਾਂ ਦਾ ਪੜ੍ਹਨਾ ਗੁਣਕਾਰੀ ਹੈ ਕਿ ਗੁਰੂ ਸਾਹਿਬ ਕਿਵੇਂ ਜੁਧ-ਭੂਮੀਆਂ ਦਾ ਬਿਆਨ ਕਰ ਕੇ ਆਪਣੇ ਜੋਧਿਆਂ ਨੂੰ ਤਿਆਰ-ਬਰ-ਤਿਆਰ ਕਰਦੇ ਸਨ। ਐਸੇ ਸੈਂਕੜੇ ਛੰਦ ਆਪ ਦੀ ਰਚਨਾਵਲੀ ਵਿਚ ਪ੍ਰਾਪਤ ਹਨ:

**ਸੰਗੀਤ ਭੁਯੰਗ ਪ੍ਰਯਾਤ ਛੰਦ**

**ਕਾਗੜ ਦੰਗ ਕਾਤੀ ਕਟਾਰੀ ਕੜਾਕੰ।**
**ਤਾਗੜ ਦੰਗ ਤੀਰੰ ਤੁਪਕੰ ਤੜਾਕੰ**
**ਝਾਗੜਦੰਗ ਨਾਗੜਦੰਗ ਬਾਗੜਦੰਗ ਬਾਜੇ**
**ਗਾਗੜਦੰਗ ਗਾਜ਼ੀ ਮਹਾਂਗਜ ਗਾਜੇ।੩੫।੧੧੨।**
**ਸਾਗੜ ਦੰਗ ਸੂਰੰ ਕਾਗਦੰਗ ਕ੍ਰੋਪੰ**
**ਪਾਗੜ ਦੰਗ ਪਰਮੰ ਰਣੰ ਪਾਵ ਰੋਪੰ**
**ਸਾਗੜਦੰਗ ਸ਼ਸਤ੍ਰੰ ਝਾਗੜਦੰਗ ਝਾਰੈਂ**
**ਬਾਗੜਦੰਗ ਬੀਰੰ ਡਾਗੜਦੰਗ ਡਕਾਰੈਂ।੩੬।੧੧੩।** *(ਚੰਡੀ ਚਰਿਤ੍ਰ)*

ਸੋ ਜਦੋਂ ਗੁਰੂ ਸਾਹਿਬ ਨੇ ਇਹ ਸਾਹਿਤਿਕ ਸ਼ਹਿਨਾਈ ਵਜਾਈ ਤਾਂ ਕਬਰਿਸਤਾਨ ਵਰਗੇ ਹਿੰਦੁਸਤਾਨ ਵਿਚੋਂ ਮੁਰਦਿਆਂ ਦਾ ਉਠ ਖੜੋਣਾ ਲਾਜ਼ਮੀ ਸੀ। ਸਾਹਿਤਕਾਰੀ ਉਹੋ ਸਫਲ ਹੈ ਜੋ ਸਮੇਂ ਨੂੰ ਬਦਲਣ ਵਿਚ ਸਹਿਯੋਗ ਦੇਵੇ। ਗੁਰੂ ਜੀ ਦੀ ਸਾਹਿਤ ਕਲਾ ਨੇ ਇਹ ਜੌਹਰ ਦਿਖਾਇਆ ਹੈ।

ਇਸ ਓਜਮਈ ਪ੍ਰਚੰਡ ਸ਼ੈਲੀ ਤੋਂ ਇਲਾਵਾ ਉਨ੍ਹਾਂ ਦੀ ਮਾਧੁਰਯ ਤੇ ਪ੍ਰਸਾਦ ਗੁਣ ਵਾਲੀ ਰਚਨਾ ਵੀ ਕਾਫ਼ੀ ਮਾਤਰਾ ਵਿਚ ਹੈ। ਜਿਵੇਂ ਕਿ:

**ਦੀਨਨ ਕੀ ਪ੍ਰਤਿਪਾਲ ਕਰੈ, ਨਿਤ ਸੰਤ ਉਬਾਰਿ ਗਨੀਮਨ ਗਾਰੈ।**
**ਪਛਿ ਪਸੂ ਨਾਗ ਨਾਗ ਨਰਾਧਿਪ, ਸਰਬ ਸਮੇਂ ਸਭ ਕੋ ਪ੍ਰਤਿਪਾਰੈ।**
**ਪੋਖਤ ਹੈ ਜਲ ਮੈਂ ਥਲ ਮੈਂ ਪਲ ਮੈਂ ਕਲਿ ਕੇ ਨਹੀਂ ਕਰਮ ਬੀਚਾਰੈ।**
**ਦੀਨ ਦਯਾਲ ਦਯਾਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ।**

## 2. ਫ਼ਾਰਸੀ

ਫ਼ਾਰਸੀ ਪੰਜ ਸੱਤ ਸਦੀਆਂ ਤੋਂ ਗਜ਼ਨਵੀ ਰਾਜ-ਕਾਲ ਤੋਂ ਪੰਜਾਬ ਦੀ ਰਾਜ-ਭਾਸ਼ਾ ਚਲੀ ਆ ਰਹੀ ਸੀ, ਤੇ ਮੁਸਲਿਮ ਸੰਸਾਰ ਦੀ ਤਾਂ ਇਹ ਸਾਂਸਕ੍ਰਿਤਕ ਤੇ ਅਦਬੀ ਜ਼ਬਾਨ ਮੰਨੀ-ਦੰਨੀ ਹੋਈ ਸੀ। ਇਸ ਲਈ ਇਸ ਦਾ ਗਿਆਨ ਜ਼ਰੂਰੀ ਸੀ। ਸ੍ਰੀ ਗੋਬਿੰਦ ਰਾਇ ਜੀ ਨੂੰ ਪ੍ਰਬੀਨ ਪਿਤਾ ਨੇ ਤਰ੍ਹਾਂ ਤਰ੍ਹਾਂ ਦੀ ਵਿਦਿਆ ਵਿਚ ਨਿਪੁੰਨ ਕੀਤਾ, ਜੈਸਾ ਕਿ ਉਨ੍ਹਾਂ ਖ਼ੁਦ ਲਿਖਿਆ :

**ਦੀਨੀ ਭਾਂਤ ਭਾਂਤ ਕੀ ਸਿਛਾ।**
**ਕੀਨੀ ਅਨਿਕ ਭਾਂਤ ਤਨ ਰੱਛਾ।** *(ਬਚਿੱਤ੍ਰ ਨਾਟਕ)*

ਵੈਦਿਕ ਸਭਿਅਤਾ ਦੀ ਭਾਸ਼ਾ ਸੰਸਕ੍ਰਿਤ ਸੀ ਤੇ ਸਾਮੀ ਤਹਿਜ਼ੀਬ ਦੀ ਜ਼ਬਾਨ ਫ਼ਾਰਸੀ, ਗੁਰੂ ਸਾਹਿਬ ਨੇ ਦੋਹਾਂ ਦਾ ਡੂੰਘਾ ਅਧਿਐਨ ਕੀਤਾ। ਸੰਸਕ੍ਰਿਤ ਦੇ ਸਨਾਤਨੀ ਗ੍ਰੰਥਾਂ ਦੇ ਭਾਵਾਨੁਵਾਦ ਤੋਂ ਪਤਾ ਲਗਦਾ ਹੈ ਕਿ ਉਹ ਇਸ ਜ਼ਬਾਨ ਦੇ ਚੰਗੇ ਗਿਆਤਾ ਸਨ ਤੇ ਹਿੰਦੀ ਰਚਨਾ ਵਿਚ ਵਰਤੀ ਸ਼ਬਦਾਵਲੀ ਵੀ ਇਸ ਹਕੀਕਤ ਦੀ ਪੁਸ਼ਟੀ ਕਰਦੀ ਹੈ। ਜਿਥੋਂ ਤਕ ਫ਼ਾਰਸੀ ਦਾ ਸੰਬੰਧ ਹੈ, ਪੰਜਾਬ ਦੇ ਸੁਘੜ ਕਵੀ ਇਸ ਵਿਚ ਢੇਰ ਰਚਨਾ ਕਰਦੇ ਆਏ ਹਨ। ਸਭ ਤੋਂ ਪੁਰਾਣਾ ਨਾਂ ਮਾਸਊਦ ਸਾਅਦ ਬਿਨ ਸੁਲੇਮਾਨ (1047-1122 ਈ.) ਦਾ ਮਿਲਦਾ ਹੈ ਜਿਸ ਨੇ ਅਰਬੀ ਤੇ ਹਿੰਦਵੀ ਵਿਚ ਕਵਿਤਾ ਕਰਨ ਤੋਂ ਇਲਾਵਾ ਫ਼ਾਰਸੀ ਵਿਚ ਵੀ ਆਪਣਾ ਦੀਵਾਨ ਰਚਿਆ। ਮੁਗ਼ਲ ਕਾਲ ਵਿਚ ਚੰਦ੍ਰਭਾਨ ਬ੍ਰਾਹਮਣ (1662 ਈ.) ਵਿਦਵਾਨ ਸ਼ਾਇਰ ਹੋਇਆ ਜਿਸਦਾ ਫ਼ਾਰਸੀ ਦੀਵਾਨ ਪ੍ਰਾਪਤ ਹੈ। ਇਸੇ ਤਰ੍ਹਾਂ ਸਾਧੂ ਵਲੀ ਰਾਮ ਤੇ ਭਾਈ ਨੰਦ ਲਾਲ ਵਰਗੇ ਮਹਾਨ ਕਵੀਆਂ ਦੀ ਰਚਨਾ ਦੱਸਦੀ ਹੈ ਕਿ ਪੰਜਾਬ ਵਿਚ ਫ਼ਾਰਸੀ ਸ਼ਾਇਰੀ ਦੀ ਬੜੀ ਪੁਰਾਣੀ ਪਰੰਪਰਾ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਅਜੇ ਜੁਆਨੀ ਵਿਚ ਪੈਰ ਰੱਖ ਹੀ ਰਹੇ ਸਨ, ਜਦ ਤੋਂ ਉਹ ਹਿੰਦੀ ਤੇ ਫ਼ਾਰਸੀ ਵਿਚ ਕਾਵਿ-ਰਚਨਾ ਕਰਨ ਲਗ ਪਏ ਸਨ। ਆਪ ਦੀਆਂ ਫ਼ਾਰਸੀ ਵਿਚ ਲਿਖੀਆਂ 11 ਹਕਾਯਾਤ (ਕਹਾਣੀਆਂ) ਮਿਲਦੀਆਂ ਹਨ ਜਿਨ੍ਹਾਂ ਵਿਚ ਵਧੇਰੇ ਬੀਰ ਚਰਿਤਰ ਜਾਂ ਤ੍ਰਿਯਾ ਚਰਿਤਰ ਨੂੰ ਮਜ਼ਮੂਨ ਬਣਾਇਆ ਗਿਆ ਹੈ ਤੇ ਇਨ੍ਹਾਂ ਦਾ ਛੰਦਾ-ਬੰਦੀ ਦਾ ਬਹਰ ਉਹੋ ਹੈ ਜੋ ਕਿ ਉਸ ਸਮੇਂ ਮਸਨਵੀ ਰਚਨਾ ਵਿਚ ਪ੍ਰਚਲਤ ਸੀ।

ਜਦ ਅਸੀਂ ਇਨ੍ਹਾਂ ਹਕਾਯਤਾਂ ਦਾ ਕਥਾ-ਪ੍ਰਸੰਗ ਪਾਸੇ ਰੱਖ ਕੇ ਇਨ੍ਹਾਂ ਦੇ ਮੁੱਢਲੇ ਤੇ ਅੰਤਲੇ ਸ਼ਿਅਰਾਂ ਦਾ ਅਧਿਐਨ ਕਰਦੇ ਹਾਂ ਤਾਂ ਦੋ ਗੱਲਾਂ ਬੜੀਆਂ ਸਪਸ਼ਟ ਨਜ਼ਰੀਂ ਪੈਂਦੀਆਂ ਹਨ; ਪਹਿਲੀ ਇਹ ਕਿ ਉਨ੍ਹਾਂ ਭਾਵੇਂ ਕੋਈ ਵੀ, ਕਿਸੇ ਕਿਸਮ ਦੀ ਕਹਾਣੀ ਲਿਖੀ, ਮੁੱਢ ਵਿਚ ਖ਼ੁਦਾ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਜ਼ਰੂਰ ਕੀਤੀ ਹੈ ਤੇ ਅੰਤ ਵਿਚ ਹਰ ਕਹਾਣੀ ਦੇ ਦੋ ਤਿੰਨ ਸ਼ੇਅਰ ਐਸੇ ਦਿਤੇ ਹਨ ਜਿਸ ਵਿਚ ਮਾਲਕ ਤੋਂ ਰੂਹਾਨੀ ਮਸਤੀ ਦਾ ਜਾਮ ਮੰਗਿਆ ਹੈ ਜਿਸ ਨਾਲ ਮਖ਼ਮੂਰ ਹੋ ਕੇ ਉਹ ਨਿਰਭੈ ਸੂਰਮਿਆਂ ਵਾਂਙ ਜੂਝ ਸਕਣ। ਇਹ ਮੰਗ ਉਸੇ ਤਰ੍ਹਾਂ ਦੀ ਹੈ ਜੈਸੀ ਕਿ ਉਨ੍ਹਾਂ ਦੀਆਂ ਹਿੰਦੀ ਰਚਨਾਵਾਂ ਦੇ ਅੰਤ ਵਿਚ ਆਮ ਮਿਲਦੀ ਹੈ।

'ਚੰਡੀ ਚਰਿਤ੍ਰੋਕਤੀ ਬਿਲਾਸ' ਦੇ ਅੰਤ 'ਦੇਹਿ ਸ਼ਿਵਾ ਵਰ ਮੋਹਿ ਇਹੈ' ਵਾਲਾ ਸਵਈਆ ਹੈ ਤੇ 'ਕ੍ਰਿਸ਼ਨਾਵਤਾਰ' ਦੇ ਅਖ਼ੀਰ ਇਹ ਬੇਨਤੀ ਦਰਜ ਹੈ:

**ਹੇ ਰਵਿ ਹੇ ਸਸਿ! ਹੇ ਕਰੁਣਾ ਨਿਧਿ, ਮੇਰੀ ਅਬੈ ਬਿਨਤੀ ਸੁਨ ਲੀਜੈ...**
**ਸ਼ਸਤ੍ਰਨ ਸਿਉਂ ਅਤਿ ਹੀ ਰਣ ਭੀਤਰ, ਜੂਝਿ ਮਰਉਂ ਕਹਿ ਸਾਚ ਪਤੀਜੈ।**

ਫ਼ਾਰਸੀ ਹਕਾਯਤਾਂ ਦੇ ਅੰਤ ਇਸੇ ਤਰ੍ਹਾਂ ਦੀ ਮੰਗ ਦੁਹਰਾਈ ਗਈ ਹੈ:

**ਬਿਦੇਹ ਸਾਕੀਆ! ਸਾਗਰੋ ਸਬਜ਼ ਰੰਗ**
**ਕਿ ਮਾਰਾ ਬਕਾਰ ਅਸਤ, ਦਰ ਵਕਤਿ ਜੰਗ।੬੦।**
**ਬ ਮਨ ਦਿਹ ਕਿ ਬਖ਼ਤ-ਅਜ਼ਮਾਈ ਕੁਨਮ**
**ਜ਼ ਤੇਗਿ ਖੁਦਸ਼ ਕਾਰਵਾਈ ਕੁਨਮ।੬੧।** *(ਪਹਿਲੀ ਹਕਾਯਤ)*

ਹੇ ਸਾਕੀ! ਮੈਨੂੰ ਸਬਜ਼ ਰੰਗ ਦਾ ਪਿਆਲਾ ਦੇਹ, ਇਹ ਸਾਨੂੰ ਜੰਗ ਸਮੇਂ ਚਾਹੀਦਾ ਹੈ। ਪਿਆਲਾ ਭਰ ਕੇ ਦੇ ਦੇਹ ਤਾਂ ਕਿ ਮੈਂ ਆਪਣੇ ਭਾਗਾਂ ਦੀ ਪਰਖ ਕਰ ਸਕਾਂ ਤੇ ਆਪਣੀ ਤੇਗ਼ ਤੋਂ ਕੰਮ ਲੈ ਸਕਾਂ:

**ਬਿਦੇਹ ਸਾਕੀਆ ਸੁਰਖ ਰੰਗੇ ਫਿਰੰਗ**
**ਖੁਸ਼ਾਮਦ ਮਰਾ ਵਕਤਿ ਜ਼ਦ ਤੇਗ ਜੰਗ।੪੬।**
**ਬ ਮਨ ਦਿਹ ਕਿ ਖੁਦ ਰਾ ਪਯੋਹਸ਼ ਕੁਨੇਮ**
**ਬਤੇਗ ਅਜ਼ਮਾਈ ਸੁਕੋਹਸ਼ ਕੁਨੇਮ।੪੭।** *(ਸੱਤਵੀਂ ਹਕਾਯਤ)*

ਹੇ ਸਾਕੀ! ਮੈਨੂੰ ਲਾਲ ਰੰਗ ਦੀ ਵਲੈਤੀ ਸ਼ਰਾਬ ਦੇਹ ਤਾਂ ਜੁ ਤੇਗ਼ ਵਾਹੁਣ ਸਮੇਂ ਕੰਮ ਆਵੇ। ਐਸਾ ਪਿਆਲਾ ਦੇਹ ਕਿ ਮੈਂ ਆਪਣੇ ਆਪੇ ਦੀ ਤਲਾਸ਼ ਕਰਾਂ ਤੇ ਤੇਗ਼ ਚਲਾ ਕੇ ਵੈਰੀ ਉੱਤੇ ਦਬਾਅ ਪਾਵਾਂ।

ਜਿਥੋਂ ਤਕ ਹਕਾਯਤਾਂ ਦੇ ਮੁੱਢਲੇ ਮੰਗਲਚਰਣ ਵਾਲੇ ਸ਼ਿਅਰਾਂ ਦਾ ਤਅੱਲਕ ਹੈ, ਉਨ੍ਹਾਂ ਵਿਚ ਕੇਵਲ ਖ਼ੁਦਾ-ਪ੍ਰਸਤੀ ਉੱਤੇ ਜ਼ੋਰ ਹੈ ਤੇ ਹਰ ਥਾਂ ਅਕਾਲੀ ਓਟ ਦਾ ਵਿਸ਼ਵਾਸ ਦ੍ਰਿੜ੍ਹਾਇਆ ਹੈ। ਜਦੋਂ ਕਿ ਦੂਜੇ ਫ਼ਾਰਸੀ ਸ਼ਾਇਰ ਆਪਣੇ ਬਾਦਸ਼ਾਹ ਜਾਂ ਨਵਾਬਾਂ ਦੀਆਂ ਸਿਫ਼ਤਾਂ ਕਰਦੇ ਨਹੀਂ ਥੱਕਦੇ:

**ਤੁਹੀ ਰਹਿਨੁਮਾ ਓ ਤੁਹੀ ਦਿਲ ਕੁਸ਼ਾਇ। ਤੁਹੀ ਦਸਤਗੀਰ ਅੰਦਰ ਹਰ ਦੋ ਸਰਾਇ।**
**ਤੂ ਰੱਜ਼ਾਕ ਰੋਜ਼ੀ ਦਿਹੋ ਦਸਤਗੀਰ। ਕਰੀਮੋ ਖ਼ਤਾ ਬਖਸ਼ ਦਾਨਸ਼ ਪਜ਼ੀਰ।**

*(ਚੌਥੀ ਹਕਾਯਤ)*

**ਖ਼ੁਦਾਵੰਦ ਬਖ਼ਸ਼ਿੰਦਹਏ ਬੇ ਸ਼ੁਮਾਰ।**
**ਜ਼ਾਹਰ ਜ਼ਹੂਰ ਅਸਤ ਸਾਹਿਬਿ ਦਯਾਰ।੧।**
**ਤਬੀਅਤ ਬਹਾਲਸਤ, ਹੁਸਨੁਲ ਜਮਾਲ।**
**ਚਿ ਹੁਸਨੁਲ ਜਮਾਲੋ ਫ਼ਜ਼ੀਲਤ ਕਮਾਲ।੨।** *(ਛੇਵੀਂ ਹਕਾਯਤ)*

ਸੋ ਇਨ੍ਹਾਂ ਹਕਾਯਤਾਂ ਦੇ ਆਦਿਲੇ ਤੇ ਅੰਤਲੇ ਸ਼ਿਅਰਾਂ ਵਿਚ ਭਗਤੀ ਤੇ ਸ਼ਕਤੀ ਦੀ ਮੰਗ ਉਸੇ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਦੀ ਕਿ ਸਾਨੂੰ ਉਨ੍ਹਾਂ ਦੀ ਹਿੰਦੀ ਕਾਵਿ-ਰਚਨਾ ਵਿਚ ਥਾਂ ਥਾਂ ਆਮ ਪ੍ਰਾਪਤ ਹੈ।

ਇਹ ਵਿਆਖਿਆ ਇਹ ਦੱਸਣ ਲਈ ਹੈ ਕਿ ਗੁਰੂ ਸਾਹਿਬ ਫ਼ਾਰਸੀ ਦੇ ਆਲਮ ਫ਼ਾਜ਼ਲ ਸਨ ਤੇ ਜਵਾਨੀ ਵਿਚ ਹੀ ਫ਼ਾਰਸੀ ਸ਼ਿਅਰ ਲਿਖਣ ਦਾ ਅਭਿਆਸ ਰੱਖਦੇ ਸਨ। ਇਸ ਕਰਕੇ ਜਦੋਂ ਉਨ੍ਹਾਂ ਨੂੰ ਔਰੰਗਜ਼ੇਬ ਨੂੰ ਸੰਬੋਧਨ ਕਰਨ ਲਈ ਖ਼ਤ ਪੱਤਰ ਲਿਖਣਾ ਪਿਆ ਤਾਂ ਉਨ੍ਹਾਂ ਵਾਰਤਕ ਦੀ ਥਾਂ ਛੰਦਬੰਦੀ ਨੂੰ ਹੀ ਚੁਣਿਆ। ਇਹ ਤਾਂ ਮੰਨਣਾ ਹੀ ਪਵੇਗਾ ਕਿ ਵਾਰਤਕ ਨਾਲੋਂ ਕਵਿਤਾ ਦਾ ਪ੍ਰਭਾਵ ਵਧੇਰੇ ਪੈਂਦਾ ਹੈ ਤੇ ਮਨੁੱਖੀ ਮਨ ਉਸ ਅਸਰ ਤੋਂ ਅਭਿੱਜ ਨਹੀਂ ਰਹਿ ਸਕਦਾ। ਇਹ ਆਪ ਦੇ ਲਿਖੇ ਖ਼ਤ ਜ਼ਫ਼ਰਨਾਮੇ ਦਾ ਨਤੀਜਾ ਸੀ ਕਿ ਬਾਦਸ਼ਾਹ ਔਰੰਗਜ਼ੇਬ ਨੂੰ ਸ਼ਾਹੀ ਫ਼ੁਰਮਾਨ ਜਾਰੀ ਕਰ ਕੇ ਆਪ ਨੂੰ ਸੱਦਾ ਦੇਣਾ ਪਿਆ ਤੇ ਸਰਕਾਰੀ ਅਹਿਲਕਾਰਾਂ ਨੂੰ ਉਚੇਚੀ ਹਦਾਯਤ ਜਾਰੀ ਕੀਤੀ ਗਈ ਕਿ ਇਨ੍ਹਾਂ ਨੂੰ ਹਰ ਤਰ੍ਹਾਂ ਦੀ ਸੁਰੱਖਿਆ ਦਾ ਪ੍ਰਬੰਧ ਕਰ ਕੇ ਮੇਰੇ ਤੀਕ ਪਹੁੰਚਾਇਆ ਜਾਵੇ।

ਜ਼ਫ਼ਰਨਾਮਾ 111 ਸ਼ਿਅਰਾਂ ਦੀ ਚਿੱਠੀ ਹੈ ਜੋ ਕਿ ਉਨ੍ਹਾਂ ਮਾਲਵੇ ਦੇ ਨਗਰ ਦੀਨੇ ਕਾਂਗੜ ਦੇ ਮੁਕਾਮ ਤੋਂ ਪੋਹ 1762 ਬਿ. ਵਿਚ ਲਿਖ ਕੇ ਭਾਈ ਦਯਾ ਸਿੰਘ ਹੱਥ ਬਾਦਸ਼ਾਹ ਪਾਸ ਅਹਿਮਦ ਨਗਰ ਪਹੁੰਚਾਈ। ਇਸ ਚਿੱਠੀ ਵਿਚ ਦੋ ਤਿੰਨ ਫ਼ਾਰਸੀ ਸ਼ਾਇਰਾਂ ਦੇ ਹਵਾਲੇ ਵੀ ਮਿਲਦੇ ਹਨ। ਜਿਵੇਂ ਕਿ ਫ਼ਿਰਦੌਸੀ ਦੇ ਸ਼ਾਹਨਾਮੇ ਵਿਚੋਂ ਇਹ ਟੂਕ ਲਈ ਹੈ ਕਿ ਕਾਹਲੀ ਕਰਨਾ ਸ਼ੈਤਾਨਾਂ ਦਾ ਕੰਮ ਹੈ, ਨੇਕ ਆਦਮੀ ਸਦਾ ਧੀਰਜ ਤੋਂ ਕੰਮ ਲੈਂਦਾ ਹੈ:

**ਚਿ ਖ਼ੁਸ਼ ਗੁਫ਼ਤ ਫ਼ਿਰਦੌਸੀਏ ਖ਼ੁਸ਼ ਜ਼ਬਾਂ**
**ਸ਼ਿਤਾਬੀ ਬਵਦ, ਕਾਰਿ ਅਹਰਿਮਨਾ।੮੦।**

ਇਸੇ ਤਰ੍ਹਾਂ ਸ਼ੇਖ ਸਾਅਦੀ ਦਾ 'ਬੋਸਤਾਂ' ਵਿਚ ਆਇਆ ਸ਼ਿਅਰ 'ਚੂੰ ਦਸਤ ਜ਼ ਹਮਾ.....' ਨੂੰ ਮਾਮੂਲੀ ਫ਼ਰਕ ਨਾਲ ਜ਼ਫ਼ਰਨਾਮੇ ਵਿਚ ਇਉਂ ਗੁੰਦਿਆ ਹੈ:

**ਚੂੰ ਕਾਰ ਹਮਾ ਹੀਲਤੇ ਦਰਗੁਜ਼ਸ਼ਤ**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।੨੨।**

ਦੀਨੇ ਕਾਂਗੜ ਵਿਚ ਗੁਰੂ ਸਾਹਿਬ ਪਾਸ ਫ਼ਾਰਸੀ ਦੀਵਾਨ ਨਹੀਂ ਸਨ, ਜੋ ਕੁਝ ਉਨ੍ਹਾਂ ਨੂੰ ਜ਼ਬਾਨੀ ਯਾਦ ਸੀ, ਉਸ ਨੂੰ ਹੀ ਖ਼ਤ ਵਿਚ ਪ੍ਰਮਾਣ ਵਜੋਂ ਵਰਤਿਆ ਹੈ। ਇਹ ਗੱਲ ਸਿੱਧ ਕਰਦੀ ਹੈ ਕਿ ਉਹ ਫ਼ਾਰਸੀ ਦੀਆਂ ਕਲਾਸੀਕਲ ਰਚਨਾਵਾਂ ਤੋਂ ਜਾਣੂ ਸਨ ਤੇ ਜੋ ਕੁਝ ਉਨ੍ਹਾਂ ਆਪਣੀ ਸ਼ੈਲੀ ਤੇ ਰੰਗ ਵਿਚ ਲਿਖਿਆ, ਉਹ ਇਸ ਗੱਲ ਦਾ ਸਬੂਤ ਹੈ ਕਿ ਉਹ ਨਿਰਭੈ ਮਹਾਂਪੁਰਖ ਸਨ, ਜੋ ਸਿਵਾਇ ਖ਼ੁਦਾ ਪਰਮੇਸ਼ਰ ਦੇ ਕਿਸੇ ਅੱਗੇ ਸਿਰ ਨਿਵਾਉਣ ਲਈ ਤਿਆਰ ਨਹੀਂ ਸਨ। ਇਸ ਲਈ ਬਾਦਸ਼ਾਹ ਨੂੰ ਸਾਫ਼ ਲਿਖਿਆ ਹੈ ਕਿ ਜੇ ਤੇਰੀ ਨਿਗਾਹ ਆਪਣੇ ਲਸ਼ਕਰਾਂ ਤੇ ਖ਼ਜ਼ਾਨਿਆਂ ਉੱਤੇ ਹੈ ਤਾਂ ਮੇਰੀ ਨਿਗਾਹ ਤਾਂ ਕੇਵਲ ਰੱਬੀ ਸ਼ੁਕਰਾਨਿਆਂ ਉੱਤੇ ਹੀ ਨਿਰਭਰ ਕਰਦੀ ਹੈ:

**ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ**
**ਕਿ ਮਾਰਾ ਨਿਗਾਹਸਤ ਯਜ਼ਦਾਂ ਸ਼ੁਕਰ।੧੦੫।**
**ਕਿ ਤੋਰਾ ਗਰੂਰ ਅਸਤ ਬਰ ਮੁਲਕੋ ਮਾਲ**
**ਵ ਮਾਰਾ ਪਨਾਹ ਅਸਤੁ ਯਜ਼ਦਾਂ ਅਕਾਲ।੧੦੬।**

ਅੱਗੇ ਜਾ ਕੇ ਔਰੰਗਜ਼ੇਬ ਦੀਆਂ ਜਾਬਰਾਨਾ ਕਾਰਵਾਈਆਂ ਅਤੇ ਛਲ ਫ਼ਰੇਬ ਦਾ ਪੜਦਾ ਫਾਸ਼ ਕਰਦਿਆਂ ਸਾਫ਼ ਕਿਹਾ ਹੈ ਕਿ ਤੂੰ ਮੁਲਕ ਦਾ ਵਾੱਲੀ ਜ਼ਰੂਰ ਹੈਂ ਪਰ ਦੀਨ ਈਮਾਨ ਤੋਂ ਸੱਖਣਾ ਹੀ ਹੈਂ :

**ਸ਼ਹਿਨਸ਼ਾਹ ਔਰੰਗਜ਼ੇਬ ਆਲਮੀਂ**
**ਕਿ ਦਾਰਾਏ ਦਉਰਸਤ ਦੂਰਸਤ ਦੀਂ।੯੪।**

ਫਿਰ ਤਾੜਨਾ ਕੀਤੀ ਕਿ ਤੂੰ ਬੇਲਿਹਾਜ਼ ਜ਼ਮਾਨੇ ਦੇ ਚੱਕ੍ਰ ਵਲ ਵੀ ਵੇਖ ਕਿ ਕਿਵੇਂ ਉਹ ਸਭ ਨੂੰ ਚੀਰਦਾ ਜਾ ਰਿਹਾ ਹੈ ਤੇ ਇਕ ਦਿਨ ਤੈਨੂੰ ਵੀ ਉਸਦਾ ਸ਼ਿਕਾਰ ਹੋਣਾ ਪਵੇਗਾ :

**ਬਬੀਂ ਗਰਦਸ਼ਿ ਬੇਵਫਾਏ ਜ਼ਮਾਂ**
**ਬਿਗੁਜ਼ਰਦ ਬਰ ਹਰ ਮਕੀਨੋ ਮਕਾਂ।੧੦੮।**
**ਮਜ਼ਨ ਤੇਗ ਬਰ ਖ਼ੂਨਿ ਕਸ ਬੇਦਰੇਗ਼**
**ਤੁਰਾ ਨੀਜ਼ ਖ਼ੂੰ ਚਰਖ਼ ਰੇਜ਼ਦ ਬਤੇਗ।੧੦੯।**

ਇਸ ਕਿਸਮ ਦੀ ਨਿਰਭੈਤਾ ਤੇ ਖ਼ੁੱਦਦਾਰੀ ਦੀ ਜੋ ਝਲਕ ਜ਼ਫ਼ਰਨਾਮੇ ਵਿਚ ਮਿਲਦੀ ਹੈ, ਉਸਨੇ ਸਿੰਘ ਆਚਰਣ ਨੂੰ ਸਦਾ ਸ਼ਕਤੀ ਤੇ ਸ੍ਵੈਮਾਣ ਦੀ ਬਖ਼ਸ਼ਿਸ਼ ਕੀਤੀ ਹੈ। ਭਾਵੇਂ ਇਹ ਨਿੱਕੀ ਰਚਨਾ ਹੈ ਪਰ ਇਸਦਾ ਪ੍ਰਭਾਵ ਵੱਡਾ ਹੀ ਰਿਹਾ ਹੈ।

## 3. ਪੰਜਾਬੀ

ਗੁਰੂ ਸਾਹਿਬ ਦਾ ਜਨਮ ਪਟਨੇ ਸਾਹਿਬ ਬਿਹਾਰ ਵਿਚ ਹੋਇਆ ਪਰ ਉਨ੍ਹਾਂ ਦਾ ਕਰਮ-ਖੇਤਰ ਵਧੇਰੇ ਪੰਜਾਬ ਹੀ ਰਿਹਾ। ਨਾਲੇ ਪਟਨੇ ਵਿਚ ਆਪਦੇ ਬਚਪਨ ਸਮੇਂ ਪਿਤਾ ਗੁਰੂ ਤੇਗ਼ ਬਹਾਦਰ, ਮਾਤਾ ਗੁਜਰੀ, ਮਾਮਾ ਕ੍ਰਿਪਾਲਚੰਦ, ਫੁੱਫੜ ਭਾਈ ਸਾਧੂਜਨ, ਭਾਈ ਚੌਪਾ ਸਿੰਘ ਖਿਡਾਵਾ, ਭਾਈ ਦਿਆਲਾ, ਭਗਤ ਕਵੀ ਗੁਆਲ ਆਦਿ ਸਨੇਹੀ ਆਪ ਦੇ ਚੁਗਿਰਦੇ ਪੰਜਾਬੀ ਵਾਤਾਵਰਣ ਬਣਾਈ ਰੱਖਣ ਵਾਲੇ ਸਨ। ਇਹ ਠੀਕ ਹੈ ਕਿ ਬਚਪਨ ਦੇ ਸਾਥੀ ਬਾਲਕ ਆਪ ਨਾਲ ਬਿਹਾਰੀ ਰੰਗ ਦੀ ਹਿੰਦੁਸਤਾਨੀ ਜ਼ਬਾਨ ਵਰਤਦੇ ਹੋਣਗੇ, ਪਰੰਤੂ ਪੰਜਾਬੀ ਮਾਹੌਲ ਵਧੇਰੇ ਪ੍ਰਭਾਵਸ਼ਾਲੀ ਸੀ। ਜਦੋਂ ਆਪ ਇਧਰ ਆ ਗਏ ਤਾਂ ਫਿਰ ਪੰਜਾਬੀ ਬੋਲੀ ਦਾ ਵਰਤਾਰਾ ਹੋਰ ਵਧਦਾ ਗਿਆ।

ਗੁਰੂ ਸਾਹਿਬ ਨੇ ਲੰਮੀ ਨਦਰਿ ਰੱਖਦਿਆਂ ਹਿੰਦੀ ਵਿਚ ਵਧੇਰੇ ਰਚਨਾ ਕੀਤੀ ਹੈ ਤਾਂਕਿ ਸਰਬ-ਹਿੰਦ ਪੱਧਰ 'ਤੇ ਇਨਕਲਾਬੀ ਲਹਿਰ ਚਲਾਈ ਜਾ ਸਕੇ। ਆਪਦੇ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਵੀ ਇਸ ਪਹਿਲੂ ਤੋਂ ਸਾਵਧਾਨ ਸਨ ਤੇ ਉਨ੍ਹਾਂ ਜੋ ਬਾਣੀ ਰਚੀ, ਉਹ ਵੀ ਉਸ ਸਮੇਂ ਦੀ ਸਰਲ ਹਿੰਦੁਸਤਾਨੀ ਵਿਚ ਹੈ। ਪਰ ਗੁਰੂ ਸਾਹਿਬ ਪੰਜਾਬੀਆਂ ਦੀ ਸ਼ਕਤੀ ਤੋਂ ਜਾਣੂ ਸਨ ਤੇ ਉਨ੍ਹਾਂ ਨੂੰ ਪਤਾ ਸੀ ਕਿ ਨੌਂ ਗੁਰੂਆਂ ਨੇ ਕਿਵੇਂ ਲੰਮੀ ਘਾਲ ਬਾਦ ਇਸ ਖਿੱਤੇ ਨੂੰ ਧਾਰਮਿਕ ਤੇ ਸਮਾਜਿਕ ਕ੍ਰਾਂਤੀ ਲਿਆ ਕੇ ਅਗਰਗਾਮੀ ਬਣਾਇਆ ਹੈ। ਇਹ ਸੰਗ੍ਰਾਮ ਦਾ ਸਮਾਂ ਸੀ, ਜਾਬਰ ਸ਼ਕਤੀਆਂ ਨਾਲ ਲੋਹਾ ਲੈਣਾ ਲਾਜ਼ਮੀ ਹੋ ਗਿਆ ਸੀ। ਇਸ ਲਈ ਸਤਿਗੁਰਾਂ ਜਿਥੇ 'ਚੰਡੀ ਚਰਿਤ੍ਰੋਕਤੀ

ਬਿਲਾਸ' ਬ੍ਰਿਜ ਭਾਸ਼ਾ ਵਿਚ ਰਚਿਆ ਤੇ ਇਸਦਾ 'ਬਚਿੱਤ੍ਰ ਨਾਟਕ' ਵਿਚ ਵੱਖ ਅਧਿਆਇ ਜੋੜਿਆ, ਉਥੇ ਇਸ ਚੰਡੀ ਦੀ ਦੈਂਤਾਂ ਉੱਤੇ ਵਿਜਯ ਦੀ ਕਹਾਣੀ ਨੂੰ ਪੰਜਾਬੀ ਵਾਰ-ਕਾਵਿ ਰੂਪ ਵਿਚ ਗੁੰਦਿਆ ਜੋ ਕਿ ਬਹੁਤ ਹੀ ਵਧੀਆ ਸ਼ਾਹਕਾਰ ਬਣ ਗਿਆ। ਇਹ 'ਵਾਰ ਦੁਰਗਾ ਕੀ' 55 ਪਾਉੜੀਆਂ ਦੀ ਰਚਨਾ ਹੈ ਜੋ ਕਿ ਸੰਗ੍ਰਾਮੀਏ ਨੂੰ ਅਥਾਹ ਜੋਸ਼ ਤੇ ਸ਼ਕਤੀ ਪ੍ਰਦਾਨ ਕਰਦੀ ਹੈ। ਪੰਜਾਬ ਦੇ ਇਤਿਹਾਸ ਨੂੰ ਬਦਲਣ ਵਿਚ ਇਸ ਦਾ ਖ਼ਾਸ ਹਿੱਸਾ ਹੈ। ਨਿਹੰਗ ਸਿੰਘਾਂ ਦੀ ਪ੍ਰਚੰਡ ਤੇ ਖਾੜਕੂ ਬਿਰਤੀ ਇਸੇ ਚੰਡੀ ਦਾ ਕ੍ਰਿਸ਼ਮਾ ਹੈ। ਵਾਰ ਵਿਚ ਵਰਤੀ ਬਿੰਬਾਵਲੀ, ਸ਼ਬਦਾਵਲੀ ਤੇ ਚੁਸਤ ਬੰਦਸ਼ ਹਰ ਤਰ੍ਹਾਂ ਬੀਰ-ਰਸੀ ਰੰਗਣ ਵਾਲੀ ਹੈ ਜੋ ਸੂਰਮੇ ਨੂੰ ਜਲਾਲੀ ਰੰਗ ਚਾੜ੍ਹਦੀ ਤੇ ਛੁਪੀਆਂ ਕਲਾਵਾਂ ਨੂੰ ਉਘਾੜਦੀ ਹੈ। ਵੰਨਗੀ ਮਾਤਰ ਇਕ ਪਉੜੀ ਪੜ੍ਹਨਾ ਜ਼ਰੂਰੀ ਹੈ:

**ਜੰਗ ਮੁਸਾਫਾ ਬੱਜਿਆ, ਰਣ ਘੁਰੇ ਨਗਾਰੇ ਚਾਵਲੇ।**
**ਝੂਲਨਿ ਨੇਜੇ ਬੈਰਕਾਂ, ਨੀਸਾਣ ਲਸਨਿ ਲਸਾਵਲੇ।**
**ਢੋਲ ਨਗਾਰੇ ਪਉਣਦੇ, ਊਂਘਨਿ ਜਾਣੁ ਜਟਾਵਲੇ।**
**ਦੁਰਗਾ ਦਾਨੋ ਡਹੇ ਰਣ, ਨਾਦ ਵੱਜਨਿ ਖੇਤ ਭੀਹਾਵਲੇ।**
**ਬੀਰ ਪਰੋਤੇ ਬਰਛੀਏਂ, ਜਣੁ ਡਾਲ ਚਮੁਟੇ ਆਂਵਲੇ।**
**ਇਕਿ ਵੱਢੇ ਤੇਗੀਂ ਤੜਫੀਅਨਿ, ਮਦ ਪੀਤੇ ਲੋਟਨਿ ਬਾਂਵਲੇ।**
**ਇਕਿ ਚੁਣਿ ਚੁਣਿ ਝਾੜਉਂ ਕਢੀਅਨਿ, ਰੇਤ ਵਿਚਹੁੰ ਸੁਇਨਾ ਡਾਂਵਲੇ।**
**ਗਦਾ ਤ੍ਰਿਸੂਲਾਂ ਬਰਛੀਆਂ, ਤੀਰ ਵਗਨਿ ਖਰੇ ਉਤਾਵਲੇ।**
**ਜਣੁ ਡਸੇ ਭੁਯੰਗਮ ਸਾਂਵਲੇ।**
**ਮਰਿ ਜਾਵਨਿ ਬੀਰ ਰੁਹਾਵਲੇ।੯।** *(ਵਾਰ ਦੁਰਗਾ ਕੀ)*

ਇਸ ਤੋਂ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਗੁਰੂ ਸਾਹਿਬ ਸਦਾ ਜੰਗੀ ਰਚਨਾਵਾਂ ਹੀ ਰਚਦੇ ਰਹਿੰਦੇ ਸਨ। ਜਦ ਕਦੀ ਪ੍ਰੀਤ ਭਾਵਨਾਵਾਂ ਨੂੰ ਪਰਗਟ ਕਰਨ ਦਾ ਮੌਕਾ ਬਣਿਆ ਤਾਂ ਉਨ੍ਹਾਂ ਪੰਜਾਬੀ ਵਿਚ ਬੜੇ ਸੁੰਦਰ ਮਨੋਹਰ ਗੀਤ ਰਚੇ ਹਨ:

**ਖਿਆਲ ਪਾਤਸ਼ਾਹੀ ੧੦**

**ਮਿਤ੍ਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਣਾ।**
**ਤੁਧ ਬਿਨ ਰੋਗੁ ਰਜਾਈਆਂ ਦਾ ਓਢਣੁ, ਨਾਗ ਨਿਵਾਸਾਂ ਦਾ ਰਹਿਣਾ।**
**ਸੂਲ ਸੁਰਾਹੀ ਖੰਜਰ ਪਿਆਲਾ, ਬਿੰਗੁ ਕਸਾਈਆਂ ਦਾ ਸਹਣਾ।**
**ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਣਾ।**

ਲੱਖੀ ਜੰਗਲ ਵਿਚ, ਵਿਛੜੇ ਖਾਲਸੇ ਦੇ ਮਿਲਾਪ ਸਮੇਂ ਗੁਰੂ ਜੀ ਨੇ ਜੋ ਸੱਦ ਉਚਾਰੀ, ਉਹ ਵੀ ਸਮੇਂ ਦੇ ਪੇਂਡੂ ਜੀਵਨ ਦੀ ਸਰਲ ਝਾਕੀ ਪੇਸ਼ ਕਰਦੀ ਹੈ:

**ਸੁਣ ਕੈ ਸਦੁ ਮਾਹੀ ਦਾ ਮੇਹੀਂ, ਪਾਣੀ ਘਾਹੁ ਮੁਤੋ ਨੇ।**
**ਕਿਸੇ ਨਾਲਿ ਨ ਰਲੀਆ ਕਾਈ, ਕੋਈ ਸ਼ਉਕ ਪਇਓ ਨੇ।**
**ਗਇਆ ਫਿਰਾਕ ਮਿਲਿਆ ਮਿਤ੍ਰ ਮਾਹੀ, ਤਾਂ ਹੀ ਸ਼ੁਕਰ ਕੀਤੋ ਨੇ।**

ਕਾਨ੍ਹ ਦੀ ਯਾਦ ਵਿਚ ਗੋਪੀਆਂ ਦੀਆਂ ਅੱਖੀਆਂ ਜੋਗਣਾਂ ਬਣ ਜਾਂਦੀਆਂ ਹਨ:

ਗੁਰੂ ਜੀ ਕਿਸ ਤਰ੍ਹਾਂ ਇਸ ਨੂੰ ਸਿਧ ਕਰਦੇ ਹਨ ਤੇ ਕਵੀ ਕਲਪਨਾ ਦਾ ਜੋਗ ਵੀ ਅਨੋਖੇ ਰੰਗ ਢੰਗ ਦਾ ਤੇ ਦੇਖਣ ਯੋਗ ਹੈ:

**ਸਵੇਤਤਾ ਬਿਭੂਤਿ ਅਰੁ ਮੇਖਲੀ ਨਿਮੇਖ ਸੰਦੀ**
**ਅੰਜਨ ਦੀ ਸੇਲੀ ਦਾ ਸੁਭਾਉ ਸ਼ੁਭ ਭਾਖਣਾ।**
**ਭਗਵਾ ਸੋ ਭੇਸ ਸਾਡਾ, ਨੈਣਾਂ ਦੀ ਲਲਾਈ ਸਾਈ**
**ਯਾਰੜੇ ਦਾ ਧਿਆਨ ਇਹੋ ਕੰਦ ਮੂਲ ਚਾਖਣਾ।**
**ਰੋਦਨ ਦਾ ਮੱਜਨ ਪੜ੍ਹੀ ਪੱਤਰ ਗੀਤ ਗੀਤਾ**
**ਦੇਖਣੇ ਦੀ ਭਿੱਛਾ ਦੁਖ ਧੂੰਆਂ ਅੱਗੈ ਰਾਖਣਾ।**
**ਊਧੋ! ਇਨ੍ਹਾਂ ਗੋਪੀਆਂ ਦੀ ਅੱਖੀਆਂ ਦਾ ਜੋਗ ਸਾਰਾ**
**ਨੰਦ ਦੇ ਕੁਮਾਰ ਨੂੰ ਜ਼ਰੂਰ ਜਾਇ ਆਖਣਾ।**

## 4. ਰੇਖ਼ਤਾ

ਉਰਦੂ ਜ਼ਬਾਨ ਦਾ ਪੁਰਾਣਾ ਨਾਂ ਰੇਖ਼ਤਾ ਹੈ। ਉਰਦੂ ਤੁਰਕੀ ਲਫ਼ਜ਼ ਹੈ ਜਿਸ ਦਾ ਅਰਥ ਹੈ ਤੰਬੂ, ਸ਼ਾਹੀ ਲਸ਼ਕਰ ਆਮ ਤੌਰ 'ਤੇ ਤੰਬੂਆਂ ਵਿਚ ਹੀ ਰਹਿੰਦੇ ਸਨ ਤੇ ਉਨ੍ਹਾਂ ਦੀ ਲੋੜ ਪੂਰਤੀ ਲਈ ਨਾਲ ਬਾਜ਼ਾਰ ਵੀ ਲਗਦੇ ਸਨ। ਇਨ੍ਹਾਂ ਲਸ਼ਕਰੀ ਬਾਜ਼ਾਰਾਂ ਵਿਚ ਫ਼ਾਰਸੀ ਰਲੀ-ਮਿਲੀ ਹਿੰਦੁਸਤਾਨੀ ਵਰਤੀ ਜਾਂਦੀ ਸੀ, ਜਿਸ ਕਰਕੇ ਇਸ ਫ਼ੌਜੀ ਜ਼ਬਾਨ ਦਾ ਨਾਂ ਉਰਦੂ ਪਿਆ। ਪੰਡਿਤ ਲੋਕ ਜਿਵੇਂ ਸੰਸਕ੍ਰਿਤ ਨੂੰ 'ਦੇਵ ਭਾਸ਼ਾ' ਆਖਦੇ ਤੇ ਦੂਜੀਆਂ ਲੋਕ-ਬੋਲੀਆਂ ਨੂੰ ਤ੍ਰਿਸਕਾਰ ਨਾਲ ਅਪਭ੍ਰੰਸ਼ (ਵਿਗੜੀ ਹੋਈ) ਕਹਿ ਛਡਦੇ ਸਨ, ਤਿਵੇਂ ਫ਼ਾਰਸੀ ਦੇ ਆਲ੍ਹਾ ਆਲਮ ਫ਼ਾਜ਼ਲ ਅਤੇ ਵੱਡੇ ਅਹਿਲਕਾਰ ਇਸ ਲਸ਼ਕਰੀ ਜ਼ਬਾਨ ਨੂੰ ਰੇਖ਼ਤਾ ਕਹਿ ਕੇ ਪੁਕਾਰਦੇ ਸਨ, ਰੇਖ਼ਤਾ ਦਾ ਅਰਥ ਹੈ: ਡਿੱਗੀ ਢੱਠੀ ਜਾਂ ਸਿਰਖਿੰਡੀ। ਪਰ ਹੌਲੀ ਹੌਲੀ ਇਹ ਰੇਖ਼ਤਾ ਜ਼ਬਾਨ ਵੀ ਪਾਕੇ ਪੈ ਗਈ ਤੇ ਆਦਰ ਮਾਣ ਦੀ ਪਾਤਰ ਬਣੀ। ਮੀਰ ਅਸਰ ਲਿਖਦਾ ਹੈ:

**ਮਰਤਬਾ ਰੇਖ਼ਤਾ ਕਾ ਔਰ ਹੂਆ।**
**ਮੋਅਤਬਰ ਫ਼ਾਰਸੀ ਕੇ ਤੌਰ ਹੂਆ।**

ਮੀਰ ਤਕੀ ਮੀਰ ਕਹਿੰਦਾ ਹੈ:

**ਸਰਸਬਜ਼ ਹਿੰਦ ਮੇਂ ਹੀ ਨਹੀਂ ਕੁਛ ਯਹ ਰੇਖ਼ਤਾ**
**ਹੈ ਧੂਮ ਮਿਰੇ ਸ਼ਿਅਰ ਕੀ ਸਾਰੇ ਦੱਕਨ ਕੇ ਬੀਚ।**

ਪ੍ਰੋ. ਹਾਫ਼ਜ਼ ਮਹਿਮੂਦ ਸ਼ੀਰਾਨੀ *ਪੰਜਾਬ ਮੇਂ ਉਰਦੂ* ਪੰਨਾ 32 'ਤੇ ਲਿਖਦੇ ਹਨ: 'ਜੋ ਫ਼ਾਰਸੀ ਖ਼ਿਆਲ ਹਿੰਦਵੀ ਦੇ ਮੁਤਾਬਿਕ ਹੋਵੇ ਤੇ ਜਿਸ ਵਿਚ ਦੋਹਾਂ ਜ਼ਬਾਨਾਂ ਦੇ ਸਰੋਦ ਇਕ ਤਾਲ ਅਤੇ ਇਕ ਰਾਗ ਵਿਚ ਬੰਨ੍ਹੇ ਹੋਣ, ਉਸਨੂੰ ਰੇਖ਼ਤਾ ਕਹਿੰਦੇ ਹਨ।' ਇਸ ਕਿਸਮ ਦੇ ਫ਼ਾਰਸੀ ਹਿੰਦਵੀ ਮਿਸ਼ਰਤ ਗੀਤ ਲਿਖਣ ਦਾ ਬੜਾ ਪੁਰਾਣਾ ਰਿਵਾਜ ਹੈ। ਅਮੀਰ ਖ਼ੁਸਰੋ ਦਾ ਰੇਖ਼ਤਾ ਪ੍ਰਸਿਧ ਹੈ:

**ਜ਼ਿ ਹਾਲੇ ਮਿਸਕੀਂ ਮਕੁਨ ਤਗਾਫਲ, ਦੁਰਾਇ ਨੈਨਾਂ ਬਨਾਇ ਬਤੀਆਂ।**
**ਕਿਤਾਬੇ ਹਿਜਰਾਂ ਨ ਦਾਰਮ ਐ ਜਾਂ, ਨ ਲੇਹੁ ਕਾਹੇ ਲਗਾਇ ਛਤੀਆਂ।**

ਇਸ ਤਰ੍ਹਾਂ ਨਾਮਦੇਵ, ਕਬੀਰ, ਗੁਰੂ ਨਾਨਕ ਸਾਹਿਬ ਤੇ ਦਾਦੂ ਦਯਾਲ ਦੇ ਲਿਖੇ ਰੇਖ਼ਤੇ ਵੀ ਮਿਲਦੇ ਹਨ ਜਿਨ੍ਹਾਂ ਵਿਚ ਗੂੜ੍ਹੀ ਫ਼ਾਰਸੀ ਦੀ ਮਿੱਸ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਜ਼ਮਾਨਾ ਉਰਦੂ ਜ਼ਬਾਨ ਦੇ ਵਿਕਾਸ ਦਾ ਹੈ ਜਦੋਂ ਕਿ ਇਸ ਨੂੰ ਉੱਚ ਦਰਜੇ ਦੇ ਆਲਮ ਫ਼ਾਜ਼ਲ ਰੇਖ਼ਤਾ 'ਟੁੱਟੀ ਫੁੱਟੀ ਜ਼ਬਾਨ' ਕਹਿ ਕੇ ਤ੍ਰਿਸਕਾਰਦੇ ਸਨ। ਪਰ ਇਸਦੀ ਵਰਤੋਂ ਲੋਕਾਂ ਵਿਚ ਆਮ ਸੀ। ਇਸੇ ਕਰਕੇ ਗੁਰੂ ਸਾਹਿਬ ਨੇ ਆਪਣੀ ਵਿਸ਼ੇਸ਼ ਬਾਣੀ 'ਜਾਪੁ' ਵਿਚ ਦੋ ਭਗਵਤੀ ਛੰਦ ਐਸੇ ਲਿਖੇ ਹਨ ਜਿਨ੍ਹਾਂ ਵਿਚ ਰੇਖ਼ਤਾ ਦੀ ਸੁੰਦਰ ਝਲਕ ਹੈ। ਇਹ ਐਸੀ ਇਲਾਹੀ ਮਹਿਮਾ ਹੈ, ਜਿਸ ਤੋਂ ਹਿੰਦੂ ਮੁਸਲਮ ਦੋਵੇਂ ਕਿਸਮ ਦੇ ਸ਼ਰਧਾਲੂ ਸਾਦਕ ਲਾਹਾ ਲੈ ਸਕਦੇ ਹਨ।

**ਕਿ ਸਰਬੰ ਕਲੀਮੈ ਕਿ ਪਰਮੰ ਫਹੀਮੈ।**
**ਕਿ ਆਕਿਲ ਅਲਾਮੈ ਕਿ ਸਾਹਿਬ ਕਲਾਮੈ।੧੨੦।**
**ਕਿ ਹੁਸਨੁਲ ਵਜੂ ਹੈਂ, ਤਮਾਮੁਲ ਰੁਜੂ ਹੈ।**
**ਹਮੇਸੁਲ ਸਲਾਮੈ, ਸਲੀਖਤ ਮੁਦਾਮੈ।੧੨੧।**
**ਗਨੀਮੁਲ ਸ਼ਿਕਸਤੈ, ਗ਼ਰੀਬੁਲ ਪ੍ਰਸਤੈ।**
**ਬਿਲੰਦੁਲ ਮਕਾਨੈ, ਜ਼ਿਮੀਨੁਲ ਜ਼ਮਾਨੈ।੧੨੨।**
**ਤਮੀਜ਼ੁਲ ਤਮਾਮੈ, ਰੁਜੂਅਲ ਨਿਧਾਨੈ।**
**ਹਰੀਫੁਲ ਅਜ਼ੀਮੈ, ਰਜ਼ਾਇਕ ਯਕੀਨੈ।੧੨੩।**
**ਅਨੇਕੁਲ ਤਰੰਗ ਹੈ, ਅਭੇਦ ਹੈਂ ਅਭੰਗ ਹੈਂ।**
**ਅਜੀਜ਼ੁਲ ਨਿਵਾਜ ਹੈਂ, ਗ਼ਨੀਮੁਲ ਖਿਰਾਜ ਹੈਂ।੧੨੪।** *(ਜਾਪੁ)*

**ਭਗਵਤੀ ਛੰਦ**

**ਕਿ ਜ਼ਾਹਰ ਜਹੂਰ ਹੈਂ, ਕਿ ਹਾਜ਼ਰ ਹਜ਼ੂਰ ਹੈਂ।**
**ਹਮੇਸੁਲ ਸਲਾਮ ਹੈਂ, ਸਮਸਤੁਲ ਕਲਾਮ ਹੈਂ।੧੫੦।**
**ਕਿ ਸਾਹਿਬਿ ਦਿਮਾਗ ਹੈਂ, ਕਿ ਹੁਸਨੁਲ ਚਰਾਗ਼ ਹੈਂ।**
**ਕਿ ਕਾਮਿਲ ਕਰੀਮ ਹੈਂ, ਕਿ ਰਾਜ਼ਕ ਰਹੀਮ ਹੈ।੧੫੧।**
**ਕਿ ਰੋਜ਼ੀ ਦਿਹਿੰਦ ਹੈਂ, ਕਿ ਰਾਜ਼ਕ ਰਹਿੰਦ ਹੈਂ।**
**ਕਰੀਮੁਲ ਕਮਾਲ ਹੈਂ ਕਿ ਹੁਸਨੁਲ ਜ਼ਮਾਲ ਹੈਂ।੧੫੨।**
**ਗਨੀਮੁਲ ਖਿਰਾਜ ਹੈਂ, ਗਰੀਬੁਲ ਨਿਵਾਜ਼ ਹੈਂ।**
**ਹਰੀਫੁਲ ਸ਼ਿਕੰਨ ਹੈਂ, ਹਿਰਾਸੁਲ ਫਿਕੰਨ ਹੈਂ।੧੫੩।**
**ਕਲੰਕੰ ਪ੍ਰਣਾਸ ਹੈਂ, ਸਮਸਤੁਲ ਨਿਵਾਸ ਹੈਂ।**
**ਅਗੰਜੁਲ ਗਨੀਮ ਹੈਂ, ਰਜ਼ਾਇਕ ਰਹੀਮ ਹੈਂ।੧੫੪।**
**ਸਮਸਤੁਲ ਜ਼ਬਾਂ ਹੈਂ ਕਿ ਸਾਹਿਬਿ ਕਿਰਾਂ ਹੈਂ।**
**ਕਿ ਨਰਕੰ ਪ੍ਰਣਾਸ ਹੈਂ, ਬਹਿਸ਼ਤੁਲ ਨਿਵਾਸ ਹੈਂ।੧੫੫।**

**ਕਿ ਸਰਬੁਲ ਗ਼ਵੰਨ ਹੈਂ, ਹਮੇਸੁਲ ਰਵੰਨ ਹੈਂ।**
**ਤਮਾਮੁਲ ਤਮੀਜ਼ ਹੈਂ, ਸਮਸਤੁਲ ਅਜੀਜ਼ ਹੈਂ।੧੫੬।**
**ਜ਼ਿਮੀਨੁਲ ਜ਼ਮਾਂ ਹੈਂ, ਅਮੀਕੁਲ ਇਮਾਂ ਹੈਂ।**
**ਕਰੀਮੁਲ ਕਮਾਲ ਹੈਂ, ਕਿ ਜੁਰਅਤ ਜਮਾਲ ਹੈਂ।੧੫੭।** *(ਜਾਪੁ)*

ਕਈ ਹੋਰ ਥਾਂ ਵੀ ਉਨ੍ਹਾਂ ਸੰਸਕ੍ਰਿਤ ਫ਼ਾਰਸੀ ਸ਼ਬਦਾਵਲੀ ਦਾ ਸੁੰਦਰ ਸੰਗਮ ਕਰਕੇ ਸਾਂਝੇ ਸਭਿਆਚਾਰ ਦੀ ਨੁਹਾਰ ਦਰਸਾਈ ਹੈ।

ਬਚਿੱਤ੍ਰ ਨਾਟਕ ਪੁਰਾਤਨ ਭਾਰਤੀ ਮਹਾਂਪੁਰਸ਼ਾਂ ਦੀ ਕਥਾ ਕਹਾਣੀ ਹੈ ਜਦੋਂ ਕਿ ਫ਼ਾਰਸੀ ਦਾ ਬੋਲ-ਬਾਲਾ ਨਹੀਂ ਸੀ ਪਰ ਗੁਰੂ ਸਾਹਿਬ ਨੇ ਪੁਰਾਣੀਆਂ ਕਹਾਣੀਆਂ ਵਿਚ ਵੀ ਇਹ ਰੰਗ ਭਰ ਕੇ ਉਨ੍ਹਾਂ ਨੂੰ ਆਧੁਨਿਕ ਬਣਾਉਣ ਦਾ ਜਤਨ ਕੀਤਾ ਹੈ। ਬਚਿੱਤ੍ਰ ਨਾਟਕ ਦੀ ਰਚਨਾ ਵਿਚ ਰੇਖ਼ਤਾ ਦਾ ਰੰਗ ਝਲਕਦਾ ਹੈ। ਜਦੋਂ ਸ੍ਰੀ ਰਾਮਚੰਦ੍ਰ ਸੀਤਾ ਨੂੰ ਲੰਕਾ ਤੋਂ ਘਰ ਲੈ ਕੇ ਆਉਂਦੇ ਹਨ ਤਾਂ ਉਹ ਚਿਤ੍ਰ ਇਉਂ ਖਿਚਿਆ ਹੈ:

**ਮਕਰਾ ਛੰਦ**

**ਸੀਯਾ ਲੈ ਸੀਏਸ ਆਏ, ਮੰਗਲ ਸੁਚਾਰੁ ਗਾਏ**
**ਆਨੰਦ ਹੀਏ ਬਢਾਏ ਸ਼ਹਰੋ ਅਵਧ ਜਹਾਂ ਰੇ।**
**ਧਾਈ ਲੁਗਾਈ ਆਵਹਿੰ, ਭੀਰੋ ਨ ਬਾਰ ਪਾਵਹਿੰ**
**ਆਕਿਲ ਖਰੇ ਉਘਾਵੈਂ, ਭਾਖੈਂ ਢੋਲਨ ਕਹਾਂ ਹੈ ?**
**ਸਰੁੰਵੋ ਸਹੀ ਚਮਨ ਰਾ, ਬੁਰਦਸਤ ਜਾਂਵ ਤਨ ਰਾ**
**ਜਿਨ ਦਿਲ ਹਰਾ ਹਮਾਰਾ ਵੁਹ ਮਨਹਰਨ ਕਹਾਂ ਹੈ ?**
**ਚਿਤ ਕੌ ਚੁਰਾਇ ਲੀਨਾ, ਜ਼ਾਲਮ ਫਿਰਾਕ ਦੀਨਾ**
**ਜਿਨ ਦਿਲ ਹਰਾ ਹਮਾਰਾ ਵੁਹ ਗੁਲ-ਚਿਹਰ ਕਹਾਂ ਹੈ ?**

..... ..... .....

**ਜ਼ਾਲਮ ਜਮਾਲ ਖ਼ੂਬੀ, ਰੌਸ਼ਨ ਦਿਮਾਗ ਅਖ਼ਤਰ**
**ਖੁਰਦਸਤ ਜਾਂ ਜਿਗਰ ਰਾ ਵੁਹ ਗੁਲ ਚਿਹਰ ਕਹਾਂ ਹੈ**
**ਬਾਲਮ ਬਿਦੇਸ ਆਏ, ਜੀਤੇ ਸੁ ਆਨ ਜ਼ਾਲਮ**
**ਕਾਮਲ ਕਮਾਲ ਸੂਰਤ, ਵੁਹ ਗੁਲ-ਚਿਹਰ ਕਹਾਂ ਹੈ ?**
**ਰੋਸ਼ਨ ਜਹਾਨ ਖ਼ੂਬੀ, ਜ਼ਾਹਰ ਕਲੀਮ ਹਫਤਜ਼**
**ਆਲਮ ਕੁਸ਼ਾਇ ਜਲਵਾ, ਵੁਹ ਗੁਲ-ਚਿਹਰ ਕਹਾਂ ਹੈ ?**
**ਜੀਤੇ ਬਜੰਗ ਜ਼ਾਲਮ ਕੀਨੇ ਖਤੰਗ ਪਰ ਰਾ**
**ਪੁਹਪਕ ਬਿਬਾਨ ਬੈਠੇ ਸੀਤਾ ਰਵਨ ਕਹਾਂ ਹੈ**
**ਮਾਦਰ ਖੁਸ਼ਹਾਲ ਖਾਤਰ, ਕੀਨੇ ਹਜ਼ਾਰ ਛਾਵਰ**
**ਮਾਤਰ ਸ਼ਿਤਾਬ ਧਾਈ, ਵੁਹ ਗੁਲ ਚਿਹਰ ਕਹਾਂ ਹੈ।੬੬੮।** *(ਰਾਮਾਵਤਾਰ)*

ਕਾਲ ਯਮਨ ਰਣਭੂਮੀ ਵਿਚ ਆ ਕੇ ਕ੍ਰਿਸ਼ਨ ਜੀ ਨੂੰ ਸਨਮੁੱਖ ਨਿਤਰਨ ਲਈ ਇਉਂ ਵੰਗਾਰਦਾ ਹੈ:

**ਸ੍ਵੈਯਾ**

**ਜੰਗ ਦਰਾਯਦ ਕਾਲਯਮੰਨ, ਬੁਗੋਯਦ ਕਿ ਮਨ ਫੌਜ ਕੋ ਸ਼ਾਹਮ**
**ਬਾ ਮਨ ਜੰਗ ਬੁਗੋ ਕੁਨ ਬਿਯਾ ਹਰਗਿਜ਼ ਦਿਲ ਮੋ ਨ ਜ਼ਰਾ ਕੁਨ ਵਾਹਮ**
**ਰੋਜ਼ਿ ਮਯਾਂ ਦੁਨੀਆ ਉਫਤਾਦਮ, ਸ਼ਯਾਬ ਸ਼ਬੇ ਅਦਲੀ ਸਹਸ੍ਰਾਹਮ**
**ਕਾਨ੍ਹ ! ਗੁਰੇਜ਼ੀ ਮਕੁਨ ਤੁ ਬਿਆ ਖੁਸ਼ ਮਾ ਤੁ ਕੁਨੇਮ ਜ਼ਿ ਜੰਗ ਗੁਆਹਮ ।੧੯੧੬।**

*(ਕ੍ਰਿਸ਼ਨਾਵਤਾਰ, ਬਚਿੱਤ੍ਰ ਨਾਟਕ)*

ਇਹ ਭਾਸ਼ਾ-ਵੰਨਗੀਆਂ ਦੱਸਦੀਆਂ ਹਨ ਕਿ ਗੁਰੂ ਜੀ ਨੂੰ ਇਨ੍ਹਾਂ ਜ਼ਬਾਨਾਂ ਦੀ ਚੰਗੀ ਮੁਹਾਰਤ ਸੀ ਤੇ ਉਨ੍ਹਾਂ ਕਈ ਅਮਰ ਰਚਨਾਵਾਂ ਰਚੀਆਂ। ਸੋ, ਗੁਰੂ ਕੇਵਲ ਆਪਣੀ ਰੂਹਾਨੀ ਕਲਾ ਕਾਰਣ ਹੀ ਮਹਾਨ ਨਹੀਂ ਸਨ, ਸਗੋਂ ਆਲਮਾਨਾ ਜਾਂ ਵਿਦਵਾਨੀ ਕਲਾ ਕਾਰਣ ਵੀ ਆਪ ਦੀ ਮਹਾਨਤਾ ਪਰਵਾਨ ਕਰਨੀ ਪੈਂਦੀ ਹੈ।

# ਸਾਹਿਤ ਦਾ ਸਰਪ੍ਰਸਤ

ਜਿਥੇ ਸਾਹਿਤਕਾਰੀ ਸ੍ਰੇਸ਼ਟ ਪ੍ਰਤਿਭਾ ਤੇ ਭਾਗਵਾਨੀ ਦੀ ਨਿਸ਼ਾਨੀ ਹੈ, ਉਥੇ ਸਾਹਿਤਕ ਸਰਪ੍ਰਸਤੀ ਵਿਦਵਤਾ, ਉਦਾਰਤਾ ਤੇ ਕਦਰਦਾਨੀ ਦੀ ਨਿਸ਼ਾਨੀ ਹੈ। ਔਰੰਗਜ਼ੇਬ ਸਾਹਿਤਕਾਰੀ, ਸੰਗੀਤਕਾਰੀ, ਚਿਤ੍ਰਕਾਰੀ ਤੇ ਬੁਤਕਾਰੀ ਆਦਿ ਕਲਾਵਾਂ ਨੂੰ ਸ਼ਰ੍ਹਾ ਦੇ ਪ੍ਰਤਿਕੂਲ ਸਮਝ ਕੇ ਇਨ੍ਹਾਂ ਦਾ ਵਿਰੋਧ ਕਰਦਾ ਸੀ। ਚੁਨਾਂਚਿ ਉਸ ਫ਼ੁਰਮਾਨ ਜਾਰੀ ਕਰ ਕਰ ਕੇ ਇਨ੍ਹਾਂ 'ਤੇ ਪਾਬੰਦੀ ਵੀ ਲਾਈ।

'ਮਿਰਾਤੁਲ ਖਿਆਲ' ਦੇ ਲਿਖਣ ਅਨੁਸਾਰ ਕਾਜ਼ੀ ਅਬਦੁਲ ਅਜ਼ੀਜ਼ ਦੀ ਮੋਹਰ ਛੰਦ-ਬੱਧ ਸੀ, ਔਰੰਗੇ ਨੇ ਉਸਨੂੰ ਮੁਅੱਤਲ ਕਰ ਦਿੱਤਾ। ਉਸਦਾ ਖਹਿੜਾ ਤਾਂ ਛਡਿਆ ਜਦੋਂ ਉਸ ਇਹ ਭਰੋਸਾ ਦਿਵਾਇਆ ਕਿ ਜਨਾਬ! ਮੇਰਾ ਸ਼ਾਇਰੀ ਨਾਲ ਕੋਈ ਸੰਬੰਧ ਨਹੀਂ। ਇਸੇ ਤਰ੍ਹਾਂ ਦਰਬਾਰੀ ਗਵੱਈਆਂ ਨੂੰ ਜਵਾਬ ਦੇ ਦਿੱਤਾ ਗਿਆ ਕਿ ਸਲਾਮ ਲਈ ਆਓ, ਗਾਉਣ ਵਜਾਉਣ ਲਈ ਨਹੀਂ। ਰੋਸ ਵਿਚ ਰਾਗੀਆਂ ਰਾਗ ਦਾ ਜਨਾਜ਼ਾ ਵੀ ਕੱਢਿਆ ਪਰ ਕਠੋਰ-ਚਿਤ ਔਰੰਗਾ ਖਿੜਖਿੜਾ ਕੇ ਹੱਸਦਾ ਕਹਿ ਰਿਹਾ ਸੀ ਕਿ ਇਸਨੂੰ ਡੂੰਘਾ ਦਬਾਉਣਾ ਤਾਂ ਕਿ ਮੁੜ੍ਹੀ ਫਿਰ ਸਿਰ ਨਾ ਉਠਾਵੇ। ਆਗਰੇ ਦੇ ਕਿਲ੍ਹੇ ਸਾਮ੍ਹਣੇ ਜਹਾਂਗੀਰ ਨੇ ਹਾਥੀ-ਮੂਰਤਾਂ ਲਵਾਈਆਂ ਹੋਈਆਂ ਸਨ। ਔਰੰਗਜ਼ੇਬ ਨੇ ਹੁਕਮ ਦਿੱਤਾ ਕਿ ਇਹ ਹਟਾ ਦਿਓ, ਇਨ੍ਹਾਂ ਤੋਂ ਬੁਤਪ੍ਰਸਤੀ ਦੀ ਬੂ ਆਉਂਦੀ ਹੈ। ਇਸ ਤਰ੍ਹਾਂ ਆਪਣੇ ਜ਼ਮਾਨੇ ਦੀ ਤ੍ਵਾਰੀਖ਼ ਲਿਖਣ ਉੱਤੇ ਵੀ ਪਾਬੰਦੀ ਲਾਈ ਤਾਂ ਕਿ ਉਸਦੇ ਕੁ-ਕਰਮ ਭਵਿਸ਼ਤ ਦੇ ਲੋਕਾਂ ਸਾਮ੍ਹਣੇ ਨਾ ਆਉਣ।

*ਮੁਆਸਰਿ ਆਲਮਗੀਰੀ* ਵਿਚ ਅਜੇਹੇ ਫ਼ੁਰਮਾਨ ਦਰਜ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਉਹ ਸ਼ਾਇਰੀ ਦੇ ਉੱਕਾ ਹੀ ਖ਼ਿਲਾਫ਼ ਸੀ। ਸੋ ਉਸ ਸਮੇਂ ਸਾਹਿਤਕਾਰੀ ਕਰਨਾ ਤੇ ਸਾਹਿਤਕ ਸਰਪ੍ਰਸਤੀ ਕਰਨਾ ਇਕ ਤਰ੍ਹਾਂ ਹਕੂਮਤ ਦੇ ਖ਼ਿਲਾਫ਼ ਬਗ਼ਾਵਤ ਕਰਨ ਬਰਾਬਰ ਸੀ। ਗੁਰੂ ਸਾਹਿਬ ਖ਼ੁਦ ਮਹਾਨ ਕਵੀ ਸਨ ਤੇ ਅਜ਼ਾਦੀ ਦੇ ਅਲਮਬਰਦਾਰ ਸਨ, ਇਸ ਕਰਕੇ ਜਿਥੇ ਉਨ੍ਹਾਂ ਖ਼ੁਦ ਸਾਹਿਤਕਾਰੀ ਕੀਤੀ, ਸਮਾਜ ਨੂੰ ਅੱਗੇ ਲਿਜਾਣ ਲਈ ਕਲਮ ਚਲਾਈ, ਉਥੇ ਸੈਂਕੜੇ ਕਲਮਧਾਰੀਆਂ ਨੂੰ ਉਚੇਚਾ ਆਪਣੇ ਪਾਸ ਬੁਲਾਇਆ ਤੇ ਉਨ੍ਹਾਂ ਤੋਂ ਲੋੜੀਂਦਾ ਸਾਹਿਤਕ ਕਾਰਜ ਕਰਵਾਇਆ। ਇਹ ਕਦਰਦਾਨੀ ਉਨ੍ਹਾਂ ਦੀ ਮਿਹਰਵਾਨੀ ਵੀ ਸੀ ਤੇ ਸਭਿਆਚਾਰਕ ਪ੍ਰਗਤੀ ਲਈ ਕੀਤੀ ਲਾਸਾਨੀ ਅਗਵਾਨੀ ਵੀ ਸੀ।

ਇਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ, ਸਾਰੇ ਸਿੱਖਾਂ ਨੂੰ ਹੁਕਮ

ਦਿੱਤਾ ਕਿ ਸਭੇ ਸ਼ਸਤਰ ਧਾਰਨ ਕਰਨ, ਕੋਈ ਸਿੱਖ ਬਿਨਾ ਤਲਵਾਰ ਪਹਿਨੇ ਦਰਬਾਰ ਵਿਚ ਨਾ ਆਵੇ। ਹੁਕਮ ਅਨੁਸਾਰ ਸਭ ਨੇ ਗਾਤਰੇ ਤੇਗ਼ਾਂ ਸਜਾ ਲਈਆਂ। ਆਗਿਆ ਦਾ ਪਾਲਣ ਕਰਦਿਆਂ ਭਾਈ ਨੰਦ ਲਾਲ ਜੀ ਤੇ ਭਾਈ ਕਨ੍ਹਈਆ ਜੀ ਨੇ ਵੀ ਤੇਗ਼ਾਂ ਪਹਿਨ ਲਈਆਂ। ਜਦ ਸਾਰੇ ਸਿੱਖ ਦਰਬਾਰ ਵਿਚ ਹਾਜ਼ਰ ਹੋਏ ਤਾਂ ਗੁਰੂ ਸਾਹਿਬ ਨੇ ਸਭ ਨੂੰ ਬੜੀ ਰੀਝ ਤੇ ਨੀਝ ਨਾਲ ਤੱਕਿਆ। ਪਹਿਲੇ ਭਾਈ ਨੰਦ ਲਾਲ ਨੂੰ ਮੁਖ਼ਾਤਿਬ ਕਰਕੇ ਆਪ ਨੇ ਕਿਹਾ, 'ਤੁਹਾਨੂੰ ਤੇਗ਼ ਪਹਿਨਣ ਦੀ ਕੀ ਲੋੜ ਸੀ, ਤੁਸੀਂ ਕਲਮ ਹੀ ਰਖੋ, ਤੁਹਾਡੇ ਲਈ ਮੈਂ ਜੁ ਧਾਰ ਰਖੀ ਹੈ,' ਇਸੇ ਤਰ੍ਹਾਂ ਭਾਈ ਕਨ੍ਹਈਏ ਨੂੰ ਪਿਆਰ ਨਾਲ ਫ਼ੁਰਮਾਇਆ, 'ਤੁਸੀਂ ਸੇਵਾ ਦੀ ਦੇਗ ਚਲਾਓ, ਤੇਗ਼ ਅਸੀਂ ਚਲਾਵਾਂਗੇ।'

ਇਸ ਘਟਨਾ ਤੋਂ ਇਹ ਗੱਲ ਬੜੀ ਸਪਸ਼ਟ ਹੈ ਕਿ ਸਤਿਗੁਰੂ ਹਾਲਾਤ ਦੀ ਮਜਬੂਰੀ ਕਾਰਣ ਸ਼ਸਤਰ ਧਾਰਨ ਕਰਦੇ ਹੋਏ ਵੀ ਕਲਮ ਦੀ ਅਹਿਮੀਅਤ ਤੇ ਜੀਵਨ ਦੇ ਉਸਾਰੂ ਪਾਸੇ ਦਾ ਕਿੰਨਾ ਧਿਆਨ ਰੱਖਦੇ ਸਨ। ਇਹੋ ਕਾਰਣ ਹੈ, ਜਿੱਥੇ ਉਨ੍ਹਾਂ ਦੇਸ਼ ਦੀ ਰੱਖਿਆ ਲਈ ਚੰਗੇ ਚੰਗੇ ਖੜਗਧਾਰੀ ਸੂਰਮੇ ਆਪਣੇ ਪਾਸ ਰੱਖੇ, ਉਥੇ ਦੂਜੇ ਪਾਸੇ ਸ਼ਾਸਤ੍ਰਵੇਤਾ, ਵਿਦਵਾਨ, ਕਲ਼ਮਧਾਰੀ ਵੀ ਚੁਣ ਚੁਣ ਕੇ ਆਦਰ ਮਾਣ ਨਾਲ ਲਿਆਂਦੇ। ਦਰਅਸਲ ਗੁਰੂ ਗੋਬਿੰਦ ਸਿੰਘ ਜੀ ਦੀ ਉੱਚੀ ਸ਼ਖ਼ਸੀਅਤ ਖ਼ੁਦ ਅਧਿਆਤਮਕ ਗੁਰੂ, ਬੀਰ ਸੈਨਾਪਤੀ ਤੇ ਵਿਦਵਾਨ ਕਵੀ ਦਾ ਸੰਗਮ ਸੀ। ਸ਼ਾਇਦ ਇਤਿਹਾਸ ਵਿਚ ਅਜਿਹੀ ਮਿਸਾਲ ਦੁਰਲਭ ਹੀ ਹੋਵੇ। ਕਈ ਵਾਰ ਕੁਝ ਇਤਿਹਾਸਕਾਰ ਸਤਿਗੁਰਾਂ ਦੇ ਪ੍ਰਸੰਗ ਵਿਚ ਰਾਣਾ ਪ੍ਰਤਾਪ, ਸ਼ਿਵਾ ਜੀ ਜਾਂ ਨੈਪੋਲੀਅਨ ਆਦਿ ਦੀ ਵੀ ਚਰਚਾ ਕਰ ਲੈਂਦੇ ਹਨ ਪਰ ਉਹਨਾਂ ਸ਼ਾਇਦ ਕਦੀ ਇਸ ਗੱਲ ਵਲ ਧਿਆਨ ਨਹੀਂ ਦਿੱਤਾ ਕਿ ਇਹ ਬੀਰ ਪੁਰਸ਼, ਅਧਿਆਤਮਕਤਾ ਤੇ ਕਾਵਿ-ਸ਼ਕਤੀ ਦੇ ਸੁਆਮੀ ਨਹੀਂ ਸਨ। ਗੁਰੂ ਸਾਹਿਬ ਦੀ ਇਹ ਖ਼ੂਬੀ ਸੀ ਕਿ ਉਹਨਾਂ ਮਨੁੱਖੀ ਜੀਵਨ ਦੇ ਵਿਕਾਸ ਲਈ ਹਰ ਖੇਤਰ ਵਿਚ ਭਰਪੂਰ ਘਾਲ ਘਾਲੀ। ਕਲਮ ਵੀ ਚਲਾਈ ਤੇ ਤੇਗ਼ ਵੀ ਵਾਹੀ। ਰੂਹਾਨੀ ਦਰਬਾਰ ਵੀ ਲਾਏ ਤੇ ਦੁਨਿਆਵੀ ਕਾਰ-ਵਿਹਾਰ ਵੀ ਚੰਗੀ ਤਰ੍ਹਾਂ ਚਲਾਏ।

ਜਿਥੋਂ ਤਕ ਆਪ ਦੀ ਸਾਹਿਤਕ ਕਦਰਦਾਨੀ ਦਾ ਸਵਾਲ ਹੈ, ਉਹ ਕਿਸੇ ਪ੍ਰਮਾਣ ਦੀ ਮੁਥਾਜ ਨਹੀਂ। ਗੁਰਗੱਦੀ 'ਤੇ ਬੈਠਣ ਤੋਂ ਦੋ ਕੁ ਵਰ੍ਹੇ ਬਾਅਦ ਹੀ 1734 ਬਿ. ਵਿਚ ਉਹਨਾਂ ਸਿੱਖਾਂ ਵਲ ਇਸ ਭਾਵ ਦੇ ਹੁਕਮਨਾਮੇ ਲਿਖ ਕੇ ਭੇਜੇ ਕਿ ਜੇ ਕਿਸੇ ਇਲਾਕੇ ਵਿਚ ਲਿਖਾਰੀ ਸਿੱਖ ਹੋਵੇ, ਉਸਨੂੰ ਆਨੰਦਪੁਰ ਭੇਜ ਦਿੱਤਾ ਜਾਵੇ। ਇਸੇ ਤਰ੍ਹਾਂ ਹੋਰ ਵਿਦਵਾਨ ਸਾਹਿਤਕਾਰਾਂ ਨੂੰ ਵੀ ਚੰਗੇ ਚੋਖੇ ਪੈਸੇ ਖ਼ਰਚ ਕੇ ਮੰਗਵਾਉਣ ਦਾ ਪ੍ਰਬੰਧ ਕੀਤਾ ਗਿਆ। ਕੇਸਰ ਸਿੰਘ ਛਿੱਬਰ ਲਿਖਦਾ ਹੈ :

**ਜੋ ਬ੍ਰਾਹਮਣ ਵਿਦਵਾਨ ਹੈ ਚੰਗਾ, ਸੋ ਭਿਜਵਾਣਾ**
**ਜੋ ਖ਼ਰਚ ਲਗੈ ਸੋ ਗੁਰੂ ਕੇ, ਘਰੂੰ ਲਾਣਾ।੫੬।**

*(ਬੰਸਾਵਲੀਨਾਮਾ, ਦਸਵਾਂ ਚਰਣ)*

**ਹੁਕਮਨਾਮੇ ਸਿੱਖਾਂ ਵਲ ਲਿਖੇ, ਜੋ ਲਿਖਾਰੀ ਸਿੱਖ ਹੋਵੇ ਸੋ ਹਜ਼ੂਰਿ ਆਵੇ।੧੭੪।**

*(ਰਹਿਤਨਾਮਾ, ਭਾਈ ਚੌਪਾ ਸਿੰਘ)*

ਇਸ ਸੱਦੇ ਅਨੁਸਾਰ ਬਹੁਤੇ ਸਾਰੇ ਕਵੀ ਜਨ ਤੇ ਲਿਖਾਰੀ ਗੁਰੂ ਜੀ ਦੀ ਹਜ਼ੂਰੀ ਵਿਚ ਆਏ।[1] ਦਿਨਾਂ ਵਿਚ ਹੀ ਆਨੰਦਪੁਰ ਦਰਬਾਰ ਦੀ ਐਸੀ ਰੌਣਕ ਬਣੀ ਕਿ ਕਵੀ ਇਸਦੀ ਸ਼ੋਭਾ ਕਰਦੇ ਨਹੀਂ ਥਕਦੇ। ਇਸ ਸਮੇਂ ਦੀਆਂ ਸੰਮਤ ਵਾਲੀਆਂ ਤਿੰਨ ਚੀਜ਼ਾਂ ਮਿਲਦੀਆਂ ਹਨ। 1737 ਬਿ. ਵਿਚ ਲਖਣ ਨੇ ਅਤੇ 1741 ਵਿਚ ਤਨਸੁਖ ਨੇ 'ਹਿਤੋਪਦੇਸ਼' ਦਾ ਅਨੁਵਾਦ ਕੀਤਾ। 1740 ਬਿ. ਦੀ ਲਿਖੀ ਕਵੀ ਗੋਪਾਲ ਦੀ *ਮੋਹ ਮਰਦ ਰਾਜੇ ਦੀ ਕਥਾ* ਮਿਲਦੀ ਹੈ, ਕੁਝ ਹਾਲਾਤ ਬਦਲਣ ਕਾਰਨ ਗੁਰੂ ਸਾਹਿਬ ਨੂੰ 1742 ਬਿ. ਤੋਂ 1745 ਬਿ. ਤਕ ਪਾਉਂਟੇ ਜਾ ਕੇ ਟਿਕਣਾ ਪਿਆ ਤੇ ਉਥੇ ਵੀ ਜਮਨਾ ਕਿਨਾਰੇ ਕਵੀ ਦਰਬਾਰ ਸਜਦੇ ਰਹੇ। ਖ਼ੁਦ ਗੁਰੂ ਸਾਹਿਬ ਨੇ ਪਾਉਂਟਾ ਰਹਿ ਕੇ ਕ੍ਰਿਸ਼ਣਾਵਤਾਰ ਦਾ ਕਾਫ਼ੀ ਹਿੱਸਾ ਲਿਖਿਆ :

**ਸਤ੍ਰਹ ਸੈ ਚਵਤਾਲ ਮੈਂ ਸਾਵਣ ਸੁਦਿ ਬੁਧਵਾਰ।**
**ਨਗਰ ਪਾਂਵਟਾ ਮੋ ਸੁ ਮੈਂ ਰਚਯੋ ਗ੍ਰੰਥ ਸੁਧਾਰ।੯੮੩।**

ਫਿਰ ਕਿਹਾ ਹੈ :

**ਸਤ੍ਰਹ ਸੈ ਪੈਂਤਾਲ ਮਹਿ, ਸਾਵਨ ਸੁਦਿ ਥਿਤ ਦੀਪ।**
**ਨਗਰ ਪਾਂਵਟਾ ਸੁਭ ਕਰਨ, ਜਮਨਾ ਬਹੈ ਸਮੀਪ।੨੪੯੦।**

ਆਮ ਰਵਾਇਤ ਇਹ ਵੀ ਹੈ ਕਿ ਜਾਪ ਸਾਹਿਬ ਦੀ ਰਚਨਾ ਵੀ ਪਾਉਂਟੇ ਸਾਹਿਬ ਹੀ ਹੋਈ। ਪਰ ਛੇਤੀ ਹੀ ਜਦ ਉਹ ਆਨੰਦਪੁਰ ਪਰਤੇ ਤਾਂ ਉਹਨਾਂ ਸਾਹਿਤਕ ਕਾਰਜ ਦੀ ਮਹਾਨ ਯੋਜਨਾ ਬਣਾ ਲਈ ਤੇ ਪੂਰੇ ਜੋਸ਼ ਤੇ ਉਤਸ਼ਾਹ ਨਾਲ ਕਵੀਆਂ ਨੂੰ ਇਕੱਠਾ ਕਰਨਾ ਸ਼ੁਰੂ ਕੀਤਾ। ਇਹ ਗੱਲ 1746 ਬਿ. ਦੀ ਹੈ ਜਦ ਪ੍ਰਹਿਲਾਦ ਕਵੀ ਨੇ 50 ਉਪਨਿਸ਼ਦਾਂ ਦਾ ਤਰਜਮਾ ਸ਼ੁਰੂ ਕੀਤਾ ਤੇ ਕਾਸ਼ੀ ਰਾਮ ਨੇ ਪਾਂਡਵ ਗੀਤਾ ਦਾ ਅਨੁਵਾਦ ਕੀਤਾ। 1750 ਤੋਂ 1753 ਬਿ. ਤਕ ਮਹਾਂਭਾਰਤ ਦਾ ਅਨੁਵਾਦ ਕਰਾਏ ਜਾਣ ਦੇ ਵੀ ਸਾਨੂੰ ਲਿਖਤੀ ਪ੍ਰਮਾਣ ਮਿਲਦੇ ਹਨ। ਭਾਵੇਂ ਸਾਰੇ ਪਰਬਾਂ ਦਾ ਅਨੁਵਾਦ ਪ੍ਰਾਪਤ ਨਹੀਂ।

## ਦਿੱਲੀ ਦਰਬਾਰ ਦੇ ਕਵੀ

ਇਹੋ ਹੀ ਨਹੀਂ ਕਿ ਇਸ ਗੁਰੂ ਦਰਬਾਰ ਵਿਚ ਕੇਵਲ ਪੰਜਾਬ ਦੇ ਹੀ ਕਵੀ

---

1. ਆਗਿਆ ਕੀਨੀ ਸਤਿਗੁਰ ਦਯਾਲ। ਬਿਦਿਆ ਕਵਿ ਪੰਡਿਤ ਲੇਹੁ ਭਾਲ।
ਜੋ ਜਿਸ ਬਿਦਿਆ ਗਿਆਤਾ ਹੋਇ। ਵਹੀ ਪੁਰਾਨ ਸੰਗ ਲਿਆਵੈ ਸੋਇ।੨।
ਦੇਸ ਦੇਸ ਕੋ ਸਿੱਖ ਚਲਾਏ। ਪੰਡਤ ਪੁਰਾਨ ਸੰਗਤ ਲਿਆਏ।
ਬਨਾਰਸ ਆਦਿ ਜਹਿੰ ਵਿਦਿਆ ਠੌਰ। ਪੰਡਿਤ ਸਭ ਵਿਦਿਆ ਸਿਰਮੌਰ।੩।
ਸਤਿਗੁਰ ਕੇ ਆਇ ਇਕੱਤ੍ਰ ਸਭ ਭਏ। ਬਹੁ ਆਦਰ ਸਤਿਗੁਰ ਜੂ ਦਏ।
ਮਿਰਯਾਦਾ ਬਾਂਧਿ ਖਰਚ ਕੋ ਦਇਆ। ਖੇਦ ਬਿਭੇਦ ਕਾਹੂੰ ਨਹੀ ਭਇਆ।੪। *(ਮਹਿਮਾ ਪ੍ਰਕਾਸ਼)*

ਆਏ, ਸਗੋਂ ਦਿੱਲੀ ਦਰਬਾਰ ਵਲੋਂ ਸਨਮਾਨਿਤ ਕਈ ਕਵੀ ਜਿਵੇਂ ਆਲਮ, ਸੁਖਦੇਵ, ਬ੍ਰਿੰਦ, ਚੰਦ, ਕਾਂਸ਼ੀ ਰਾਮ, ਕੁਵਰੇਸ਼, ਨੰਦ ਰਾਮ, ਨੰਦ ਲਾਲ ਆਦਿ ਰਾਜ-ਕਵੀ ਵੀ ਆਨੰਦਪੁਰ ਆਏ। ਆਖ਼ਿਰ ਕੋਈ ਗੱਲ ਸੀ ਜਿਸ ਕਰਕੇ ਅਜਿਹੇ ਵੱਡੇ ਵੱਡੇ ਕਵੀ ਵੀ ਇਥੇ ਆਉਣਾ ਮਾਣ ਦੀ ਗੱਲ ਸਮਝਦੇ ਸਨ। ਗੁਰੂ ਸਾਹਿਬਾਂ ਦਾ ਸਾਹਿਤਕ ਮੰਤਵ ਤੇ ਕਦਰਦਾਨੀ ਦੋਵੇਂ ਹੀ ਲੁਭਾਉਣ ਵਾਲੀਆਂ ਗੱਲਾਂ ਸਨ। ਇਹ ਲੋਕ ਪੜ੍ਹੇ ਲਿਖੇ ਵਿਦਵਾਨ ਪੁਰਸ਼ ਸਨ ਤੇ ਇਹ ਚੰਗੀ ਤਰ੍ਹਾਂ ਅਨੁਭਵ ਕਰ ਰਹੇ ਸਨ ਕਿ ਸਤਿਗੁਰੂ ਭਾਰਤੀ ਸੰਸਕ੍ਰਿਤੀ ਦੀ ਪੁਨਰ-ਸੁਰਜੀਤੀ ਲਈ ਇਹ ਸਾਹਿਤਕ ਕਾਰਜ ਕਰਕੇ ਇਕ ਨਵੇਂ ਇਨਕਲਾਬ ਦੀ ਬੁਨਿਆਦ ਰੱਖ ਰਹੇ ਹਨ, ਇਸ ਲਈ ਉਨ੍ਹਾਂ ਦੇ ਉਦੇਸ਼ ਨਾਲ ਹਰ ਸੋਝੀਵਾਨ ਭਲੇ ਪੁਰਸ਼ ਦੀ ਸੰਮਤੀ ਸੀ। ਫਿਰ ਉਨ੍ਹਾਂ ਦੀ ਆਪਣੀ ਅਨੇਕ-ਪੱਖੀ ਵਿਦਵਤਾ ਭੀ ਆਕਰਸ਼ਣ ਦੇ ਵੱਡੇ ਕਾਰਣਾਂ ਵਿਚੋਂ ਸੀ। ਇਸ ਤੋਂ ਵੀ ਅੱਗੇ, ਜਿਸ ਭਾਂਤ ਆਏ ਕਵੀ ਨੂੰ ਗੁਰੂ ਸਾਹਿਬ ਦਾਨ ਸਨਮਾਨ ਨਾਲ ਨਿਵਾਜਦੇ, ਉਹ ਕਥਨ ਤੋਂ ਬਾਹਰ ਸੀ।

ਆਲਮ ਕਵੀ ਔਰੰਗਜ਼ੇਬ ਦੇ ਬੇਟੇ ਸ਼ਹਿਜ਼ਾਦਾ ਮੁਅੱਜ਼ਮ ਪਾਸ ਰਿਹਾ ਸੀ, ਉਹ ਆਪਣੇ ਤਜਰਬੇ ਦੇ ਆਸਰੇ ਕਹਿੰਦਾ ਹੈ ਕਿ ਜਿਸ ਤਰ੍ਹਾਂ ਇਥੇ ਕਵੀਆਂ ਨੂੰ ਰੋਜ਼ ਧਨ ਦੌਲਤ ਨਾਲ ਮਾਲਾਮਾਲ ਕੀਤਾ ਜਾਂਦਾ, ਵੈਸਾ ਰਾਜਾ ਭੋਜ ਦੇ ਦਰਬਾਰ ਵਿਚ ਵੀ ਨਹੀਂ ਸੀ। ਉਥੇ ਕਦੀ ਕਦੀ ਐਸਾ ਹੁੰਦਾ ਸੀ, ਇਥੇ ਗੁਰੂ ਦਰਬਾਰ ਵਿਚ ਇਹ ਦਾਤਾਂ ਰੋਜ਼ ਵੰਡੀਆਂ ਜਾਂਦੀਆਂ ਹਨ। ਉਸ ਦਾ ਕਬਿੱਤ ਹੈ:

**ਸ਼ੋਭਾ ਹੂੰ ਕੇ ਸਾਗਰ ਨਵਲ ਨੇਹੁ ਨਾਗਰ ਹੈ,**
**ਬਲ ਭੀਮ ਸਮ ਸ਼ੀਲ ਕਹਾਂ ਲੌ ਗਿਨਾਈਏ।**
**ਭੂਮਿ ਕੇ ਵਿਭੂਖਨ ਜੁ ਦੂਖਨ ਕੇ ਦੂਖਨ,**
**ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਘਾਈਏ।**
**ਹਿੰਮਤ ਨਿਧਾਨ ਆਨ ਦਾਨ ਕੋ ਬਖਾਨੈ ਜਾਨ,**
**'ਆਲਮ' ਤਮਾਮ ਜਾਮ ਆਠਹੁ ਗੁਨ ਗਾਈਏ।**
**ਸਾਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਜੀਉ,**
**ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਏ।**

ਮੰਗਲ ਕਵੀ ਆਨੰਦਪੁਰ ਦੀ ਵਡਿਆਈ ਦੱਸਦਾ ਹੋਇਆ ਹੋਰ ਕਵੀਆਂ ਨੂੰ ਸੱਦਾ ਦਿੰਦਾ ਹੈ ਕਿ ਆਓ, ਜੇਕਰ ਸੱਚਮੁੱਚ ਹੀ ਕਵਿਤਾ ਦਾ ਤੇ ਜ਼ਿੰਦਗੀ ਦਾ ਆਨੰਦ ਲੈਣਾ ਹੈ ਤਾਂ ਆਨੰਦਪੁਰ ਪਹੁੰਚੋ:

**ਪੂਰਨ ਪੁਰਖ ਅਵਤਾਰ ਆਨ ਲੀਨ ਆਪ,**
**ਜਾਂਕੇ ਦਰਬਾਰ ਮਨ ਚਿਤਵਹਿ ਸੋ ਪਾਈਏ।**
**ਘਟਿ ਘਟਿ ਬਾਸੀ ਅਬਿਨਾਸੀ ਨਾਮ ਜਾਂਕੋ ਜਗ,**
**ਕਰਤਾ ਕਰਨਹਾਰ ਸੋਈ ਦਿਖਰਾਈਏ।**
**ਨੌਮੇਂ ਗੁਰ ਨੰਦ, ਜਗ-ਬੰਦ ਤੇਗ ਤਯਾਗ ਪੂਰੇ,**
**ਮੰਗਲ ਸੁਕਵਿ ਕਹਿ ਮੰਗਲ ਸੁਥਾਂਈਏ।**

**ਆਨੰਦ ਕੋ ਦਾਤਾ ਗੁਰੂ, ਸਾਹਿਬ ਗੋਬਿੰਦ ਰਾਇ,**
**ਚਾਹੈਂ ਜਉ ਅਨੰਦ ਤਉ ਅਨੰਦਪੁਰ ਆਈਏ।**

ਕੁੰਵਰੇਸ਼ ਜੋ ਕਿ ਮਹਾਂ ਕਵੀ ਕੇਸ਼ਵ ਦਾਸ ਦਾ ਪੋਤਰਾ ਸੀ, ਉਹ ਆਖਦਾ ਹੈ ਕਿ ਦੇਸ ਦੇ ਕਵੀਆਂ ਦਾ ਜੀਵਨ-ਆਸਰਾ ਦਸਮੇਸ਼ ਹੀ ਹੈ, ਇਹਨਾਂ ਦੇ ਸਦਕੇ ਹੀ ਸਾਹਿਤਕਾਰ ਸੁੱਖ ਦੀਆਂ ਘੜੀਆਂ ਬਿਤਾਉਂਦੇ ਹਨ:

**ਗੁਰੂ ਗੋਬਿੰਦ ਨਰਿੰਦ ਹੈ, ਤੇਗ ਬਹਾਦਰ ਨੰਦ।**
**ਜਿਨ ਤੇ ਜੀਵਤ ਹੈਂ ਸਕਲ, ਭੂਤਲ ਕਵਿ ਬੁਧਿ ਬ੍ਰਿੰਦ।**
**ਨਦੀ ਸ਼ਤੁਦ੍ਰ ਤੀਰ ਤਹਿੰ, ਸ਼ੁਭ ਅਨੰਦ ਪੁਰ ਨਾਮ।**
**ਗੁਰੂ ਗੋਬਿੰਦ ਨਰਿੰਦ ਕੈ, ਰਾਜਤ ਸੁਭਗ ਸੁਧਾਮ।**

ਹੰਸ ਰਾਮ ਦਾ ਕਥਨ ਵੀ ਇਸੇ ਦੀ ਪੁਸ਼ਟੀ ਕਰਦਾ ਹੈ:

**ਚਾਰ ਬਰਨ ਚਾਰੋ ਜਹਾਂ, ਆਸ੍ਰਮ ਕਰਤ ਅਨੰਦ।**
**ਤਾਂਕੋ ਨਾਮ ਅਨੰਦ ਪੁਰ, ਹੈ ਅਨੰਦ ਕੋ ਕੰਦ।**

ਨਾਲੇ ਇਹ ਗੱਲ ਕੇਵਲ ਕਥਨੀ ਮਾਤ੍ਰ ਨਹੀਂ, ਇਤਿਹਾਸ ਤੋਂ ਇਸਦੇ ਸਪਸ਼ਟ ਪ੍ਰਮਾਣ ਵੀ ਮਿਲਦੇ ਹਨ। ਗੁਰੂ ਸਾਹਿਬ ਨੇ ਮਹਾਂਭਾਰਤ ਦੇ ਅਠਾਰਾਂ ਪਰਬਾਂ[1] ਦਾ ਤਰਜਮਾ ਕਰਾਇਆ ਤਾਂ ਕਵੀਆਂ ਨੂੰ ਦਿਲ ਖੋਲ੍ਹ ਕੇ ਦਾਨ ਦਿੱਤਾ। ਹੰਸ ਰਾਮ ਨੇ 'ਕਰਣ ਪਰਬ' ਅਨੁਵਾਦ ਕੀਤਾ ਤਾਂ ਉਸਨੂੰ ਸੱਠ ਹਜ਼ਾਰ ਟਕਾ ਦਿੱਤਾ ਗਿਆ। ਕਵੀ ਲਿਖਦਾ ਹੈ:

**ਪ੍ਰਿਥਮ ਕ੍ਰਿਪਾ ਕਰਿ ਰਾਖ ਮੋਹਿ, ਗੁਰ ਗੋਬਿੰਦ ਉਦਾਰ।**
**ਟਕਾ ਕਰਯੋ ਬਖਸ਼ੀਸ਼ ਤਬ, ਮੋਕਉ ਸਾਠ ਹਜ਼ਾਰ।**

ਅੰਮ੍ਰਿਤ ਰਾਇ ਲਾਹੌਰੀ ਨੂੰ 'ਸਭਾ ਪਰਬ' ਦਾ ਕੰਮ ਸੰਪੂਰਣ ਕਰਨ 'ਤੇ ਇਤਨੇ ਹੀ ਪੈਸੇ ਦਿੱਤੇ ਜਾਣ ਦਾ ਜ਼ਿਕਰ ਬਾਬਾ ਸੁਮੇਰ ਸਿੰਘ ਜੀ ਨੇ ਆਪਣੇ ਗ੍ਰੰਥ 'ਗੁਰ ਪਦ ਪ੍ਰੇਮ-ਪ੍ਰਕਾਸ਼' ਵਿਚ ਕੀਤਾ ਹੈ। ਖ਼ੁਦ ਅੰਮ੍ਰਿਤ ਰਾਇ ਪਾਉਂਟੇ ਆ ਕੇ ਸਤਿਗੁਰਾਂ ਦੀ ਕੀਰਤੀ ਦਾ ਚਰਚਾ ਕਰਦਾ ਕਹਿੰਦਾ ਹੈ:

**ਜਾਂਹੀ ਓਰ ਜਾਊਂ ਅਤਿ ਆਦਰ ਤਹਾਂ ਤੇ ਪਾਊਂ,**
**ਤੇਰੇ ਗੁਣ ਗਣ ਕੋ ਅਗਾਊਂ ਗਨੈ ਸ਼ੇਸ ਜੂ।**
**ਹੀਰ ਚੀਰ ਮੁਕਤਾ ਜੇ ਦਿਨ ਪ੍ਰਤਿ ਦਾਨ ਦੇਤ,**
**ਤਿਨੈ ਦੇਖਿ ਦੇਖਿ ਅਭਿਲਾਖਤ ਧਨੇਸ਼ ਜੂ।**
**ਗੁਨਿਨ ਮੈਂ ਗੁਨੀ ਕਵਿ ਅੰਮ੍ਰਿਤ ਪਢੈਯਾ ਤੇਰੋ,**
**ਜਬ ਇਨੈ ਹੇਰੋ ਪਯਾਰ ਕੀਜੈ ਅਮਰੇਸ਼ ਜੂ।**

1. ਅਠਾਰਾਂ ਪਰਬ—ਆਦਿ, ਸਭਾ, ਬਨ, ਵਿਰਾਟ, ਉਦਯੋਗ, ਭੀਸ਼ਮ, ਦ੍ਰੋਣ, ਕਰਣ, ਸ਼ੱਲਯ, ਸੌਪਤਿਕ, ਇਸਤ੍ਰੀ, ਸ਼ਾਂਤਿ, ਅਨੁਸ਼ਾਸਨ, ਅਸ੍ਵਮੇਧ, ਆਸ਼੍ਰਮਵਾਸੀ, ਮੌਸਲ, ਮਹਾਂ ਪ੍ਰਸਥਾਨ ਤੇ ਸਵਰਗਾਰੋਹਣ ਪਰਬ। ਕੁਝ ਪਰਬਾਂ ਦੇ ਅਨੁਵਾਦ ਦਾ ਖਰੜਾ ਮੋਤੀ ਬਾਗ ਲਾਇਬਰੇਰੀ, ਪਟਿਆਲਾ ਵਿਚ ਹੈ। ਕੁਝ ਕੁ ਦੀ ਨਕਲ ਮਹਾਰਾਜਾ ਬਨਾਰਸ ਦੀ ਲਾਇਬਰੇਰੀ ਵਿਚ ਵੀ ਮਿਲਦੀ ਹੈ।

**ਸ੍ਰੀ ਗੁਰੂ ਗੋਬਿੰਦ ਸਿੰਘ ਛੀਰ ਨਿਧਿ ਪਾਰ ਭਈ,**
**ਕੀਰਤਿ ਤਿਹਾਰੀ ਤੁਮ੍ਹੈ ਕਹਿਕੈ ਸੰਦੇਸ਼ ਜੂ।**

ਕੁੰਵਰੇਸ਼ ਨੇ 'ਦ੍ਰੋਣ ਪਰਬ' ਦਾ ਭਾਖਾ ਅਨੁਵਾਦ ਕੀਤਾ, ਉਹ ਗੁਰੂ ਸਾਹਿਬ ਦੇ ਦਾਨ ਨੂੰ ਕਰੋੜਾਂ ਦਾ ਦਾਨ ਕਹਿ ਕੇ ਪ੍ਰਸੰਨ ਹੁੰਦਾ ਹੈ:

**ਦ੍ਰੋਣ ਪਰਬ ਭਾਖਾ ਕੀਯੋ, ਗੁਰ ਗੋਬਿੰਦ ਸੁਜਾਨ।**
**ਕਹਯੋ ਸੁਕਵਿ ਕੁੰਵਰੇਸ਼ ਕੋ, ਦਯੋ ਕ੍ਰੋਰਨ ਦਾਨ।**

ਮੰਗਲ ਪਸਰੂਰ ਦਾ ਰਹਿਣ ਵਾਲਾ ਕਵੀ ਸੀ, ਉਸ ਦੇ ਜ਼ਿੰਮੇ 'ਸ਼ਲਯ ਪਰਬ' ਦਾ ਕੰਮ ਲੱਗਿਆ ਸੀ, ਉਹ ਪ੍ਰਾਪਤ ਇਨਾਮ ਨੂੰ 'ਅਰਬ ਖਰਬ' ਕਹਿ ਕੇ ਗਦ ਗਦ ਹੁੰਦਾ ਹੈ:

**ਸ਼ਲਯ ਪਰਬ ਭਾਖਾ ਭਯੋ, ਗੁਰੂ ਗੋਬਿੰਦ ਕੇ ਰਾਜ।**
**ਅਰਬ ਖਰਬ ਬਹੁ ਦ੍ਰਬ ਦੈ, ਕਰਿ ਕਵਿਜਨ ਕੇ ਕਾਜ।**

ਇਹ ਕਵੀਆਂ ਨੂੰ ਉਤਸ਼ਾਹਤ ਕਰਨ ਦਾ ਇੱਕ ਪੱਖ ਹੈ, ਨਾਲੇ ਗੁਰੂ ਸਾਹਿਬ ਕੇਵਲ ਨਕਦ ਪੈਸੇ ਹੀ ਨਹੀਂ, ਸੁੰਦਰ ਘੋੜੇ, ਹਥਿਆਰ, ਹੀਰੇ ਮੋਤੀ ਤੇ ਹੋਰ ਸੁਨਹਿਰੀ ਭੂਸ਼ਣ ਵੀ ਕਵੀਆਂ ਨੂੰ ਪ੍ਰਦਾਨ ਕਰਦੇ ਰਹਿੰਦੇ ਸਨ।

ਅਣੀ ਰਾਇ ਨੇ ਆਪ-ਬੀਤੀ ਦੱਸਦਿਆਂ ਲਿਖਿਆ ਹੈ:

**ਅਣੀ ਰਾਇ ਗੁਰੂ ਸੋਂ ਮਿਲੇ, ਦੀਨੀ ਤਾਂਹਿ ਅਸੀਸ।**
**'ਆਉ' ਕਹਿਓ ਮੁਖ ਆਪਨੇ, ਬਹੁਰ ਕਰੀ ਬਖਸ਼ੀਸ਼।੧।**
**ਨਗ ਕੰਚਨ ਭੂਖਣ ਬਹੁਰ, ਦੀਨੇ ਸਤਿਗੁਰ ਏਹੁ।**
**'ਨਾਮਾ ਹੁਕਮ' ਲਿਖਾਇਕੈ, ਕੀਨੋ ਸਰਸ ਸਨੇਹ।੨।**

*(ਜੰਗਨਾਮਾ ਗੁਰੂ ਗੋਬਿੰਦ ਸਿੰਘ)*

ਗੁਰੂ ਸਾਹਿਬ ਦੀਆਂ ਦਾਤਾਂ ਨਾਲ ਮਾਲਾ-ਮਾਲ ਹੋਏ ਕਵੀਆਂ ਦੀ ਇਕ ਮੰਡਲੀ ਨੂੰ ਤੱਕ ਕੇ ਜਦੋਂ ਵੈਰੀ, ਕੋਈ ਫ਼ੌਜੀ ਦਸਤਾ ਸਮਝ ਕੇ ਭੈਭੀਤ ਹੋ ਰਹੇ ਸਨ ਤਾਂ ਕਵੀ ਹੰਸ ਰਾਮ ਉਨ੍ਹਾਂ ਨੂੰ ਸਮਝਾਉਂਦਾ ਕਹਿੰਦਾ ਹੈ:

**ਦੁੰਦਭਿ ਧੁੰਕਾਰ ਬਾਜੈ ਮਾਨੋ ਜਲਧਰ ਗਾਜੈ**
**ਰਾਜਤ ਨਿਸ਼ਾਨ ਭਯ ਭਾਨੁ ਛਿਪ ਜਾਤ ਹੈਂ।**
**ਹਾਥਿਨ ਕੇ ਹੱਲਕਾ ਹਜ਼ਾਰਨ ਗਨੇ ਕੋ ਹਯ**
**ਜਟਿਤ ਜਵਾਹਰ ਜੇ ਜਗਮਗ ਗਾਤ ਹੈਂ।**
**ਕੋਰ ਸਾਜੈ ਜ਼ੋਰ ਕਰਿ ਨਾਲਿਨ ਕੋ ਸ਼ੋਰ ਸੁਨ**
**ਸ਼ੰਕਤ ਸੁਰੇਸ਼ ਔ ਨਰੇਸ਼ ਬਿਲਖਾਤ ਹੈਂ।**
**ਹੰਸਰਾਮ ਕਹਿਤ, 'ਬਿਰਾਜਹੁ ਜਿਨ ਭਾਜਹੁ'**
**ਗੁਰੂ ਗੋਬਿੰਦ ਕੋ ਮਾਂਗੇ ਕਵਿਰਾਜ ਚਲੇ ਜਾਤ ਹੈਂ।**

ਆਮ ਤੌਰ 'ਤੇ ਦੇਖਿਆ ਜਾਂਦਾ ਹੈ ਕਿ ਸੁਰਸਤੀ ਦੇਵੀ ਅਤੇ ਲੱਛਮੀ ਦੇਵੀ

ਦਾ ਵੈਰ ਵਿਰੋਧ ਰਿਹਾ ਹੈ ਤੇ ਗੁਣਵੰਤ ਕਲਾਕਾਰ ਯਾ ਵਿਦਵਾਨ ਪੁਰਸ਼ਾਂ ਨੂੰ ਧਨੀ ਲੋਕ ਘੱਟ ਹੀ ਪੈਸੇ ਦਿੰਦੇ ਹਨ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ:

**ਦੋਊ ਠੌਰ ਹਾਥ ਸਰਦਾਰਨ ਕਾ ਤੰਗ ਹੋਇ**
**ਈਸ਼ਵਰ ਨਮਿਤ ਔ ਕਵੀਸ਼ਰ ਕੇ ਦੈਨ ਕੋ।**

ਫ਼ਾਰਸੀ ਦੇ ਮਸ਼ਹੂਰ ਸ਼ਾਇਰ ਫ਼ਿਰਦੌਸੀ ਤੇ ਮਹਿਮੂਦ ਗ਼ਜ਼ਨਵੀ ਦੀ ਕਹਾਣੀ ਸਭ ਜਾਣਦੇ ਹਨ। ਕਿਸ ਤਰ੍ਹਾਂ ਪਹਿਲੇ ਮਹਿਮੂਦ ਨੇ ਫੀ ਸ਼ੇਅਰ, ਮੋਹਰ ਦੇਣੀ ਕੀਤੀ ਸੀ ਪਰ ਦੇਣ ਵੇਲੇ ਆਪਣਾ ਇਕਰਾਰ ਪੂਰਾ ਨਹੀਂ ਸੀ ਕੀਤਾ। ਗੁਰੂ ਸਾਹਿਬ ਦੀ ਗੱਲ ਨਿਰਾਲੀ ਸੀ, ਉਹਨਾਂ ਜੋ ਵੀ ਆਇਆ, ਉਸ ਨੂੰ ਨਿਹਾਲੋ ਨਿਹਾਲ ਕਰ ਦਿੱਤਾ।

ਹੀਰ ਭੱਟ, ਇਕ ਧੜੱਲੇਦਾਰ ਕਵੀ ਸੀ ਪਰ ਯੋਗ ਸਰਪ੍ਰਸਤੀ ਨਾ ਪ੍ਰਾਪਤ ਹੋਣ ਕਰਕੇ ਭੁੱਖ ਨੰਗ ਨਾਲ ਘੁਲਦਾ ਫਿਰਦਾ ਸੀ, ਇਹ ਆਨੰਦਪੁਰ ਆ ਗਿਆ। ਗੁਰੂ ਸਾਹਿਬ ਨੇ ਗੁਣੀ ਵੇਖ ਕੇ ਹਰ ਤਰ੍ਹਾਂ ਸਹਾਇਤਾ ਕੀਤੀ ਤੇ ਉਸਨੂੰ ਸੰਤੁਸ਼ਟ ਕੀਤਾ। ਜਦ ਉਹ ਇਸ ਉਤਸ਼ਾਹੀ ਵਾਤਾਵਰਣ ਵਿਚੋਂ ਲੰਘਿਆ ਤਾਂ ਉਸ ਦਰਿਦਰ ਨਾਰਾਇਣ ਨੂੰ ਸਾਫ਼ ਸੁਣਾ ਦਿੱਤਾ ਕਿ ਤੂੰ ਹੁਣ ਮੇਰੇ ਕੋਲੋਂ ਚਲਾ ਜਾ, ਨਹੀਂ ਤਾਂ ਤੈਨੂੰ ਮਹਾਂਦਾਨੀ ਗੁਰੂ ਗੋਬਿੰਦ ਸਿੰਘ ਆਪਣੇ ਦਾਨ ਦੇ ਤੀਰਾਂ ਨਾਲ ਲੀਰੋ ਲੀਰ ਕਰ ਦੇਣਗੇ:

**ਦਾਰਿਦ ਕਪੂਤ! ਤੇਰੇ ਮਰਨ ਬਨਿਓ ਹੈ ਆਜ**
**ਕਰਕੈ ਸਲਾਮ ਵਿਦਾ ਹੂਜੈ ਕਵਿ ਹੀਰ ਸੌਂ।**
**ਨਾਤੁਰ ਗੋਬਿੰਦ ਸਿੰਘ ਵਿਕਲ ਕਰੈਂਗੇ ਤੋਹਿ**
**ਟੂਕ ਟੂਕ ਹ੍ਵੈ ਹੈਂ ਗਾਢੇ ਦਾਨਨ ਕੇ ਤੀਰ ਸੌਂ।**

ਇਹ ਦਾਨ ਦੀ ਬਰਖਾ ਇਤਨੀ ਉਦਾਰ ਸੀ ਕਿ ਕਵੀ ਇਸਦਾ ਜਸ ਕਰਦੇ ਨਹੀਂ ਥੱਕਦੇ। ਇਕ ਹੋਰ ਕਵੀ ਲਿਖਦਾ ਹੈ:

**ਦਿਜਨ ਕੈ ਦਲ ਜੋਗੀ ਜੰਗਮ ਜਮਾਤ ਦਵਾਰ**
**ਬੰਦੀ ਜਨ ਕਿਤਕ ਹੈਂ ਜਗਤ ਮੈਂ ਜਾਂਹਿ ਕੀ।**
**ਸੁਭਾਸੁਭ ਲੇਤ ਦੇਤ ਲੱਛਨ ਕੋ ਲੱਛ ਰੋਜ਼**
**ਦੇਖਿ ਦੇਖਿ ਸੁਧ ਭੂਲ ਜਾਤ ਨਰਨਾਹੁ ਕੀ।**
**ਗੋਬਿੰਦ ਗੁਰੂ ਕੋ ਦਾਨ ਮਾਲੂਮ ਜਹਾਨ ਭਯੋ**
**ਭਿੱਛਕ ਕੀਏ ਹੈਂ, ਭੂਪ ਪ੍ਰਵਾਹ ਨਾਹਿ ਕਾਂਹਿ ਕੀ।**
**ਬਲਿ, ਬੇਨ, ਬਿਕ੍ਰਮ ਨ ਭੋਜ ਹੂ ਮੈਂ ਮੌਜ ਐਸੀ**
**ਜਾਂਕੀ ਏਕ ਮੌਜ ਨਵਰੋਜ਼ ਪਾਤਸ਼ਾਹ ਕੀ।**

ਹੰਸ ਰਾਮ ਨੇ ਗੁਰੂ ਦਰਬਾਰ ਦਾ ਇਹ ਆਚਰਣ ਵੀ ਸਪਸ਼ਟ ਕੀਤਾ ਹੈ ਕਿ ਸਤਿਗੁਰੂ ਗੁਣੀ ਪੁਰਸ਼ਾਂ ਲਈ ਜ਼ਰੂਰ ਉਦਾਰ ਤੇ ਮਹਾਂਦਾਨੀ ਹਨ ਪਰ ਅਭਿਮਾਨੀ ਦੁਸ਼ਟਾਂ ਲਈ ਉਹ ਸ਼ਸਤਰ ਵਰਤਣਾ ਵੀ ਜਾਣਦੇ ਹਨ।

ਉਹਨਾਂ ਦਾ ਇਹ ਗੁਣ ਦੇਸ਼ ਭਰ ਵਿਚ ਉਜਾਗਰ ਹੈ:

**ਜੌਨ ਤੇਰੀ ਕੀਰਤਿ ਜਗਾਤੇ ਜੰਬੂ ਦੀਪ ਕੈ ਕੈ**
**ਪਸਰੌਂ ਉਜੀਆਰੋ ਪਰਸਤ ਪਾਰਾਵਾਰ ਕੋ।**
**ਗੁਰੂਨ ਕੇ ਬੰਸ ਚਲੀ ਆਈ 'ਹੰਸਰਾਮ' ਸਦਾ**
**ਗੁਨੀ ਸੋਂ ਉਦਾਰ, ਤੋਰਾਦਾਰ ਤਰਵਾਰ ਕੋ।**

ਇਹ ਕਲਾ ਪ੍ਰੇਮ ਤੇ ਕਦਰਦਾਨੀ ਦਾ ਸਿੱਟਾ ਸੀ ਕਿ ਫ਼ਾਰਸੀ ਤੇ ਸੰਸਕ੍ਰਿਤ ਦੇ ਅਨੇਕ ਵਿਦਵਾਨ ਦੂਰੋਂ ਦੂਰੋਂ ਆ ਕੇ ਗੁਰੂ ਦਰਬਾਰ ਦਾ ਸ਼ਿੰਗਾਰ ਬਣੇ। ਇਕ ਪੁਰਾਤਨ ਹੱਥ ਲਿਖਤ ਵਿਚ ਪੰਜ ਮੁਸਲਮਾਨ ਆਲਮ ਫ਼ਾਜ਼ਲ ਰੱਖਣ ਦਾ ਵੀ ਜ਼ਿਕਰ ਮਿਲਦਾ ਹੈ। ਭਾਈ ਨੰਦ ਲਾਲ ਨਾਲ ਆਉਣ ਵਾਲਾ ਗਿਆਸੁੱਦੀਨ ਵੀ ਚੰਗਾ ਫ਼ਾਜ਼ਲ ਪੁਰਸ਼ ਸੀ। ਇਸੇ ਤਰ੍ਹਾਂ ਕਾਂਸ਼ੀ ਤੋਂ ਵਿਸ਼ਨੂੰਪਾਲ, ਕਸ਼ਮੀਰ ਤੋਂ ਸ਼ਿਵਬੱਕ੍ਰ ਪੰਡਿਤ ਤੇ ਗੁਜਰਾਤ ਤੋਂ ਪੰਡਿਤ ਕਾਲਕਾ ਦਾਸ ਦੇ ਆਉਣ ਦਾ ਵਰਣਨ ਇਤਿਹਾਸ ਵਿਚ ਮਿਲਦਾ ਹੈ। ਕਵੀ ਸੈਨਾਪਤਿ ਨੇ ਇਸ 'ਕਵੀ ਸਭਾ' ਨੂੰ ਪਰਮ ਸੁਜਾਨ ਲੇਖਕਾਂ ਦੀ ਸਭਾ ਕਹਿ ਕੇ ਯਾਦ ਕੀਤਾ ਹੈ:

**ਗੁਰੂ ਗੋਬਿੰਦ ਕੀ ਸਭਾ ਮਹਿ ਲੇਖਕ ਪਰਮ ਸੁਜਾਨ।**

*(ਚਾਣਕਯ ਨੀਤਿ ਸ਼ਾਸਤ੍ਰ)*

ਅਸੀਂ ਹਜ਼ੂਰੀ ਕਵੀਆਂ ਦੇ ਕੁਝ ਵਿਚਾਰ ਇਸ ਲਈ ਪੇਸ਼ ਕੀਤੇ ਹਨ ਤਾਂ ਕਿ ਸਮਕਾਲੀ ਗਵਾਹੀਆਂ ਤੋਂ ਇਸ ਕਦਰਦਾਨੀ ਦੀ ਤਸਵੀਰ ਵਧੇਰੇ ਉਘੜ ਸਕੇ। ਇਹ ਕੇਵਲ ਕਹਿਣ ਦੀਆਂ ਗੱਲਾਂ ਨਹੀਂ ਸਨ, ਗੁਰੂ ਸਾਹਿਬ ਦੀ ਉਦਾਰ ਵਰਤੋਂ ਹੀ ਸਭ ਨੂੰ ਆਨੰਦ ਪ੍ਰਦਾਨ ਕਰਨ ਵਾਲੀ ਸੀ। ਇਹ ਉਤਸ਼ਾਹਜਨਕ ਦਾਨ ਤੇ ਇਵਜ਼ਾਨੇ ਦੱਸਦੇ ਹਨ ਕਿ ਕਿਉਂ ਵੱਡੇ ਵੱਡੇ ਕਵੀ, ਰਾਜ-ਦਰਬਾਰਾਂ ਨੂੰ ਛੱਡ ਕੇ ਖ਼ੁਸ਼ੀ ਖ਼ੁਸ਼ੀ ਆਨੰਦਪੁਰ ਵਲ ਧਾਈ ਕਰਦੇ ਆ ਰਹੇ ਸਨ।[1]

ਜੈਸਾ ਕਿ ਅਸੀਂ ਅੱਗੇ ਵੀ ਕਿਹਾ ਹੈ, ਇੱਕ ਤਾਂ ਇਹ ਭਾਰਤੀ ਸੰਸਕ੍ਰਿਤੀ ਦੀ ਰੱਖਿਆ ਦਾ ਧਰਮ-ਯੱਗ ਸੀ ਜਿਸ ਲਈ ਇਹ ਸਾਰਾ ਸਾਹਿਤ ਸਿਰਜਿਆ ਜਾ ਰਿਹਾ ਸੀ। ਦੂਜੇ, ਇਸਦੇ ਬਦਲੇ ਧਨ ਦੌਲਤ ਖੁੱਲ੍ਹਾ ਮਿਲਦਾ ਸੀ। ਤੀਸਰੇ, ਉਹ ਘਟੀਆ ਕਿਸਮ ਦੀ ਖ਼ੁਸ਼ਾਮਦ ਕਰ ਕੇ ਆਪਣਾ ਸਵੈਮਾਣ ਵੀ ਕਿਸੇ ਨੂੰ ਗੁਆਉਣਾ ਨਹੀਂ ਸੀ ਪੈਂਦਾ, ਸਗੋਂ ਕੌਮੀ ਵਿਕਾਸ ਦੀਆਂ ਯੋਜਨਾਵਾਂ ਦੇਖ ਕੇ, ਕ੍ਰਾਂਤੀਕਾਰੀ ਲਹਿਰ ਨੂੰ ਉਭਰਦਾ ਤੱਕ ਕੇ ਭਾਰਤੀ ਸਵਰਾਜ ਦੇ ਸੁਪਨੇ ਲੈਣ ਵਾਲਿਆਂ ਦੇ ਮਨ ਉਤਸ਼ਾਹ ਨਾਲ ਭਰਦੇ ਜਾ ਰਹੇ ਸਨ।[1] ਇਹ ਸਾਰੀ ਸਾਂਸਕ੍ਰਿਤਿਕ ਸਰਗਰਮੀ ਗੁਰੂ ਸਾਹਿਬ ਦੇ

---

1. ਧਨ ਅਰਥੀ ਧਨ ਗਨ ਕੋ ਪਾਯੋ। ਨਿਜ ਬੁਧਿ ਕਰ ਗੁਰਦੇਵ ਰਿਝਾਯੋ।
   ਅਪਰ ਪਦਾਰਥ ਜਿਨ ਕਿਨ ਚਾਹਾ। ਦਸਮ ਗੁਰੂ ਤੇ ਲੀਨਸਿ ਪਾਹਾ।੨।
   ਮਹਾਂ ਉਦਾਰ ਮੁਕਤਿ ਲੌਂ ਦੇਤ। ਚਹੁੰਦਿਸ ਤੇ ਕਵਿ ਤਯਾਗ ਨਿਕੇਤ।
   ਆਨਿ ਅਨੰਦਪੁਰ ਕੀਨਸਿ ਬਾਸਾ। ਸੁਤ, ਬਿਤ ਆਦਿ ਪਾਇ ਸੁਖਰਾਸਾ।੩।
   ਜੇ ਨਿਸਕਾਮ ਮੁਕਤਿ ਹੀ ਦਈ। ਕਿਤਕ ਸੰਪਦਾ ਅਰੁ ਗਤਿ ਲਈ।
   ਚਾਰਹੂੰ ਚੱਕਨ ਗੁਰਜਸ ਫੈਲਾ। ਮਨਹੁੰ ਚੰਦ ਉਜਲ ਬਿਨ ਮੈਲਾ।੪।

*(ਗੁਰ ਪ੍ਰਤਾਪ ਸੂਰਜ ਰੁਤ 5, ਅੰਸੂ 51, ਪੰਨਾ 5712)*

ਜਤਨਾਂ ਨੂੰ ਬੜੇ ਮਨੋਹਰ ਰੂਪ ਵਿਚ ਪੇਸ਼ ਕਰ ਰਹੀ ਸੀ, ਖ਼ਾਸ ਕਰਕੇ ਵਿਦਵਾਨ ਤਬਕਾ ਬਹੁਤ ਖ਼ੁਸ਼ ਸੀ। ਗੁਰੂ ਸਾਹਿਬ ਆਪਣੀ ਵਡਿਆਈ ਵੀ ਨਹੀਂ ਸੀ ਚਾਹੁੰਦੇ। ਉਨ੍ਹਾਂ ਦਾ ਮਕਸਦ ਤਾਂ ਅਜੇਹਾ ਸਾਹਿਤ ਪੈਦਾ ਕਰਨਾ ਸੀ ਜਿਸ ਨਾਲ ਜਨ-ਸਾਧਾਰਣ ਉਭਾਰ ਵਿਚ ਆਵੇ ਤੇ ਉਹ ਖੰਡਾ ਫੜ ਕੇ ਨਿਆਂ ਅਤੇ ਆਜ਼ਾਦੀ ਦੇ ਵੈਰੀਆਂ ਨਾਲ ਸਿੱਝ ਸਕੇ। ਸੋ ਜਦੋਂ ਸਾਹਿਤ ਦਾ ਮੰਤਵ ਅਜੇਹਾ ਪਵਿਤਰ ਤੇ ਪਰਸੁਆਰਥ-ਭਰਿਆ ਹੋਵੇ ਤਾਂ ਅਗਰਗਾਮੀ ਸ਼ਕਤੀਆਂ ਨੂੰ ਉਭਾਰਨਾ ਹੋਵੇ ਤਾਂ ਸਫਲਤਾ ਆਪਣੇ ਆਪ ਕਦਮ ਚੁੰਮਦੀ ਹੈ। ਇਸ ਸਾਹਿਤ-ਦਰਬਾਰ ਵਿਚ ਕੰਮ ਕਰਨ ਵਾਲੇ ਵਿਦਵਾਨਾਂ, ਕਵੀਆਂ ਤੇ ਲਿਖਾਰੀਆਂ ਦੀ ਗਿਣਤੀ ਸੌ ਤੋਂ ਉਪਰ ਸੀ, ਜਿਨ੍ਹਾਂ ਵਿਚੋਂ ਮੁਖ ਇਹ ਸਨ:

ਭਾਈ ਮਨੀ ਸਿੰਘ, ਨੰਦ ਲਾਲ ਗੋਯਾ, ਨਨੂਆ ਵੈਰਾਗੀ, ਦੇਵੀ ਦਾਸ, ਕ੍ਰਿਪਾ ਰਾਮ, ਲਖਣਰਾਇ, ਭੋਜਰਾਜ, ਤਨਸੁਖ, ਚੰਦ੍ਰਸੈਨ, ਸੈਨਾਪਤਿ, ਕਾਸ਼ੀ ਰਾਮ, ਪ੍ਰਹਿਲਾਦ ਰਾਇ, ਅਣੀਰਾਇ, ਅੰਮ੍ਰਿਤ ਰਾਇ, ਮੰਗਲ, ਹੰਸਰਾਮ, ਕੁੰਵਰੇਸ਼, ਟਹਿਕਨ, ਸੁਖਦੇਵ, ਬ੍ਰਿੰਦ, ਗਿਰਧਰਲਾਲ, ਆਲਮਸ਼ਾਹ, ਹਰਿਦਾਸ ਸਿੰਘ, ਗੋਪਾਲ, ਧਰਮ ਸਿੰਘ, ਗੁਰਦਾਸ ਗੁਣੀ, ਗੁਰਦਾਸ ਸਿੰਘ, ਹੀਰ, ਸੁੰਦਰ, ਸ਼ਾਰਦਾ, ਸੁਦਾਮਾ, ਹੁਸੈਨ ਅਲੀ, ਚੰਦਨ, ਧੰਨਾ ਸਿੰਘ ਆਦਿ।

## ਸਾਹਿਤਕ ਪ੍ਰਾਪਤੀ

ਇਸ ਸਾਹਿਤ ਦਰਬਾਰ ਦੀ ਪ੍ਰਾਪਤੀ ਦਾ ਜਾਇਜ਼ਾ ਲੈਣਾ ਜ਼ਰਾ ਔਖਾ ਹੈ ਕਿਉਂਕਿ ਸਾਹਿਤ-ਸ਼ਤ੍ਰੂਆਂ ਆਨੰਦਪੁਰ ਉਤੇ ਲਗਾਤਾਰ ਕਈ ਧਾਵੇ ਬੋਲ ਕੇ ਇਸ ਸਾਹਿਤ ਭੰਡਾਰ ਨੂੰ ਇਕ ਤਰ੍ਹਾਂ ਤਬਾਹ ਕਰ ਦਿੱਤਾ ਪਰ ਫਿਰ ਵੀ ਸਾਨੂੰ ਪਤਾ ਹੈ ਕਿ ਗੁਰੂ ਸਾਹਿਬ ਦੀ ਆਪਣੀ ਰਚਨਾ *ਦਸਮ ਗ੍ਰੰਥ* ਨਾਮ ਹੇਠ ਸੰਕਲਿਤ ਕੀਤੀ ਗਈ ਤੇ ਕਵੀਆਂ ਦੀ ਸਮੂਹ ਰਚਨਾ *ਵਿਦਿਆ ਸਾਗਰ* ਜਾਂ *ਵਿਦਿਆਸਰ* ਨਾਂ ਹੇਠ ਸੰਗ੍ਰਹਿ ਹੋਈ।

**ਤਿਨ ਕਵਿਅਨ ਬਾਣੀ ਰਚੀ ਲਿਖਿ ਕਾਗਦ ਤੁਲਵਾਇ।**
**ਨੌ ਮਣ ਹੋਏ ਤੋਲ ਮਹਿ, ਸੂਖਮ ਲਿਖਤ ਲਿਖਾਇ।2।**
**'ਵਿਦਿਆਸਰ' ਤਿਸ ਗ੍ਰੰਥ ਕੋ, ਨਾਮ ਧਰਯੋ ਕਰਿ ਪ੍ਰੀਤਿ।**
**ਨਾਨਾ ਬਿਧਿ ਕਵਿਤਾ ਰਚੀ, ਰਖਿ ਰਖਿ ਨੌ ਰਸ ਰੀਤਿ।3।**

*(ਗੁਰ ਪ੍ਰਤਾਪ ਸੂਰਜ, ਰੁਤ 5, ਪੰਨਾ 5725)*

*ਵਿਦਿਆਸਰ* ਗ੍ਰੰਥ ਦਾ ਵਜ਼ਨ ਨੌਂ ਮਣ ਦੱਸਿਆ ਗਿਆ ਹੈ, ਇਸ ਤੋਂ ਪਤਾ ਲੱਗਦਾ ਹੈ ਕਿ ਇਸ ਵਿਚ ਕਿਤਨੀਆਂ ਅਣਗਿਣਤ ਰਚਨਾਵਾਂ ਸ਼ਾਮਲ ਸਨ ਪਰ ਹੁਣ ਕੁਝ ਕੁ ਹੀ ਪ੍ਰਾਪਤ ਹਨ। ਅਸੀਂ ਜਾਣਦੇ ਹਾਂ ਕਿ ਸਤਿਗੁਰਾਂ ਬੜੀ ਸੂਝ-ਬੂਝ ਤੇ ਦੂਰ-ਦ੍ਰਿਸ਼ਟੀ ਨਾਲ ਪਹਿਲੇ 50 ਉਪਨਿਸ਼ਧਾਂ ਦਾ ਭਾਖਾਨੁਵਾਦ ਕਰਾਇਆ ਜਿਸ ਦਾ ਆਧਾਰ ਦਾਰਾਸ਼ਕੋਹ ਵਲੋਂ 1657 ਈ. ਵਿਚ ਕਰਾਏ ਫ਼ਾਰਸੀ ਤਰਜਮੇ 'ਸਿਰਰਿ ਅਕਬਰ' ਨੂੰ ਬਣਾਇਆ ਗਿਆ ਸੀ, ਇਸਦਾ ਜ਼ਿਕਰ ਮੁਖ ਅਨੁਵਾਦਕ ਪ੍ਰਹਿਲਾਦਰਾਇ ਨੇ ਮੁੱਢ ਵਿਚ ਹੀ ਕੀਤਾ ਹੈ। ਇਸੇ ਤਰ੍ਹਾਂ ਮਹਾਂਭਾਰਤ ਦੇ 18 ਪਰਬਾਂ ਦੇ ਛੰਦਬਧ

ਅਨੁਵਾਦ ਵੱਖ ਵੱਖ ਕਵੀਆਂ ਤੋਂ ਸਤਿਗੁਰਾਂ 1753 ਬਿ. ਤਕ ਸੰਪੂਰਣ ਕਰਵਾ ਲਏ ਸਨ। ਇਸ ਤੋਂ ਇਲਾਵਾ ਰਾਜਨੀਤਕ ਗ੍ਰੰਥਾਂ *ਪੰਚਤੰਤ੍ਰ, ਹਿਤੋਪਦੇਸ* ਤੇ *ਚਾਣਕਾ ਨੀਤਿ* ਆਦਿ ਦੇ ਉਲਥੇ ਹੋਏ ਜੋ ਕਿ ਪ੍ਰਾਪਤ ਹਨ। ਇਸ ਤਰ੍ਹਾਂ ਹਥਿਆਰਾਂ ਬਾਰੇ ਤੇ ਜੰਗ ਵਿਚ ਕੰਮ ਆਉਣ ਵਾਲੇ ਜਾਨਵਰਾਂ ਸੰਬੰਧੀ ਗ੍ਰੰਥ—*ਬਾਜ਼ਨਾਮਾ, ਫੀਲਨਾਮਾ* ਤੇ *ਅਸਪਨਾਮਾ* ਆਦਿ ਲਿਖਾਏ ਗਏ ਸਨ। *ਪ੍ਰੇਮ ਅੰਬੋਧਿ* ਪੁਸਤਕ ਵਿਚ ਭਗਤਾਂ ਦੇ ਜੀਵਨ ਅੰਕਿਤ ਹਨ, ਇਹ ਵੀ 1750 ਬਿ. ਦੀ ਰਚਨਾ ਹੈ।

ਕੁਝ ਕਵੀਆਂ ਨੇ ਦਾਰਸ਼ਨਿਕ ਰਚਨਾਵਾਂ ਰਚਣ ਦਾ ਉਪਰਾਲਾ ਕੀਤਾ ਹੈ, ਜਿਨ੍ਹਾਂ ਵਿਚ ਕਾਂਸ਼ੀਰਾਮ ਦੀ *ਪਾਂਡਵ ਗੀਤਾ*, ਗੋਪਾਲ ਦਾ *ਅਨੁਭਉ ਪ੍ਰਕਾਸ਼* ਤੇ ਸੁਖਦੇਵ ਕਵੀ ਦਾ *ਅਧਿਆਤਮ ਪ੍ਰਕਾਸ਼* ਗਿਣਿਆ ਜਾ ਸਕਦਾ ਹੈ। ਇਸ ਅਨੁਵਾਦ-ਯੋਜਨਾ ਤੋਂ ਇਲਾਵਾ ਕਈ ਪ੍ਰਸਿੱਧ ਭਾਰਤੀ ਗ੍ਰੰਥਾਂ ਦਾ ਗੁਰਮੁਖੀ ਵਿਚ ਲਿਪਿਅੰਤਰਣ ਵੀ ਕਰਵਾਇਆ ਗਿਆ। ਜਿਵੇਂ ਕਿ 1753 ਬਿ. ਦਾ ਲਿਖਿਆ ਗੁਰਮੁਖੀ ਵਿਚ 'ਸੂਰਸਾਗਰ' ਸਿੱਖ ਰੈਫ਼੍ਰੈਂਸ ਲਾਇਬਰੇਰੀ ਅੰਮ੍ਰਿਤਸਰ ਦੇ ਖਰੜਾ ਨੰਬਰ 5027 ਵਿਚ ਦਰਜ ਸੀ ਤੇ ਇਵੇਂ ਹੀ 5025 ਤੇ 5026 ਨੰਬਰ ਦੇ 'ਹਨੂਮਾਨ ਨਾਟਕ' ਤੇ 'ਅਸ਼੍ਵਮੇਧ ਪਰਬ' (ਟਹਿਕਨ) ਲਿਖਿਆ ਮਿਲਦਾ ਸੀ ਪਰ ਹੁਣ ਇਹ ਮੌਜੂਦਾ ਘੱਲੂਘਾਰੇ ਵਿਚ ਸਭ ਕੁਝ ਲੁਪਤ ਹੋ ਗਿਆ ਹੈ। ਇਹ ਗ੍ਰੰਥ ਵਿਦਿਆ ਸਾਗਰ ਦਾ ਹਿੱਸਾ ਸਨ ਜੋ ਵੱਡ-ਆਕਾਰਾ ਸੀ, ਹਰ ਪੱਤਰੇ 'ਤੇ 33-34 ਸਤਰਾਂ ਲਿਖੀਆਂ ਸਨ।

| | | | | |
|---|---|---|---|---|
| 5025 ਨੰ. ਖਰੜੇ ਦੇ ਪੱਤਰੇ | | 1480—1530 | ਤਕ | (ਹਨੂਮਾਨ ਨਾਟਕ ਤੇ ਸਾਮੁਦ੍ਰਿਕ ਭਾਖਾ) |
| 5026 ਨੰ. | ,, ,, | 2608—2849 | ਤਕ | (ਅਸ਼੍ਵਮੇਧ ਭਾਖਾ ਟਹਿਕਨ) |
| 5027 ਨੰ. | ,, ,, | 2850—3058 | ਤਕ | (ਸੂਰਸਾਗਰ) |

ਇਸ ਵੇਰਵੇ ਤੋਂ ਇਤਨਾ ਜ਼ਰੂਰ ਪਤਾ ਲਗਦਾ ਹੈ ਕਿ ਸਤਿਗੁਰਾਂ ਦੀ ਕਿਸ ਤਰ੍ਹਾਂ ਦੀ ਅਨੇਕ-ਭਾਂਤੀ ਸਾਹਿਤਕ ਯੋਜਨਾ ਸੀ ਤੇ ਕਿਵੇਂ ਉਹ ਜ਼ਰੂਰੀ ਪੁਸਤਕਾਂ ਦੇ ਗੁਰਮੁਖੀ ਉਤਾਰੇ ਕਰਵਾ ਕੇ ਪੰਜਾਬ ਵਾਸੀਆਂ ਨੂੰ ਭਾਰਤੀ ਪਰੰਪਰਾ ਤੋਂ ਜਾਣੂ ਕਰਵਾ ਰਹੇ ਸਨ ਤਾਂ ਕਿ ਉਨ੍ਹਾਂ ਦੀ ਆਪਣੇ ਸਾਂਸਕ੍ਰਿਤਿਕ ਵਿਰਸੇ ਨਾਲ ਸਾਂਝ ਬਣੀ ਰਹੇ। ਅੱਜ ਦੇ ਪ੍ਰਸੰਗ ਵਿਚ ਗੁਰੂ ਸਾਹਿਬ ਦੇ ਇਨ੍ਹਾਂ ਸਾਹਿਤਕ ਜਤਨਾਂ ਨੂੰ ਨਵੇਂ ਸਿਰਿਓਂ ਸਮਝਣ ਦੀ ਲੋੜ ਹੈ ਤੇ ਇਸ ਤੋਂ ਪ੍ਰੇਰਨਾ ਲੈਣੀ ਵੀ ਬਣਦੀ ਹੈ।

ਸਤਿਗੁਰੂ ਅਦ੍ਵੈਤਵਾਦੀ ਸਨ, ਤੌਹੀਦਪ੍ਰਸਤ ਸਨ ਤੇ ਰੱਬੀ ਏਕਤਾ ਦੇ ਨਾਲ ਨਾਲ ਮਨੁੱਖੀ ਏਕਤਾ ਵਿਚ ਵਿਸ਼ਵਾਸ ਰੱਖਦੇ ਸਨ। ਉਹ ਦੇਵੀ ਦੇਵਤਿਆਂ ਜਾਂ ਅਵਤਾਰਾਂ ਨੂੰ ਨਹੀਂ ਸੀ ਮੰਨਦੇ ਤੇ ਨਾ ਹੀ ਚਾਰ ਵਰਣ ਆਸ਼੍ਰਮ ਦੀ ਮਰਯਾਦਾ ਨੂੰ ਸਮਾਜ ਲਈ ਹਿਤਕਾਰੀ ਸਮਝਦੇ ਸਨ ਪਰ ਫਿਰ ਵੀ ਉਨ੍ਹਾਂ ਖ਼ੁਦ ਭਾਰਤ ਦੇ ਮਹਾਂ ਪੁਰਖਾਂ ਦੇ ਜੀਵਨ ਦਾ 'ਬਚਿੱਤ੍ਰ ਨਾਟਕ' ਲਿਖ ਕੇ ਇਥੋਂ ਦੇ ਲੋਕਾਂ ਨੂੰ ਧਰਮ-ਯੁੱਧ ਲਈ ਤਿਆਰ ਕਰਨ ਦਾ ਉਦਮ ਕੀਤਾ ਤਾਂ ਕਿ ਉਨ੍ਹਾਂ ਦੇ ਸ਼ਰਧਾਲੂ ਸ੍ਰੀ ਰਾਮ ਚੰਦ੍ਰ,

ਸ੍ਰੀ ਕ੍ਰਿਸ਼ਨ ਤੇ ਮਾਤਾ ਦੁਰਗਾ ਦੇ ਕਾਰਨਾਮਿਆਂ ਤੋਂ ਪ੍ਰੇਰਨਾ ਲੈ ਸਕਣ। ਵੈਸੇ ਉਨ੍ਹਾਂ ਕ੍ਰਿਸ਼ਨ ਕਥਾ ਦੇ ਅੰਤ 'ਕ੍ਰਿਸ਼ਨ ਬਿਸ਼ਨ ਕਬਹੂ ਨਹਿ ਧਿਆਊਂ।' ਤੇ ਰਾਮ ਕਥਾ ਦੇ ਅਖ਼ੀਰ 'ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।' ਲਿਖ ਕੇ ਆਪਣਾ ਮੱਤ ਸਾਫ਼ ਸਪਸ਼ਟ ਕੀਤਾ ਹੈ। ਅਸੀਂ ਜਾਣਦੇ ਹਾਂ ਕਿ ਉਹ ਅਵਤਾਰਵਾਦ ਦੇ ਹਿਮਾਇਤੀ ਨਹੀਂ ਸਨ ਤੇ ਨਾ ਹੀ ਉਹ ਪੁਰਾਣਕ ਗੱਲਾਂ ਵਿਚ ਬਹੁਤਾ ਵਿਸ਼ਵਾਸ ਰੱਖਦੇ ਸਨ। ਉਹ ਸਾਫ਼ ਕਹਿੰਦੇ ਹਨ :

**'ਬਿਨੁ ਕਰਤਾਰ ਨ ਕਿਰਤਮ ਮਾਨੋ।**
**ਆਦਿ ਅਜੋਨਿ ਅਜੈ ਅਬਿਨਾਸੀ, ਤਿਹ ਪਰਮੇਸਰ ਜਾਨੋ।'**
**ਕਹਾਂ ਭਯੋ ਜੋ ਆਨ ਜਗਤ ਮੈ, ਦਸਕੁ ਅਸੁਰ ਹਰਿ ਘਾਏ।**
**ਅਧਿਕ ਪ੍ਰਪੰਚ ਦਿਖਾਇ, ਸਭਨ ਕਹ ਆਪਹਿ ਬ੍ਰਹਮ ਕਹਾਏ।** *(ਕਲਿਆਣ ਪਾ.੧੦)*

ਇਹੋ ਕਾਰਣ ਹੈ ਕਿ ਉਨ੍ਹਾਂ ਵੇਦਾਂ, ਸਿੰਮ੍ਰਤੀਆਂ ਜਾਂ ਸ਼ਾਸਤਰਾਂ ਆਦਿ ਦੇ ਅਨੁਵਾਦ ਕਰਾਉਣ ਦੀ ਲੋੜ ਨਹੀਂ ਸਮਝੀ ਕਿਉਂਕਿ ਇਹ ਗ੍ਰੰਥ ਭੇਦਵਾਦੀ ਸਨ, ਜਿਸ ਏਕਤਾ ਦੀ ਰਾਸ਼ਟਰ ਨੂੰ ਲੋੜ ਸੀ, ਉਹ ਇਨ੍ਹਾਂ ਤੋਂ ਨਹੀਂ ਸੀ ਮਿਲਦਾ। ਇਹ ਰਚਨਾਵਾਂ ਭਿੰਨ ਭਿੰਨ ਮੱਤਾਂ ਦੀਆਂ ਪਗਡੰਡੀਆਂ ਵਲ ਲਿਜਾਂਦੀਆਂ ਸਨ ਅਤੇ ਕੌਮੀ ਸ਼ਾਹ ਰਾਹ 'ਤੇ ਨਹੀਂ ਸੀ ਤੋਰਦੀਆਂ। ਇਹ ਗੱਲ ਸਤਿਗੁਰਾਂ ਸਪਸ਼ਟ ਤੌਰ 'ਤੇ ਲਿਖੀ ਹੈ :

**ਸਿੰਮ੍ਰਿਤਿ, ਸਾਸਤ੍ਰ ਬੇਦ ਸਭੈ,**
**ਬਹੁ ਭੇਦ ਕਹੈਂ, ਹਮ ਏਕ ਨ ਜਾਨਯੋ।** *(ਰਾਮਾਵਤਾਰ)*

'ਬਚਿੱਤ੍ਰ ਨਾਟਕ' ਤੋਂ ਵੀ ਇਸੇ ਵਿਚਾਰ ਦੀ ਪੁਸ਼ਟੀ ਹੁੰਦੀ ਹੈ :

**ਜੇ ਸਿੰਮ੍ਰਿਤਿਨ ਕੇ ਭਏ ਅਨੁਰਾਗੀ।**
**ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।**
**ਜਿਨ ਮਨ ਹਰਿ ਚਰਨਨ ਠਹਰਾਯੋ।**
**ਸੋ ਸਿੰਮ੍ਰਿਤਿਨ ਕੇ ਰਾਹੁ ਨ ਆਯੋ।੧੮।**
**ਬ੍ਰਹਮੇ ਚਾਰ ਹੀ ਬੇਦ ਬਨਾਏ।**
**ਸਰਬ ਲੋਕ ਤਿਹ ਕਰਮ ਚਲਾਏ।**
**ਜਿਨ ਕੀ ਲਿਵ ਹਰਿ ਚਰਨਨ ਲਾਗੀ।**
**ਤੇ ਬੇਦਨ ਕੇ ਭਏ ਤਿਆਗੀ।੧੯।** *(ਬਚਿੱਤ੍ਰ ਨਾਟਕ)*

ਸੋ ਉਨ੍ਹਾਂ ਅਨੁਵਾਦ ਕਰਨ ਲਈ 50 ਉਪਨਿਸ਼ਦ ਚੁਣੇ ਜੋ ਕਿ ਆਤਮ ਗਿਆਨ ਦਾ ਭੰਡਾਰ ਸਨ। ਬਾਕੀ ਗ੍ਰੰਥਾਂ ਵਿਚੋਂ ਸ਼ਿਰੋਮਣੀ ਗ੍ਰੰਥ *ਮਹਾਂਭਾਰਤ* ਚੁਣਿਆ ਜੋ ਕਿ ਭਾਰਤੀ ਸੰਸਕ੍ਰਿਤੀ ਦਾ ਖ਼ਜ਼ਾਨਾ ਸੀ। ਸੋ ਉਨ੍ਹਾਂ ਦੇ ਇਸ ਬਿਬੇਕ ਦੀ ਪ੍ਰਸੰਸਾ ਕਰਨੀ ਬਣਦੀ ਹੈ, ਜਿਨ੍ਹਾਂ ਇਸ ਤਰ੍ਹਾਂ ਦੇ ਸਾਹਿਤ ਰਤਨਾਂ ਨੂੰ ਪਛਾਣਿਆ ਤੇ ਉਨ੍ਹਾਂ ਦੇ ਭਾਖਾਨੁਵਾਦ ਕਰਾ ਕੇ ਆਪਣੀ ਕ੍ਰਾਂਤੀਕਾਰੀ ਲਹਿਰ ਨੂੰ ਬਲਵਾਨ ਕੀਤਾ।

ਅੱਜ ਵੀ ਸੁਜਿੰਦ ਭਾਰਤੀ ਪਰੰਪਰਾ ਨਾਲ ਆਪਣੇ ਆਪ ਨੂੰ ਜੋੜਨ ਲਈ ਸਾਡੇ ਸਾਹਿਤਕਾਰਾਂ ਨੂੰ ਆਪਣੇ ਅਮੀਰ ਵਿਰਸੇ ਦੀ ਸਹੀ ਪਛਾਣ ਕਰਨੀ ਯੋਗ ਹੈ।

# ਖ਼ਾਲਸਾ ਪੰਥ ਦਾ ਸਿਰਜਣਹਾਰ—ਅੰਮ੍ਰਿਤਦਾਤਾ

**ਦੁਹੂੰ ਪੰਥ ਮੈਂ ਕਪਟ ਵਿਦਿਆ ਚਲਾਨੀ।**
**ਬਹੁਰਿ ਤੀਸਰੋ ਪੰਥ ਕੀਜੈ ਪ੍ਰਧਾਨੀ।** *(ਉਗ੍ਰਦੰਤੀ)*

'ਖ਼ਾਲਸਾ' ਅਰਬੀ ਲਫ਼ਜ਼ ਹੈ ਜਿਸਦਾ ਅਰਥ ਹੈ—ਬਾਦਸ਼ਾਹ ਦੀ ਜ਼ਿਮੀਨ, ਉਹ ਭੋਂ ਜਿਸਨੂੰ ਕੋਈ ਮਾਮਲਾ ਜਾਂ ਲਗਾਨ ਨਹੀਂ ਲਾ ਸਕਦਾ। ਭਾਵ ਇਸ ਦਾ ਇਹ ਕਿ ਹਰ ਤਰ੍ਹਾਂ ਦੀ ਪਰਾਧੀਨਤਾ ਤੋਂ ਆਜ਼ਾਦ ਹਸਤੀ—ਖ਼ਾਲਸਾ ਹੈ। ਇਸਨੂੰ ਸਤਿਗੁਰਾਂ ਬਾਣੀ ਦਾ ਵਿਧਾਨ ਤੇ ਵਿਲੱਖਣ ਬਾਣੇ ਦੀ ਪਛਾਣ ਦਿੱਤੀ। ਇਹ ਕੇਸਾਧਾਰੀ ਤੇ ਦਸਤਾਰਧਾਰੀ ਖ਼ਾਲਸਾ, ਸ਼ਸਤ੍ਰਧਾਰੀ ਵੀ ਹੋਇਆ ਅਤੇ ਇਸਨੂੰ ਝੰਡਾ ਤੇ ਨਗਾਰਾ ਵੀ ਬਖ਼ਸ਼ੇ ਗਏ ਜੋ ਪ੍ਰਭੂ-ਸੱਤਾ (Sovereignty) ਦੇ ਪ੍ਰਤੀਕ ਸਨ। ਮੀਰੀ ਪੀਰੀ ਦੇ ਸੰਗਮ ਦਾ ਭਾਵ ਇਹੋ ਸੀ ਕਿ ਧਰਮ ਤੇ ਰਾਜਨੀਤਿ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਲਈ ਮਿਲ ਕੇ ਚਲਣ। ਧਰਮ, ਅੰਦਰੂਨੀ ਮਰਯਾਦਾ ਦਾ ਸੰਚਾਲਕ ਹੈ ਤੇ ਰਾਜਨੀਤੀ ਬਾਹਰਲੀ ਮਰਯਾਦਾ ਦੀ ਪਹਿਰੇਦਾਰ। ਜਦੋਂ ਪੁਰਾਣੇ ਮਜ਼੍ਹਬਾਂ ਦੀ ਧਾਰਾ ਕਰਮ ਕਾਂਡ ਦੀ ਰੀਤਿ ਰਸਮ ਦੇ ਰੇਗਸਤਾਨ ਵਿਚ ਗੁਆਚ ਜਾਂਦੀ ਹੈ ਤਾਂ ਪਿਆਸੇ ਲੋਕ ਕਿਸੇ ਹੋਰ ਜਲਧਾਰਾ ਦੀ ਤਲਾਸ਼ ਕਰਦੇ ਹਨ। ਇਹ ਨਵਾਂ ਧਰਮ ਸਮੇਂ ਦੀਆਂ ਲੋੜਾਂ ਪੂਰੀਆਂ ਕਰਦਾ ਸ਼ਰਧਾਲੂਆਂ ਨੂੰ ਸੰਤੁਸ਼ਟਤਾ ਪ੍ਰਦਾਨ ਕਰਦਾ ਹੈ। ਸਿੱਖ ਮਤ ਦੇ ਅਗਰਗਾਮੀ ਸਿਧਾਂਤਾਂ ਨੇ ਲੋਕ-ਮਨਾਂ ਨੂੰ ਹਰ ਤਰ੍ਹਾਂ ਦਾ ਧਰਵਾਸ ਬੰਨ੍ਹਾ ਦਿੱਤਾ ਸੀ। ਗੁਰੂ ਨਾਨਕ ਸਾਹਿਬ ਨੇ ਬਾਣੀ ਦੀ ਵਿਚਾਰਧਾਰਾ ਰਾਹੀਂ ਜੋ ਸੁਸਾਇਟੀ ਜਾਂ ਸੰਗਤ ਤਿਆਰ ਕੀਤੀ ਸੀ, ਉਹ ਦੋ ਸੌ ਵਰ੍ਹੇ ਵਿਚ ਅੰਦਰੂਨੀ ਮਰਯਾਦਾ ਅੰਦਰ ਲਗਪਗ ਪਰਿਪੱਕ ਹੋ ਚੁੱਕੀ ਸੀ। ਇਲਾਕਿਆਂ ਵਿਚ ਵੱਖ ਵੱਖ ਮਸੰਦ ਆਗੂ ਸਨ ਜੋ ਉਸ ਸੰਗਤ ਨੂੰ ਅਗਵਾਈ ਦਿੰਦੇ ਸਨ ਲੇਕਿਨ ਕਈ ਉਨ੍ਹਾਂ ਵਿਚ ਐਸੇ ਵੀ ਹੋ ਗਏ ਜੋ ਗੁਰੂ ਵਿਚਾਰਧਾਰਾ ਨੂੰ ਛੱਡ ਕੇ ਆਪਣੀ ਵਿਅਕਤੀਗਤ ਧਾਰਾ ਦਾ ਪ੍ਰਪੰਚ ਚਲਾਉਣ ਲੱਗ ਪਏ। ਇਹ ਗੱਲ ਬਹੁਤ ਹੀ ਹਾਨੀਕਾਰਕ ਸੀ। ਅਜੇਹੇ ਸਮੇਂ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਬੜੀ ਦੂਰੰਦੇਸ਼ੀ ਤੋਂ ਕੰਮ ਲੈਂਦਿਆਂ ਤਮਾਮ ਸੰਗਤ ਨੂੰ 'ਖ਼ਾਲਸਾ' ਕਰਾਰ ਦੇ ਕੇ ਸਿੱਧਾ ਆਪਣੇ ਨਾਲ ਜੋੜ ਲਿਆ ਤੇ ਸਿਖ ਸਮਾਜ ਨੂੰ ਬਿਖਰਨ ਤੋਂ ਬਚਾ ਲਿਆ। ਅੱਜ ਵੀ ਮਹਿਕਮਾ ਮਾਲ ਦੇ ਕਾਗ਼ਜ਼ਾਂ ਵਿਚ 'ਖ਼ਾਲਸਾ' ਜ਼ਿਮੀਨ ਉਹ ਹੁੰਦੀ ਹੈ ਜੋ ਸਿਧੀ ਸਰਕਾਰੀ ਮਲਕੀਅਤ ਹੋਵੇ। ਉਸਦਾ ਕਿਸੇ ਹੋਰ ਨਾਲ ਸੰਬੰਧ ਨਹੀਂ ਹੁੰਦਾ। ਇਥੇ ਵੀ 'ਵਾਹਿਗੁਰੂ ਜੀ ਕਾ ਖ਼ਾਲਸਾ' ਕਹਿ ਕੇ ਤਮਾਮ ਸੰਗਤ ਨੂੰ ਪਰਮੇਸਰ ਪਰਾਇਣ ਕਰ ਦਿੱਤਾ ਗਿਆ ਸੀ।

ਗੁਰੂ ਇਹ ਚਾਹੁੰਦੇ ਸਨ ਕਿ ਸ਼ਖ਼ਸੀ ਗੁਰਿਆਈ ਦੀ ਗੱਲ ਮੁਕਾ ਕੇ ਇਹ ਗੁਰਤਾ ਦੀ ਪਦਵੀ ਬਾਕਾਇਦਾ ਗ੍ਰੰਥ ਪੰਥ ਦੇ ਹਵਾਲੇ ਕੀਤੀ ਜਾਵੇ ਜੋ ਜੁਗੋ ਜੁਗ ਚਲਦੀ ਰਹੇ ਤੇ ਵਿਅਕਤੀਗਤ ਪ੍ਰਭੁਤਾ ਦਾ ਪ੍ਰਪੰਚ ਨਾ ਖੜਾ ਹੋਵੇ। ਇਸ ਮੰਤਵ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਦੋ ਵੱਡੀਆਂ ਬਖ਼ਸ਼ਸ਼ਾਂ ਕੀਤੀਆਂ :

ਅੰਮ੍ਰਿਤਦਾਨ ਤੇ ਰਹਿਤਦਾਨ।

## ਅੰਮ੍ਰਿਤ ਦਾਨ

ਪਹਿਲੇ ਗੁਰੂਆਂ ਦੇ ਜ਼ਮਾਨੇ ਜੋ ਕੋਈ ਸਿੱਖ ਬਣਦਾ ਸੀ, ਉਹ ਗੁਰੂ ਤੋਂ ਚਰਣ-ਪਾਹੁਲ ਲੈ ਕੇ ਸਿਖ ਸਮਾਜ ਦਾ ਮੈਂਬਰ ਬਣਦਾ ਸੀ। ਕਿਉਂਕਿ ਹੁਣ ਸ਼ਖ਼ਸੀ ਗੁਰੂ ਦੀ ਪਰੰਪਰਾ ਸਮਾਪਤ ਕੀਤੀ ਜਾ ਰਹੀ ਸੀ, ਇਸ ਲਈ ਸ੍ਰੀ ਦਸਮੇਸ਼ ਗੁਰੂ ਨੇ ਚਰਣ-ਪਾਹੁਲ ਦੀ ਥਾਂ ਖੰਡੇ ਦੀ ਪਾਹੁਲ ਦੀ ਰੀਤਿ ਚਲਾਈ। ਇਹ ਇਕ ਵੱਡਾ ਇਨਕਲਾਬੀ ਕਦਮ ਸੀ ਜਦੋਂ ਕਿ ਆਪ ਨੇ ਦੋ ਸੌ ਵਰ੍ਹੇ ਤੋਂ ਚੱਲੀ ਆ ਰਹੀ ਪਿਰਤ ਨੂੰ ਬਦਲਣ ਦਾ ਸੱਦਾ ਦਿਤਾ :

**'ਪੀਊ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ।'**
**'ਸੰਗਤਿ ਕੀਨੀ ਖਾਲਸਾ, ਮਨਮੁਖੀ ਦੁਹੇਲਾ।'** *(ਵਾਰ ਭਾਈ ਗੁਰਦਾਸ, ਦੂਜਾ)*

ਚਰਣ-ਪਾਹੁਲ ਦੀ ਥਾਂ ਖੰਡੇ ਦੀ ਪਾਹੁਲ ਕਿਵੇਂ ਤਿਆਰ ਕੀਤੀ ਜਾਵੇ, ਇਸ ਲਈ ਨਵਾਂ ਵਿਧਾਨ ਬਣਾਇਆ ਗਿਆ ਕਿ ਪੰਜ ਬਾਣੀਆਂ ਦੇ ਪਾਠ ਦੁਆਰਾ ਇਹ ਪਾਹੁਲ ਤਿਆਰ ਕੀਤੀ ਜਾਵੇ। ਗੁਰੂ ਗੋਬਿੰਦ ਸਿੰਘ ਮਹਾਨ ਪੈਗ਼ੰਬਰ ਸਨ ਤੇ ਮਹਾਨ ਸ਼ਾਇਰ ਵੀ, ਦਰਅਸਲ ਪੈਗ਼ੰਬਰੀ ਤੇ ਸ਼ਾਇਰੀ—ਪਰਸਪਰ ਕਲਿੰਗੜੀ ਪਾ ਕੇ ਚਲਦੀਆਂ ਹਨ। ਹਰ ਪੈਗ਼ੰਬਰ 'ਸਾਹਿਬੇ ਕਲਾਮ' ਹੁੰਦਾ ਹੈ ਭਾਵੇਂ ਹਰ 'ਸਾਹਿਬੇ ਕਲਾਮ' ਪੈਗ਼ੰਬਰ ਨਹੀਂ ਵੀ ਹੁੰਦਾ। ਇਹ ਸਚਾਈ ਹੈ, ਰੱਬੀ ਕਲਾਮ ਨੇ ਦੁਨੀਆ ਪੈਦਾ ਕੀਤੀ ਤੇ ਇਨਸਾਨੀ ਕਲਾਮ ਨੇ ਕਲਚਰ ਨੂੰ ਜਨਮ ਦਿੱਤਾ। ਸਿੱਖ ਲਹਿਰ ਦਾ ਮੂਲ ਆਧਾਰ ਰੂਹਾਨੀ ਸ਼ਾਇਰੀ ਜਾਂ ਬਾਣੀ ਰਹੀ ਹੈ, ਇਸੇ ਨੇ ਸਿੱਖੀ ਨੂੰ ਜਨਮ ਦਿੱਤਾ, ਇਸੇ ਕਰਕੇ ਬਾਣੀ ਨੂੰ ਗੁਰੂ ਮੰਨ ਕੇ ਪੂਜਿਆ ਜਾਂਦਾ ਰਿਹਾ। ਡਾ. ਇਕਬਾਲ ਨੇ ਵੀ ਇਸ ਗੱਲ ਦੀ ਪੁਸ਼ਟੀ ਕੀਤੀ ਹੈ ਕਿ ਉਚ ਦਰਜੇ ਦੀ ਸ਼ਾਇਰੀ ਮਨੁੱਖੀ ਜ਼ਿੰਦਗੀ ਦੀ ਸਿਰਜਣਾ ਕਰਦੀ ਉਸਨੂੰ ਸੰਪੂਰਨਤਾ ਦੀ ਸਿਖਰ 'ਤੇ ਪਹੁੰਚਾਉਂਦੀ ਹੈ, ਤਾਂ ਫਿਰ ਇਹ ਪੈਗ਼ੰਬਰੀ ਦੇ ਬਰਾਬਰ ਹੀ ਹੈ।

**ਸ਼ਿਅਰ ਰਾ ਮਕਸੂਦ ਗਰ ਆਦਮਗਰੀ ਹਸਤ।**
**ਸ਼ਾਯਰੀ ਹਮ ਵਾਰਸੇ, ਪੈਗ਼ੰਬਰੀ ਅਸਤ।**

ਇਸ ਕਰਕੇ ਗੁਰੂ ਸਾਹਿਬ ਨੇ ਪੰਜ ਬਾਣੀਆਂ ਦੇ ਪਾਠ ਦੁਆਰਾ ਅੰਮ੍ਰਿਤ ਤਿਆਰ ਕੀਤਾ ਤੇ ਇਸ ਅੰਮ੍ਰਿਤ ਰਾਹੀਂ ਸਿੱਖਾਂ ਨੂੰ ਤਿਆਰ-ਬਰ-ਤਿਆਰ ਖ਼ਾਲਸਾ ਸਜਾਇਆ।

ਗੁਰਬਾਣੀ ਦੀ ਵਿਚਾਰਧਾਰਾ ਨੇ ਦੋ ਸਦੀਆਂ ਲਾ ਕੇ ਇਹ ਗੱਲ ਦ੍ਰਿੜ੍ਹ ਕਰਾ ਦਿੱਤੀ ਸੀ ਕਿ ਤਮਾਮ ਸ੍ਰਿਸ਼ਟੀ ਮ੍ਰਿਤੂ ਅਧੀਨ ਹੈ—'ਜੋ ਉਪਜਿਓ ਸੋ ਬਿਨਸ

ਹੈ'—ਅਰਥਾਤ ਜੋ ਪੈਦਾ ਹੋਇਆ, ਉਸ ਦਾ ਅੰਤ ਲਾਜ਼ਮੀ ਹੈ। ਮ੍ਰਿਤੂ ਤੋਂ ਉਪਰ ਜੇ ਕੋਈ ਚੀਜ਼ ਅ-ਮ੍ਰਿਤ ਯਾ ਅ-ਕਾਲ ਹੈ, ਉਹ ਕੇਵਲ ਪਰਮੇਸ਼ਰ ਦੀ ਹਸਤੀ ਹੈ, ਉਸ ਨਾਲ ਅਭੇਦ ਹੋ ਕੇ ਹੀ ਅਮਰਤਾ ਪਾਈ ਜਾ ਸਕਦੀ ਹੈ। ਜਾਂ ਦੂਜੇ ਸ਼ਬਦਾਂ ਵਿਚ ਸਿਖ ਨੇ ਮੌਤ ਨੂੰ ਨਹੀਂ ਉਲਟਾਉਣਾ ਸਗੋਂ ਉਸਦਾ ਭੈ ਮਿਟਾਉਣਾ ਹੈ। ਇਸੇ ਕਰਕੇ ਅੰਮ੍ਰਿਤਪਾਨ ਲਈ ਸ਼ਰਤ ਇਹ ਰੱਖੀ ਗਈ ਕਿ ਪਹਿਲੇ ਮਰਨਾ ਕਬੂਲ ਕੀਤਾ ਜਾਵੇ, ਜੇ ਗੁਰੂ ਏਸ ਖ਼ਾਤਰ ਸੀਸ ਮੰਗਦਾ ਹੈ ਤਾਂ ਇਹ ਖ਼ੁਸ਼ੀ ਖ਼ੁਸ਼ੀ ਭੇਟ ਕਰ ਦਿੱਤਾ ਜਾਵੇ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥** *(ਮਹਲਾ ੫)*

ਗੁਰੂ ਨਾਨਕ ਸਾਹਿਬ ਨੇ ਇਹ ਗੱਲ ਪਹਿਲੇ ਹੀ ਪੱਕੀ ਕੀਤੀ ਹੋਈ ਸੀ : 'ਸਿਰ ਦੀਜੈ ਕਾਣ ਨ ਕੀਜੈ।' ਸੋ ਦਸਮ ਜੋਤਿ ਦੇ ਰੂਪ ਵਿਚ ਵੀ ਇਹ ਸੱਦਾ ਦਿੱਤਾ ਗਿਆ ਕਿ ਅਮਰਤਾ ਪ੍ਰਾਪਤ ਕਰਨ ਲਈ ਮਰਨ ਦਾ ਭੈ ਦਿਲ ਵਿਚੋਂ ਕੱਢਣਾ ਬਹੁਤ ਜ਼ਰੂਰੀ ਹੈ। ਇਹ ਮਨੁੱਖ ਦੀ ਪੁਰਾਣੀ ਲਾਲਸਾ ਰਹੀ ਹੈ ਕਿ ਉਹ ਮੌਤ ਦੇ ਭੈ ਤੋਂ ਮੁਕਤ ਹੋਵੇ। ਰਿਗਵੇਦ ਦੇ ਰਿਸ਼ੀ ਦੀ ਆਰਜ਼ੂ ਇਹੋ ਸੀ ਕਿ ਮੈਨੂੰ ਅਨ੍ਹੇਰੇ ਤੋਂ ਪ੍ਰਕਾਸ਼ ਵਲ, ਅਸਤਿ ਤੋਂ ਸਤਿ ਵਲ ਤੇ ਮ੍ਰਿਤੂ ਤੋਂ ਅ-ਮ੍ਰਿਤੁ ਅਵਸਥਾ ਵਲ ਲੈ ਚੱਲ।

**ਤਮਸੋ ਮਾ ਜਯੋਤਿਰ ਗਮਯ!**
**ਅਸਤੋ ਮਾ ਸਤਯੋ ਗਮਯ!**
**ਮ੍ਰਿਤਯੋ ਮਾ ਅਮ੍ਰਿਤਯੋ ਗਮਯ!**

ਮੌਤ ਕੁਦਰਤ ਦਾ ਨਿਯਮ ਹੈ, ਇਸਨੂੰ ਨਹੀਂ ਬਦਲਣਾ ਤੇ ਨਾ ਇਹ ਬਦਲੀ ਜਾਂ ਰੋਕੀ ਜਾ ਸਕਦੀ ਹੈ, ਸਿੱਖ ਨੇ ਤਾਂ ਗੁਰੂ ਦੀ ਰਹਿਨੁਮਾਈ ਵਿਚ ਮੌਤ ਦੇ ਭੈ ਤੋਂ ਜ਼ਰੂਰ ਛੁਟਕਾਰਾ ਪਾਉਣਾ ਹੈ।

**ਮਹਾ ਪਤਿਤ ਮੁਗਧ ਲੋਭੀ ਫੁਨਿ, ਕਰਤ ਪਾਪ ਅਬ ਹਾਰਾ॥**
**ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ॥** *(ਜੈਤਸਰੀ ਮ: ੯)*

**ਆਪ ਹਾਥ ਦੈ ਮੁਝਹਿ ਉਬਰੀਐ।**
**ਮਰਣ ਕਾਲ ਕਾ ਤ੍ਰਾਸ ਨਿਵਰੀਐ।** *(ਬੇਨਤੀ ਚੌਪਈ ੧੦)*

ਸੋ ਇਸ ਹਊਏ ਤੋਂ ਬਚਣ ਲਈ ਤਮਾਮ ਰਿਸ਼ੀ ਮੁਨੀ, ਜਪੀ ਤਪੀ ਅੰਮ੍ਰਿਤ ਦੀ ਢੂੰਡ ਵਿਚ ਲੱਗੇ ਰਹੇ। ਆਬੇ-ਹਯਾਤ ਦੀ ਤਲਾਸ਼ ਜਾਰੀ ਰਹੀ, ਲੇਕਿਨ ਐਸਾ ਹੋ ਨਾ ਸਕਿਆ। ਕਿਉਂਕਿ ਕਾਲ, ਕੁਦਰਤ ਕਾਨੂੰਨ ਦਾ ਲਾਜ਼ਮੀ ਅੰਗ ਸੀ, ਜਿਸਨੇ ਸ੍ਰਿਸ਼ਟੀ ਨੂੰ ਸਦਾ ਬਹਾਰ ਵਾਂਙ ਟਹਿਕਦਾ-ਮਹਿਕਦਾ ਰੱਖਿਆ ਹੋਇਆ ਸੀ। ਸੋ ਸਤਿਗੁਰਾਂ ਮੌਤ ਦੇ ਭੈ ਤੋਂ ਬਚਾਉਣ ਲਈ ਅੰਮ੍ਰਿਤ ਦਾ ਨੁਸਖ਼ਾ ਤਜਵੀਜ਼ ਕੀਤਾ ਤੇ ਏਸ ਅੰਮ੍ਰਿਤ ਦਾ ਆਧਾਰ 'ਨਾਮ ਅੰਮ੍ਰਿਤ' ਹੀ ਸੀ, ਜਿਸਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਮਹਿਮਾ ਗਾਈ ਗਈ ਹੈ।

ਆਮ ਖ਼ਿਆਲ ਹੈ ਕਿ 'ਅੰਮ੍ਰਿਤ' ਉਹ ਅਮੋਲਕ ਪਦਾਰਥ ਹੈ ਜਿਸ ਦੇ ਪੀਤਿਆਂ ਮੌਤ ਦਾ ਅਸਰ ਨਾ ਰਹੇ। ਅਮਰਤਾ ਪ੍ਰਾਪਤ ਕਰਨਾ ਜਾਂ ਮੌਤ ਉੱਤੇ ਵਿਜੈ ਹਾਸਲ ਕਰਨਾ ਮਨੁੱਖ ਦਾ ਪੁਰਾਣਾ ਸੁਪਨਾ ਰਿਹਾ ਹੈ। ਪੁਰਾਤਨ ਧਰਮ-ਗ੍ਰੰਥਾਂ ਵਿਚ ਇਸ ਸੰਕਲਪ ਦਾ ਬਾਰ ਬਾਰ ਜ਼ਿਕਰ ਆਇਆ ਹੈ ਕਿ ਕੋਈ ਐਸੀ ਚੀਜ਼ ਵਰਤੋਂ ਵਿਚ ਲਿਆਂਦੀ ਜਾਵੇ ਜਿਸ ਨਾਲ ਮਨੁੱਖ ਅਮਰ ਹੋ ਜਾਵੇ ਤੇ ਮੌਤ ਉਸ ਨੂੰ ਮੁਕਾ ਮਿਟਾ ਨਾ ਸਕੇ। ਸਾਮੀ ਮਜ਼੍ਹਬਾਂ ਵਿਚ 'ਆਬਿ-ਹਯਾਤ' ਦਾ ਖ਼ਿਆਲ ਵੀ ਕੁਝ ਅਜੇਹੇ ਭਾਵ ਪ੍ਰਗਟ ਕਰਨ ਵਾਲਾ ਹੈ।

ਪੁਰਾਣਿਕ ਕਥਾ ਪ੍ਰਸਿੱਧ ਹੈ, ਜਦੋਂ ਦੇਵਤਿਆਂ ਤੇ ਦੈਂਤਾਂ ਰਲ ਕੇ ਖੀਰ ਸਮੁੰਦਰ ਰਿੜਕਿਆ ਤਾਂ ਇਸ ਵਿਚੋਂ ਚੌਦਾਂ ਰਤਨ ਨਿਕਲੇ, ਇਨ੍ਹਾਂ ਵਿਚ 'ਅੰਮ੍ਰਿਤ' ਵੀ ਇਕ ਸੀ। ਇਸ ਉੱਤੇ ਝਗੜਾ ਹੋ ਗਿਆ ਕਿ ਇਹ ਕਿਸ ਦੇ ਹਿੱਸੇ ਆਵੇ। ਦੇਵਤੇ ਇਸ ਦਾ ਪਾਨ ਕਰ ਕੇ ਅਮਰ ਹੋ ਜਾਣਾ ਚਾਹੁੰਦੇ ਸਨ ਤੇ ਦੈਂਤ ਵੀ ਇਸੇ ਅਵਸਥਾ ਦੇ ਇੱਛਕ ਸਨ। ਅਖ਼ੀਰ ਵਿਸ਼ਣੂ ਭਗਵਾਨ ਨੇ 'ਮੋਹਨੀ' ਅਵਤਾਰ ਧਾਰ ਕੇ ਅਜੇਹੀ ਚਤੁਰਾਈ ਨਾਲ ਵੰਡ ਕੀਤੀ ਕਿ ਦੈਂਤ ਬੇਚਾਰੇ ਅੰਮ੍ਰਿਤ ਤੋਂ ਸੱਖਣੇ ਰਹਿ ਗਏ ਤੇ ਦੇਵਤੇ ਪੀ ਕੇ ਅਮਰ ਹੋ ਗਏ। ਕਈ ਪੁਰਾਤਨ ਵੈਦਿਕ ਰਿਸ਼ੀ ਮੁਨੀ 'ਸੋਮ ਰਸ' ਨੂੰ ਹੀ ਅੰਮ੍ਰਿਤ ਸਮਝਦੇ ਸਨ ਜੋ ਕਿ ਕਿਸੇ ਨਸ਼ੀਲੀ ਬੂਟੀ ਦਾ ਰਸ ਸੀ। ਤੰਤ੍ਰ ਗ੍ਰੰਥਾਂ ਵਿਚ ਇਸ ਗੱਲ ਦਾ ਬਾਰ ਬਾਰ ਚਰਚਾ ਹੈ ਕਿ ਐਸੇ ਰਸ ਦੀ ਢੂੰਡ ਕਰੋ ਜਿਸ ਨਾਲ ਮਨੁੱਖ ਚਿਰੰਜੀਵ ਹੋ ਸਕੇ। ਇਸੇ ਕਰਕੇ ਤਾਂਤ੍ਰਿਕ ਲੋਕਾਂ ਵਿਚ ਪਾਰਾ ਮਾਰ ਕੇ 'ਰਸਾਇਣ' ਬਣਾਉਣ ਦਾ ਰਿਵਾਜ ਚੱਲਿਆ। ਜਿਸ ਲਈ ਕਈ ਕਿਸਮ ਦੇ ਖਲਜਗਣ ਕੀਤੇ ਜਾਂਦੇ ਸਨ, ਉਨ੍ਹਾਂ ਲਈ ਇਹ 'ਰਸਾਇਣ' ਹੀ ਅੰਮ੍ਰਿਤ ਸੀ। ਕਿਸੇ ਸਮੇਂ ਕੁਝ ਤਾਂਤ੍ਰਿਕ ਸ਼ਰਾਬ ਨੂੰ ਵੀ ਅੰਮ੍ਰਿਤ ਮੰਨਦੇ ਰਹੇ। ਸਿੱਧਾਂ ਅਤੇ ਜੋਗੀਆਂ ਦੇ ਖ਼ਿਆਲ ਅਨੁਸਾਰ 'ਅੰਮ੍ਰਿਤ ਰਸ' ਦਸਮ ਦੁਆਰ ਤੋਂ ਝਰਦਾ ਦਸਿਆ ਗਿਆ ਹੈ।

ਇਸ ਤਰ੍ਹਾਂ ਸਾਡਾ ਧਾਰਮਿਕ ਸਾਹਿਤ ਅੰਮ੍ਰਿਤ ਦੀ ਚਰਚਾ ਨਾਲ ਭਰਿਆ ਪਿਆ ਹੈ ਤੇ ਕਈ ਕਹਿੰਦੇ ਸਨ ਕਿ ਇਹ ਅੰਮ੍ਰਿਤ ਦਾ ਸਰੋਵਰ ਸਾਡੇ ਅੰਦਰ ਹੀ ਹੈ, ਜੇ ਇਸ ਨੂੰ ਲੱਭ ਲਿਆ ਜਾਵੇ ਤਾਂ ਮਨੁੱਖ ਆਪਣੇ ਆਪ ਅਮਰ ਹੋ ਜਾਂਦਾ ਹੈ। ਇਸ ਭਾਵ ਨੂੰ ਪਰਗਟ ਕਰਨ ਵਾਲਾ ਸੰਕੇਤ 'ਅੰਮ੍ਰਿਤਸਰ' ਜਾਂ 'ਅੰਮ੍ਰਿਤ ਸਰੋਵਰ' ਮੱਧਕਾਲੀਨ ਸਾਹਿਤ ਵਿਚ ਅਨੇਕਾਂ ਥਾਈਂ ਵਰਤਿਆ ਮਿਲਦਾ ਹੈ ਤੇ 'ਅੰਮ੍ਰਿਤ-ਕੁੰਡ' ਦੀ ਗੱਲ ਵੀ ਸਿੱਧ-ਸਾਹਿਤ ਵਿਚ ਕਿਤੇ ਕਿਤੇ ਮਿਲਦੀ ਹੀ ਹੈ।

ਪਰੰਤੂ ਭਗਤੀ ਲਹਿਰ ਦੇ ਸੰਤਾਂ ਅਤੇ ਗੁਰੂ ਸਾਹਿਬਾਨ ਨੇ 'ਪ੍ਰਭੂ ਨਾਮ' ਨੂੰ ਹੀ ਅੰਮ੍ਰਿਤ ਜਾਂ ਰਸਾਇਣ ਕਹਿ ਕੇ ਸਲਾਹਿਆ ਹੈ। ਉਹ ਤਾਂਤ੍ਰਿਕਾਂ ਜਾਂ ਜੋਗੀਆਂ ਵਾਂਙ ਅੰਮ੍ਰਿਤ ਕੋਈ ਵੱਖਰਾ ਪਦਾਰਥ ਨਹੀਂ ਮੰਨਦੇ, ਸਗੋਂ ਸਾਫ਼ ਕਹਿੰਦੇ ਹਨ :

1. **ਅੰਮ੍ਰਿਤੁ ਹਰਿ ਕਾ ਨਾਮੁ ਹੈ, ਜਿਤੁ ਪੀਤੈ ਤਿਖ ਜਾਇ॥**
   **ਨਾਨਕ ਗੁਰਮੁਖਿ ਜਿਨ੍ਹ ਪੀਆ, ਤਿਨ੍ਹ ਬਹੁੜਿ ਨ ਲਾਗੀ ਆਇ॥**

*(ਵਾਰ ਮਲਾਰ ੧)*

2. **ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ॥**
**ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ॥** *(ਵਾਰ ਸਾਰੰਗ, ਮ: ੨)*

3. **ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ, ਅੰਮ੍ਰਿਤੁ ਗੁਰਮਤਿ ਪਾਏ ਰਾਮ॥**
*(ਬਿਹਾਗੜਾ ਮ: ੪)*

4. **ਅੰਮ੍ਰਿਤੁ ਨਾਮੁ ਨਿਧਾਨੁ ਹੈ, ਮਿਲਿ ਪੀਵਹੁ ਭਾਈ॥** *(ਵਾਰ ਗਾਉੜੀ ਮ: ੫)*

5. **ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ॥** *(ਗਉੜੀ ਸੁਖਮਨੀ ਮ: ੫)*

ਕੁਝ ਪੁਰਾਤਨ ਸਿੱਧ, ਤਾਂਤ੍ਰਿਕ, ਜੋਗੀ, ਨਾਥ ਇਸ ਵਿਚਾਰ ਦੇ ਵੀ ਸਨ ਕਿ ਕੋਈ ਖ਼ਾਸ ਮੰਤ੍ਰ ਪੜ੍ਹ ਕੇ ਵੀ ਅੰਮ੍ਰਿਤ ਤਿਆਰ ਕੀਤਾ ਜਾ ਸਕਦਾ ਹੈ ਤੇ ਕੁਝ ਲੋਕ ਗੁਪਤ ਵਿਧੀ ਵਰਤ ਕੇ ਐਸਾ ਜਤਨ ਕਰਦੇ ਵੀ ਸਨ ਲੇਕਿਨ ਇਹ ਆਖਣਾ ਕਠਿਨ ਹੈ ਕਿ ਉਨ੍ਹਾਂ ਇਹ ਅਮੋਲਕ ਵਸਤੂ ਪਾ ਲਈ ਸੀ। ਗੁਰੂ ਸਾਹਿਬ ਨੇ ਸਿਧਾਂਤਕ ਤੌਰ 'ਤੇ ਇਹ ਈਮਾਨ ਪਰਿਪੱਕ ਕਰ ਦਿੱਤਾ ਸੀ ਕਿ ਉਸ ਮਾਲਕ ਦਾ ਨਾਮ ਹੀ ਅੰਮ੍ਰਿਤ ਹੈ, ਇਸ ਤੋਂ ਸਿਵਾ ਹੋਰ ਕੋਈ ਅੰਮ੍ਰਿਤ ਨਹੀਂ। ਇਸ ਦੇ ਨਾਲ ਹੀ ਉਨ੍ਹਾਂ ਇਹ ਵੀ ਸਮਝਾ ਦਿੱਤਾ ਸੀ :

**ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ॥** *(ਵਡਹੰਸੁ ਮ: ੫)*

ਸਿੱਖਾਂ ਲਈ ਬਾਣੀ ਹੀ ਸੱਚਾ ਮੰਤ੍ਰ ਹੈ, ਜਿਸ ਦੁਆਰਾ ਅੰਮ੍ਰਿਤ ਖ਼ੁਦ ਤਿਆਰ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਸ਼ਬਦ ਦੀ ਟਕਸਾਲ ਵਿਚ ਘੜੇ ਜਾਣ ਦੀ ਸ਼ਰਤ ਪਹਿਲੇ ਰੱਖੀ ਹੈ ਕਿਉਂਕਿ ਇਹ ਅੰਮ੍ਰਿਤ ਦੀ ਦਾਤ ਮਿਲਦੀ ਮੁਹੱਬਤ ਦੇ ਭਾਂਡੇ ਵਿਚ ਹੀ ਹੈ, ਜਿਸ ਪਾਸ ਇਹ ਭਾਂਡਾ ਹੀ ਨਹੀਂ, ਉਹ ਕੀ ਕਰੇਗਾ :

**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**
**ਘੜੀਐ ਸਬਦੁ ਸਚੀ ਟਕਸਾਲ॥** *(ਜਪੁਜੀ)*

ਸੋ ਸਿੱਖਾਂ ਲਈ ਨਾਮ ਅੰਮ੍ਰਿਤ ਹੈ, ਗੁਰੂ ਅੰਮ੍ਰਿਤ ਹੈ ਤੇ ਬਾਣੀ ਅੰਮ੍ਰਿਤ ਹੈ। ਜੇ ਹੋਰ ਗਹੁ ਨਾਲ ਵੇਖਿਆ ਜਾਵੇ ਤਾਂ ਮਨੁੱਖੀ ਆਤਮਾ ਦੇ ਅੰਦਰ ਉਹ ਅੰਮ੍ਰਿਤ ਸਰੋਵਰ ਹੈ, ਜਿਸਦੇ ਪਾਨ ਕਰਨ ਨਾਲ ਜ਼ਿੰਦਗੀ ਅਮਰ ਹੋ ਸਕਦੀ ਹੈ। ਮਹਾਂ ਵਾਕ ਹੈ :

**ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥**
**ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ, ਮਨੁ ਪੀਵੈ ਭਾਇ ਸੁਭਾਈ ਹੇ॥**
*(ਮਾਰੂ ਮ: ੩)*

**ਅੰਮ੍ਰਿਤੁ ਸਰੁ ਸਤਿਗੁਰੁ ਸਤਿਵਾਦੀ, ਜਿਤੁ ਨਾਤੈ ਕਊਆ ਹੰਸੁ ਹੋਹੈ॥**
*(ਗੁਜਰੀ ਮ: ੪)*

**ਤਨੁ ਧਰਤੀ ਹਰਿ ਬੀਜੀਐ, ਵਿਚਿ ਸੰਗਤਿ ਹਰਿ ਪ੍ਰਭ ਰਾਖੁ॥**
**ਅੰਮ੍ਰਿਤੁ ਹਰਿ ਹਰਿ ਨਾਮੁ ਹੈ, ਗੁਰਿ ਪੂਰੈ ਹਰਿ ਰਸੁ ਚਾਖੁ॥** *(ਮਾਰੂ ਮ: ੪)*

ਇਸ ਤੋਂ ਇਲਾਵਾ ਨਾਮ ਰਸ ਨਾਲ ਭਰਪੂਰ ਬਾਣੀ ਨੂੰ ਥਾਂ ਥਾਂ ਅੰਮ੍ਰਿਤ ਹੀ ਕਿਹਾ ਗਿਆ ਹੈ :

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥**
**ਜਿਨਿ ਪੀਤੀ ਤਿਸੁ ਮੋਖ ਦੁਆਰ॥** *(ਮਲਾਰ ਮ: ੧)*

**ਅੰਮ੍ਰਿਤ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚਿ ਆਈ॥** *(ਵਾਰ ਸਾਰੰਗ, ਮ: ੨)*

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥** *(ਨਟ ਮ: ੪)*

**ਅੰਮ੍ਰਿਤ ਬਚਨ ਸਾਧ ਕੀ ਬਾਣੀ॥** *(ਸੂਹੀ ਮ: ੫)*

**ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ,**
**ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥** *(ਵਾਰ ਰਾਮਕਲੀ ਮ: ੫)*

ਜਦੋਂ ਇਹ ਪਰਿਪੱਕ ਹੋ ਗਿਆ ਕਿ ਨਾਮ ਹੀ ਅੰਮ੍ਰਿਤ ਹੈ, ਗੁਰਬਾਣੀ ਹੀ ਅੰਮ੍ਰਿਤ ਹੈ ਤਾਂ ਸਤਿਗੁਰਾਂ ਦੇ ਸਨਮੁਖ ਇਸ ਤੋਂ ਵਧੀਆ ਹੋਰ ਕੋਈ ਰਸਤਾ ਨਹੀਂ ਸੀ ਕਿ ਭਰੇ ਦੀਵਾਨ ਵਿਚ ਸਭ ਦੇ ਸਾਮ੍ਹਣੇ ਪੰਜ ਬਾਣੀਆਂ ਦਾ ਪਾਠ ਕਰ ਕੇ, ਸਰਬਲੋਹੀ ਬਾਟੇ ਵਿਚ ਖੰਡਾ ਫੇਰ ਕੇ ਅੰਮ੍ਰਿਤ ਤਿਆਰ ਕੀਤਾ ਜਾਵੇ। ਖੰਡਾ ਸ਼ਾਇਦ ਕਠੋਰ ਕਾਲ ਦਾ ਹੀ ਪ੍ਰਤੀਕ ਸੀ, ਜਿਸ ਨੂੰ ਸਿੱਖ ਨੇ ਹੱਥ ਹੇਠ ਕਰ ਲਿਆ ਸੀ ਤੇ ਪਤਾਸੇ ਇਸ ਸਾਰੀ ਰਸਮ ਨੂੰ ਮਧੁਰਤਾ ਪ੍ਰਦਾਨ ਕਰਨ ਵਾਲੇ ਸਨ। ਸਤਿਗੁਰਾਂ ਐਸਾ ਕਰ ਕੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ :

**ਗੁਰ ਅੰਮ੍ਰਿਤ ਭਿੰਨੀ ਦੇਹੁਰੀ, ਅੰਮ੍ਰਿਤੁ ਬੁਰਕੇ ਰਾਮ ਰਾਜੇ॥**
**ਜਿਨਾ ਗੁਰਬਾਣੀ ਮਨਿ ਭਾਈਆ, ਅੰਮ੍ਰਿਤਿ ਛਕਿ ਛਕੇ॥** *(ਆਸਾ ਛੰਤ ਮ: ੪)*

ਫਿਰ ਇਹੋ ਰਸਮ ਪੰਜ ਪਿਆਰਿਆਂ ਤੋਂ ਕਰਵਾ ਕੇ ਆਪ ਅੰਮ੍ਰਿਤ ਪਾਨ ਕੀਤਾ। ਇਹ ਧਿਆਨ ਯੋਗ ਹੈ ਕਿ ਇਹ ਜੁਗਤਿ ਕਿਸੇ ਇਕ ਸਿੱਖ ਸੰਤ ਤੋਂ ਨਹੀਂ ਕਰਵਾਈ, ਸਗੋਂ ਪੰਜਾਂ ਤੋਂ ਇਹ ਰੀਤਿ ਕਰਵਾ ਕੇ ਧਾਰਮਿਕ ਖੇਤਰ ਵਿਚ ਲੋਕਤੰਤ੍ਰੀ ਪ੍ਰਣਾਲੀ ਨੂੰ ਲਾਗੂ ਕੀਤਾ। ਇਥੇ ਇਹ ਸਾਫ਼ ਤੌਰ 'ਤੇ ਕਿਹਾ ਗਿਆ ਕਿ ਹਰ ਕੋਈ ਅੰਮ੍ਰਿਤ ਦਾ ਅਧਿਕਾਰੀ ਨਹੀਂ ਹੋ ਸਕਦਾ। ਜਿਸਦੇ ਅੰਦਰ ਤੜਪ ਉਠੇ ਤੇ ਉਹ ਆਪਣੀ ਹਉਮੈ ਮੇਟ ਕੇ ਆਤਮ ਸਮਰਪਣ ਕਰ ਕੇ ਅੱਗੇ ਆਵੇ, ਉਹੋ ਨਾਮ ਅੰਮ੍ਰਿਤ ਨੂੰ ਪਾ ਸਕਦਾ ਹੈ। ਕਿਉਂਕਿ ਹਉਮੈ ਤੇ ਨਾਮ ਦਾ ਵਿਰੋਧ ਹੈ, ਦੋਵੇਂ ਇਕੱਠੇ ਨਹੀਂ ਚਲ ਸਕਦੇ, ਇਸ ਕਰਕੇ ਹਉਮੈ ਦਾ ਤਿਆਗ ਜਾਂ ਜੀਵਤ ਮਰਨਾ ਪਹਿਲੀ ਸ਼ਰਤ ਹੈ, ਸੀਸ-ਭੇਟ ਕੌਤਕ ਇਸੇ ਦਾ ਪਰਿਦਰਸ਼ਨ ਸੀ।

**ਜੀਵਤ ਮਰਹੁ ਮਰਹੁ ਫੁਨਿ ਜੀਵਹੁ, ਪੁਨਰਪਿ ਜਨਮੁ ਨ ਹੋਈ॥** *(ਮਾਰੂ ਕਬੀਰ)*

ਜੋ ਇਹ ਸ਼ਰਤ ਪੂਰੀ ਕਰ ਗਿਆ, ਉਹੋ ਸੱਚਾ ਅੰਮ੍ਰਿਤ-ਅਭਿਲਾਖੀ ਸਿੱਧ ਹੋਇਆ :

**ਜਿਨ ਕਉ ਲਗੀ ਪਿਆਸ, ਅੰਮ੍ਰਿਤੁ ਸੇਇ ਖਾਹਿ॥** *(ਵਾਰ ਰਾਮਕਲੀ ਮ: ੫)*

ਜੋ ਚੋਣਵੀਆਂ ਪੰਜ ਬਾਣੀਆਂ ਅੰਮ੍ਰਿਤ ਦੀ ਤਿਆਰੀ ਲਈ ਨਿਸਚਿਤ ਕੀਤੀਆਂ ਗਈਆਂ, ਉਹ ਪੰਜ ਇਹ ਸਨ :

**ਜਪੁ, ਜਾਪੁ, ਸੁਧਾ ਸਵੈਯੇ, ਬੇਨਤੀ ਚੌਪਈ, ਅਨੰਦੁ।**

### *1. ਜਪੁ*

'ਜਪੁ' ਦੇ ਆਰੰਭ ਵਿਚ ਹੀ ਗੁਰੂ ਨਾਨਕ ਸਾਹਿਬ ਨੇ ਅਮਰ ਅਕਾਲ ਹਸਤੀ ਓਅੰਕਾਰ ਦਾ ਇਹ ਸਰੂਪ ਦਿੱਤਾ ਹੈ ਕਿ ਉਹ ਇਕ ਹੈ, ਸਤਿ ਹੈ, ਚੇਤਨ ਹੈ, ਸਾਜਣਹਾਰ ਹੈ, ਸਰਬ-ਵਿਆਪਕ ਹੈ, ਭੈ ਤੇ ਦ੍ਵੈਸ਼-ਰਹਿਤ ਹੈ, ਜਨਮ ਮਰਣ ਦੇ ਚੱਕ੍ਰ ਤੋਂ ਉਪਰ ਹੈ ਤੇ ਹਰ ਤਰ੍ਹਾਂ ਸੁਤੰਤਰ ਹੈ। ਇਹ ਅੰਮ੍ਰਿਤਧਾਰੀ ਬਣਨ ਵਾਲੇ ਜਗਿਆਸੂ ਲਈ ਇਕ ਤਰ੍ਹਾਂ ਦਾ ਮਾਡਲ ਹੈ ਕਿ ਉਸਨੇ ਵੀ ਪਰਮਸੱਤਾ ਦੇ ਇਹ ਗੁਣ ਗ੍ਰਹਿਣ ਕਰ ਕੇ ਅਮਰ ਹੋਣਾ ਹੈ ਜੋ ਤਿੰਨਾਂ ਕਾਲਾਂ ਵਿਚ ਸਦਾ ਸਦਾ ਹੈ। ਉਸ ਨਾਲ ਅਭੇਦ ਹੋ ਜਾਣ ਵਾਲਾ ਸਚਿਆਰ ਪੁਰਖ ਕਦੀ ਮਰਦਾ ਨਹੀਂ, ਕਿਉਂਕਿ ਉਸ ਦੇ ਅੰਦਰ ਅੰਮ੍ਰਿਤ ਨਾਮ ਵਸ ਜਾਂਦਾ ਹੈ :

**ਨਾ ਓਹਿ ਮਰਹਿ ਨ ਠਾਗੇ ਜਾਹਿ॥**
**ਜਿਨ ਕੈ ਰਾਮੁ ਵਸੈ ਮਨ ਮਾਹਿ॥** *(ਜਪੁਜੀ)*

ਦੂਜੇ ਸ਼ਬਦਾਂ ਵਿਚ ਹਉਮੈ ਮੇਟ ਕੇ ਹੁਕਮ ਬੁੱਝਣ ਵਾਲਾ ਗੁਰਸਿੱਖ ਵਿਸ਼ਵਾਰਥੀ ਦ੍ਰਿਸ਼ਟੀ ਦਾ ਧਾਰਨੀ ਹੋ ਨਿਬੜਦਾ ਹੈ, ਜਿਸਦੀ ਨਜ਼ਰ ਵਿਚ ਸਾਰਾ ਸੰਸਾਰ ਇਕ ਅਦਭੁਤ ਦ੍ਰਿਸ਼ ਪੇਸ਼ ਕਰਦਾ ਹੈ। ਇਸਦਾ ਵੱਡਾ ਵਡੇਰਾ ਯਾ ਬਾਬਾ ਆਦਮ ਪੌਣ ਹੈ, ਪਾਣੀ ਪਿਤਾ ਤੇ ਧਰਤੀ ਮਾਤਾ ਹੈ। ਚੰਗਿਆਈ ਬੁਰਿਆਈ ਮਨੁੱਖ ਦੀ ਆਪਣੀ ਕਿਰਤ ਕਮਾਈ ਹੈ, ਜਿਸਦਾ ਨਿਰਣਾ ਕੁਦਰਤ ਦਾ ਬਿਬੇਕ ਕਰਦਾ ਰਹਿੰਦਾ ਹੈ ਪਰ ਫਿਰ ਵੀ ਜੋ ਨਾਮ ਦੀ ਅਖੰਡ ਧਾਰਾ ਨਾਲ ਜੁੜ ਗਏ, ਉਹ ਇਥੋਂ ਉਜਲ ਮੁਖ ਲੈ ਕੇ ਜਾਂਦੇ ਤੇ ਹੋਰਾਂ ਨੂੰ ਵੀ ਛੁਟਕਾਰਾ ਦਿਵਾਂਦੇ ਹਨ।

### *2. ਜਾਪੁ*

ਇਹ ਗੱਲ ਅਲੋਕਾਰ ਜੇਹੀ ਸੀ ਕਿ ਪ੍ਰਭੂ ਭਗਤੀ ਜਾਂ ਬੰਦਗੀ ਦੀ ਲਿਵ ਲਾਈ ਜਾਵੇ ਤੇ ਨਾਲ ਨਾਲ ਇਨਕਲਾਬੀ ਚੇਤਨਾ ਵੀ ਜਗਾਈ ਜਾਵੇ। ਸੰਤ ਸਾਧੂ ਸਚਿਆਰ ਬਣਨ ਲਈ ਜਪੁ ਸਾਹਿਬ ਹੀ ਕਾਫ਼ੀ ਸੀ ਪਰ ਸਿੱਖ ਲਹਿਰ ਨੂੰ ਸਿੰਘ ਲਹਿਰ ਵਿਚ ਤਬਦੀਲ ਕਰਨਾ ਸੀ ਤੇ ਹਰ ਸੰਤ ਨੂੰ ਸਿਪਾਹੀ ਵੀ ਬਣਾਉਣਾ ਸੀ। ਇਸ ਕਰਕੇ ਜਾਪੁ ਸਾਹਿਬ ਦੀ ਲੋੜ ਪਈ। ਜਾਪੁ ਦੀ ਬਲਵਾਨ ਬੋਲੀ ਤੇ ਓਜਮਈ ਸ਼ੈਲੀ ਨੇ ਉਸ ਹਸਤੀ ਨੂੰ ਪੂਰੇ ਕਮਾਲ ਨਾਲ ਜਲਾਲ-ਭਰਪੂਰ ਬਣਾ ਕੇ ਪੇਸ਼ ਕੀਤਾ। ਗੁਰੂ ਸਮਝਾ ਰਹੇ ਹਨ ਕਿ ਭਾਵੇਂ ਉਸਦਾ ਚਿਹਨ ਚੱਕ੍ਰ ਜਾਂ ਰੂਪ ਰੇਖਾ ਕੋਈ ਨਹੀਂ ਪਰ ਉਹ ਸਦਾ ਤੁਹਾਡੇ ਅੰਗ ਸੰਗ ਹੈ, ਅਨੁਰਾਗ ਬਣ ਕੇ ਜਿਥੇ ਕਿਥੇ ਸਭ ਥਾਂ ਵਿਆਪਕ ਤੇ ਆਕਰਸ਼ਕ ਸਿੱਧ ਹੋ ਰਿਹਾ ਹੈ, ਉਹ ਸਾਹਿਬਿ ਦਿਮਾਗ਼ ਤੇ ਹੁਸਨੁਲ ਚਰਾਗ਼ ਵੀ ਹੈ। ਸ਼ਕਤੀਸ਼ਾਲੀ

ਇਤਨਾ ਹੈ ਕਿ ਜ਼ਮਾਨਾ ਬਦਲ ਸਕਦਾ ਹੈ ਤੇ ਤੁਹਾਨੂੰ ਮਾਣ-ਮੱਤੇ ਅਹੰਕਾਰੀ ਹਾਕਮਾਂ ਤੋਂ ਖ਼ਲਾਸੀ ਦਿਵਾ ਸਕਦਾ ਹੈ:

**ਕਾਲ ਹੀਨ ਕਲਾ ਸੰਜੁਗਤਿ, ਅਕਾਲ ਪੁਰਖ ਅਦੇਸ।**
**ਧਰਮ ਧਾਮ ਸੁ ਭਰਮ ਰਹਿਤ, ਅਭੂਤ ਅਲਖ ਅਭੇਸ।**
**ਅੰਗ ਰਾਗ ਨ ਰੰਗ ਜਾਕਹਿ, ਜਾਤਿ ਪਾਤਿ ਨ ਨਾਮ।**
**ਗਰਬ ਗੰਜਨ ਦੁਸਟ ਭੰਜਨ, ਮੁਕਤਿ ਦਾਇਕ ਕਾਮ।੮੪।**

ਇਸ ਤਰ੍ਹਾਂ ਜਾਪ ਦੀ ਅਖੰਡਧਾਰਾ ਤੇਜ਼ ਦਰਿਆ ਵਾਂਙ ਬੇਗਵਾਨ ਹੋ ਕੇ ਮਨੁੱਖੀ ਮਨ ਨੂੰ ਅਪਣੇ ਪ੍ਰਵਾਹ ਵਿਚ ਵਹਾ ਲੈ ਜਾਂਦੀ ਤੇ ਤਦ-ਰੂਪ ਕਰ ਲੈਂਦੀ ਹੈ। ਜਗਿਆਸੂ ਨੂੰ ਨਿਸਚਾ ਹੋ ਜਾਂਦਾ ਹੈ ਕਿ ਇਹੋ ਅਨੋਖੀ ਧਰਮ ਬਿਭੂਤੀ ਹੈ ਜੋ ਦੁਸ਼ਟ ਦੋਖੀਆਂ ਨੂੰ ਬਿਦਾਰਨ ਦੇ ਸਮਰੱਥ ਹੈ ਤੇ ਮਿਹਰਵਾਨ ਹੋਣ ਕਰਕੇ ਗ਼ਰੀਬਾਂ ਨੂੰ ਉਬਾਰਨ ਦੇ ਸਮਰੱਥ ਹੈ। ਇਸਦਾ ਦਾਮਨ ਪਕੜਨ ਨਾਲ ਕੋਈ ਦੁਬਿਧਾ ਜਾਂ ਚਿੰਤਾ ਨਹੀਂ ਰਹਿ ਜਾਂਦੀ:

**ਅਜਾਇਬ ਬਿਭੂਤੇ ਗਜਾਇਬ ਗਨੀਮੇ।**
**ਹਰੀਅੰ ਕਰੀਅੰ, ਕਰੀਮੁਲ ਰਹੀਮੇ।**
**ਚੱਤ੍ਰ ਚਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ।**
**ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ।**

### *3. ਸੁਧਾ ਸਵੈਯੇ*

ਇਹ ਦਸ ਸਵੈਯੇ ਅਕਾਲ ਉਸਤਤਿ ਦਾ ਭਾਗ ਹਨ। ਚੂੰਕਿ ਇਤਿਹਾਸ ਦੱਸਦਾ ਹੈ ਕਿ ਇਹ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੇ ਗਏ, ਇਸ ਕਰਕੇ ਇਨ੍ਹਾਂ ਦੀ 'ਸੁਧਾ ਸਵੈਯੇ' ਸੰਗਿਆ ਹੋ ਗਈ। ਇਸ ਛੋਟੀ ਜੇਹੀ ਰਚਨਾ ਵਿਚ ਉਨ੍ਹਾਂ ਦੋ ਜਮਾਤਾਂ ਦੀ ਸਖ਼ਤ ਨਿਖੇਧੀ ਹੈ ਜੋ ਮਨੁੱਖੀ ਅਧਿਕਾਰਾਂ ਦਾ ਸਦਾ ਘਾਤ ਕਰਦੀਆਂ ਰਹੀਆਂ ਹਨ। ਪਹਿਲੀ ਜਮਾਤ ਧਾਰਮਿਕ ਖੇਤਰ ਦੇ ਪ੍ਰਪੰਚੀ ਪਖੰਡੀਆਂ ਦੀ ਹੈ ਜੋ ਧਰਮ ਦਾ ਚੋਲਾ ਪਾ ਕੇ ਰੌਸ਼ਨ ਰਾਹ ਵਿਚ ਵੀ ਘੋਲ-ਮਚੋਲਾ ਪਾਈ ਰੱਖਦੇ ਹਨ। ਦੂਜੇ ਧਨ ਦੌਲਤ ਤੇ ਪ੍ਰਭੁਤਾ ਦੇ ਭੁੱਖੇ ਸਾਮਰਾਜਵਾਦੀ ਹਨ ਜੋ ਸਾਰੀ ਦੁਨੀਆ ਨੂੰ ਲੁੱਟ ਲੁੱਟ ਕੇ ਵੀ ਚੈਨ ਨਸੀਬ ਨਹੀਂ ਕਰਦੇ। ਗੁਰੂ ਸਾਹਿਬ ਕਹਿੰਦੇ ਹਨ, ਮੈਂ ਸਾਰਾ ਦੇਸ ਛਾਣ ਮਾਰਿਆ ਹੈ, ਕੋਈ ਸੱਚਾ ਧਰਮੀ ਨਹੀਂ, ਕਿਸੇ ਨੂੰ ਪ੍ਰਭੂ ਦਾ ਰੱਤੀ ਭਰ ਪ੍ਰੇਮ-ਪਿਆਰ ਨਹੀਂ, ਸਭ ਨੇ ਮਜ਼੍ਹਬੀ ਕਰਮਕਾਂਡ ਦੁਆਰਾ ਵਰਗਲਾਉਣ ਦਾ ਬਿਉਹਾਰ ਬਣਾਇਆ ਹੋਇਆ ਹੈ, ਇਨ੍ਹਾਂ ਪਰਲੋਕ ਕੀ ਸਵਾਰਨਾ ਹੈ, ਇਹ ਤਾਂ ਇਸ ਲੋਕ ਨੂੰ ਵੀ ਨਰਕ ਬਣਾਈ ਬੈਠੇ ਹਨ:

**ਸਾਰੇ ਹੀ ਦੇਸ ਕੋ ਦੇਖਿ ਰਹਯੋ ਮਤ, ਕੋਊ ਨ ਦੇਖਿਅਤ ਪ੍ਰਾਨਪਤੀ ਕੇ।**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ, ਏਕ ਰਤੀ ਬਿਨ ਏਕ ਰਤੀ ਕੇ।**

ਫਿਰ ਉਨ੍ਹਾਂ ਰਾਜੇ ਰਾਣਿਆਂ ਤੇ ਜੋਧੇ ਫ਼ੌਜਦਾਰਾਂ ਦਾ ਵੇਰਵੇ ਨਾਲ ਚਰਚਾ ਇਸ ਲਈ ਕੀਤਾ ਹੈ ਕਿਉਂਕਿ ਆਮ ਲੋਕ ਇਨ੍ਹਾਂ ਦੇ ਦਾਬੇ ਹੇਠ ਆਏ ਸਦਾ ਭੈਭੀਤ ਰਹਿੰਦੇ

ਸਨ ਪਰ ਗੁਰੂ ਸਾਹਿਬ ਪਤੇ ਦੀ ਗੱਲ ਇਹ ਦੱਸਦੇ ਹਨ ਕਿ ਇਹ ਸ਼ਾਹੀ ਠਾਠ ਬਾਠ ਵਾਲੇ ਲੋਕ ਸਦਾ ਨਹੀਂ ਬੈਠੇ ਰਹਿਣੇ, ਇਕ ਨਾ ਇਕ ਦਿਨ ਨੰਗੇ ਪੈਰੀਂ ਤੁਰ ਹੀ ਜਾਣਗੇ। ਫਿਰ ਇਨ੍ਹਾਂ ਤੋਂ ਕਿਉਂ ਡਰਨਾ ਹੈ, ਇਹ ਭੈ ਬੇ-ਬੁਨਿਆਦ ਹੈ। ਪਰ ਨਾਲ ਹੀ ਇਹ ਗੱਲ ਵੀ ਸਮਝਣ ਵਾਲੀ ਹੈ ਕਿ ਅੱਖਾਂ ਮੀਟ ਕੇ ਬਗਲ-ਸਮਾਧੀਆਂ ਲਾਉਣ ਦਾ ਨਾਂ ਧਰਮ ਨਹੀਂ ਤੇ ਨਾ ਹੀ ਤੀਰਥੀਂ ਨ੍ਹਾਉਣਾ ਤੇ ਬੁੱਤਪ੍ਰਸਤੀ ਵਿਚ ਸਮਾਂ ਗਵਾਉਣਾ ਲਾਭਕਾਰੀ ਹੋ ਸਕਦਾ ਹੈ। ਗੋਰਾਂ, ਮੜ੍ਹੀਆਂ ਤੇ ਦਰਗਾਹਾਂ ਦੀ ਪੂਜਾ ਵਿਚ ਕੀ ਪਿਆ ਹੈ। ਜੇ ਸੱਚਾ ਧਰਮ ਗ੍ਰਹਿਣ ਹੀ ਕਰਨਾ ਹੈ ਤਾਂ ਉਹ ਤਮਾਮ ਮਨੁੱਖ ਜਾਤੀ ਨਾਲ ਪ੍ਰੇਮ ਪਿਆਰ ਕਰਨਾ ਹੈ, ਜੇ ਪ੍ਰੀਤ ਮਾਰਗ ਦੇ ਪੰਧਾਊ ਬਣੋਗੇ ਤਾਂ ਧਰਮ ਦੀ ਉੱਚੀ ਮੰਜ਼ਲ ਤੁਹਾਡੇ ਕਦਮਾਂ ਵਿਚ ਹੋਵੇਗੀ।

ਇਸ ਤਰ੍ਹਾਂ ਇਹ ਦਸ ਸਵੱਈਏ ਜਿਥੇ ਬੋਸੀਦਾ ਧਾਰਮਿਕ ਤੇ ਰਾਜਸੀ ਢਾਂਚੇ ਨਾਲੋਂ ਤੋੜ ਕੇ ਮਨੁੱਖ ਨੂੰ ਪੂਰਣ ਸੁਤੰਤਰ ਤੇ ਨਿਰਭੈ ਬਣਾਉਂਦੇ ਹਨ, ਉਥੇ ਪ੍ਰੇਮ ਦਾ ਸੰਦੇਸ਼ਾ ਦੇ ਕੇ ਸਾਰੇ ਵਿਸ਼ਵ ਨਾਲ ਪਵਿਤਰ ਸਾਂਝ ਜੋੜਨ ਦੀ ਪ੍ਰੇਰਨਾ ਵੀ ਦਿੰਦੇ ਹਨ। ਇਥੇ ਬਾਗ਼ੀ ਸੁਰ ਦੇ ਨਾਲ ਨਾਲ ਅਨੁਰਾਗੀ ਸੁਰ ਵੀ ਵਿਦਮਾਨ ਹੈ।

### *4. ਬੇਨਤੀ ਚੌਪਈ*

ਸਵੱਈਏ ਵਧੇਰੇ ਖੰਡਨਾਤਮਕ ਹਨ, ਖੰਡਨ ਨਾਲ ਕਈ ਵਾਰ ਮਨ ਖਹੁਰਾ ਤੇ ਗੁਮਾਨੀ ਵੀ ਹੋ ਜਾਂਦਾ ਹੈ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ 'ਬੇਨਤੀ ਚੌਪਈ' ਦਾ ਪਾਠ ਜੋੜਿਆ ਹੈ ਤਾਂਕਿ ਜਗਿਆਸੂ ਨਿਰਮਾਣਤਾ ਵਿਚ ਆ ਕੇ ਸੰਤੁਲਨ ਬਰਕਰਾਰ ਰਖ ਸਕੇ। ਉਹ ਜੋ ਕੁਝ ਵੀ ਮੰਗਣਾ ਹੈ, ਆਪਣੇ ਮਾਲਕ ਤੋਂ ਮੰਗੇ ਤੇ ਕਦੀ ਇਹ ਦਾਅਵਾ ਨਾ ਕਰੇ ਕਿ ਉਹ ਖ਼ੁਦ ਵੀ ਕੁਝ ਕਰ ਸਕਦਾ ਹੈ। ਇਸ ਕਰਕੇ ਗੁਰੂ ਸਾਹਿਬ ਉਸਦੀ ਟੇਕ ਉੱਤੇ ਸਭ ਤੋਂ ਵੱਧ ਜ਼ੋਰ ਦਿੰਦੇ ਹਨ:

**ਪੂਰਨ ਹੋਇ ਹਮਾਰੀ ਆਸਾ।**<br>
**ਤੋਰ ਭਜਨ ਕੀ ਰਹਹਿ ਪਿਆਸਾ।**<br>
**ਤੁਮਹਿ ਛਾਡਿ ਕੋ ਅਵਰਿ ਨ ਧਯਾਊਂ।**<br>
**ਜੋ ਬਰ ਚਹੂੰ ਸੋ ਤੁਮ ਤੇ ਪਾਊਂ।**

ਇਹ ਬੇਨਤੀ ਦੀ ਸੁਰ ਇਤਨੀ ਬਲਵਾਨ ਹੈ ਕਿ ਇਥੇ ਮਲੀਨ ਅਹੰਭਾਵ ਨੂੰ ਕੋਈ ਥਾਂ ਨਹੀਂ। ਸਿਖ ਆਪਣਾ ਆਪ ਉਸਦੇ ਹਵਾਲੇ ਕਰ ਕੇ ਇਹੋ ਸਮਝਦਾ ਹੈ ਕਿ ਕਰਨ ਕਰਾਵਨਹਾਰ ਉਹੋ ਹੀ ਹੈ। ਖ਼ੁਦ ਹੀ ਉਹ ਬ੍ਰਹਮਾ ਬਣ ਕੇ ਸ੍ਰਿਸ਼ਟੀ ਦਾ ਵਿਸਤਾਰ ਕਰਦਾ ਤੇ ਖ਼ੁਦ ਹੀ ਸ਼ਿਵ ਹੋ ਕੇ ਸੰਘਾਰ ਕਰਦਾ ਹੈ ਪਰ ਉਹ ਆਦਿ ਅੰਤ ਵਿਚ ਰਹਿੰਦਾ ਇਕੋ ਜੇਹਾ ਹੀ ਹੈ। ਖ਼ੂਬੀ ਇਹ ਹੈ ਕਿ ਅਨੇਕ-ਭਾਂਤੀ ਚਰਿਤ੍ਰ ਦਿਖਾ ਕੇ ਉਸਨੇ ਸਾਰੀ ਸ੍ਰਿਸ਼ਟੀ ਨੂੰ ਅਚੰਭੇ ਵਿਚ ਪਾਇਆ ਹੋਇਆ ਹੈ। ਇਸ ਕਰਕੇ ਸਹੀ ਇਹੋ ਹੈ ਕਿ ਅਸੀਂ ਉਸ ਅੱਗੇ ਸਦਾ ਅਰਜ਼ਮੰਦ ਹੋਈਏ ਕਿ ਸਾਨੂੰ ਮਾੜੇ ਕੰਮ ਕਰਨ ਵਾਲਿਆਂ ਤੋਂ ਬਚਾ ਤੇ ਮਾੜੇ ਕੰਮਾਂ ਤੋਂ ਵੀ ਬਚਾ ਤਾਂ ਹੀ ਅਸੀਂ ਸੱਚੇ ਧਰਮ ਦੇ ਅਨੁਆਈ ਹੋ ਸਕਦੇ ਹਾਂ।

**ਖੜਗਕੇਤੁ ਮੈਂ ਸਰਣਿ ਤਿਹਾਰੀ। ਆਪ ਹਾਥ ਦੈ ਲੇਹੁ ਉਬਾਰੀ।**
**ਸਰਬ ਠੌਰ ਮੈਂ ਹੋਹੁ ਸਹਾਈ। ਦੁਸ਼ਟ ਦੋਖ ਤੇ ਲੇਹੁ ਬਚਾਈ।੨੫।**

### *5. ਅਨੰਦ*

'ਅਨੰਦ' ਬਾਣੀ ਦਾ ਪਾਠ, ਸਹਿਜ ਸੰਤੁਲਿਤ ਅਵਸਥਾ ਨੂੰ ਮੂਰਤੀਮਾਨ ਕਰ ਕੇ ਦੱਸਦਾ ਹੈ ਕਿ ਸਿੱਖ ਨੇ ਹਰ ਹਾਲਤ ਅਨੰਦ ਅਵਸਥਾ ਵਿਚ ਵਿਚਰਨਾ ਹੈ। ਉਸ ਮਾਲਕ ਦੇ ਘਰ ਸਭ ਕੁਝ ਹੈ, ਜੇ ਤੁਹਾਨੂੰ ਹਾਸਲ ਨਹੀਂ, ਤੁਸੀਂ ਚਿੰਤਾ ਮਤ ਕਰੋ, ਸ਼ੰਕਾ ਦਾ ਸ਼ਿਕਾਰ ਨਾ ਹੋਵੋ। ਤੁਹਾਡੇ ਲਈ ਸ਼ਰਤ ਇਤਨੀ ਹੀ ਹੈ ਕਿ ਤੁਸਾਂ ਆਪਣੇ ਮਨ ਨੂੰ ਉਸ ਨਾਲ ਜੋੜੀ ਰੱਖਣਾ ਹੈ। ਇਹ ਸਾਡਾ ਸਰੀਰ ਵੀ ਉਸੇ ਪਰਮ ਜੋਤਿ ਦੀ ਬਖ਼ਸ਼ੀ ਕਿਰਨ ਸਦਕੇ ਜਗਮਗਾਉਂਦਾ ਹੈ, ਇਸ ਕਰਕੇ ਸਾਡਾ ਕਰਤੱਵ ਬਣਦਾ ਹੈ ਕਿ ਉਸੇ ਨਾਲ ਲੱਗ ਕੇ ਆਪਣੇ ਆਪ ਨੂੰ ਪਰਵਾਨ ਚੜ੍ਹਾਈਏ। ਇਹੋ ਸਿਖਿਆ ਨੇਤ੍ਰਾਂ ਨੂੰ ਦਿੱਤੀ ਗਈ ਹੈ ਕਿ ਇਹ ਸਾਰਾ ਵਿਸ਼ਵ ਉਸੇ ਮਾਲਕ ਦਾ ਸਥੂਲ ਸਰੂਪ ਹੈ, ਹੋਰ ਕੁਝ ਵੀ ਨਹੀਂ, ਇਸ ਕਰਕੇ ਇਸ ਨੂੰ ਪਿਆਰੋ ਸਤਿਕਾਰੋ ਪਰ ਇਹ ਦਿੱਬ ਦ੍ਰਿਸ਼ਟੀ ਵੀ ਉਸੇ ਦੀ ਕ੍ਰਿਪਾ ਨਾਲ ਖੁੱਲ੍ਹਦੀ ਹੈ। ਇਸੇ ਤਰ੍ਹਾਂ ਕੰਨਾਂ ਨੂੰ ਤਾਕੀਦ ਹੈ ਕਿ ਤੁਸਾਂ ਕੇਵਲ ਸੱਚ ਦੀ ਆਵਾਜ਼ ਸੁਣਨਾ ਹੈ, ਉਹ ਸੱਚ ਦੀ ਆਵਾਜ਼ ਨਾਮ ਅੰਮ੍ਰਿਤ ਹੈ, ਪਰਮੇਸਰ ਦਾ ਗੂੰਜਦਾ ਪਿਆਰਾ ਮਨੋਹਰ ਸਰੂਪ ਹੈ। ਇਸ ਧੁਨਿ ਨਾਲ ਜੇਕਰ ਆਪਾ ਜੋੜ ਲਓ ਤਾਂ ਆਪਣੇ ਆਪ ਦੁਖ ਰੋਗ ਤੇ ਸੰਤਾਪ ਮਿਟ ਜਾਣਗੇ ਤੇ ਸੁਆਮੀ ਦੇ ਘਰ ਪਧਾਰਨ 'ਤੇ ਚਾਰੇ ਪਾਸੇ ਹੀ ਅਨੰਦ ਹੀ ਅਨੰਦ ਵਰਤਦਾ ਦਿਸੇਗਾ। ਇਹ ਸਨਮੁਖ ਸਿਖ ਦੀ ਅਵਸਥਾ ਹੈ ਜੋ ਗੁਰੂ ਵਲ ਮੂੰਹ ਕਰ ਕੇ ਨਾਮ ਅੰਮ੍ਰਿਤ ਭੁੰਚਦਾ ਹੈ।

**ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਏ॥**
**ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ॥** *(ਅਨੰਦ ਸਾਹਿਬ)*

ਇਸ ਤਰ੍ਹਾਂ ਸਨਮੁੱਖ ਸਿੱਖ ਹੀ ਗੁਰੂ ਤੋਂ ਅੰਮ੍ਰਿਤ ਦੀ ਦਾਤ ਪਾ ਕੇ ਸਿੰਘ ਸਜਦਾ ਤੇ ਨਵੇਂ ਕਰਮਯੋਗੀ ਖੇਤਰ ਵਿਚ ਪ੍ਰਵੇਸ਼ ਕਰਦਾ ਹੈ।

ਇਸ ਪਰਕਾਰ ਪੰਜ ਬਾਣੀਆਂ ਦੇ ਮਹਾਂ ਮੰਤ੍ਰ ਦੁਆਰਾ ਅੰਮ੍ਰਿਤ ਤਿਆਰ ਕਰਨ ਦੀ ਮਰਯਾਦਾ ਬੰਨ੍ਹੀ ਗਈ ਤੇ ਹਰ ਸਿੱਖ ਨੂੰ ਪੰਜ ਚੂਲੀਆਂ ਪਿਲਾ ਕੇ, ਪੰਜ ਸੀਸ ਵਿਚ ਪਾ ਕੇ ਤੇ ਪੰਜ ਅੱਖਾਂ ਵਿਚ ਛੱਟੇ ਮਾਰ ਕੇ ਉਸ ਦੇ ਤਨ ਮਨ ਦਾ ਕਾਇਆ ਕਲਪ ਕੀਤਾ ਗਿਆ।

'ਇਕਬਾਲ' ਤੇਰੇ ਇਸ਼ਕ ਨੇ ਸਭ ਬਲ ਦੀਏ ਨਿਕਾਲ
ਮੁੱਦਤ ਸੇ ਆਰਜ਼ੂ ਥੀ ਸੀਧਾ ਕਰੇ ਕੋਈ। *(ਡਾ. ਇਕਬਾਲ)*

ਇਉਂ 'ਅੰਮ੍ਰਿਤ ਦਾਨ' ਦੁਆਰਾ ਉਸਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ' ਸਜਾਇਆ ਗਿਆ ਅਤੇ ਫਿਰ ਵਿਸ਼ੇਸ਼ ਤਰ੍ਹਾਂ ਦੇ 'ਰਹਿਤ ਦਾਨ' ਦੁਆਰਾ ਉਸਦੀ ਵਿਲੱਖਣ ਪਛਾਣ ਸਥਾਪਤ ਕੀਤੀ ਗਈ ਤਾਂ ਕਿ ਉਹ ਨਿਰਾਲਾ ਨਜ਼ਰ ਆਵੇ। ਆਦੇਸ਼ ਦਿੱਤਾ ਗਿਆ :

**ਜਬ ਲਗ ਖਾਲਸਾ ਰਹੈ ਨਿਆਰਾ**
**ਤਬ ਲਗ ਤੇਜ ਦੀਓ ਮੈਂ ਸਾਰਾ।**
**ਜਬ ਇਹ ਗਹੈ ਬਿਪ੍ਰਨ ਕੀ ਰੀਤਿ।**
**ਮੈਂ ਨ ਕਰਉਂ ਇਨ ਕੀ ਪ੍ਰਤੀਤਿ।**

ਇਸ ਅੰਮ੍ਰਿਤ ਛਕਾਉਣ ਦੀ ਇਨਕਲਾਬੀ ਕਾਰ ਨੇ ਮਨੁੱਖੀ ਵਿਅਕਤਿਤਵ ਅਤੇ ਸਮਾਜ ਵਿਚ ਕੀ ਕੀ ਤਬਦੀਲੀਆਂ ਤੇ ਕੀ ਕੀ ਅਨੋਖੇ ਪ੍ਰਭਾਵ ਪਾਏ, ਇਹ ਗੱਲ ਕਥਨ ਤੋਂ ਬਾਹਰੀ ਹੈ। ਮੁਗ਼ਲ ਸਰਕਾਰ ਦੇ ਖ਼ਬਰਨਵੀਸ ਸੂਹੀਏ ਨੇ ਜੋ ਰਿਪੋਰਟ ਦਿੱਲੀ ਭੇਜੀ, ਉਹ ਭਾਈ ਰਾਮ ਕ੍ਰਿਸ਼ਨ ਸਿੰਘ ਹਿਸਟੋਰੀਅਨ (ਧੂਰੀ) ਨੇ ਕਿਸੇ ਪੁਰਾਣੇ ਰਿਕਾਰਡ ਤੋਂ ਨਕਲ ਕੀਤੀ ਸੀ। ਉਸ ਵਿਚ ਦਸਮ ਗੁਰੂ ਦਾ ਉਹ ਫ਼ੁਰਮਾਨ ਦਰਜ ਹੈ ਜੋ ਉਨ੍ਹਾਂ ਅੰਮ੍ਰਿਤਧਾਰੀ ਸਿੰਘਾਂ ਨੂੰ ਉਸ ਸਮੇਂ ਸੰਬੋਧਨ ਕਰ ਕੇ ਕਿਹਾ:

'ਸਾਰੇ ਇਕ ਮਜ਼੍ਹਬ ਵਿਚ ਆ ਜਾਣ ਤਾਂ ਕਿ ਦ੍ਵੈਤ ਭਾਵ ਖ਼ਤਮ ਹੋਵੇ। ਹਿੰਦੂ ਕੌਮ ਦੇ ਚਾਰ ਵਰਨ—ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦਰ ਆਦਿ ਦਾ ਪੁਰਾਤਨ ਧਰਮ ਸ਼ਾਸਤਰਾਂ ਵਿਚ ਅੱਡ ਅੱਡ ਧਰਮ ਨਿਸ਼ਚਿਤ ਹੈ, ਉਹ ਸਾਰੇ ਤਰੀਕੇ ਛੱਡ ਕੇ ਇਕੋ ਰੀਤਿ ਅਪਨਾ ਲੈਣ ਤੇ ਪਰਸਪਰ ਪ੍ਰੇਮ ਕਰਨ, ਸਾਰੇ ਬਰਾਬਰ ਹਨ, ਕੋਈ ਆਪਣੇ ਆਪ ਨੂੰ ਵੱਡਾ ਛੋਟਾ ਨਾ ਸਮਝੇ। ਹੁਣ ਤੋਂ ਪੁਰਾਣੇ ਰੀਤਿ ਰਿਵਾਜ ਛਡ ਕੇ ਤਰੱਕੀ ਦਾ ਰਸਤਾ ਅਪਣਾਉਣ, ਗੰਗਾ ਆਦਿ ਤੀਰਥਾਂ ਦੀ ਜੋ ਮਹਿਮਾ ਧਰਮ-ਗ੍ਰੰਥਾਂ ਵਿਚ ਲਿਖੀ ਹੈ ਉਸਨੂੰ ਪਾਸੇ ਰਖ ਦੇਣ, ਇਸੇ ਤਰ੍ਹਾਂ ਜੋ ਦੇਵੀ ਦੇਵਤੇ ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ ਆਦਿ ਹੋਏ ਹਨ, ਉਨ੍ਹਾਂ 'ਤੇ ਅਕੀਦਾ ਛੱਡ ਦੇਣ ਤੇ ਗੁਰੂ ਸਾਹਿਬਾਨ ਉੱਤੇ ਈਮਾਨ ਲਿਆਉਣ।

ਖੰਡੇ ਦੀ ਪਾਹੁਲ ਲੈ ਕੇ ਚਾਰ ਵਰਣ ਇੱਕੇ ਬਰਤਨ ਵਿਚ ਇਕੱਠੇ ਛਕਣ ਤੇ ਇਕ ਦੂਜੇ ਨਾਲ ਨਫ਼ਰਤ ਨਾ ਕਰਨ। ਇਸ ਤਰ੍ਹਾਂ ਗੁਰੂ ਸਾਹਿਬ ਨੇ ਬਹੁਤ ਸਾਰੇ ਉਪਦੇਸ਼ ਦਿਤੇ, ਇਹ ਸੁਣ ਕੇ ਕੁਝ ਖੱਤਰੀ ਬ੍ਰਾਹਮਣ ਲੋਕ ਉਠ ਖੜੇ ਹੋਏ, ਕਹਿਣ ਲੱਗੇ—ਅਸੀਂ ਨੌਂ ਗੁਰੂਆਂ ਦੀ ਸਿੱਖਿਆ ਦੇ ਪਾਬੰਦ ਰਹੇ ਹਾਂ, ਪਰ ਹੁਣ ਇਸ ਨੌਜੁਆਨ ਦੇ ਆਖੇ ਪੁਰਾਣੀ ਰੀਤਿ ਨਹੀਂ ਛੱਡਣ ਲੱਗੇ। ਅਜੇਹੇ ਵਿਰੋਧ ਦੇ ਬਾਵਜੂਦ ਵੀਹ ਹਜ਼ਾਰ ਆਦਮੀਆਂ ਨੇ ਪਾਹੁਲ ਲੈ ਕੇ ਨਵਾਂ ਧਰਮ ਪਰਵਾਨ ਕਰ ਲਿਆ।[1]

ਜਦੋਂ ਨਾਦਰਸ਼ਾਹ ਨੇ (1739 ਈ.) ਲਾਹੌਰ ਆ ਕੇ ਖ਼ਾਨ ਬਹਾਦਰ ਜ਼ਕਰੀਆ ਖ਼ਾਂ ਨੂੰ ਪੁੱਛਿਆ ਕਿ ਇਹ ਕੌਣ ਲੋਕ ਹਨ ਜੋ ਮੇਰੀ ਜਾਬਰ ਜੇਤੂ ਫ਼ੌਜ ਨੂੰ ਵੀ ਲੁੱਟਦੇ ਆ ਰਹੇ ਹਨ ਤਾਂ ਨਵਾਬ ਨੇ ਜੋ ਜਵਾਬ ਦਿੱਤਾ, ਉਸਨੂੰ ਗਿਆਨੀ ਗਿਆਨ ਸਿੰਘ ਜੀ ਨੇ ਇਉਂ ਕਲਮਬੰਦ ਕੀਤਾ ਹੈ:

**ਮੁਰਸ਼ਦ ਇਨ ਕਾ ਵਲੀ ਭਯੋ ਹੈ। ਇਨ ਕੋ ਆਬਿਹਯਾਤ ਦਯੋ ਹੈ।**
**ਐਸੀ ਗਯੋ ਕਲਾਮ ਬਤੈ ਹੈਂ। ਜਿਸ ਸੇ ਸੁਧਾ ਬਨਾ ਇਹ ਲੈ ਹੈਂ।**
**ਸੋ ਪਿਲਾਇ ਲੋਗਨ ਕੇ ਤਾਈਂ। ਸਯਾਰਨ ਤੇ ਸਿੰਘ ਲੇਤ ਬਨਾਈ।**

1. ਕਨਿੰਘਮ ਪੰਨਾ 73, *ਸਿਖ ਰਿਲੀਜਨ,* (ਮੈਕਾਲਫ਼) ਜਿਲਦ ਪੰਜਵੀਂ, ਪੰਨਾ 93.

ਗਜ਼ਬ ਅਸਰ ਤਿਸਕਾ ਹਮ ਦੇਖਾ। ਬੁਜ਼ਦਿਲ ਹੋਵਤ ਸ਼ੇਰ ਬਿਸੇਖਾ।
ਕਾਣ ਨ ਕਾਹੂੰ ਕੀ ਇਹ ਰਾਖਤ। ਸ਼ਹਿਨਸ਼ਾਹ ਖੁਦ ਹੀ ਕੋ ਭਾਖਤ।
ਔਰ ਸਭਨ ਕੋ ਜੀਵ ਚੁਰਾਸੀ। ਮਾਨਤ ਆਪ ਤਈਂ ਅਬਿਨਾਸ਼ੀ।
ਤਤ੍ਰ ਖਾਲਸਾ ਗੁਰ ਕਾ ਜ਼ਾਹਰ। ਕਹਤ ਚੁਰਾਸੀ ਤੇ ਹੈ ਬਾਹਰ।
ਮੁਸਲਮਾਨ ਹਿੰਦੂਨ ਤੇ ਨਯਾਰੀ। ਰੀਤਿ ਇਨ੍ਹੋਂ ਮੈਂ ਹੈ ਭਲ ਸਾਰੀ।
ਰਾਮ ਰਹੀਮ ਕ੍ਰਿਸ਼ਣ ਤਜਿ ਨਾਮ। ਰਾਖਤ ਵਾਹਿਗੁਰੂ ਸੇ ਕਾਮ।
ਜਨਮੇ ਖੁਸ਼ੀ ਨ ਸ਼ੋਕ ਮਰੇ ਤੇ। ਲਾਭ ਹਾਨਿ ਦੁਖ ਆਨ ਪਰੇ ਤੇ।
ਇਕ ਰਸ ਖ਼ੁਸ਼ੀ ਰਹਤ ਹੈਂ ਭਾਰੇ। ਪ੍ਰਭੂ ਕਾ ਭਾਣਾ ਮਾਨਤ ਸਾਰੇ।
ਦੌਲਤ ਦੁਨੀਆ ਇਹ ਨ ਚੈਹੈਂ। ਮਜ਼ਬ ਧਰਮ ਪਰ ਜਾਨਾਂ ਦੈ ਹੈਂ।

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

ਭਾਈ ਗੁਰਦਾਸ ਦੂਜੇ ਨੇ ਇਹੋ ਪ੍ਰਭਾਵ ਇਉਂ ਅੰਕਿਤ ਕੀਤਾ ਹੈ:

ਉਹ ਗੁਰਗੋਬਿੰਦ ਹੁਇ ਪ੍ਰਗਟਿਓ ਦਸਵਾਂ ਅਵਤਾਰਾ।
ਨਿਜ ਪੰਥ ਚਲਾਯੋ ਖਾਲਸਾ, ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਗਹਿ ਖੜਗ ਕੋ, ਸਭ ਦੁਸ਼ਟ ਪਛਾਰਾ।
ਇਉਂ ਉਪਜੇ ਸਿੰਘ ਭੁਝੰਗੀਏ, ਨੀਲੰਬਰ ਧਾਰਾ।੧੫।

ਸੰਤ ਨਿਹਾਲ ਸਿੰਘ ਲਾਹੌਰੀ *ਸਿਖੀ ਪ੍ਰਭਾਕਰ* ਵਿਚ ਲਿਖਦੇ ਹਨ:

ਦੈਵੀ ਗੁਨ ਦੇਵ ਕੇ ਪ੍ਰਤਾਪ ਕੋ ਬਢਾਵੈ ਬੇਗ
ਸੁੰਭ ਸੇ ਪ੍ਰਮਾਦ ਕੋ ਬਿਦਾਰੈ ਸ਼ੰਭੁ ਦਾਰਾ ਸੀ।
ਦਾਤੀ ਪਾਤਸ਼ਾਹੀ ਕੀ ਸੁਰਾਹੀ ਸੀ ਪਿਯੂਖ ਪੂਰੀ
ਤਾਂਬੇ ਚੀਤ ਸਜਾਹੀ ਕੋ ਇਲਾਹੀ ਖਾਕ ਪਾਰਾ ਸੀ।
ਤੀਨੋ ਤਾਪ ਸਾਂਪਨ ਕੇ ਝਾਪਨ ਕੋ ਜਾਪਨਿ ਸੀ
ਪਾਪ ਕਲਾ ਕਾਪਨ ਕੋ ਭਾਰੀ ਦਾਂਤ ਆਰਾ ਸੀ।
ਕਾਮ ਸੇ ਪ੍ਰਚੰਡ ਅਜਾ ਪੂਤਨ ਕੇ ਕਾਟਬੇ ਕੋ
ਸਿਖੀ ਜੋ ਅਕਾਲ ਕੀ ਸੋ ਤਿਖੀ ਤੇਗ ਧਾਰਾ ਸੀ।

# ਖ਼ਾਲਸਾ ਪੰਥ ਦਾ ਸਿਰਜਣਹਾਰ—ਰਹਿਤਦਾਤਾ

## ਰਹਿਤ ਦਾਨ

ਸਿੱਖ ਤੋਂ ਸਿੰਘ ਹੋਣ ਦਾ ਪ੍ਰਵੇਸ਼ ਦੁਆਰ ਅੰਮ੍ਰਿਤਪਾਨ ਹੈ ਤੇ ਇਸ ਉਚੇਰੇ ਮੰਡਲ ਦਾ ਇਕ ਖ਼ਾਸ ਵਿਧਾਨ ਹੈ, ਜਿਸਨੂੰ 'ਰਹਿਤ' ਕਿਹਾ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਅੰਮ੍ਰਿਤ ਛਕਣਾ ਇਕ ਤਰ੍ਹਾਂ ਦੀ ਪ੍ਰਤਗਿਆ ਹੈ ਕਿ ਮੈਂ ਦਸ ਗੁਰੂਆਂ ਦੇ ਦੱਸੇ ਮਾਰਗ ਉੱਤੇ ਚਲਨ ਦਾ ਪ੍ਰਣ ਕਰਦਾ ਹਾਂ। ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਅੰਦਰਲੀ ਰਹਿਤ ਦੀ ਵਿਸਤਾਰ-ਪੂਰਬਕ ਵਿਆਖਿਆ ਮਿਲਦੀ ਹੈ, ਫਿਰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਵੀ ਇਨ੍ਹਾਂ ਧਾਰਮਿਕ ਸਿਖਿਆਵਾਂ ਦੀ ਬਾਰ ਬਾਰ ਤਾਕੀਦ ਹੈ। ਹੁਣ ਜਦੋਂ ਕਿ ਸਿੱਖ ਲਹਿਰ ਨੂੰ ਸਿੰਘ ਲਹਿਰ ਬਣਾ ਕੇ ਖ਼ਾਲਸਾ ਜਥੇਬੰਦੀ ਵਿਚ ਪਰੋ ਦੇਣਾ ਸੀ ਤਾਂ ਇਸ ਸੰਸਥਾਈ ਸਰੂਪ ਲਈ ਬਾਹਰਲੀ ਵਰਦੀ ਦਾ ਜ਼ਾਬਤਾ ਨਿਸਚਿਤ ਕਰਨਾ ਜ਼ਰੂਰੀ ਸੀ। ਇਸ ਕਰਕੇ ਜਿਥੇ ਅੰਦਰਲੀ ਜੀਵਨ ਨੇਮਾਵਲੀ ਪਰਿਪੱਕ ਕੀਤੀ ਗਈ, ਉਥੇ ਬਾਹਰਲੀ ਚਿੰਨ੍ਹਾਵਲੀ ਵੀ ਨਿਸ਼ਚਤ ਕਰ ਦਿੱਤੀ ਗਈ ਤਾਂ ਕਿ ਖ਼ਾਲਸਾ ਭਾਈਚਾਰੇ ਦਾ ਸੰਤ-ਸਿਪਾਹੀ ਵਿਲੱਖਣ ਨਜ਼ਰ ਆਵੇ।

ਦਸਮੇਸ਼ ਬਾਣੀ ਵਿਚ ਅੰਦਰਲੀ ਰਹਿਤ ਲਈ ਜੋ ਵਿਸ਼ੇਸ਼ ਆਦੇਸ਼ ਹਨ, ਉਹ ਵੀ ਸੰਕੇਤ ਮਾਤਰ ਦ੍ਰਿਸ਼ਟੀਗੋਚਰ ਕਰਨੇ ਜ਼ਰੂਰੀ ਹਨ :

1. ਪੂਰਨ ਪ੍ਰੇਮ ਤੇ ਪ੍ਰਤੀਤ ਸਹਿਤ ਜਾਗਤ ਜੋਤਿ ਪਰਮੇਸ਼ਰ ਦਾ ਨਿਰੰਤਰ ਜਾਪੁ ਇਤਨਾ ਕਰਨਾ ਹੈ ਕਿ ਇਸ ਜੋਤਿ ਦਾ ਅੰਤਰ-ਆਤਮੇ ਪ੍ਰਕਾਸ਼ ਹੋ ਜਾਵੇ ਕਿ ਕੋਈ ਬੇਗਾਨਾ ਦਿਸੇ ਹੀ ਨਾ ਅਤੇ ਹੋਰ ਕਿਰਤਮ ਪੂਜਾ ਦੀ ਉੱਕਾ ਹੀ ਝਾਕ ਨਾ ਰਹੇ।

   **ਤੁਮਹਿ ਛਾਡਿ ਕੋ ਅਵਰਿ ਨ ਧਯਾਊਂ।**
   **ਜੋ ਬਰ ਚਹੂੰ ਸੋ ਤੁਮ ਤੇ ਪਾਊਂ।**

2. ਮਾਨਸ ਕੀ ਜਾਤਿ ਇਕ ਪਛਾਣ ਕੇ, ਬਿਨਾ ਕਿਸੇ ਨਸਲੀ, ਮਜ਼੍ਹਬੀ, ਰੰਗ, ਵਰਣ ਜਾਂ ਦੇਸ ਭੇਦ ਦੇ ਸਭ ਨਾਲ ਭ੍ਰਾਤਰੀ ਭਾਵ ਵਾਲਾ ਸਮਾਨ ਵਰਤਾਉ ਕਰਨਾ ਹੈ ਤੇ ਕਿਰਤ ਕਮਾਈ ਕਰ ਕੇ ਵੰਡ ਛਕਣਾ ਹੈ। ਇਸੇ ਲਈ ਦਸਵੰਧ ਦਾ ਬੰਧਾਨ ਕੀਤਾ ਗਿਆ ਹੈ।

3. ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਕਾਰਾਂ ਤੇ ਨਸ਼ਿਆਂ ਦਾ ਤਿਆਗ ਕਰ ਕੇ ਦਯਾ, ਖਿਮਾ, ਸੀਲ, ਸੰਤੋਖ, ਸੰਜਮ ਆਦਿ ਸ਼ੁਭ ਕਰਮਾਂ ਦੀ ਪਾਲਣਾ ਨਿਰਭੈ ਹੋ ਕੇ ਕਰਨਾ ਹੈ ਤੇ ਕਿਸੇ ਤਰ੍ਹਾਂ ਦੀ ਕੁਰਬਾਨੀ ਦੇਣੋਂ ਵੀ ਸੰਕੋਚ ਨਹੀਂ ਕਰਨਾ।
4. ਆਪਣੇ ਆਪ ਨੂੰ ਸਾਧਣ ਤੇ ਸੁਸਿਖਿਅਤ ਕਰਨ ਲਈ 'ਗਿਆਨ ਗੁਰੂ' ਨੂੰ ਆਗੂ ਮੰਨ ਕੇ ਚਲਣਾ ਤੇ ਮਾਲਕ ਪ੍ਰਭੂ ਦੇ ਗੁਣ ਗਾਇਨ (ਹਰਿ ਕੀਰਤਨ) ਦੁਆਰਾ ਸਦਾ ਸਾਵਧਾਨ ਰਹਿਣਾ ਹੈ।
5. ਧਰਮ ਜਾਂ ਨੇਕੀ ਪ੍ਰਸਾਰਨਾ, ਭਲੇ ਪੁਰਸ਼ਾਂ ਨੂੰ ਉਬਾਰਨਾ ਤੇ ਦੁਸ਼ਟਤਾਈ ਸੰਘਾਰਨਾ ਖ਼ਾਲਸੇ ਦਾ ਪਰਮ ਕਰਤੱਵ ਹੈ ਕਿਉਂਕਿ ਗੁਰੂ ਨੇ ਖ਼ਾਲਸੇ ਨੂੰ ਆਪਣਾ ਸ੍ਵਰੂਪ ਤੇ ਸੁਭਾਉ ਪ੍ਰਦਾਨ ਕੀਤਾ ਹੈ। ਇਸ ਕਰਕੇ 'ਦੀਦਾਰ ਖ਼ਾਲਸੇ ਕਾ' ਤੋਂ ਪ੍ਰੇਰਨਾ ਲੈਣਾ, ਕਿਸੇ ਭੇਖੀ ਦੇਹਧਾਰੀ ਦੇ ਪਿਛਲੱਗ ਨਹੀਂ ਹੋਣਾ।

ਬਾਹਰਲੀ ਰਹਿਤ ਲਈ ਪੰਜ ਚੀਜ਼ਾਂ ਧਾਰਨੀਆਂ ਤੇ ਪੰਜ ਤਿਆਗਣੀਆਂ ਦੱਸੀਆਂ ਗਈਆਂ ਹਨ। ਧਾਰਨ ਯੋਗ ਪੰਜ ਕਕਾਰ ਇਹ ਹਨ—ਕੇਸਕੀ (ਕੇਸ), ਕ੍ਰਿਪਾਨ, ਕਛਹਿਰਾ, ਕੰਘਾ, ਕੜਾ। ਜੋ ਗੱਲਾਂ ਬਿਬਰਜਤ ਹਨ, ਉਨ੍ਹਾਂ ਨੂੰ 'ਕੁਰਹਿਤ' ਕਿਹਾ ਗਿਆ ਹੈ, ਉਹ ਹਨ—ਭੱਦਣ, ਤੰਬਾਕੂ, ਕੁੱਠਾ, ਮੁਸਲੀ ਯੁੱਧ—ਤੇ ਅਜੇਹੇ ਕੁ-ਕਰਮ ਕਰਨ ਵਾਲਿਆਂ ਨਾਲ ਰੋਟੀ ਬੇਟੀ ਦੀ ਸਾਂਝ। ਦੋ ਸੌ ਵਰ੍ਹਿਆਂ ਤੋਂ ਕਕਾਰਾਂ ਵਿਚ ਕੇਸਾਂ ਦਾ ਪ੍ਰਧਾਨ ਅਸਥਾਨ ਹੈ ਤੇ ਕੇਸਕੀ ਲੋਪ ਹੈ। ਇਉਂ ਲੱਗਦਾ ਹੈ, ਜਿਵੇਂ ਅਠਾਰ੍ਹਵੀਂ ਸਦੀ ਦੇ ਅੰਧਕਾਰ ਕਾਲ ਵਿਚ ਕੇਸ ਤੇ ਕੇਸਕੀ ਪਰਸਪਰ ਅਭੇਦ ਹੋ ਗਏ ਅਤੇ ਹੌਲੀ ਹੌਲੀ 'ਕੇਸਕੀ' ਕਕਾਰ-ਸੂਚੀ ਵਿਚੋਂ ਗੁੰਮ ਗਈ। ਸਾਡੇ ਖ਼ਿਆਲ ਵਿਚ ਸ਼ਾਇਦ ਪਹਿਲੇ 'ਕੇਸਕੀ' ਸੰਕੇਤ ਹੀ ਸੀ ਜੋ ਖ਼ਾਸ ਸਭਿਆਚਾਰਕ ਮਹੱਤਵ ਰੱਖਦਾ ਸੀ। ਕੇਸਕੀ ਲਈ ਹੋਰ ਇਹ ਪਦ ਵਰਤੀਂਦੇ ਹਨ—ਪੱਗ, ਪੱਗੜੀ, ਚੀਰਾ, ਸਾਫਾ, ਦਸਤਾਰ, ਇਮਾਮਾ, ਉਸ਼ਣੀਸ, ਆਦਿ।

'ਉਸ਼ਣੀਸ' ਸੰਸਕ੍ਰਿਤ ਪਦ ਹੈ ਜਿਸਦਾ ਅਰਥ ਹੈ, ਗਰਮੀ ਸਰਦੀ ਦੇ ਬਚਾਉ ਲਈ ਪਹਿਨਿਆ ਸਿਰ ਬਸਤ੍ਰ। 'ਚੀਰਾ' ਸੰਸਕ੍ਰਿਤ ਤੇ ਫ਼ਾਰਸੀ ਦੋਹਾਂ ਵਿਚ ਵਰਤਿਆ ਮਿਲਦਾ ਹੈ, ਇਸਦਾ ਭਾਵ ਕਪੜੇ ਦਾ ਟੋਟਾ ਹੈ। 'ਸਾਫਾ' ਅਰਬੀ ਪਦ ਹੈ ਜੋ ਸ਼ੁਧਤਾ ਤੇ ਸਫ਼ਾਈ ਦਾ ਵਾਚਕ ਹੈ। ਅਰਬੀ ਵਿਚ ਪਗੜੀ ਲਈ 'ਇਮਾਮਾ' ਸੰਕੇਤ ਇਸਤੇਮਾਲ ਹੁੰਦਾ ਹੈ, ਇਹ ਇਸ ਲਈ ਕਿ ਜੋ ਮਜ਼ਬੀ ਆਗੂ ਰਹੁ-ਰੀਤਿ ਨਿਮਾਜ਼ ਆਦਿ ਦੀ ਅਗਵਾਈ ਕਰਦਾ ਹੈ, ਉਸਨੂੰ 'ਇਮਾਮ' ਕਹਿੰਦੇ ਹਨ ਤੇ ਉਹ ਖ਼ਾਸ ਤੌਰ 'ਤੇ ਦਸਤਾਰਧਾਰੀ ਹੁੰਦਾ ਹੈ, ਇਸ ਕਰਕੇ ਪਗੜੀ ਦਾ ਨਾਂ 'ਇਮਾਮਾ' ਵੀ ਪੈ ਗਿਆ। 'ਦਸਤਾਰ' ਫ਼ਾਰਸੀ ਪਦ ਹੈ ਜਿਸਦਾ ਭਾਵ ਹੈ ਹੱਥਾਂ ਨਾਲ ਸੁਆਰ ਸ਼ਿੰਗਾਰ ਕੇ ਬੰਨ੍ਹਿਆ ਕਪੜਾ। ਜਿਸ ਆਦਮੀ ਨੇ ਅਰਬੀ ਤਾਲੀਮ ਦੀ ਯੋਗਤਾ ਸੰਪੂਰਨ ਕਰ ਲਈ ਹੋਵੇ ਤੇ ਚਿੰਨ੍ਹ ਵਜੋਂ ਦਸਤਾਰ ਬੰਨ੍ਹਾ ਲਈ ਹੋਵੇ, ਉਸਨੂੰ 'ਦਸਤਾਰਬੰਦ' ਕਹਿੰਦੇ ਹਨ। 'ਦਸਤਾਰਬੰਦੀ' 'ਰਸਮ ਪਗੜੀ' ਦਾ ਪ੍ਰਯਾਯ ਹੈ। 'ਦਸਤਾਰਚਾ' ਨਿੱਕੀ ਪੱਗ ਨੂੰ ਕਹਿੰਦੇ

ਹਨ, ਇਸੇ ਨੂੰ ਖ਼ਾਲਸਈ ਬੋਲਿਆਂ ਵਿਚ 'ਕੇਸਕੀ' ਕਿਹਾ ਗਿਆ ਹੈ। ਸ਼ਾਇਦ ਬਜ਼ੁਰਗ ਮੁਸਲਮਾਨ ਸੂਫ਼ੀ ਵੀ ਦੂਹਰੀ ਦਸਤਾਰ ਬੰਨ੍ਹਦੇ ਸਨ ਤਾਂ ਕਿ ਉਤਲੀ ਪੱਗ ਮੈਲੀ ਨਾ ਹੋਵੇ। ਪੱਗ ਦੀ ਪ੍ਰਭੁਤਾ ਦੇ ਨਿਸ਼ਾਨ ਹਰ ਸਭਿਅਤਾ ਵਿਚ ਮਿਲਦੇ ਹਨ। ਬੰਬਈ ਅਜਾਇਬ ਘਰ ਵਿਚ ਪਈਆਂ ਦੇਵ-ਮੂਰਤੀਆਂ, ਰਾਜੇ ਰਾਣਿਆਂ ਦੇ ਸਿਰਾਂ 'ਤੇ ਪੱਗਾਂ ਸਜੀਆਂ ਹੋਈਆਂ ਹਨ। ਬ੍ਰਿਟਸ਼ ਮਿਊਜ਼ੀਅਮ ਲੰਡਨ ਵਿਚ ਜੋ ਮਿਸਰੀ ਸਭਿਅਤਾ ਤੇ ਬੈਬੋਲੀਨੀਆ ਸਭਿਅਤਾ ਦੇ ਪੁਰਖ ਬੁਤ ਹਨ, ਉਹ ਸਭੇ ਦਸਤਾਰਧਾਰੀ ਦਿਸਦੇ ਹਨ। ਇਹ ਸਭ ਮੈਂ ਅੱਖੀਂ ਤੱਕ ਕੇ ਲਿਖ ਰਿਹਾ ਹਾਂ। ਭਾਰਤੀ ਸਭਿਆਚਾਰ ਵਿਚ ਇਸਦਾ ਖ਼ਾਸ ਥਾਂ ਰਿਹਾ ਹੈ ਪਰ ਬਿਦੇਸੀ ਹਮਲਿਆਂ ਨੇ ਐਸਾ ਉਲਟ ਫੇਰ ਕੀਤਾ ਕਿ ਪਗੜੀ ਉਤਰ ਗਈ ਤੇ ਟੋਪੀ ਸਿਰ 'ਤੇ ਆ ਸਵਾਰ ਹੋਈ।

ਸਤਿਗੁਰਾਂ ਭਾਰਤੀ ਸਭਿਆਚਾਰ ਦੇ ਇਸ ਪ੍ਰਮੁਖ ਨਿਸ਼ਾਨ ਨੂੰ ਪੰਜ ਕਕਾਰਾਂ ਵਿਚ ਸ਼ਾਮਲ ਕਰ ਕੇ ਇਸ ਦੀ ਧਾਰਨਾ ਉਤੇ ਵਿਸ਼ੇਸ਼ ਜ਼ੋਰ ਦਿੱਤਾ। ਕੇਸਾਂ ਦੇ ਮਹੱਤਵ ਤੋਂ ਇਨਕਾਰ ਨਹੀਂ ਪਰ ਜੋ ਪੁਰਾਤਨ ਲਿਖਤਾਂ ਮਿਲਦੀਆਂ ਹਨ, ਉਨ੍ਹਾਂ ਨੂੰ ਵੀ ਅਣਡਿਠ ਨਹੀਂ ਕੀਤਾ ਜਾ ਸਕਦਾ। 'ਕੇਸਕੀ' ਬਾਰੇ ਪਹਿਲੇ, ਇਤਿਹਾਸਕ ਪ੍ਰਮਾਣ ਦ੍ਰਿਸ਼ਟੀਗੋਚਰ ਕਰਨੇ ਜ਼ਰੂਰੀ ਹਨ। ਸਭ ਤੋਂ ਪੁਰਾਤਨ ਲਿਖਤ 'ਭੱਟ ਵਹੀ' ਦੀ ਟੂਕ ਹੈ :

1. *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ......ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਸਾਲ ਸਤ੍ਰਾ ਸੈ ਪਚਾਵਨ ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, ਸਿੰਘ ਨਾਮ ਰਾਖਾ।*
   *ਪ੍ਰਿਥਮੇ ਦੈਆ ਰਾਮ ਸੋਪਤੀ ਖਤ੍ਰੀ, ਬਾਸੀ ਲਾਹੌਰ ਖਲਾ ਹੂਆ, ਪਾਛੈ ਮੋਹਕਮ ਚੰਦ ਛੀਪਾ, ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ ਜ਼ਫਰਾਬਾਦ ਸ਼ਹਿਰ, ਧਰਮ ਚੰਦ ਜਵੰਦਾ ਜਾਟ ਬਾਸੀ ਹਸਤਨਾਪੁਰ, ਹਿੰਮਤ ਚੰਦ ਝੀਵਰ ਬਾਸੀ ਜਗਨਨਾਥ, ਬਾਰੋ ਬਾਰੀ ਖਲੇ ਹੂਏ, ਸਭ ਕੋ ਨੀਲੰਬਰ ਪਹਿਨਾਇਆ ਵਹੀ ਵੇਸ ਅਪਨਾ ਕੀਆ। ਹੁੱਕਾ, ਹਲਾਲ, ਹਜਾਮਤ, ਹਰਾਮ, ਟਿਕਾ, ਜੰਞੂ, ਧੋਤੀ ਕਾ ਤਿਆਗ ਕਰਵਾਇਆ, ਮੀਣੇ, ਧੀਰਮੱਲੀਏ, ਰਾਮਰਾਈਏ, ਸਿਰ ਗੁੰਮੋਂ, ਮਸੰਦੋਂ ਕੀ ਵਰਤਣ ਬੰਦ ਕੀ। ਕੰਘਾ, ਕਰਦ, ਕੇਸਕੀ, ਕੜਾ, ਕਛਹਿਰਾ—ਸਭ ਕੋ ਦੀਆ ਸਭ ਕੇਸਾਧਾਰੀ ਹੁਏ, ਸਭ ਕਾ ਜਨਮ ਪਟਨਾ, ਬਾਸੀ ਅਨੰਦਪੁਰ ਬਤਾਈ। ਆਗੇ ਗੁਰੂ ਕੀ ਗਤਿ ਗੁਰੂ ਜਾਣੇ। ਗੁਰੂ ਗੁਰੂ ਜਪਣਾ, ਗੁਰੂ ਹਰ ਥਾਈਂ ਸਹਾਈ ਹੋਗੁ।*
   *(ਭੱਟ ਵਹੀ ਮੁਲਤਾਨੀ ਸਿੰਧੀ, ਪਰਗਣਾ ਥਾਨੇਸਰ)*

2. *'ਬਚਨ' ਹੋਆ, ਤੁਸਾਂ ਕਾ ਪਿਛਲਾ ਜਨਮ, ਧਰਮ, ਕਰਮ, ਭਰਮ ਤੇ ਸ਼ਰਮ ਪਾਚੋਂ ਜਾਤੀ ਰਹੀ ਹੈਂ, ਤੁਮ੍ਹੇ ਖ਼ਾਲਸਾ ਬਨਾਇ ਸਰਗੁਣ ਸਰੂਪ ਕਾਲ ਕਾ ਬਾਣਾ ਦੀਆ ਹੈ, ਇਸਕੀ ਲਾਜ ਰਖਨਾ। ਤੁਮ੍ਹੇ ਪਾਹੁਲ ਦੇਨੇ ਸੇ ਪਹਿਲੇ ਹਮੇ ਪਾਂਚ ਕਕਾਰ ਦੀਏ ਹੈਂ—ਇਨ੍ਹੇ ਭੂਲਕੇ ਬਦਨ ਸੇ ਜੁਦਾ ਨਹੀਂ ਕਰਨਾ। ਪ੍ਰਿਥਮੈਂ ਤੁਸਾਂ ਕੋ ਨੀਲੇ ਰਾਂਗ ਕੀ ਕੇਸਕੀ, ਕੰਘਾ, ਕ੍ਰਿਪਾਨ, ਸਰਬ ਲੋਹ ਕਾ ਕੜਾ ਤੇ ਸਫੈਦ ਰਾਂਗ ਕਾ ਕਛਹਿਰਾ ਦੀਆ ਹੈ। ਇਨ ਮੇਂ ਏਕ ਵੀ ਜੁਦਾ ਹੋਇ ਜਾਇ, ਗੁਰਦੁਆਰੇ ਜਾਇ ਸੰਗਤ ਮੇਂ ਬਖਸ਼ਾਨਾ, ਢੀਲ ਨਹੀਂ ਪਾਨਾ। ਹੁਣ ਆਪ ਚਾਰ ਬੱਜ੍ਰ ਕੁਰਹਿਤ ਸੁਨੀਏ ਜਿਸ ਸੇ ਸਿਖ, ਸਿਖੀ ਸੇ ਪਤਿਤ ਹੋਇ ਜਾਤਾ ਹੈ ਤੇ ਸੰਗਤ ਪੰਗਤ ਮੇਂ ਅਭੇਦ ਨਹੀਂ*

*ਹੋਇ ਸਕਤਾ। ਪ੍ਰਿਥਮੈ ਚੋਟੀ ਸੇ ਲੇ ਕੇ ਪਾਉਂ ਕੇ ਅੰਗੂਠੇ ਤੀਕ ਰੋਮਾਂ ਕੀ ਬੇਅਦਬੀ, ਕੁੱਠਾ ਮਾਸ ਖਾਨਾ, ਤਮਾਕੂ ਕਾ ਸੇਵਨ, ਤੁਰਕਣੀ ਕਾ ਸੰਗ—ਇਨ ਮੇਂ ਏਕ ਭੀ ਕੁਰਹਿਤ ਹੋਇ ਜਾਏ, ਦੁਬਾਰਾ ਖਾਂਡੇ ਕੀ ਪਾਹੁਲ ਲੇ ਕੇ ਭੂਲ ਬਖਸ਼ਾਨਾ।*
*(ਗੁਰੂ ਕੀਆਂ ਸਾਖੀਆਂ, ਸ੍ਰੂਪ ਸਿੰਘ ਕੌਸ਼ਿਸ਼, ਪੰਨਾ 115)*

3. *'ਅਰੁ ਪਗੜੀ, ਜਾਮਾ ਸਪੈਦ ਪਹਰੇ ਅਗਲਬੰਦੀ, ਉਸ ਉਪਰਿ ਕੱਛ ਪਹਿਰੇ ਸੁਪੇਦ।...ਫੇਰਿ ਪਟਕਾ ਬੰਨ੍ਹੇ ਤਿਸਤੇ ਉਪਰੰਤ ਪੰਜੇ ਹਥਿਆਰ ਬੰਨ੍ਹੇ।*
*(ਧਿਆਉ 2)*

*'ਜੋ ਪੁਸ਼ਾਕ ਪਹਰੈ ਸੋ ਕੈਸੀ ਪਹਿਰੈ, ਪ੍ਰਿਥਮੈ ਪਗੜੀ ਤਾਂ ਲੰਮੀ ਬੇਸ਼, ਸਿਰ ਉਪਰਿ ਕਲਗੀ ਪਰਾਂ ਦੀ।* *(ਪੰਨਾ 15)*

*ਹੋਰ ਜੋ ਕਿਛੁ ਗੁਰੂ ਦੇਇ—ਸਰਪੇਚ, ਗੋਸ਼ਪੇਚ, ਸੋ ਪਗੜੀ ਊਪਰਿ ਪਹਿਰੈ।*
*(ਪਰਮ ਸੁਮਾਰਗ, ਪੰਨਾ 70)*

4. *ਕੰਘਾ ਦੋਨਉ ਵਕਤ ਕਰਿ, ਪਾਗ ਚੁਨਹਿ ਕਰ ਬਾਂਧਈ।*
*ਦਾਤਨ ਨੀਤ ਕਰੇਇ, ਨ ਦੁਖ ਪਾਵਹਿ ਲਾਲ ਜੀ।੧੩।*
*(ਤਨਖਾਹਨਾਮਾ, ਭਾਈ ਨੰਦ ਲਾਲ)*

5. *ਕੰਘਾ, ਕਰਦ, ਦਸਤਾਰ ਸਜਾਵੈ।*
*ਇਹ ਰਹਿਤ ਸਿੰਘਨ ਕਉ ਭਾਵੈ।੬੮।* *(ਰਹਿਤਨਾਮਾ, ਦੇਸਾ ਸਿੰਘ)*

6. *ਜੂੜਾ ਸੀਸ ਕੇ ਮੱਧ ਭਾਗ ਮੇਂ ਰਾਖੇ ਔਰ ਪਾਗ ਬੜੀ ਬਾਂਧੇ, ਕੇਸ ਢਾਂਕ ਰਖੇ, ਕੰਘਾ ਦ੍ਵੈ ਕਾਲ ਕਰੇ, ਪਾਗ ਚੁਨਕੈ ਬਾਂਧੇ।* *(ਰਹਿਤਨਾਮਾ, ਭਾਈ ਦਯਾ ਸਿੰਘ)*

7. *ਕੱਛ ਕੜਾ ਕ੍ਰਿਪਾਨ ਕੰਘਾ ਕੇਸਕੀ।*
*ਪੰਜ ਕਕਾਰੀ ਰਹਿਤ ਧਾਰਹਿ ਸਿੰਘ ਸੋਈ।*

8. *ਪਹਿਰੁ ਕਛਹਿਰੇ ਸਿਰ ਬੰਧਯੋ ਪਾਗ।*
*ਗੁਰੂ ਗ੍ਰੰਥ ਬਚਨ ਪਰ ਰਹਯੋ ਲਾਗ।* *(ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ)*

9. *ਖੱਦਰ ਚਉਸੀ ਕੇ ਦਸਤਾਰੇ। ਸਾਫੇ ਉਭੈ, ਹਜੂਰੀ ਭਾਰੇ।*
*ਇਕ ਇਕ ਭੂਰਾ ਗਾਤੀ ਹੇਤੈਂ। ਦੂਸਰ ਭੂਰਾ ਸਭ ਕੰਮ ਦੇਤੈ।*
*ਇਤਕੁ ਪੁਸ਼ਾਕੀ ਬਾਰਹੁੰ ਮਾਸੈ।*
*ਰਖਤ ਹੁਤੇ ਤਬ ਸਭ ਸਿੰਘ ਪਾਸੈਂ।* *(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

10. *ਜੋ ਅੰਮ੍ਰਿਤ ਛਕਿਆ ਚਾਹੈ, ਕੱਛ ਪਹਿਰਾਵੈ।*
*ਕੇਸ ਇਕੱਠੇ ਕਰਿ ਜੂੜਾ ਕਰੇ, ਦਸਤਾਰ ਸਜਾਵੈ।*
*(ਸੁਧਰਮ ਮਾਰਗ ਗ੍ਰੰਥ, ਉੱਨੀਵੀਂ ਸਦੀ)*

11. *ਕੇਸ ਨੰਗੇ ਰਖਣਾ ਦੋਸ਼ ਹੈ, ਦੋ ਪੱਗਾਂ ਰਖਣੀ ਚਾਹੀਏ। ਜੇ ਵੱਡੀ ਲਹਿ ਜਾਏ ਤਾਂ ਛੋਟੀ ਰਹੇ, ਨਿਕੀ ਪੱਗ ਨਾ ਲਾਹਵਣੀ।*
*(ਬਿਜੈ ਮੁਕਤ ਧਰਮ ਸ਼ਾਸਤ੍ਰ, ਸਾਖੀ ਨੰ. 8)*

ਇਨ੍ਹਾਂ ਸਿੱਖ ਲਿਖਤਾਂ ਤੋਂ ਇਲਾਵਾ ਕਈ ਫ਼ਾਰਸੀ ਤ੍ਵਾਰੀਖ਼ਦਾਨਾਂ ਵੀ ਦਸਤਾਰ

ਦੀ ਰਹਿਤ ਸਬੰਧੀ ਸਪੱਸ਼ਟ ਉਲੇਖ ਕੀਤਾ ਹੈ। ਖ਼ੁਸ਼ਵਕਤ ਰਾਇ ਆਪਣੀ ਕਿਰਤ *ਤ੍ਵਾਰੀਖ਼ੇ ਸਿੱਖਾਂ* (1811 ਈ.) ਵਿਚ ਲਿਖਦਾ ਹੈ:

*'ਵ ਲਿਬਾਸ ਨੀਲਗੂੰ ਅਖਤਯਾਰ ਕਰਦ ਵ ਜ਼ੇਵਰ ਆਹਨੀ ਗੁਜ਼ੀਦ, ਵ ਵਜ਼੍ਹਾ ਗ਼ੈਰ ਮੁਕਰਰ ਨਮੂਦ, ਵ ਦੋ ਸ਼ਮਸ਼ੇਰ ਬਰ ਕਮਰ ਬਸਤ, ਕਰਦ ਵ ਚਕ੍ਰ ਵ ਤਮੰਚਾ ਵ ਕਮਾਣ ਵਗੈਰਾ ਹਰਬਾਹਾਇ ਆਹਨੀ ਬਰ ਖ਼ੁਦ ਆਵੇਖਤ, ਵ ਦਸਤਾਰ ਬਕਦਰ ਯਕ ਦਸਤ ਦਰਾਜ਼ ਬਸਤਨ ਆਦਤ ਕਰਦ।'*

(ਵਿਸਾਖੀ ਸਮੇਂ ਸਤਿਗੁਰਾਂ) ਨੀਲਾ ਬਾਣਾ ਪਹਿਨ ਲਿਆ, ਸਰਬਲੋਹ ਦੇ ਗਹਿਣੇ ਸਜਾ ਕੇ ਅਨੋਖਾ ਜੇਹਾ ਰੂਪ ਬਣਾ ਲਿਆ। ਦੋ ਤੇਗ਼ਾਂ ਗਾਤਰੇ ਲਟਕਾ ਲਈਆਂ। ਕ੍ਰਿਪਾਨ, ਚੱਕ੍ਰ, ਤਮੰਚਾ ਤੇ ਕਮਾਨ ਆਦਿ ਸ਼ਸਤਰ-ਅਸਤਰ ਧਾਰਨ ਕਰ ਲਏ ਅਤੇ ਜ਼ਰਾ ਉੱਚੀ ਦਸਤਾਰ ਸਜਾਉਣ ਦਾ ਸੁਭਾ ਬਣਾ ਲਿਆ।

## ਪਗੜੀ ਦੀ ਪਰੰਪਰਾ

ਜਦੋਂ ਅਸੀਂ ਪੁਰਾਤਨ ਇਤਿਹਾਸ ਵੱਲ ਨਜ਼ਰ ਮਾਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਮੁਸਲਮਾਨੀ ਕਾਲ ਦੇ ਰਾਜ ਦਰਬਾਰਾਂ ਵਿਚ ਜਦੋਂ ਕੋਈ ਪਤਵੰਤਾ ਹਾਜ਼ਰੀ ਭਰਦਾ ਤਾਂ ਦਰਬਾਰ ਵੱਲੋਂ ਉਸਨੂੰ ਸਤਿਕਾਰ ਵਜੋਂ ਜੋੜਾ ਜਾਮਾ ਪਹਿਨਾਇਆ ਜਾਂਦਾ ਸੀ ਜਾਂ ਸਿਰੋਪਾਉ ਦਿੱਤਾ ਜਾਂਦਾ ਸੀ। 'ਸਿਰੋਪਾਉ' ਦਾ ਅਰਥ ਹੀ ਸਿਰ ਤੋਂ ਪੈਰਾਂ ਤੀਕ ਦਾ ਲਿਬਾਸ ਹੈ। ਸਾਡੀਆਂ ਭਾਈਚਾਰਕ ਰਸਮਾਂ ਵਿਚ ਅਜੇ ਵੀ ਇਹ ਰੀਤਿ ਪ੍ਰਚਲਤ ਹੈ ਕਿ ਕਿਸੇ ਲੜਕੀ ਜਾਂ ਸੁਆਣੀ ਨੂੰ ਤਿਉਰ (ਕੁੜਤੀ, ਸਲਵਾਰ ਤੇ ਦੁਪੱਟਾ) ਅਤੇ ਆਦਮੀ ਨੂੰ ਪੱਗ ਦੇ ਕੇ ਉਸਦਾ ਸਤਿਕਾਰ ਕੀਤਾ ਜਾਂਦਾ ਹੈ। ਵਿਆਹਾਂ ਸ਼ਾਦੀਆਂ ਵਿਚ ਵੀ ਇਹ ਵਰਤਾਰਾ ਹੈ ਤੇ ਮਰਨੇ ਪਰਨੇ ਦੀ 'ਰਸਮ ਪਗੜੀ' ਕੀਤੀ ਜਾਂਦੀ ਹੈ। ਜਦੋਂ ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾਏ ਤਾਂ ਅੰਤਮ ਰਸਮ ਸਮੇਂ ਜੋ ਕੁਝ ਹੋਇਆ, ਉਸਨੂੰ ਕੇਸਰ ਸਿੰਘ ਨੇ ਦੋ ਸਤਰਾਂ ਵਿਚ ਕਲਮਬੰਦ ਕੀਤਾ ਹੈ:

**ਮਰਨੇ ਦੀ ਪੱਗ ਪ੍ਰਿਥੀਏ ਬੱਧੀ।**
**ਗੁਰਿਆਈ ਦੀ ਪੱਗ ਅਰਜਨ ਲੱਧੀ।੩੫। ਚੌਥਾ ਚਰਣ** *(ਬੰਸਾਵਲੀਨਾਮਾ)*

ਰੱਬੀ ਦਰਬਾਰ ਤੋਂ ਜੋ ਪਿਆਰ ਸਤਿਕਾਰ ਆਪਣੇ ਪਿਆਰਿਆਂ ਨੂੰ ਮਿਲਦਾ ਹੈ, ਉਸਨੂੰ ਵੀ ਇਸੇ ਸਭਿਆਚਾਰਕ ਪ੍ਰਤੀਕ ਦੁਆਰਾ ਬਿਆਨ ਕੀਤਾ ਗਿਆ। ਗੁਰੂ ਨਾਨਕ ਵੇਈਂ ਨਦੀ ਕਿਨਾਰੇ ਸਮਾਧੀ ਲਾ ਜਦ ਇਲਾਹੀ ਦਰਬਾਰ ਵਿਚ ਗਏ ਤਾਂ ਉਨ੍ਹਾਂ ਨੂੰ ਸਿਰੋਪਾਉ ਨਾਲ ਨਿਵਾਜਿਆ ਗਿਆ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਬਾਬਾ ਪੈਧਾ ਸਚਖੰਡਿ, ਨਉਨਿਧਿ ਨਾਮੁ ਗਰੀਬੀ ਪਾਈ।੨੪।** *(ਪਹਿਲੀ ਵਾਰ)*

ਗੁਰੂ ਅਰਜਨ ਸਾਹਿਬ ਨੇ ਸਾਫ਼ ਆਖਿਆ ਹੈ:

**ਪਹਿਰਿ ਸਿਰਪਾਉ ਸੇਵਕ ਜਨ ਮੇਲੇ, ਨਾਨਕ ਪ੍ਰਗਟ ਪਹਾਰੇ॥** *(ਸੋਰਠਿ ਮ: ੫)*

ਗੁਰੂ ਘਰ ਵਿਚ ਸਿਰੋਪਾਉ ਅਲੰਕਾਰ ਮਾਤਰ ਹੀ ਨਹੀਂ ਰਿਹਾ, ਸਗੋਂ ਗੁਰੂ ਦਰਬਾਰ ਵਲੋਂ ਸਿੱਖਾਂ ਨੂੰ ਪੱਗਾਂ ਦਿੱਤੀਆਂ ਜਾਂਦੀਆਂ ਸਨ। ਸਾਰੇ ਗੁਰੂ ਸਾਹਿਬਾਨ ਦਸਤਾਰੇ ਰੱਖਦੇ ਸਨ। ਤਮਾਮ ਸੂਫ਼ੀ ਦਰਵੇਸ਼ਾਂ ਦੇ ਚਿਤ੍ਰ ਦੇਖਣ ਤੋਂ ਪਤਾ ਲੱਗਦਾ ਹੈ ਕਿ ਹਜ਼ਰਤ ਮੁਈਉਨਦੀਨ ਚਿਸ਼ਤੀ, ਬੂਅਲੀ ਕਲੰਦਰ ਪਾਨੀਪਤੀ, ਸ਼ੇਖ ਫ਼ਰੀਦ ਸ਼ੱਕਰਗੰਜ, ਬਹਾਉੱਦੀਨ, ਨਿਜ਼ਾਮੁੱਦੀਨ ਤੇ ਮੀਆਂ ਮੀਰ ਸਭ ਦਸਤਾਰਧਾਰੀ ਸਨ। ਬਾਬਾ ਫ਼ਰੀਦ ਜੀ ਨੇ ਇਥੋਂ ਤਕ ਲਿਖਿਆ ਹੈ ਕਿ ਮੈਨੂੰ ਸਦਾ ਫ਼ਿਕਰ ਲੱਗਾ ਰਹਿੰਦਾ ਹੈ ਕਿ ਮੇਰੀ ਸਫ਼ੈਦ ਪਗੜੀ ਨੂੰ ਕਿਧਰੇ ਕੋਈ ਜ਼ਰਾ ਦਾਗ਼ ਨਾ ਲਗ ਜਾਵੇ:

**ਫਰੀਦਾ ਮੈ ਭੋਲਾਵਾ ਪਗ ਦਾ, ਮਤੁ ਮੈਲੀ ਹੋਇ ਜਾਇ॥** *(ਸਲੋਕ ਫਰੀਦ ਜੀ)*

ਮੁਸਲਮਾਨੀ ਹਮਲਿਆਂ ਸਮੇਂ ਹਿੰਦੁਸਤਾਨੀਆਂ ਦੀ ਪੱਗ ਇਸ ਲਈ ਉਤਾਰੀ ਜਾਂਦੀ ਰਹੀ, ਕਿਉਂਕਿ ਅਰਬੀ, ਤੁਰਕੀ, ਈਰਾਨੀ ਤੇ ਪਠਾਣੀ ਸਭਿਆਚਾਰ ਵਿਚ ਇਹ ਕੇਵਲ ਬਸਤਰ ਮਾਤਰ ਨਹੀਂ, ਸਗੋਂ ਪਤ-ਅਬਰੋ ਦੀ ਪ੍ਰਤੀਕ ਸੀ ਪਰ ਹਾਕਮ ਜਮਾਤ ਇਹ ਨਹੀਂ, ਸੀ ਚਾਹੁੰਦੀ ਕਿ ਗ਼ੁਲਾਮ ਕਾਫ਼ਰਾਂ ਦੇ ਸਿਰਾਂ 'ਤੇ ਵੀ ਇਹ ਸੁਸ਼ੋਭਿਤ ਰਹੇ। ਇਸ ਕਰਕੇ ਇਸਨੂੰ ਜਬਰਨ ਉਤਾਰ ਕੇ ਨਿੱਕੀ ਟੋਪੀ ਪਹਿਨਾਈ ਗਈ ਜੋ ਕਿ ਹੌਲੀ ਹੌਲੀ ਗ਼ੁਲਾਮਾਂ ਦਾ ਪ੍ਰਮਾਣਿਕ ਲਿਬਾਸ ਬਣ ਗਈ। ਭਾਵੇਂ ਭਾਰਤੀ ਸਭਿਆਚਾਰ ਵਿਚ ਵੀ ਇਕ ਵਿਸ਼ੇਸ਼ ਚਿੰਨ੍ਹ ਸੀ ਪਰ ਹਮਲਾਵਰਾਂ ਇਸ ਨੂੰ ਬਰਦਾਸ਼ਤ ਨਹੀਂ ਕੀਤਾ। ਉਨ੍ਹਾਂ ਜਾਣ ਬੁੱਝ ਕੇ ਹਿੰਦੀਆਂ ਨੂੰ ਬੇਪਤ ਕਰਨ ਲਈ ਪੱਗ ਉਤਾਰ ਦਿੱਤੀ ਤੇ ਲਗਾਤਾਰ ਸੱਤ ਅੱਠ ਸਦੀਆਂ ਤਕ ਭਾਰਤੀ ਦਸਤਾਰਾਂ ਜਬਰਨ ਉਤਾਰੀਆ ਜਾਂਦੀਆਂ ਰਹੀਆਂ।

ਗੁਰੂ ਸਾਹਿਬ ਇਸ ਗੱਲ ਲਈ ਬੜੇ ਚੇਤੰਨ ਸਨ ਕਿ ਜਿਤਨਾ ਚਿਰ ਕਿਸੇ ਦੇਸ ਦੇ ਸਭਿਆਚਾਰਕ ਸ੍ਵੈਮਾਣ ਨੂੰ ਬਰਕਰਾਰ ਨਾ ਰੱਖਿਆ ਜਾਵੇ, ਉਤਨਾ ਚਿਰ ਕੋਈ ਕੌਮ ਆਪਣੀ ਆਜ਼ਾਦ ਹਸਤੀ ਤੇ ਮਾਣ ਪ੍ਰਤਿਸ਼ਠਾ ਨੂੰ ਕਾਇਮ ਨਹੀਂ ਰੱਖ ਸਕਦੀ। ਇਸ ਲਈ ਉਹਨਾਂ ਜਤਨ ਕੀਤੇ, ਇਥੋਂ ਤਕ ਕਿ ਖਾਨ-ਪਾਨ, ਪਹਿਰਨ ਤੇ ਜ਼ਬਾਨ ਬਾਰੇ ਵੀ ਸਾਵਧਾਨ ਰਹਿਣ ਲਈ ਪਰੇਰਿਆ। ਦਸਤਾਰ ਤਾਂ ਇਨ੍ਹਾਂ ਪ੍ਰਤੀਕਾਂ ਦਾ ਸਰਦਾਰ ਸੀ ਜਿਸਦਾ ਉੱਚਾ ਸੁੱਚਾ ਰਹਿਣਾ ਬਹੁਤ ਜ਼ਰੂਰੀ ਸੀ:

**ਹਉ ਗੋਸਾਂਈ ਦਾ ਪਹਿਲਵਾਨੜਾ॥**
**ਮੈ ਗੁਰ ਮਿਲਿ ਉਚ ਦੁਮਾਲੜਾ॥** *(ਸਿਰੀਰਾਗੁ ਮ: ੫)*

**ਕਾਇਆ ਕਿਰਦਾਰ ਅਉਰਤ ਯਕੀਨਾ॥**
**ਰੰਗ ਤਮਾਸੇ ਮਾਣਿ ਹਕੀਨਾ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ,**
**ਸਾਬਤ ਸੂਰਤਿ ਦਸਤਾਰ ਸਿਰਾ॥੧੨॥** *(ਮਾਰੂ ਮ: ੫)*

ਸੋ ਗੁਰੂ ਸਾਹਿਬਾਨ ਨੇ ਮੁੱਢ ਤੋਂ ਹੀ ਆਪਣੇ ਸਿੱਖਾਂ ਸੇਵਕਾਂ ਨੂੰ ਦਸਤਾਰਧਾਰੀ ਹੋਣ ਲਈ ਪਰੇਰਿਆ। ਔਰੰਗਜ਼ੇਬ ਦੇ ਜ਼ਮਾਨੇ ਸਖ਼ਤੀ ਵਧੇਰੇ ਹੋਈ। 16 ਫੱਗਣ 1751 ਬਿ. ਨੂੰ ਸ਼ਾਹੀ ਫ਼ੁਰਮਾਨ ਜਾਰੀ ਕੀਤਾ ਗਿਆ ਕਿ ਰਾਜਪੂਤਾਂ ਤੋਂ ਸਿਵਾ ਕੋਈ ਹਿੰਦੂ ਇਰਾਕੀ, ਅਰਬੀ ਨਸਲ ਦੇ ਵਧੀਆ ਘੋੜੇ ਦੀ ਸਵਾਰੀ ਨਾ ਕਰੇ, ਤੇ ਨਾ ਹੀ

ਹਥਿਆਰ ਪਹਿਨੇ। ਇਨ੍ਹਾਂ ਸਰਕਾਰੀ ਹੁਕਮਾਂ ਦਾ ਵਿਰੋਧ ਗੁਰੂ ਗੋਬਿੰਦ ਸਿੰਘ ਜੀ ਨਿਰਭੈ ਹੋ ਕੇ ਕਰ ਰਹੇ ਸਨ। ਉਨ੍ਹਾਂ ਸਿੱਖਾਂ ਨੂੰ ਇਸ ਭਾਵ ਦੇ ਉਚੇਚੇ ਹੁਕਮਨਾਮੇ ਲਿਖ ਲਿਖ ਭੇਜੇ ਕਿ ਜੇਕਰ ਗੁਰੂ ਲਈ ਕੋਈ ਭੇਟਾ ਲਿਆਉਣੀ ਹੀ ਹੈ ਤਾਂ ਉਹ ਵਧੀਆ ਘੋੜਾ ਜਾਂ ਵਧੀਆ ਸ਼ਸਤ੍ਰ ਹੀ ਲਿਆਵੇ। ਇਸੇ ਤਰ੍ਹਾਂ ਉਸ ਸਮੇਂ ਝੰਡਾ ਤੇ ਨਗਾਰਾ ਪ੍ਰਭੂ-ਸੱਤਾ ਦੇ ਪ੍ਰਤੀਕ ਮੰਨੇ ਜਾਂਦੇ ਸਨ, ਕੋਈ ਰਾਜਾ ਰਾਣਾ ਮੁਗ਼ਲ ਬਾਦਸ਼ਾਹ ਦੀ ਆਗਿਆ ਬਿਨਾਂ ਇਨ੍ਹਾਂ ਦੀ ਵਰਤੋਂ ਨਹੀਂ ਸੀ ਕਰ ਸਕਦਾ, ਪਰੰਤੂ ਗੁਰੂ ਸਾਹਿਬ ਨੇ ਝੰਡੇ ਝੁਲਾਏ ਤੇ ਰਣਜੀਤ ਨਗਾਰੇ ਵਜਾਏ।

ਇਹ ਸਭ ਕੁਝ ਇਸ ਲਈ ਕੀਤਾ ਗਿਆ ਕਿ ਹਿੰਦੁਸਤਾਨ ਦਾ ਕੌਮੀ ਸ੍ਵੈਮਾਣ ਬਹਾਲ ਹੋ ਸਕੇ। ਪੂਰਬਲਾ ਗੌਰਵ ਜਗਾਏ ਬਗ਼ੈਰ ਐਸਾ ਨਹੀਂ ਸੀ ਹੋ ਸਕਦਾ ਤੇ ਪਗੜੀ ਦਾ ਇਸ ਪੱਖੋਂ ਬੜਾ ਮਹੱਤਵ ਸੀ। ਇਸੇ ਲਈ ਗੁਰੂ ਸਾਹਿਬ ਨੇ ਪੱਗ ਜਾਂ ਕੇਸਕੀ ਨੂੰ ਖ਼ਾਲਸਾ ਰਹਿਤ ਦਾ ਲਾਜ਼ਮੀ ਅੰਗ ਕਰਾਰ ਦਿੱਤਾ। ਅੱਜ ਆਮ ਤੌਰ 'ਤੇ ਕੇਸਕੀ ਦਾ ਅਰਥ ਛੋਟੀ ਦਸਤਾਰ ਹੀ ਲਿਆ ਜਾਂਦਾ ਹੈ ਪਰ ਸ਼ਾਇਦ ਪਹਿਲੇ ਐਸਾ ਨਹੀਂ ਸੀ। ਖ਼ਾਲਸਈ ਬੋਲਿਆਂ ਵਿਚ ਇਸ ਦਾ ਭਾਵ ਦਸਤਾਰ ਹੀ ਸੀ। ਜੇਕਰ ਇਸ ਦਾ ਅਰਥ ਭਾਵ ਨਿੱਕੀ ਦਸਤਾਰ ਹੀ ਸੀ ਤਾਂ ਵੀ ਮਰਦਾਂ ਇਸਤ੍ਰੀਆਂ ਦੋਹਾਂ ਲਈ ਇਸਨੂੰ ਜ਼ਰੂਰੀ ਕਰ ਦਿੱਤਾ ਗਿਆ ਤੇ ਦੋਵੇਂ ਇਸਦਾ ਪ੍ਰਯੋਗ ਕਰਦੇ ਸਨ। ਇਤਿਹਾਸ ਵਿਚ ਇਸਦੇ ਹਵਾਲੇ ਪ੍ਰਾਪਤ ਹਨ।

ਮਾਈ ਭਾਗੋ ਮਸਤਾਨੇ ਰੰਗ ਢੰਗ ਵਿਚ ਰਹਿਣ ਵਾਲੀ ਸੁਆਣੀ ਸੀ, ਜਿਸਦਾ ਪਤੀ ਤੇ ਭਰਾ ਉਸਦੀਆਂ ਅੱਖਾਂ ਸਾਹਵੇਂ ਮੁਕਤਸਰ ਦੀ ਜੰਗ ਵਿਚ ਸ਼ਹੀਦੀਆਂ ਪਾ ਗਏ ਸਨ ਪਰੰਤੂ ਗੁਰੂ ਸਾਹਿਬ ਨੇ ਉਸਨੂੰ ਵੀ ਕਛਹਿਰਾ ਤੇ ਨਿੱਕੀ ਦਸਤਾਰ ਰੱਖਣ ਦੀ ਵਿਸ਼ੇਸ਼ ਤਾਕੀਦ ਕੀਤੀ:

> **ਸੁਨਿ ਮਾਈ ਭਾਗੋ ! ਸਚਿਆਰੀ। ਕੁਲ ਨੈਹਰਿ ਸਸੁਰਾਰਿ ਉਥਾਰੀ।**
> **ਪਰਮ ਹੰਸ ਅਵਸਥਾ ਪਾਈ। ਤੁਝ ਕਉ ਦੋਸ਼ ਨ ਲਗਹਿ ਕਦਾਈਂ।**
> **ਰਹਨਿ ਦਿਗੰਬਰ ਤੁਝ ਬਨਿ ਆਈ। ਇਕ ਰਸ ਬਿਰਤਿ ਭਈ ਲਿਵ ਲਾਈ।**
> **ਤਨ ਹੰਤਾ, ਸਭ ਰਿਦੈ ਬਿਨਾਸੀ। ਪਾਯੋ ਪਰਮ ਰੂਪ ਅਬਿਨਾਸ਼ੀ।**
> **ਤਊ ਸੰਗ ਤੂ ਰਹਤ ਹਮਾਰੇ। ਪਹਿਰਿ ਕਾਛ, ਲਘੁ ਸਿਰਿ ਦਸਤਾਰੇ।**
>
> *(ਗੁਰਪ੍ਰਤਾਪ ਸੂਰਜ, ਰੁਤ 6, ਅੰਸੂ 22, ਪੰਨਾ 6068)*

ਉੱਨੀਵੀਂ ਸਦੀ ਦੇ ਮੱਧ ਵਿਚ ਬਿਉਰੇਵਾਰ ਸਿੱਖ ਇਤਿਹਾਸ ਲਿਖਣ ਵਾਲੇ ਮਿ. ਜੇ.ਡੀ. ਕਨਿੰਘਮ ਨੇ 1849 ਵਿਚ ਸਾਫ਼ ਲਿਖਿਆ ਹੈ ਕਿ ਸਿੱਖ ਸੁਆਣੀਆਂ ਹਿੰਦੂ ਔਰਤਾਂ ਨਾਲੋਂ ਆਪਣੇ ਪਹਿਰਾਵੇ ਵਿਚ ਸਿਰਾਂ ਉੱਤੇ ਕੀਤੇ ਉਚੇ ਜੂੜੇ ਕਾਰਣ ਇਕ ਖ਼ਾਸ ਵਿਲੱਖਣਤਾ ਰੱਖਦੀਆਂ ਹਨ।[1] ਅਜਾਇਬਘਰਾਂ ਵਿਚ ਮਿਲਦੇ ਸਿੱਖ ਬੀਬੀਆਂ ਦੇ ਪੁਰਾਤਨ ਚਿੱਤਰ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਉਹ ਦਸਤਾਰਧਾਰੀ

---

1. The Sikh Women are distinguished from Hindus of their sex by some variety of dress but chiefly by a higher knot of hair.

*(History of the Sikhs, p. 318)*

ਸਨ (ਦੇਖੋ, ਅੰਗਰੇਜ਼ੀ ਰਸਾਲਾ 'ਮਾਰਗ' ਬੰਬਈ—ਜੂਨ 1977 ਈ.)। ਵੀਹਵੀਂ ਸਦੀ ਦੇ ਮੁੱਢ ਵਿਚ ਪੰਚ ਖ਼ਾਲਸਾ ਦੀਵਾਨ ਦਾ ਵਿਦਿਆ ਭੰਡਾਰ, ਸਿੱਖ ਕੰਨਿਆ ਵਿਦਿਆਲਾ ਫ਼ੀਰੋਜ਼ਪੁਰ, ਖ਼ਾਲਸਾ ਭੁਜੰਗਣ ਸਕੂਲ ਕੈਰੋਂ, ਖ਼ਾਲਸਾ ਕੰਨਿਆ ਸਕੂਲ ਜਸਪਾਲੋਂ ਤੇ ਸਿਧਵਾਂ ਆਦਿ ਵਿਚ ਸਿੱਖ ਭੁਜੰਗਣਾਂ ਨੂੰ ਕੇਸਕੀ ਪਹਿਨਾ ਕੇ ਰੱਖਦੇ ਸਨ। ਭਾਈ ਰਣਧੀਰ ਸਿੰਘ ਨਾਰੰਗਵਾਲ ਵਾਲਿਆਂ ਵੀ ਇਸ ਰੀਤਿ ਨੂੰ ਜਾਰੀ ਰੱਖਿਆ ਜੋ ਕਿ ਅਖੰਡ ਕੀਰਤਨੀ ਜੱਥਿਆਂ ਦੀ ਰਹਿਣੀ ਬਹਿਣੀ ਤੋਂ ਪਰਗਟ ਹੈ।

ਭਾਈ ਵੀਰ ਸਿੰਘ ਜੀ ਨੇ ਰਾਣਾ ਸੂਰਤ ਸਿੰਘ ਦੀ ਸੁਪਤਨੀ ਰਾਣੀ ਰਾਜ ਕੌਰ ਉੱਤੇ ਮਹਾਂ ਕਾਵਿ (1905 ਈ.) ਲਿਖਿਆ ਹੈ, ਉਸਦੇ ਮੁੱਢ ਵਿਚ ਜੋ ਰਾਣੀ ਦਾ ਚਿਤ੍ਰ ਦਿੱਤਾ ਗਿਆ ਹੈ, ਉਹ ਦਸਤਾਰਧਾਰੀ ਹੈ।

ਜ਼ਾਹਿਰ ਹੈ ਕਿ ਜਿਥੇ ਪੁਰਾਤਨ ਸਿੰਘ, ਖ਼ੁਦ ਦੂਹਰੇ ਦਸਤਾਰੇ ਰੱਖਦੇ ਸਨ, ਉਥੇ ਬੀਬੀਆਂ ਨੂੰ ਵੀ ਕੇਸਕੀ ਪਹਿਨਾ ਕੇ ਰਾਜ਼ੀ ਸਨ। ਜਦੋਂ ਉੱਨੀਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਅੰਗ੍ਰੇਜ਼ੀ ਸਰਕਾਰ ਨੇ ਸਿੱਖ ਫ਼ੌਜਾਂ ਦੀ ਭਰਤੀ ਕੀਤੀ ਤਾਂ ਦੂਹਰੀ ਦਸਤਾਰ ਉਨ੍ਹਾਂ ਦਾ ਲਾਜ਼ਮੀ ਲਿਬਾਸ ਸੀ ਜੋ ਕਿ ਹੁਣ ਵੀ ਚੱਲਿਆ ਆ ਰਿਹਾ ਹੈ। ਇਸ ਲੰਮੀ ਵਿਚਾਰ ਚਰਚਾ ਤੋਂ ਅਸੀਂ ਇਹ ਪਰਿਪੱਕਤਾ ਹਾਸਲ ਕਰਦੇ ਹਾਂ ਕਿ ਚਿਰੰਕਾਲ ਤੋਂ 'ਕੇਸਕੀ' ਸਿੱਖ ਰਹਿਤ-ਮਰਯਾਦਾ ਦਾ ਅੰਗ ਰਹੀ ਹੈ। ਇਹ ਵੱਖਰੀ ਗੱਲ ਹੈ ਕਿ ਵੀਹਵੀਂ ਸਦੀ ਦੇ ਫ਼ੈਸ਼ਨਦਾਰ ਪ੍ਰਭਾਵਾਂ ਨੇ ਇਸਨੂੰ ਹੁਣ ਉਸ ਤਰ੍ਹਾਂ ਨਹੀਂ ਰਹਿਣ ਦਿੱਤਾ। ਹੁਣ ਕੇਸਕੀ ਤਾਂ ਕੀ, ਦਸਤਾਰ ਵੀ ਉਤਾਰੀ ਜਾ ਰਹੀ ਹੈ ਤੇ ਕੇਸਾਂ ਦਾ ਸ਼ਿੰਗਾਰ ਵੀ ਅਲੋਪ ਹੋ ਰਿਹਾ ਹੈ। ਲੋੜ ਹੈ ਖ਼ਾਲਸਈ ਵਿਲੱਖਣਤਾ ਦੇ ਇਹ ਚਿੰਨ੍ਹ ਕੇਸ ਤੇ ਕੇਸਕੀ ਵਧੇਰੇ ਧਿਆਨ ਨਾਲ ਸੰਭਾਲੇ ਜਾਣ।

ਜੇ ਗਹੁ ਨਾਲ ਵੇਖੀਏ ਤਾਂ ਕੇਵਲ ਸਿੱਖ ਚੱਜ ਅਚਾਰ ਵਿਚ ਹੀ ਨਹੀਂ, ਪੰਜਾਬੀ ਸਭਿਆਚਾਰ ਵਿਚ ਵੀ ਨੰਗੇ ਸਿਰ ਫਿਰਨਾ ਤੁਰਨਾ ਜਾਂ ਰਹਿਣਾ ਬਹਿਣਾ ਠੀਕ ਨਹੀਂ ਮੰਨਿਆ ਜਾਂਦਾ, ਕਈ ਇਸਨੂੰ ਬਦਸ਼ਗਨੀ ਜਾਂ ਮਨਹੂਸ, ਨਖਿੱਧ ਕਰਮ ਮੰਨਦੇ ਹਨ। ਭਾਈ ਗੁਰਦਾਸ ਨੇ ਇਕ ਪੰਜਾਬੀ ਬਿਰਧ ਦੀ ਵਾਰਤਾ ਦੱਸੀ ਹੈ ਕਿ ਉਹ ਖ਼ੂਹ 'ਤੇ ਨ੍ਹਾਉਣ ਗਿਆ ਬੇਚਾਰਾ ਪਗੜੀ ਉਥੇ ਹੀ ਭੁਲ ਆਇਆ। ਜਦੋਂ ਨੰਗੇ ਸਿਰ ਘਰ ਪਹੁੰਚਾ ਤਾਂ ਔਰਤਾਂ ਨੇ ਪਿੱਟਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦਾ ਅਨੁਮਾਨ ਸੀ ਕਿ ਕੋਈ ਪਰਿਵਾਰ ਦਾ ਮੈਂਬਰ ਚਲਾਣਾ ਕਰ ਗਿਆ ਹੈ ਤਾਂ ਹੀ ਬਾਬੇ ਨੇ ਪੱਗ ਉਤਾਰੀ ਹੈ।[1]

ਰਹਿਤਨਾਮਿਆਂ ਵਿਚ ਪੱਗਲੱਥੇ ਵਿਅਕਤੀ ਦੀ ਕੁਸੰਗਤ ਤੋਂ ਬਚਣ ਦੀ ਵੀ ਤਾਕੀਦ ਹੈ:

---

1. ਠੰਢੀ ਖੂਹੀਉ ਨ੍ਹਾਇਕੈ, ਪਗ ਵਿਸਾਰਿ ਆਇਆ ਸਿਰ ਨੰਗੈ।
ਘਰ ਵਿਚਿ ਰੰਨਾਂ ਕਮਲੀਆਂ, ਧੁਸੀ ਲੀਤੀ ਦੇਖਿ ਕੁਢੰਗੈ।
ਰੰਨਾਂ ਦੇਖਿ ਪਿਟੰਦੀਆਂ, ਢਾਹਾਂ ਮਾਰਹਿ ਹੋਇ ਨਿਸੰਗੈ।
ਲੋਕ ਸਿਆਪੇ ਆਇਆ, ਰੰਨਾਂ ਪੁਰਸ਼ ਜੁੜੇ ਲੈ ਪੰਗੈ।
ਨਾਇਣ ਪੁਛਦੀ ਪਿਟਦੀਆਂ, ਕਿਸ ਦੈ ਨਾਂਇ ਅਲਾਹਣੀ ਅੰਗੈ।
ਸਹੁਰੇ ਪੁਛਹੁ ਜਾਇ ਕੈ, ਕਉਣ ਮੂਆ ਨੂੰਹ ਉਤਰ ਮੰਗੈ।
ਕਾਵਾਂ-ਰੌਲਾ ਮੂਰਖ ਸੰਗੈ।੧੯। *(ਵਾਰ 32)*

*'ਗੁਰੂ ਕਾ ਸਿੱਖ ਇਨ੍ਹਾਂ ਅੱਠਾਂ ਦੀ ਸੰਗਤਿ ਨ ਕਰੇ। ਇਨ੍ਹਾਂ ਦਾ ਉਪਦੇਸ਼ ਨ ਲਏ—ਭੁਰਕ 1, ਜੋਗੀ 2, ਪੱਗਲੱਥਾ 3, ਸਿਰਖੁੱਥਾ 4, ਲਿਟੀਆ 5, ਧੂੜੀਆ 6, ਟੂਪੀਆ 7, ਬ੍ਰਾਹਮਣ 8। ਇਹ ਆਪਣਾ ਧਰਮ ਦਸਣਗੇ, ਅਗਲੇ ਦਾ ਖੋਹਣਗੇ।*

*(ਰਹਿਤਨਾਮਾ ਭਾਈ ਚੌਪਾ ਸਿੰਘ, ਪੰਨਾ 86,*
*ਰਹਿਤਨਾਮੇ (ਸੰਪਾਦਕ, ਪਿਆਰਾ ਸਿੰਘ ਪਦਮ)*

## 1. ਕੇਸਕੀ ਜਾਂ ਕੇਸ

ਬਾਹਰਲੀ ਰਹਿਤ ਵਿਚ ਕੇਸਾਂ ਦਾ ਵਿਸ਼ੇਸ਼ ਅਸਥਾਨ ਹੈ, ਇਸ ਤੋਂ ਕਿਸੇ ਨੂੰ ਇਨਕਾਰ ਨਹੀਂ ਪਰ ਮੇਰਾ ਖ਼ਿਆਲ ਹੈ ਕਿ ਪੰਜ ਕਕਾਰਾਂ ਵਿਚ ਪਹਿਲੇ ਕੇਸਕੀ ਜਾਂ ਦਸਤਾਰ ਸ਼ਾਮਲ ਸੀ। ਪਤਾ ਨਹੀਂ ਕਦੋਂ ਕੇਸਕੀ ਦੀ ਥਾਂ ਕੇਸ ਸ਼ਬਦ ਵਧੇਰੇ ਪ੍ਰਸਿੱਧ ਹੋ ਗਿਆ। ਕਾਰਨ ਇਹ ਹੈ ਕਿ ਜੋ ਪੰਜ ਕਕਾਰ ਖ਼ਾਲਸਾ-ਸਾਜਨਾ ਸਮੇਂ ਰਹਿਤ ਲਈ ਜ਼ਰੂਰੀ ਕਰਾਰ ਦਿੱਤੇ ਗਏ, ਉਹ ਸਾਰੇ ਦੇ ਸਾਰੇ ਬਾਹਰੋਂ ਧਾਰਨ ਕੀਤੇ ਜਾਣ ਵਾਲੇ ਸਨ ਜਿਵੇਂ ਕਿ ਕੇਸਕੀ, ਕੰਘਾ, ਕੜਾ, ਕਛਹਿਰਾ ਤੇ ਕ੍ਰਿਪਾਨ। ਪਰੰਤੂ ਕੇਸ ਤਾਂ ਪਹਿਲਾਂ ਹੀ ਸਰੀਰ ਦਾ ਕੁਦਰਤੀ ਅੰਗ ਹਨ। ਇਨ੍ਹਾਂ ਬਾਰੇ ਤਾਂ ਇਹੋ ਹਦਾਇਤ ਦੇਣਾ ਕਾਫ਼ੀ ਸੀ ਕਿ ਇਨ੍ਹਾਂ ਨੂੰ ਕਿਸੇ ਰੂਪ ਵਿਚ ਕੱਟਿਆ ਨਾ ਜਾਵੇ। ਇਸ ਬਾਰੇ ਸ੍ਰੀ ਦਸਮੇਸ਼ ਜੀ ਦੀ ਹੁਕਮਨਾਮਿਆਂ ਵਿਚ ਸਿੱਖਾਂ ਪ੍ਰਤੀ ਸਪਸ਼ਟ ਹਦਾਇਤ ਹੈ—'ਭੱਦਣ ਨਹੀਂ ਕਰਨਾ' ਅਤੇ ਇਹ ਹੁਕਮ ਚਾਰ ਕੁਰਹਿਤਾਂ ਦੱਸਣ ਸਮੇਂ ਪਹਿਲੇ ਨੰਬਰ 'ਤੇ ਰੱਖਿਆ ਗਿਆ ਹੈ ਤੇ ਰਹਿਤਨਾਮੇ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ।

ਕੇਸ, ਸਿੰਘ ਰਹਿਤ ਦਾ ਕੁਦਰਤੀ ਚਿੰਨ੍ਹ ਹੈ ਜਿਸਨੂੰ ਬਰਕਰਾਰ ਰੱਖਣ ਉੱਤੇ ਜ਼ੋਰ ਹੈ, ਫ਼ੈਸ਼ਨ ਜਾਂ ਕਿਸੇ ਹੋਰ ਕਾਰਣ ਕਰਕੇ ਇਸ ਦੀ ਬੇਅਦਬੀ ਕਰਨਾ ਮਨ੍ਹਾ ਹੈ। ਸਾਰੇ ਮਤਾਂ ਦੇ ਪ੍ਰਮੁੱਖ ਧਰਮਾਤਮਾ ਪੁਰਸ਼ ਦਾੜ੍ਹੀ ਤੇ ਕੇਸਾਧਾਰੀ ਦੱਸੇ ਜਾਂਦੇ ਹਨ। ਸ੍ਰੀ ਰਾਮ, ਕ੍ਰਿਸ਼ਨ ਤੋਂ ਲੈ ਕੇ ਟੈਗੋਰ, ਅਰਬਿੰਦੂ ਤਕ ਸਭ ਪੁਰਾਤਨ ਰਿਸ਼ੀ ਮੁਨੀ ਜਟਾਜੂਟ ਸਨ ਤੇ ਕੇਸ ਕੱਟਣਾ ਤਾਂ ਇਕ ਪ੍ਰਕਾਰ ਦਾ ਦੰਡ ਸੀ। ਮਨੂ ਸਿੰਮ੍ਰਤੀ (ਅਧਿਆਇ 8, ਸਲੋਕ 379) ਦਾ ਕਥਨ ਹੈ, 'ਜੇ ਬ੍ਰਾਹਮਣ ਨੂੰ ਕਿਸੇ ਮੰਦ ਕਰਮ ਕਾਰਨ ਮੌਤ ਦੀ ਸਜ਼ਾ ਦੇਣੀ ਹੋਵੇ, ਤਾਂ ਉਸਦਾ ਜੂੜਾ ਕੱਟ ਦੇਣਾ ਕਾਫੀ ਹੈ। ਜੇ ਕੋਈ ਜੋਧਾ ਮੁਕਾਬਲੇ ਵੇਲੇ ਕਿਸੇ ਦੇ ਕੇਸਾਂ ਦਾ ਅਪਮਾਨ ਕਰੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਹ ਉਸ ਦੇ ਹੱਥ ਕੱਟ ਛੱਡੇ।' ਇਸੇ ਤਰ੍ਹਾਂ ਕੁਰਾਨ ਸ਼ਰੀਫ਼ ਵਿਚ ਤਾਕੀਦ ਹੈ, 'ਸੀਸ ਮੁੰਡਨ ਨ ਕਰੋ ਕਿਉਂਕਿ ਕੇਸਾਂ ਨਾਲ ਹੀ ਸਿਰ ਦਾ ਸੁਹੱਪਣ ਹੈ':

**ਲਾ ਤਾਲਕਵਾ ਮਰਉ ਸਕਮ ਕੁਦ ਜੀਵਹ ਅਲ੍ਹਾ ਬਿਲ ਸੁਮਾਰ।**

ਬਾਈਬਲ ਵਿਚ ਆਈ ਸੈਮਸਨ ਦੀ ਕਹਾਣੀ ਇਹ ਪਰਗਟ ਕਰਦੀ ਹੈ ਕਿ ਕੇਸਾਧਾਰੀ ਪੁਰਖ ਵਧੇਰੇ ਬਲਵਾਨ ਤੇ ਅਜਿਤ ਹੁੰਦਾ ਹੈ ਅਤੇ ਕੇਸ ਕੱਟਣ ਨਾਲ ਸ਼ਕਤੀ ਖੀਣ ਹੁੰਦੀ ਹੈ। ਡਾਕਟਰੀ ਨੁਕਤੇ ਤੋਂ ਵੀ ਸਰੀਰਕ ਸੰਭਾਲ ਲਈ ਇਸਦਾ ਵਿਸ਼ੇਸ਼ ਮਹੱਤਵ ਮੰਨਿਆ ਗਿਆ ਹੈ। ਕੇਸ ਜਾਂ ਵਾਲ ਸਰੀਰ ਵਿਚ 4-5 ਇੰਚ ਡੂੰਘੇ ਹੁੰਦੇ

ਹਨ ਜੋ ਬਾਰੀਕ ਨਾੜੀਆਂ ਤੋਂ ਸ਼ਕਤੀ ਤੇ ਸਮੱਗਰੀ ਲੈਂਦੇ ਰਹਿੰਦੇ ਹਨ। ਇਨ੍ਹਾਂ ਦੀ ਬਣਤਰ ਵਿਚ 28 ਹਿੱਸੇ ਆਕਸੀਜਨ, 50 ਹਿੱਸੇ ਕਾਰਬਨ, 6 ਹਿੱਸੇ ਹਾਈਡਰੋਜਨ ਤੇ 11 ਹਿੱਸੇ ਨਾਈਟਰੋਜਨ ਤੇ 5 ਹਿੱਸੇ ਸਲਫਰ ਹੁੰਦੀ ਹੈ। ਜੋ ਕੋਈ ਕਟਾਉਂਦਾ ਹੈ, ਉਹ ਇਸ ਸ਼ਕਤੀ ਤੋਂ ਹੱਥ ਧੋ ਲੈਂਦਾ ਹੈ ਤੇ ਦੁਬਾਰਾ ਜੋ ਫਿਰ ਵਾਲ ਜਾਂ ਕੇਸ ਉਗਮਦੇ ਹਨ, ਉਹ ਉਤਨੀ ਹੋਰ ਸ਼ਕਤੀ ਸਰੀਰ ਵਿਚੋਂ ਲੈ ਕੇ ਆਪਣਾ ਵਜੂਦ ਸਥਾਪਤ ਕਰਦੇ ਹਨ। ਇਸੇ ਲਈ ਮਨੋਵਿਗਿਆਨ ਦੇ ਇਕ ਅਮ੍ਰੀਕਨ ਪ੍ਰੋਫ਼ੈਸਰ ਰਾਬਰਟ ਪਿਲਗ੍ਰਿਨੀ ਨੇ ਇਹ ਸਿੱਟਾ ਕਢਿਆ ਹੈ ਕਿ ਜਿਤਨਾ ਕੋਈ ਸਾਬਤ ਸੂਰਤ ਰਹੇਗਾ, ਉਤਨਾ ਹੀ ਮਰਦ, ਬਜ਼ੁਰਗ, ਦਰਸ਼ਨੀ, ਆਤਮਵਿਸ਼ਵਾਸ਼ੀ, ਸਾਹਸੀ, ਉਦਾਰ, ਅਟੱਲ, ਅਡੋਲ ਤੇ ਮਿਹਨਤੀ ਹੋਵੇਗਾ।[1]

ਮਾਲੂਮ ਇਹ ਹੁੰਦਾ ਹੈ ਕਿ ਪੁਰਾਣੇ ਸਮਿਆਂ ਵਿਚ ਜਦੋਂ ਕਰਮਯੋਗੀ ਜੀਵਨ ਨੂੰ ਤਿਆਗ ਕੇ ਲੋਕ ਸੰਨਿਆਸ ਲੈਂਦੇ ਸਨ ਤਾਂ ਮੁੰਡਨ ਕਰਾ ਲੈਂਦੇ ਸਨ। ਜੈਨੀ ਬੋਧੀ ਭਿਖੂ ਵੀ ਇਸੇ ਤਰ੍ਹਾਂ ਕਰਦੇ ਸਨ। ਇਸ ਤੋਂ ਇਲਾਵਾ ਮਾਪਿਆਂ ਦੀ ਮੌਤ ਤੋਂ ਭੱਦਣ ਦਾ ਰਿਵਾਜ ਸੀ ਜੋ ਕਿ ਇਕ ਸੋਗ ਦਾ ਨਿਸ਼ਾਨ ਸੀ। ਇਉਂ ਘੋਨ ਮੋਨ ਜਾਂ ਰੁੰਡਮੁੰਡ ਜੋਗੀ ਸਾਧੂਆਂ ਦੀ ਗਿਣਤੀ ਵਧਦੀ ਗਈ। ਫਿਰ ਮੁਸਲਮਾਨ ਹਮਲਾਵਰ ਆਏ। ਇਨ੍ਹਾਂ ਦੇ ਅਰਬੀ ਤੁਰਕੀ ਸਭਿਆਚਾਰ ਵਿਚ ਕੇਸ ਦਾੜ੍ਹੀ ਦਾ ਵਿਸ਼ੇਸ਼ ਗੌਰਵ ਸੀ ਤੇ ਇਹ ਗੌਰਵ ਉਹ ਗ਼ੁਲਾਮ ਹਿੰਦੂਆਂ ਵਿਚ ਦੇਖਣਾ ਪਸੰਦ ਨਹੀਂ ਸੀ ਕਰਦੇ। ਇਸ ਕਰਕੇ ਮੁਸਲਿਮ ਬਾਦਸ਼ਾਹ ਇਨ੍ਹਾਂ ਨੂੰ ਕੇਸਹੀਣ ਕਰਨ ਉੱਤੇ ਜ਼ੋਰ ਦਿੰਦੇ ਰਹੇ। ਬਾਦਸ਼ਾਹ ਬਹਾਦਰ ਸ਼ਾਹ ਜਦੋਂ ਬੰਦਾ ਬਹਾਦਰ ਦੀ ਸਿਰਕੋਬੀ ਲਈ 1712 ਈ. ਵਿਚ ਲਾਹੌਰ ਆਇਆ ਤਾਂ ਅਚਾਨਕ ਹਿੰਦੂ ਮੁਸਲਿਮ ਫ਼ਸਾਦ ਦੀ ਅੱਗ ਭੜਕ ਉਠੀ। ਅਸਲਮ ਖ਼ਾਂ ਸੂਬਾ ਲਾਹੌਰ ਨੇ ਹਿੰਦੂ ਵਸੋਂ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ ਤਾਂ ਇਹ ਝਗੜਾ ਸ਼ਾਂਤ ਹੋਇਆ। ਇਸ ਸਮੇਂ ਬਾਦਸ਼ਾਹ ਨੇ ਉਚੇਚਾ ਫ਼ੁਰਮਾਨ ਜਾਰੀ ਕੀਤਾ ਕਿ ਸ਼ਾਹੀ ਲਸ਼ਕਰ ਦੇ ਤਮਾਮ ਮੁਨਸ਼ੀ ਮੁਸੱਦੀ ਦਾੜ੍ਹੀ ਕੇਸ ਮੁਨਵਾ ਲੈਣ ਤਾਂਕਿ ਉਹ ਸਿੱਖਾਂ ਦੇ ਭੁਲੇਖੇ ਮਾਰੇ ਨਾ ਜਾਣ। ਕੋਈ ਬੇਦੀਨਾ ਕਾਫਰ ਲੰਮੀ ਦਾੜ੍ਹੀ ਨਾ ਰੱਖੇ। ਜਾਨ ਬਚਾਉਣ ਲਈ ਤਮਾਮ ਹਿੰਦੂਆਂ ਨੇ ਦਾੜ੍ਹੀ ਕੇਸ ਮੁਨਾ ਦਿੱਤੇ ਤੇ ਫਿਰ ਇਸ ਤਰ੍ਹਾਂ ਘੋਨਮੋਨ ਰਹਿਣ ਦਾ ਰਿਵਾਜ ਚਲ ਪਿਆ। ਲੇਕਿਨ ਅਜੇਹੀ ਹਾਲਤ ਵਿਚ ਵੀ ਮੁਸੀਬਤਾਂ ਮਾਰੇ ਸਿਖ ਆਪਣੇ ਅਕਾਲ ਪੁਰਖ ਅੱਗੇ ਇਹੋ ਅਰਦਾਸ ਕਰਦੇ ਸਨ :

**'ਸਿਖੀ ਕੇਸਾਂ ਸੁਆਸਾਂ ਨਾਲ ਨਿਭਾਈ।'**

ਇਹ ਹੈ ਸਿਖ ਰਹਿਣੀ ਬਹਿਣੀ ਵਿਚ ਕੇਸਾਂ ਦੀ ਅਹਿਮੀਅਤ ਪਰ ਨਾਲ ਨਾਲ ਗੁਰੂ ਇਹ ਵੀ ਸਮਝਾਉਂਦੇ ਰਹੇ ਕਿ ਕੇਸ ਹੀ ਸਾਰੀ ਰਹਿਤ ਨਹੀਂ, ਨਿਰੰਤਰ ਨਿਰੰਕਾਰੀ

---

1. There seems to be a positive relation between the amount of hair on the person's face and preception of him as masculine, mature, good-looking, self-confident, courageous, liberal, non-formist and industrious.

*(The Tribune Daily, Chandigarh, July 10, 1973)*

ਸਿਮਰਨ ਤੇ ਉੱਚਾ ਸੁੱਚਾ ਸਦਾਚਾਰਕ ਗੁਣਾਂ ਦਾ ਸੰਗ੍ਰਹਿ ਸਭ ਤੋਂ ਵੱਡੀ ਰਹਿਣੀ ਹੈ। ਸ੍ਰੀ ਦਸਮੇਸ਼ ਜੀ ਫ਼ੁਰਮਾਂਦੇ ਹਨ:

**ਦੇਸ ਫਿਰਯੋ ਕਰਿ ਭੇਸ ਤਪੋ ਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ।...**
**ਦੀਨ ਦਯਾਲ ਅਕਾਲ ਭਜੋ ਬਿਨ, ਅੰਤ ਕੋ ਅੰਤ ਕੇ ਧਾਮ ਸਿਧਾਰੇ।੨੫੭।**

*(ਅਕਾਲ ਉਸਤਤਿ)*

ਰਹਿਤਨਾਮਿਆਂ ਵਿਚ ਵੀ ਉਲੇਖ ਹੈ:

**ਰਹਿਤ ਸੁਕੇਸਨ ਕੋ ਅਤਿ ਭੂਖਨ। ਰਹਤ ਬਿਨਾ ਸਿਰ ਕੇਸ ਭੀ ਦੂਖਨ।੯੫।**
**ਰਹਤ ਰਹਤ ਰਹ ਜਾਇ ਬਿਕਾਰਾ। ਰਹਤ ਧਰਮ ਸਿੰਘਨ ਕੋ ਸ਼ਾਰਾ।**
**ਰਹਤ ਬਿਨਾ ਸਦ ਗਤਿ ਨਹਿ ਹੋਈ। ਰਹਤ ਬਿਨਾ ਭਲ ਕਹੈ ਨ ਕੋਈ।੯੭।**

*(ਰਹਿਤਨਾਮਾ, ਭਾਈ ਦੇਸਾ ਸਿੰਘ)*

ਕੁਝ ਕੁ ਪੁਰਾਤਨ ਲਿਖਤਾਂ ਵਿਚ ਬਾਹਰਲੇ ਪੰਜ ਚਿੰਨ੍ਹ ਇਹ ਵੀ ਦੱਸੇ ਗਏ ਹਨ:

**ਸ਼ਸਤ੍ਰ-ਮੇਲ ਗੁਰਸ਼ਬਦ ਸੋਂ, ਕੱਛ, ਕੇਸਨ ਸਦ ਪ੍ਰੇਮ।**
**ਕਰਦ ਰਾਖਨੀ ਪੰਚ ਏ, ਤਜੈ ਨ ਕਬਹੀ ਨੇਮ।੪੦।**

*(ਗੁਰਬਿਲਾਸ, ਕੁਇਰ ਸਿੰਘ, 1751 ਈ.)*

ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਉਲੇਖ ਹੈ:

**'ਪੰਜਾਂ ਨਾਲ ਮੇਲ ਕਰੇ—ਕੱਛ, ਕ੍ਰਿਪਾਨ, ਕੇਸ, ਬਾਣੀ, ਸਾਧਸੰਗਤਿ।'**

*(ਰਹਿਤਨਾਮੇ, ਪੰਨਾ 83)*

'ਸਰਬਲੋਹ ਗ੍ਰੰਥ' ਵਿਚ ਤਿੰਨ ਚਿੰਨ੍ਹ ਹੀ ਦੱਸੇ ਹਨ:

**ਅਸ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰ ਸੁ ਸਰੂਪ ਮਹਾਨੰ।**
**ਗੁਰ ਉਪਦੇਸ਼ ਸਿਖਨ ਪ੍ਰਤਿ ਭਾਖਨ, ਮੁੱਦ੍ਰਾ ਤ੍ਰੈ—ਕੱਛ, ਕੇਸ, ਕ੍ਰਿਪਾਨੰ।**

*(ਸਰਬਲੋਹ ਗ੍ਰੰਥ)*

ਕੁਝ ਵੀ ਹੋਵੇ, ਹੁਣ ਜੋ ਪੰਜ ਕਕਾਰ ਦੱਸੇ ਜਾਂਦੇ ਹਨ ਉਹ ਕੇਸ, ਕੇਸਕੀ ਤੋਂ ਇਲਾਵਾ ਕ੍ਰਿਪਾਨ, ਕਛਹਿਰਾ, ਕੜਾ ਤੇ ਕੰਘਾ ਹਨ। ਕ੍ਰਿਪਾਨ ਸੁਰੱਖਿਆ ਦਾ ਸਾਧਨ ਹੈ ਤੇ ਸਭ ਹਥਿਆਰਾਂ ਵਿਚ ਸ਼ਿਰੋਮਣੀ ਮੰਨ ਕੇ ਸਤਿਕਾਰਿਆ ਜਾਂਦਾ ਹੈ। ਹੁਣ ਵੀ ਜੇਕਰ ਕੋਈ ਸਿਵਲੀਅਨ ਜਾਂ ਸੈਨਿਕ ਅਧਿਕਾਰੀ ਨੂੰ ਸਿਰੋਪਾਉ ਦੇਂਦਾ ਹੈ ਤਾਂ ਕ੍ਰਿਪਾਨ ਜਾਂ ਤੇਗ਼ ਨੂੰ ਹੀ ਇਹ ਸ਼ਰਫ ਹਾਸਲ ਹੈ। ਕਛਹਿਰਾ ਇਕ ਵਧੀਆ ਪੁਸ਼ਾਕ ਹੈ। ਉਸ ਜ਼ਮਾਨੇ ਤੇੜ ਦੇ ਦੋ ਹੀ ਬਸਤ੍ਰ ਸਨ—ਲੰਗੋਟੀ ਜਾਂ ਧੋਤੀ। ਲੰਗੋਟੀ ਅਧੂਰਾ ਅਧਨੰਗਾ ਪਹਿਰਾਵਾ ਸੀ, ਇਹ ਪਾ ਕੇ ਸਮਾਜ ਵਿਚ ਵਿਚਰਨਾ, ਧੋਤੀ ਪਾ ਕੇ ਸਾਵਧਾਨ ਸੂਰਬੀਰ ਜੋਧੇ ਵਾਲਾ ਕਰਮ ਨਹੀਂ ਸੀ ਨਿਭਾਇਆ ਜਾ ਸਕਦਾ। ਇਸ ਲਈ ਕਛਹਿਰਾ ਰਹਿਤ ਦਾ ਅੰਗ ਪਰਵਾਣ ਕੀਤਾ ਗਿਆ ਤਾਂ ਕਿ ਸਿਖ ਤਿਆਰ-ਬਰ-ਤਿਆਰ ਸੰਤ-ਸਿਪਾਹੀ ਸਜ ਸਕੇ। ਅੱਜ ਇਹ ਪੁਸ਼ਾਕ ਕੌਮਾਂਤ੍ਰੀ ਪਰਵਾਨਗੀ ਪ੍ਰਾਪਤ ਕਰ ਚੁੱਕੀ ਹੈ।

ਕੜਾ ਭਾਵੇਂ ਤੀਰ ਕਮਾਨ ਚਲਾਉਣ ਵਾਲੇ ਤੇ ਤੇਗ਼ ਵਾਹੁਣ ਵਾਲੇ ਹੱਥ ਲਈ ਇਕ ਸੁਰੱਖਿਆ ਦਾ ਸਾਧਨ ਸੀ ਪਰ ਇਹ ਸਿਖ ਦਾ ਸਰਬਲੋਹੀ ਗਾਨਾ ਇਕ ਵਿਸ਼ੇਸ਼ ਪ੍ਰਤੱਗਿਆ ਚਿੰਨ੍ਹ ਬਣ ਗਿਆ ਤੇ ਅੱਜ ਫ਼ੈਸ਼ਨ ਦੇ ਤੌਰ 'ਤੇ ਗ਼ੈਰ ਸਿੱਖਾਂ ਵੀ ਇਸਨੂੰ ਪਹਿਨ ਲਿਆ ਹੈ। ਕੰਘਾ ਕੇਸਾਂ ਦੀ ਸਫ਼ਾਈ ਲਈ ਵਰਤਿਆ ਹੀ ਜਾਂਦਾ ਸੀ ਪਰ ਸਫ਼ਾਈ ਨੂੰ ਲਾਜ਼ਮੀ ਬਣਾਉਣ ਲਈ ਇਸਨੂੰ ਰਹਿਤ ਦਾ ਅੰਗ ਬਣਾ ਦਿੱਤਾ ਗਿਆ। ਇਸ ਤੋਂ ਬਿਨਾ ਕੰਘੇ ਦਾ ਸਿਰ ਦੇ ਕੇਸਾਂ ਵਿਚ ਬਾਰ ਬਾਰ ਫਿਰਨਾ ਦਿਮਾਗੀ ਨਾੜੀਆਂ ਵਿਚ ਸਫੁਰਤੀ ਵੀ ਪੈਦਾ ਕਰਦਾ ਹੈ।

ਇਹ ਪੰਜ ਕਕਾਰੀ ਰਹਿਤ ਕਰਮਯੋਗੀ ਜੀਵਨ ਦੀ ਲਖਾਇਕ ਸੀ ਜੋ ਕਿ ਉਸ ਸਮੇਂ ਅਤਿ ਲੋੜੀਂਦੀ ਸੀ ਤੇ ਅੱਜ ਵੀ ਲੋੜੀਂਦੀ ਹੈ। ਕਿਸੇ ਤਰ੍ਹਾਂ ਕਿਸੇ ਕਕਾਰ ਨੂੰ ਛੁਟਿਆਇਆ ਨਹੀਂ ਜਾ ਸਕਦਾ ਕਿਉਂਕਿ ਇਤਿਹਾਸ ਨੇ ਇਨ੍ਹਾਂ ਨਾਲ ਖ਼ਾਸ ਗੌਰਵ ਜੋੜ ਦਿੱਤਾ ਹੈ। ਅੰਮ੍ਰਿਤਧਾਰੀ ਨੂੰ ਇਹ ਵੀ ਦ੍ਰਿੜ੍ਹ ਕਰਾਇਆ ਜਾਂਦਾ ਹੈ ਕਿ ਗੁਰੂ ਗ੍ਰੰਥ ਪੰਥ ਨੂੰ ਗੁਰੂ ਮੰਨਣਾ ਤੇ ਸਦਾ ਇਨ੍ਹਾਂ ਦੀ ਆਗਿਆ ਵਿਚ ਚਲਣਾ ਹੈ। ਅੱਜ ਤੋਂ ਤੁਹਾਡਾ ਪਿਤਾ ਗੁਰੂ ਗੋਬਿੰਦ ਸਿੰਘ, ਮਾਤਾ ਸਾਹਿਬ ਕੌਰ ਤੇ ਵਾਸੀ ਆਨੰਦਪੁਰ ਦੀ ਹੈ। ਜਿੱਥੇ ਇਹ ਅੰਮ੍ਰਿਤ ਤਿਆਰ ਕਰਕੇ ਖ਼ਾਲਸਾ ਪੰਥ ਸਾਜਿਆ ਗਿਆ, ਉਸ ਅਸਥਾਨ ਦਾ ਨਾਂ 'ਕੇਸਗੜ੍ਹ' ਹੈ। 'ਕੇਸ' ਫ਼ਾਰਸੀ ਵਿਚ ਦਸਤੂਰ, ਪੰਥ, ਜਾਂ ਧਰਮ ਜਾਂ ਮਜ਼੍ਹਬ ਦਾ ਵਾਚਕ ਹੈ। ਸਤਿਗੁਰਾਂ ਚੂੰਕਿ ਇਥੇ ਨਵੇਂ ਧਰਮ ਦੀ ਸਥਾਪਨਾ ਕੀਤੀ, ਇਸ ਕਰਕੇ ਇਹ 'ਕੇਸਗੜ੍ਹ' ਕਹਿਲਾਇਆ। ਸੰਸਕ੍ਰਿਤ ਵਿਚ ਕੇਸ ਦਾ ਅਰਥ ਸ਼ੇਰ, ਜਾਂ ਸਿੰਘ ਵੀ ਹੈ। ਸਿੰਘਾਂ ਦੀ ਜਮਾਤ ਦਾ ਜਨਮ-ਦਾਤਾ ਸਥਾਨ ਹੋਣ ਕਰਕੇ ਵੀ ਇਹ ਸਾਰਥਿਕ ਹੀ ਹੈ।

## ਕੁਰਹਿਤਾਂ

ਜੋ ਗੱਲਾਂ ਸਿੰਘ-ਜੀਵਨ ਲਈ ਬਿਵਰਜਿਤ ਹਨ, ਉਨ੍ਹਾਂ ਵਿਚੋਂ ਪੰਜ ਮੁਖ ਕੁਰਹਿਤਾਂ ਇਹ ਹਨ, ਇਨ੍ਹਾਂ ਦੇ ਕੀਤਿਆਂ ਸਿਖ ਪਤਿਤ ਹੋ ਜਾਂਦਾ ਹੈ:

ਕੇਸ ਮੁੰਡਨ, ਤੰਬਾਕੂ ਪਾਨ, ਕੁੱਠਾ, ਮੁਸਲੀ ਯੁੱਧ ਤੇ ਅਜੇਹੇ ਕੁਰਹਿਤੀਏ ਨਾਲ ਮੇਲ ਜੋਲ।

### *1. ਕੇਸ ਮੁੰਡਨ*

ਜਿਥੇ ਰਹਿਤ ਵਿਚ ਕੇਸਾਂ ਦੀ ਪਰਧਾਨਤਾ ਹੈ, ਉਥੇ ਫ਼ੈਸ਼ਨ ਦੇ ਹੜ੍ਹ ਤੋਂ ਬਚਾਉਣ ਲਈ ਕੇਸਾਂ ਜਾਂ ਰੋਮਾਂ ਦੀ ਕਿਸੇ ਪਰਕਾਰ ਦੀ ਬੇਅਦਬੀ ਨੂੰ 'ਕੁਰਹਿਤ' ਕਰਾਰ ਦਿੱਤਾ ਗਿਆ ਹੈ। ਕਿਉਂਕਿ ਉਸ ਸਮੇਂ ਆਮ ਹਿੰਦੂ ਮੁਸਲਮਾਨ ਕੇਸ ਕੱਟਦੇ ਸਨ, ਗੁਰੂ ਸਾਹਿਬ ਨੇ ਖ਼ਾਲਸਾ ਪੰਥ ਨੂੰ ਨਿਆਰਾ ਰੱਖਣ ਲਈ ਕੇਸ ਜ਼ਰੂਰੀ ਕਰਾਰ ਦਿੱਤੇ ਤੇ ਇਨ੍ਹਾਂ ਦੀ ਬੇਅਦਬੀ ਨੂੰ ਅਜੇਹਾ ਮੰਦ ਕਰਮ ਦਸਿਆ, ਜਿਸ ਨਾਲ ਸਿੰਘ ਸਿੰਘ ਨਹੀਂ ਰਹਿੰਦਾ। ਇਹ ਦੋਹਰੀ ਹਦਾਇਤ ਕਿ ਰਹਿਤ ਵਿਚ ਕੇਸਾਂ ਦਾ ਵਿਧਾਨ ਤੇ ਫੇਰ ਕੁਰਹਿਤ ਵਿਚ

ਇਸਦੀ ਬੇਅਦਬੀ ਤੋਂ ਬਚਣ ਦੀ ਤਾਕੀਦ ਦੱਸਦੀ ਹੈ ਕਿ ਸਿਖ ਮਤ ਵਿਚ ਕੇਸਾਂ ਦਾ ਕੀ ਮਹੱਤਵ ਹੈ। ਇਸੇ ਕਰਕੇ ਰੋਜ਼ਾਨਾ ਅਰਦਾਸ ਕੀਤੀ ਜਾਂਦੀ ਹੈ—'ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ।' ਇਤਿਹਾਸ ਤੋਂ ਪਰਗਟ ਹੈ ਕਿ ਹਜ਼ਾਰਾਂ ਭਾਈ ਤਾਰੂ ਸਿੰਘਾਂ ਨੇ ਖੋਪਰੀਆਂ ਤਾਂ ਉਤਰਵਾ ਲਈਆਂ ਪਰ ਕੇਸ ਉਤਰਵਾਉਣੇ ਪਰਵਾਨ ਨਹੀਂ ਸੀ ਕੀਤੇ।

### *2. ਤੰਬਾਕੂ*

ਤੰਬਾਕੂ ਉਸ ਜ਼ਮਾਨੇ ਦੀ ਅਜੇਹੀ ਬੀਮਾਰੀ ਸੀ ਜਿਸਦਾ ਹਰ ਕੋਈ ਸ਼ਿਕਾਰ ਸੀ। ਬੀਰ ਜੋਧਾ ਜੀਵਨ ਲਈ ਇਹ ਸਖ਼ਤ ਹਾਨੀਕਾਰਕ ਸੀ। ਗੁਰੂਆਂ ਇਸਨੂੰ ਬਿਖਿਆ (ਜ਼ਹਿਰ) ਤੇ 'ਜਗਤ ਜੂਠ' ਕਹਿ ਕੇ ਨਿਖੇਧੀ ਕੀਤੀ ਤੇ ਸਿੱਖਾਂ ਨੂੰ ਹਰ ਤਰ੍ਹਾਂ ਇਸ ਤੋਂ ਵਰਜਿਆ।

ਸਿਆਣੇ ਬ੍ਰਾਹਮਣਾਂ ਇਸਦੀ ਨਿਖੇਧੀ ਬਾਰੇ ਪੁਰਾਣਾਂ ਵਿਚ ਸਲੋਕ ਲਿਖ ਦਿੱਤੇ ਕਿ ਜੋ ਬ੍ਰਾਹਮਣ ਧੂਮ੍ਰਪਾਨ ਕਰਦਾ ਹੈ, ਉਸਨੂੰ ਦਾਨ ਦੇਣ ਵਾਲਾ ਨਰਕਾਂ ਦਾ ਅਧਿਕਾਰੀ ਹੈ ਤੇ ਬ੍ਰਾਹਮਣ ਪਿੰਡ ਦਾ ਸੂਰ ਬਣਦਾ ਹੈ। 'ਸਕੰਦ ਪੁਰਾਣ' ਵਿਚ ਤਮਾਕੂ ਪੀਣੇ ਨੂੰ ਪ੍ਰੇਤ ਕਿਹਾ ਹੈ। ਬਾਵਜੂਦ ਅਜੇਹੀਆਂ ਸਖ਼ਤ ਤਾੜਨਾਵਾਂ ਦੇ ਹਿੰਦੂ ਜਾਤੀ ਇਸ ਰੋਗ ਤੋਂ ਬਚ ਨਹੀਂ ਸਕੀ। ਮੁਸਲਮਾਨਾਂ ਆਪਣੀਆਂ ਮਜ਼੍ਹਬੀ ਰਸਮਾਂ ਸਮੇਂ ਇਸਨੂੰ ਛੇਕਿਆ ਤੇ ਮਸੀਤ ਵਿਚ ਹੁੱਕਾ ਲਿਜਾਣ ਤਕ ਦੀ ਮਨਾਹੀ ਕੀਤੀ। ਇਸੇ ਤਰ੍ਹਾਂ ਈਸਾਈਆਂ ਦੇ ਬਾਰ੍ਹਵੇਂ ਪੋਪ ਇਨਸੈਂਟ ਨੇ ਤਮਾਕੂਨੋਸ਼ ਈਸਾਈਆਂ ਨਾਲ ਬਾਈਕਾਟ ਕਰਨ ਦੀ ਹਿਦਾਇਤ ਜਾਰੀ ਕੀਤੀ। ਡਾਕਟਰ ਇਸਦੇ ਨੁਕਸਾਨ ਦੱਸਦੇ ਨਹੀਂ ਥਕਦੇ, ਪਰ ਸਾਰਾ ਸੰਸਾਰ ਧੂਮ੍ਰਪਾਨ ਤੇ ਤੰਬਾਕੂ ਪਾਨ (ਜ਼ਰਦਾ) ਵਿਚ ਗ਼ਲਤਾਨ ਹੈ। 85 ਅਰਬ ਰੁਪਏ ਦੀਆਂ ਸਾਲਾਨਾ ਸਿਗਰਟਾਂ ਪੀਤੀਆਂ ਜਾਂਦੀਆਂ ਹਨ, ਜਿਸ ਨਾਲ ਕਈ ਮੁਲਕਾਂ ਦਾ ਵਿਕਾਸ ਸੰਭਵ ਹੈ। ਇਸੇ ਤਰ੍ਹਾਂ ਖੈਣੀ, ਜ਼ਰਦੇ ਰਾਹੀਂ ਸੁੱਕਾ ਤੰਬਾਕੂ ਖਾਣ ਦੀ ਵੀ ਭਰਮਾਰ ਹੈ। ਸਤਿਗੁਰਾਂ ਇਸਨੂੰ ਬੱਜਰ ਕੁਰਹਿਤ ਦੱਸ ਕੇ ਕਾਫ਼ੀ ਹਦ ਤਕ ਸਿਖ ਕੌਮ ਨੂੰ ਇਸ ਮਾਰੂ ਰੋਗ ਤੋਂ ਬਚਾ ਲਿਆ ਹੈ।

### *3. ਮੁਸਲੀ ਯੁੱਧ*

ਸਿਖ ਅਚਾਰ-ਸ਼ਾਸਤ੍ਰ ਵਿਚ ਪਰ-ਇਸਤਰੀ ਗਮਨ ਦੀ ਸਖ਼ਤ ਮਨਾਹੀ ਹੈ। ਗੁਰਬਾਣੀ ਦਾ ਮਹਾਂ ਵਾਕ ਹੈ :

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥** *(ਆਸਾ ਮ: ੫)*

ਜਿਸ ਸਮੇਂ ਖ਼ਾਲਸਾ ਪੰਥ ਪੈਦਾ ਹੋਇਆ, ਉਸ ਸਮੇਂ ਵੇਸਵਾ-ਪ੍ਰਣਾਲੀ ਆਮ ਸੀ ਤੇ ਵੇਸਵਾਵਾਂ ਵੀ ਵਧੇਰੇ ਮੁਸਲਮਾਨ ਔਰਤਾਂ ਹੀ ਹੁੰਦੀਆਂ ਸਨ। ਜੋਧੇ ਸਿਪਾਹੀ ਭੋਗ ਬਿਲਾਸ ਦਾ ਸ਼ਿਕਾਰ ਹੋ ਕੇ ਡਿੱਗ ਸਕਦੇ ਸਨ, ਇਸ ਕਰਕੇ ਇਸਦੀ ਉਚੇਚੀ ਮਨਾਹੀ ਕੀਤੀ ਗਈ। ਦੂਸਰੇ, ਜਿਸ ਸਮੇਂ ਸਿੱਖਾਂ ਦਾ ਤੁਰਕਾਂ ਨਾਲ ਟਾਕਰਾ ਹੋ ਰਿਹਾ ਸੀ ਤਾਂ ਇਹ ਆਮ ਗੱਲ ਸੀ ਕਿ ਮੁਸਲਿਮ ਹਮਲਾਵਰ ਪਰਾਈਆਂ (ਹਿੰਦੂ) ਜ਼ਨਾਨੀਆਂ

ਚੁੱਕ ਲਿਜਾਂਦੇ ਤੇ ਉਨ੍ਹਾਂ ਉੱਤੇ ਆਪਣਾ ਯੋਗ ਅਧਿਕਾਰ ਸਮਝਦੇ। ਸਿੱਖਾਂ ਨੂੰ ਰੋਹ ਚੜ੍ਹ ਗਿਆ, ਉਨ੍ਹਾਂ ਸ੍ਰੀ ਦਸਮੇਸ਼ ਜੀ ਅੱਗੇ ਬੇਨਤੀ ਕੀਤੀ ਕਿ ਜੇ ਸਾਨੂੰ ਆਗਿਆ ਹੋਵੇ ਤਾਂ ਅਸੀਂ ਵੀ ਬਦਲੇ ਵਿਚ ਮੁਸਲਿਮ ਔਰਤਾਂ ਚੁੱਕ ਲਿਆਈਏ। ਗੁਰੂ ਸਾਹਿਬ ਨੇ ਅਜੇਹੀ ਬਦਲੇ ਦੀ ਅਨੁਚਿਤ ਕਾਰਵਾਈ ਤੋਂ ਵਰਜਿਆ ਤੇ ਕਿਹਾ, 'ਅਸੀਂ ਖ਼ਾਲਸਾ ਪੰਥ ਉਚੇਰੇ ਆਦਰਸ਼ਾਂ ਲਈ ਸਾਜਿਆ ਹੈ, ਇਸ ਨੂੰ ਨੀਵੇਂ ਪਾਸੇ ਨਹੀਂ ਜਾਣ ਦੇਣਾ।' ਇਸ ਕਰਕੇ ਤੁਰਕਣੀ-ਸੰਗ ਨੂੰ ਕੁਰਹਿਤ ਕਰਾਰ ਦਿੱਤਾ ਗਿਆ ਤਾਂਕਿ ਸਿਖ ਇਸ ਅਧੋਗਤੀ ਦਾ ਸ਼ਿਕਾਰ ਨਾ ਹੋਣ।

### *4. ਕੁੱਠਾ*

ਮੁਸਲਮਾਨੀ ਤਰੀਕੇ ਨਾਲ ਕਲਮਾ ਪੜ੍ਹ ਕੇ ਕੋਹ ਕੋਹ ਮਾਰੇ ਜਾਨਵਰ ਦੇ ਮਾਸ ਨੂੰ 'ਕੁੱਠਾ' ਕਿਹਾ ਜਾਂਦਾ ਹੈ, ਜਿਸ ਨੂੰ ਗੁਰੂ ਨਾਨਕ ਸਾਹਿਬ ਨੇ ਵੀ 'ਨਖਿਧ' ਆਖਿਆ ਹੈ। ਮੁਸਲਮਾਨ ਕਹਿੰਦੇ ਹਨ ਕਿ ਇਹੋ ਹਲਾਲ ਹੈ, ਬਾਕੀ ਹਰਾਮ। ਇਸ ਦਾ ਭਾਵ ਇਹ ਸੀ ਕਿ ਕੋਈ ਵੀ ਗ਼ੈਰ-ਮੁਸਲਿਮ ਸੁਤੰਤਰ ਤਰੀਕੇ ਨਾਲ ਮਾਸ ਨਹੀਂ ਸੀ ਬਣਾ ਸਕਦਾ, ਇਹ ਸਾਡੀ ਬੇਗ਼ੈਰਤੀ ਦਾ ਪ੍ਰਮਾਣ ਸੀ। ਗੁਰੂ ਨਾਨਕ ਸਾਹਿਬ ਨੇ ਹੀ 'ਅਭਾਖਿਆ ਕਾ ਕੁਠਾ ਬਕਰਾ ਖਾਣਾ' ਦਾ ਵਿਅੰਗ ਕੱਸ ਕੇ ਸਾਨੂੰ ਚੇਤਨ ਤਾਂ ਕਰ ਦਿੱਤਾ ਸੀ ਤੇ ਸ੍ਰੀ ਦਸਮੇਸ਼ ਜੀ ਨੇ ਭਾਰਤੀ ਸ੍ਵੈਮਾਣ ਨੂੰ ਬਹਾਲ ਕਰਨ ਲਈ ਤੇ ਜਾਬਰ ਹਾਕਮਾਂ ਦੀ ਗ਼ੁਲਾਮੀ ਗਲੋਂ ਲਾਹੁਣ ਲਈ 'ਕੁੱਠਾ' ਬੱਜਰ ਕੁਰਹਿਤ ਕਰਾਰ ਦਿੱਤਾ। ਸਿੱਟਾ ਇਹ ਹੋਇਆ ਕਿ ਤੁਰਕ ਸਰਕਾਰ ਅਤੇ ਮਜ਼੍ਹਬ ਵਲੋਂ ਲਾਈ ਪਾਬੰਦੀ ਟੁੱਟ ਗਈ ਤੇ ਲੋਕ ਝਟਕਾ ਕਰਨ ਲਈ ਸੁਤੰਤਰ ਹੋ ਗਏ। ਇਹ ਖਾਣ ਪੀਣ ਦੀ ਆਜ਼ਾਦੀ ਦਾ ਚਿੰਨ੍ਹ ਸੀ। ਗ਼ੁਲਾਮੀ ਦੇ ਅਸਰ ਤੋਂ ਕੱਢ ਕੇ ਸੁਤੰਤ੍ਰਤਾ ਵਲ ਲਿਜਾਣਾ ਹੀ ਸਤਿਗੁਰਾਂ ਦਾ ਮੁੱਖ ਮਨੋਰਥ ਸੀ।

### *5. ਕੁਸੰਗ*

ਇਨ੍ਹਾਂ ਚਾਰੇ ਕੁਰਹਿਤਾਂ ਕਰਨ ਵਾਲੇ ਨਾਲ ਰੋਟੀ ਬੇਟੀ ਦੀ ਸਾਂਝ ਪਾਉਣਾ ਪੰਜਵੀਂ ਕੁਰਹਿਤ ਦੱਸੀ ਗਈ ਹੈ। ਖ਼ਾਸ ਕਰਕੇ ਮੀਣੇ, ਮਸੰਦ, ਧੀਰ ਮੱਲੀਏ, ਰਾਮ ਰਾਈਏ, ਸਿਰਗੁੰਮ, ਨੜੀਮਾਰ, ਕੁੜੀਮਾਰ ਆਦਿ ਨਾਲ ਵਰਤੋਂ ਬਿਵਰਜਤ ਹੈ।

ਇਸੇ ਤਰ੍ਹਾਂ ਦੇਵੀ ਦੇਵਤਾ ਦੀ ਪੂਜਾ, ਅਵਤਾਰ ਪੂਜਾ, ਮੂਰਤੀ ਪੂਜਾ, ਮੜ੍ਹੀ ਮਸਾਣੀ, ਮਠ ਪੂਜਾ, ਸ਼ਗਨ ਅਪਸ਼ਗਨ, ਤੀਰਥ, ਬਰਤ, ਸੂਤਕ ਪਾਤਕ, ਛੂਤ-ਛਾਤ, ਸਰਾਧ, ਛਾਇਆ, ਪੁੱਛਣਾ, ਜੰਤ੍ਰ ਮੰਤ੍ਰ ਤੰਤ੍ਰ ਆਦਿ ਕਰਮਾਂ ਦੀ ਵੀ ਮਨਾਹੀ ਹੈ।

ਗੁਰੂ ਗ੍ਰੰਥ ਤੇ ਰਹਿਤਨਾਮਿਆਂ ਵਿਚ ਬਾਰ ਬਾਰ ਇਹੋ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਜਿਸ ਕੰਮ ਦਾ ਨਤੀਜਾ ਮਾੜਾ ਹੈ, ਉਸ ਤੋਂ ਪ੍ਰਹੇਜ਼ ਹੀ ਠੀਕ ਹੈ:

> **ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥**
> **ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ॥** *(ਸਲੋਕ ਸੇਖ ਫਰੀਦ)*

**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥** *(ਰਾਮਕਲੀ ਅਨੰਦੁ ਮ: ੩)*

ਸਮੁੱਚੇ ਤੌਰ ਦਾ ਰਹਿਤ ਮਰਯਾਦਾ ਦਾ ਮਨੋਰਥ ਔਗੁਣਾਂ ਦਾ ਬਿਨਾਸ ਤੇ ਗੁਣਾਂ ਦਾ ਵਿਕਾਸ ਹੈ, ਜੋ ਚੀਜ਼ ਇਸ ਵਿਕਾਸ ਵਿਚ ਰੁਕਾਵਟ ਪਾਉਂਦੀ ਹੈ, ਉਹ ਤਿਆਗਣਯੋਗ ਹੈ।

ਸਿੱਖਾਂ ਲਈ ਜੋ ਗੱਲਾਂ ਬਿਵਰਜਤ ਹਨ, ਉਹ ਲਗਪਗ ਅੱਜ ਦੀ ਬਾਕੀ ਦੁਨੀਆ ਬਿਨਾਂ ਕਿਸੇ ਸੰਕੋਚ ਦੇ ਖ਼ੁਸ਼ੀ ਖ਼ੁਸ਼ੀ ਕਰਦੀ ਹੈ :

1. ਸਿਖ ਕੇਸਾਧਾਰੀ ਹੈ, ਸਾਰੀ ਦੁਨੀਆ ਕੇਸ ਮੁੰਡਨ ਕਰਦੀ ਹੈ।
2. ਸਿਖ ਦਸਤਾਰਧਾਰੀ ਹੈ ਜਦ ਕਿ ਬਾਕੀ ਦੁਨੀਆ ਟੋਪੀ ਜਾਂ ਟੋਪਧਾਰੀ ਹੈ।
3. ਸਿਖ ਤਮਾਕੂ ਨੂੰ 'ਬਿਖਿਆ' (ਜ਼ਹਿਰ) ਜਾਂ 'ਜਗਤ ਜੂਠ' ਕਹਿ ਕੇ ਤ੍ਰਿਸਕਾਰਦਾ ਹੈ ਪਰ ਸੰਸਾਰ ਭੈੜੀ ਵਾਦੀ ਜਾਂ ਫ਼ੈਸ਼ਨ ਕਰਕੇ ਸਿਗਰਟਨੋਸ਼ੀ ਦਾ ਸ਼ਿਕਾਰ ਹੈ।
4. ਸਿਖ ਵਿਭਚਾਰ ਨੂੰ ਅਯੋਗ ਕਰਾਰ ਦਿੰਦਾ ਹੈ ਪਰ ਪੱਛਮੀ ਸਭਿਅਤਾ ਦੇ ਮੰਦੇ ਪ੍ਰਭਾਵ ਕਾਰਣ ਅੱਜ ਇਸਨੂੰ ਕੁਦਰਤੀ ਅਧਿਕਾਰ ਦੱਸ ਕੇ ਬੇਹੱਯਾਈ ਨਾਲ ਲਿੰਗ-ਸੁਤੰਤ੍ਰਤਾ ਕਹਿ ਕੇ ਪ੍ਰਚਾਰਿਆ ਜਾਂਦਾ ਹੈ।
5. ਸਿਖ ਅਕਾਲੀ ਵਿਸ਼ਵਾਸ ਵਾਲਾ ਆਸਤਿਕ ਹੈ ਜਦ ਕਿ ਨਵਾਂ ਜ਼ਮਾਨਾ ਨਾਸਤਿਕਤਾ ਨੂੰ ਅਗਾਂਹ-ਵਧੂ ਹੋਣ ਦਾ ਨਿਸ਼ਾਨ ਮੰਨ ਕੇ ਵਿਗਿਆਨਕ ਸਚਾਈ ਵਾਂਙ ਪਰਵਾਨ ਕਰੀ ਜਾਂਦਾ ਹੈ। ਇਸ ਲਈ ਸਿੱਖੀ ਰਹਿਤ ਧਾਰਨਾ ਇਕ ਤਰ੍ਹਾਂ ਅਜੋਕੇ ਸਾਰੇ ਸੰਸਾਰ ਨਾਲ ਟੱਕਰ ਲੈਣ ਬਰਾਬਰ ਹੈ।

ਗੁਰੂ ਸਾਹਿਬ ਦੀ ਦੂਰੰਦੇਸ਼ੀ ਦੀ ਦਾਦ ਦੇਣੀ ਪੈਂਦੀ ਹੈ, ਜਿਨ੍ਹਾਂ ਤਿੰਨ ਸਦੀਆਂ ਪਹਿਲਾਂ ਇਨ੍ਹਾਂ ਮਾਰੂ ਰੀਤਾਂ ਤੇ ਐਬਾਂ ਤੋਂ ਸਿੱਖਾਂ ਨੂੰ ਸਾਵਧਾਨ ਕੀਤਾ ਅਤੇ ਇਕ ਤਰ੍ਹਾਂ ਖ਼ਾਲਸੇ ਦੀ ਵਿਲੱਖਣਤਾ ਦਾ ਐਲਾਨ ਕੀਤਾ।

# ਪੰਥ-ਸਾਜਨਾ ਦਾ ਇਤਿਹਾਸਕ ਪੱਖ

ਖ਼ਾਲਸਾ ਪੰਥ ਦੀ ਸਿਰਜਣਾ, ਦੋ ਸੌ-ਸਾਲਾ ਸਿਖ ਲਹਿਰ ਦਾ ਅੰਤਮ ਸਿੱਟਾ ਹੈ, ਜਿਸ ਲਈ ਕਿਸੇ ਦੇਵੀ ਦੇਵ ਜਾਂ ਰਾਜ ਸੱਤਾ ਤੋਂ ਸਹਾਇਤਾ ਲੈਣ ਦੀ ਲੋੜ ਨਹੀਂ ਪਈ, ਕੇਵਲ ਅਕਾਲ ਪੁਰਖ ਦੇ ਸਨਮੁਖ ਜੋਦੜੀ ਜ਼ਰੂਰ ਕੀਤੀ ਗਈ ਸੀ:

**ਠਾਂਢਿ ਭਯੋ ਮੈਂ ਜੋਰਿ ਕਰ ਬਚਨ ਕਹਾ ਸਿਰ ਨਯਾਇ।**
**ਪੰਥ ਚਲਹਿ ਤਬ ਜਗਤ ਮੈਂ ਤਬ ਤੁਮ ਕਰੋ ਸਹਾਇ।** *(ਬਚਿੱਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਖ਼ਾਲਸੇ ਦੀ ਸਾਜਨਾ ਕੀਤੀ, ਪਾਹੁਲ ਛਕਾਈ ਤੇ ਨਵੀਂ ਰਹਿਤ-ਮਰਯਾਦਾ ਸਮਝਾਈ, ਇਸ ਬਾਰੇ ਸਿੱਖ ਗ੍ਰੰਥਾਂ ਵਿੱਚ ਭਿੰਨ ਭਿੰਨ ਵੇਰਵੇ ਤੇ ਪ੍ਰਸੰਗ ਮਿਲਦੇ ਹਨ, ਇਹਨਾਂ ਸਾਰਿਆਂ ਨੂੰ ਪੁਣ-ਛਾਣ ਕੇ ਵਿਚਾਰਨ ਦੀ ਲੋੜ ਹੈ। ਇਹ ਮੰਨਣਾ ਪਵੇਗਾ ਕਿ ਕਿਸੇ ਧਰਮ ਦੇ ਜੋ ਰੀਤੀ ਰਿਵਾਜ ਬਣਦੇ ਹਨ, ਉਹਨਾਂ ਦਾ ਇਕ ਵਿਕਾਸ-ਕ੍ਰਮ ਹੁੰਦਾ ਹੈ, ਸਮੇਂ ਅਨੁਸਾਰ ਭਾਵੇਂ ਉਸ ਵਿਚ ਮਾਮੂਲੀ ਪਰਿਵਰਤਨ ਵੀ ਹੁੰਦਾ ਜਾਂਦਾ ਹੈ ਪਰ ਬੁਨਿਆਦੀ ਗੱਲਾਂ ਉਹੋ ਰਹਿੰਦੀਆਂ ਹਨ।

ਇਕ ਗੱਲ ਸ੍ਰੀ ਦਸਮੇਸ਼ ਜੀ ਦੇ ਸੁਭਾ ਬਾਰੇ ਵੀ ਜਾਣਨਾ ਜ਼ਰੂਰੀ ਹੈ, ਉਹ ਇਸ ਸੰਸਾਰ ਨੂੰ ਤਮਾਸ਼ਾ ਜਾਂ ਨਾਟਕ ਲੀਲ੍ਹਾ ਕਹਿੰਦੇ ਹਨ; ਇਸ ਵਿਚ ਆਏ ਮਹਾਂਪੁਰਸ਼ਾਂ ਦੇ ਜੀਵਨ-ਚਰਿਤ੍ਰ ਨੂੰ ਉਹ 'ਬਚਿੱਤ੍ਰ ਨਾਟਕ' ਨਾਮ ਦਿੰਦੇ ਹਨ। ਇਸੇ ਤਰ੍ਹਾਂ ਸਿਖਿਆ ਖ਼ਾਤਰ ਉਹ ਕਈ ਲੀਲ੍ਹਾ ਰਚਾਉਂਦੇ ਦੱਸੇ ਗਏ ਹਨ ਜਿਵੇਂ ਕਿ ਗਧੇ ਨੂੰ ਸ਼ੇਰ ਦੀ ਖੱਲ ਪੁਆ ਕੇ ਖੇਤਾਂ ਵਿਚ ਛੱਡ ਦੇਣਾ ਤੇ ਫਿਰ ਸਿੱਖਾਂ ਨੂੰ ਸਮਝਾਉਣਾ ਕਿ ਤੁਸਾਂ ਭੇਖੀ ਨਹੀਂ ਬਣਨਾ, ਸਗੋਂ ਸੱਚੀ ਮੁੱਚੀਂ ਸਿੰਘ-ਆਚਰਣ ਧਾਰਨ ਕਰਨਾ ਹੈ। 'ਉਚ ਦੇ ਪੀਰ' ਕਹਾਉਣਾ ਵੀ ਲੀਲ੍ਹਾ ਹੀ ਸੀ। ਪੰਥ ਸਾਜਨਾ ਸਮੇਂ ਜੋ ਕੌਤਕ ਵਰਤਾਏ, ਉਹ ਵੀ ਇਸੇ ਨਾਟਕ ਲੀਲ੍ਹਾ ਦਾ ਹਿੱਸਾ ਸਨ। ਗੁਰੂ ਨਾਨਕ ਸਾਹਿਬ ਦੁਆਰਾ ਹਰਿਦੁਆਰ ਪਿੱਤਰਾਂ ਨਮਿਤ ਪਾਣੀ ਦੇਣ ਦਾ ਸ੍ਵਾਂਗ ਰਚ ਕੇ, ਪੱਛਮ ਵਲ ਮੂੰਹ ਕਰ ਕੇ ਇਕ ਨਾਟਕ ਖੇਡਿਆ ਗਿਆ ਸੀ ਜਿਸਦਾ ਭਾਵ ਉਸ ਦਾ ਖੰਡਨ ਹੀ ਸੀ।

ਖ਼ਾਲਸਾ ਪੰਥ ਪ੍ਰਗਟਣ ਸਬੰਧੀ ਇਹਨਾਂ ਨੁਕਤਿਆਂ ਨੂੰ ਘੋਖਣ ਦੀ ਲੋੜ ਹੈ:

1. ਕੀ ਪਾਹੁਲ ਤੋਂ ਪਹਿਲਾਂ ਦੇਵੀ-ਪੂਜਾ ਹੋਈ ?
2. ਕੀ ਤੰਬੂਆਂ ਵਿਚ ਬੱਕਰੇ ਬੰਨ੍ਹੇ ਗਏ ਸਨ ?
3. ਪਾਹੁਲ ਸਮਾਗਮ ਕਦੋਂ ਹੋਇਆ ?
4. ਪਾਹੁਲ ਸਮੇਂ ਬਾਣੀ ਕਿਹੜੀ ਕਿਹੜੀ ਪੜ੍ਹੀ ਗਈ ?

5. ਪਾਹੁਲ ਤਿਆਰੀ ਸਮੇਂ ਪਤਾਸੇ ਕਿਸ ਨੇ ਪਾਏ ?
6. ਪਾਹੁਲ ਦੇਣ ਦੀ ਵਿਧੀ ਕੀ ਸੀ ?
7. ਰਹਿਤ ਕੀ ਕੀ ਦੱਸੀ ਗਈ ?

ਇਹਨਾਂ ਨੁਕਤਿਆਂ ਬਾਰੇ ਵਿਚਾਰ ਕਰਨ ਲਈ ਪੁਰਾਤਨ ਗ੍ਰੰਥਾਂ—*ਸ੍ਰੀ ਗੁਰ ਸ਼ੋਭਾ*, *ਸੌ ਸਾਖੀ*, *ਬੰਸਾਵਲੀਨਾਮਾ*, *ਮਹਿਮਾ ਪ੍ਰਕਾਸ਼*, *ਗੁਰੂ ਕੀਆਂ ਸਾਖੀਆਂ*, ਤਿੰਨੇ *ਗੁਰਬਿਲਾਸ*, ਦੋਵੇਂ *ਪੰਥ ਪ੍ਰਕਾਸ਼*, *ਰਹਿਤਨਾਮੇ*, *ਗੁਰਪ੍ਰਣਾਲੀਆਂ* ਅਤੇ *ਗੁਰਪ੍ਰਤਾਪ ਸੂਰਜ* ਆਦਿ ਦੇ ਬਿਆਨ ਧਿਆਨ-ਗੋਚਰੇ ਕੀਤੇ ਗਏ ਹਨ।

## 1. ਦੇਵੀ-ਪੂਜਾ

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਦ ਸਭ ਤੋਂ ਵੱਡੀ ਸਮੱਸਿਆ ਇਹ ਸੀ ਕਿ ਅਜੇਹੇ ਮਹਾਂਪੁਰਸ਼ਾਂ ਦੇ ਕਾਤਲ ਮਲੇਛਾਂ ਦਾ ਸੰਘਾਰ ਕਿਵੇਂ ਕੀਤਾ ਜਾਵੇ। ਇਹ ਮਸਲਾ ਕੇਵਲ ਸਿੱਖਾਂ ਦਾ ਨਹੀਂ ਸੀ, ਸਾਰੇ ਹਿੰਦੁਸਤਾਨ ਦਾ ਸੀ। ਗੁਰੂ ਗੋਬਿੰਦ ਰਾਇ ਜੀ ਨੇ ਇਸ ਉੱਤੇ ਦੀਰਘ ਵਿਚਾਰ ਕੀਤੀ ਤੇ ਹਿੰਦੂ ਜਾਤੀ ਦੇ ਮੁਖੀ ਪੰਡਤਾਂ ਨਾਲ ਵੀ ਸਲਾਹ ਮਸ਼ਵਰਾ ਕੀਤਾ। ਉਹ ਕੁਰਖੇਤਰ, ਹਰਿਦੁਆਰ, ਰਵਾਲਸਰ, ਪੁਰਮੰਡਲ ਤੇ ਪਾਉਂਟੇ ਆਦਿ ਅਨੇਕ ਥਾਂਵਾਂ 'ਤੇ ਗਏ ਤੇ ਆਮ ਤੌਰ 'ਤੇ ਸਾਰੇ ਬ੍ਰਾਹਮਣਾਂ ਦਾ ਖ਼ਿਆਲ ਇਹੋ ਸੀ ਕਿ ਇਹਨਾਂ ਮਲੇਛਾਂ ਨੂੰ ਮਾਰਨ ਲਈ ਦੇਵੀ ਦੇਵਤੇ ਦਾ ਪਰਗਟ ਕਰਨਾ ਜ਼ਰੂਰੀ ਹੈ। ਗੁਰੂ ਸਾਹਿਬ਼ ਦੇਵੀ ਦੇਵਤਿਆਂ ਵਿਚ ਉੱਕਾ ਵਿਸ਼ਵਾਸ ਨਹੀਂ ਸੀ ਰੱਖਦੇ ਪਰ ਸਮੇਂ ਦੀ ਪਰੋਹਤ ਜਮਾਤ ਇਸ ਉੱਤੇ ਪੂਰਨ ਟੇਕ ਰੱਖਦੀ ਸੀ ਤੇ ਆਮ ਹਿੰਦੂ ਵੀ ਇਸ ਵਿਸ਼ਵਾਸ ਦਾ ਧਾਰਨੀ ਸੀ ਕਿ ਜੇ ਦੇਵੀ ਪਰਗਟ ਹੋ ਜਾਵੇ ਤਾਂ ਜ਼ਾਲਮਾਂ ਦਾ ਨਾਸ ਸੰਭਵ ਹੈ ਤੇ ਇਹ ਉਦਮ ਕਰ ਲੈਣਾ ਚਾਹੀਦਾ ਹੈ। ਪਰ ਨਾਲ ਹੀ ਸਿਆਣੇ ਬ੍ਰਾਹਮਣ ਦੱਸਦੇ ਸੀ ਕਿ ਇਹ ਯੱਗ, ਹੋਮ, ਮਲੇਛ ਕਰਨ ਨਹੀਂ ਦਿੰਦੇ, ਕਿਉਂਕਿ ਔਰੰਗਜ਼ੇਬ ਨੇ ਸ਼ਾਹੀ ਫ਼ੁਰਮਾਨ ਜਾਰੀ ਕਰ ਕੇ ਬੁਤਪ੍ਰਸਤ ਕਾਫ਼ਰਾਂ ਦੇ ਹਰ ਕਰਮ ਧਰਮ 'ਤੇ ਪਾਬੰਦੀ ਲਾ ਦਿੱਤੀ ਸੀ। *ਮੁਆਸਰਿ ਆਲਮਗੀਰੀ* ਅਨੁਸਾਰ 1668 ਵਿਚ ਹਿੰਦੂ ਤਿਉਹਾਰ ਬੰਦ ਤੇ 1669 ਵਿਚ ਮੰਦਰ ਢਾਹੁਣ ਦਾ ਫ਼ੁਰਮਾਨ ਜਾਰੀ ਕੀਤਾ ਤਾਂ ਕਿ ਕੁਫ਼ਰ ਦੀ ਸਿਖਿਆ ਤੇ ਰਸਮ ਰੀਤੀ ਚਾਲੂ ਨਾ ਰਹੇ। ਪੰਡਿਤਾਂ ਦੀ ਸੋਚ ਸੀ ਕਿ ਜੇ ਕਰਨ ਦਾ ਉਪਾ ਕਰੀਏ ਤਾਂ ਇਸ ਉੱਤੇ ਇਤਨਾ ਖ਼ਰਚ ਆਉਂਦਾ ਹੈ ਕਿ ਕੋਈ ਹਾਮੀ ਨਹੀਂ ਭਰਦਾ। ਸਤਿਗੁਰਾਂ ਕਿਹਾ, ਤੁਸੀਂ ਤਜਰਬਾ ਕਰ ਲਵੋ ਤਾਂ ਕਿ ਕੋਈ ਸ਼ੰਕਾ ਨਾ ਰਹਿ ਜਾਵੇ। ਸੋ ਗੁਰੂ ਗੋਬਿੰਦ ਰਾਇ ਜੀ ਨੇ ਸਾਰੇ ਪ੍ਰਬੰਧ ਕਰਵਾਏ ਤੇ ਚੰਗੇ ਸਿਆਣੇ ਸਿਆਣੇ ਪੰਡਤਾਂ ਦੀ ਅਗਵਾਈ ਵਿਚ ਨੈਣਾਂ ਦੇਵੀ ਦੇ ਮੁਕਾਮ 'ਤੇ ਕਾਫ਼ੀ ਅਰਸਾ ਇਹ ਅਨੁਸ਼ਠਾਨ ਹੁੰਦਾ ਰਿਹਾ ਲੇਕਿਨ ਦੇਵੀ ਪਰਗਟ ਨਾ ਹੋਈ। ਇਕ ਤਰ੍ਹਾਂ ਇਹ ਕਰਾ ਕੇ ਗੁਰੂ ਸਾਹਿਬ ਨੇ ਸਰਕਾਰ ਵਲੋਂ ਧਾਰਮਿਕ ਆਜ਼ਾਦੀ 'ਤੇ ਲਾਈਆਂ ਪਾਬੰਦੀਆਂ ਦੀਆਂ ਧੱਜੀਆਂ ਉਡਾ ਦਿੱਤੀਆਂ ਤੇ ਨਾਲੇ ਬ੍ਰਾਹਮਣਾਂ ਦੇ ਪੁਰਾਤਨ ਕੂੜੇ ਵਿਸ਼ਵਾਸ ਦਾ ਵੀ ਪਰਦਾ ਫਾਸ਼ ਕਰ ਦਿੱਤਾ ਕਿ ਇਹ ਹਵਾਈ ਮਨੌਤ ਹੈ ਤੇ ਇਸ ਤਰ੍ਹਾਂ ਕਰਕੇ

ਨਾ ਚੰਡੀ ਪਰਗਟ ਹੋਣੀ ਹੈ ਤੇ ਨਾ ਹੀ ਮਲੇਛਾਂ ਦਾ ਨਾਸ ਸੰਭਵ ਹੈ। ਅਸਲ ਚੰਡੀ ਤਲਵਾਰ ਜਾਂ ਸ਼ਕਤੀ ਹੈ ਤੇ ਇਹੋ ਹੀ ਦੁਸ਼ਟ-ਦਮਨ ਦਾ ਕੰਮ ਸੰਵਾਰ ਸਕਦੀ ਹੈ।

*ਗੁਰਬਿਲਾਸ* (ਤਿੰਨੇ), *ਮਹਿਮਾ ਪ੍ਰਕਾਸ਼, ਬੰਸਾਵਲੀਨਾਮਾ, ਗੁਰਪ੍ਰਤਾਪ ਸੂਰਜ, ਪੰਥ ਪ੍ਰਕਾਸ਼* ਆਦਿ ਵਿਚ ਦੇਵੀ ਪਰਗਟ ਕਰਨ ਦਾ ਪ੍ਰਸੰਗ ਦਿੱਤਾ ਹੈ ਤੇ ਇਸ ਦਾ ਤਅੱਲਕ ਇਤਨਾ ਹੀ ਹੈ ਕਿ ਗੁਰੂ ਸਾਹਿਬ ਨੇ ਬ੍ਰਾਹਮਣਾਂ ਦਾ ਮਨਸ਼ਾ ਪੂਰਾ ਕਰਨ ਲਈ ਸਾਰਾ ਪ੍ਰਬੰਧ ਕੀਤਾ। *ਸ੍ਰੀ ਗੁਰ ਸ਼ੋਭਾ* ਵਿਚ ਇਹ ਪ੍ਰਸੰਗ ਹੈ ਨਹੀਂ, *ਮਹਿਮਾ ਪ੍ਰਕਾਸ਼* ਵਾਰਤਕ ਵਿਚ ਕੇਵਲ ਇਤਨਾ ਸੰਕੇਤ ਹੈ:

'ਗੁਰੂ ਜੀ ਕਾਂਸ਼ੀ ਕੇ ਪਾਂਡੇ ਬੁਲਾਏ, ਤਿਨ ਸੋ ਹੋਮ ਕਰਾਇਆ, ਖ਼ਾਲਸੇ ਕਾ ਪੰਥ ਚਲਾਇਆ।' ਹਾਂ, ਛੰਦਾਬੰਦੀ ਵਾਲੇ *ਮਹਿਮਾ ਪ੍ਰਕਾਸ਼* ਵਿਚ ਪਹਿਲੀ ਵਾਰੀ ਇਹ ਗੱਲ ਪੂਰਾ ਪ੍ਰਸੰਗ ਬਣ ਕੇ ਆਉਂਦੀ ਹੈ। *ਸੌ ਸਾਖੀ* ਵਿਚ ਦੇਵੀ ਪ੍ਰਗਟਾਉਣ ਦੀ ਸਾਖੀ[1] ਗੁਰੂ ਜੀ ਸੁਣਾਉਂਦੇ ਦੱਸੇ ਹਨ। ਕੁਇਰ ਸਿੰਘ ਲਿਖਦਾ ਹੈ, ਦੋ ਤਿੰਨ ਸਾਲ ਹੋਮ ਹੁੰਦਾ ਰਿਹਾ, ਪੰਡਤ ਆਖਣ ਲੱਗੇ, ਇਕਾਂਤ ਚਾਹੀਦੀ ਹੈ ਤਾਂ ਨੈਣਾਂ ਦੇਵੀ ਵਾਲੀ ਥਾਂ ਚੁਣੀ ਗਈ। ਕੇਸਰ ਸਿੰਘ, ਸੁੱਖਾ ਸਿੰਘ ਤੇ ਸੰਤੋਖ ਸਿੰਘ ਨੇ ਦੇਵੀ ਦਾ ਪ੍ਰਸੰਗ ਵਿਸਤਾਰ ਨਾਲ ਦਿੱਤਾ ਹੈ। ਸੋ ਇਹਨਾਂ ਸਾਰੇ ਇਤਿਹਾਸਕਾਰਾਂ ਨੂੰ ਇਕ ਦਮ ਝੂਠੇ ਨਹੀਂ ਕਿਹਾ ਜਾ ਸਕਦਾ। ਕੁਝ ਕੁ ਵੇਰਵਿਆਂ ਵਿਚ ਕੋਈ ਭੁਲੇਖਾ ਖਾ ਸਕਦਾ ਹੈ ਤੇ ਭਿੰਨ ਭੇਦ ਵੀ ਪਾ ਸਕਦਾ ਹੈ ਪਰ ਕੋਈ ਨਿੱਕਾ ਮੋਟਾ ਖੰਭ ਜ਼ਰੂਰ ਹੈ ਜਿਸ ਦੀ ਡਾਰ ਬਣੀ ਹੈ। ਸੋ ਸਾਡੇ ਖ਼ਿਆਲ ਵਿਚ ਹਿੰਦੂ ਸਮਾਜ ਦਾ ਭੁਲੇਖਾ ਨਿਵਾਰਨਾ ਤੇ ਔਰੰਗਜ਼ੇਬੀ ਫ਼ੁਰਮਾਨ ਰਾਹੀਂ ਧਾਰਮਿਕ ਅਜ਼ਾਦੀ 'ਤੇ ਲੱਗੀ ਪਾਬੰਦੀ ਨੂੰ ਵੰਗਾਰਨਾ ਗੁਰੂ ਜੀ ਦਾ ਮਨੋਰਥ ਸੀ।

ਸੋ ਹਕੀਕਤ ਇਹ ਹੈ ਕਿ ਗੁਰੂ ਸਾਹਿਬ ਨੇ ਖ਼ੁਦ ਦੇਵੀ-ਪੂਜਾ ਨਹੀਂ ਕੀਤੀ ਤੇ ਨਾ ਹੀ ਉਹ ਐਸਾ ਦੇਵੀ-ਪੂਜਾ ਵਿਚ ਇਤਕਾਦ ਰੱਖਦੇ ਸਨ। ਹਾਂ, ਪੰਡਤਾਂ ਦੀ ਬਿਨੈ 'ਤੇ ਅਨੰਦਪੁਰ ਹੋਮ ਯੱਗ ਦਾ ਇੰਤਜ਼ਾਮ ਜ਼ਰੂਰ ਕਰਾਇਆ ਤੇ ਬ੍ਰਾਹਮਣ ਇਸ ਜਤਨ ਵਿਚ ਲੱਗੇ ਰਹੇ ਕਿ ਦੇਵੀ ਪਰਗਟ ਹੋ ਜਾਵੇ। ਲੇਕਿਨ ਇਹ ਪਾਣੀ ਰਿੜਕਣ ਵਾਲੀ ਗੱਲ ਸੀ। ਅਖ਼ੀਰ ਇਸ ਨਾਟਕ ਦੀ ਸਮਾਪਤੀ ਸਤਿਗੁਰਾਂ ਸਾਰੀ ਸਮੱਗਰੀ ਨੂੰ ਅਗਨਿ ਭੇਟ ਕਰ ਕੇ ਕੀਤੀ, ਇਸ ਤੋਂ ਕਈਆਂ ਇਹ ਅਨੁਮਾਨ ਲਾਇਆ ਕਿ ਸ਼ਾਇਦ ਲਾਟਾਂ ਵਾਲੀ ਪਰਗਟ ਹੋ ਗਈ ਹੈ। ਪਾਹੁਲ ਦੀ ਤਿਆਰੀ ਤੋਂ ਪਹਿਲਾਂ ਇਹ ਸ਼ੰਕਾ ਨਿਵਾਰਨਾ ਜ਼ਰੂਰੀ ਹੋ ਗਿਆ ਸੀ ਕਿਉਂਕਿ ਪਰੋਹਤ ਜਮਾਤ ਦੇ ਖ਼ਿਆਲਾਂ ਦਾ ਪਰਛਾਵਾਂ ਸਮਾਜ ਉੱਤੇ ਭਾਰੂ ਸੀ। ਸੋ ਇਸ ਨਾਟਕ ਦੁਆਰਾ ਇਹ ਭਰਮ ਨਿਵਿਰਤ ਕੀਤਾ ਗਿਆ।

## 2. ਬੱਕਰੇ ਬੰਨ੍ਹਣਾ

ਗੁਰੂ ਸਾਹਿਬ ਨੇ ਭਾਰੀ ਸਮਾਗਮ ਰਚ ਕੇ ਆਪਣੀ ਤਲਵਾਰ ਸੂਤੀ ਤੇ ਕਿਹਾ:

---

1. ਦੇਵੀ ਦੇਵ ਕਿਤਕ ਜੋ ਆਹੀ। ਪਦ ਪੰਕਜ ਗੁਰ ਮੱਧ ਸਮਾਹੀ।
ਇਹ ਭੀ ਕੌਤਕ ਕੇ ਹੀ ਕਾਜ। ਕਰਤ ਚਰਿਤ੍ਰ ਗਰੀਬ ਨਿਵਾਜ਼। *(ਗੁਰਬਿਲਾਸ, ਪੰਨਾ 203)*

'ਇਹੋ ਚੰਡੀ ਹੈ, ਇਹ ਭਗਉਤੀ ਹੈ, ਇਹ ਸਾਡੇ ਕੰਮ ਸੰਵਾਰੇਗੀ, ਮੈਨੂੰ ਧਰਮ ਰੱਖਿਆ ਲਈ ਸਿਰ ਦੀ ਲੋੜ ਹੈ, ਕੋਈ ਆਓ, ਸੀਸ ਭੇਟ ਕਰੋ।' ਇਸ ਤਰ੍ਹਾਂ ਕਰ ਕੇ ਗੁਰੂ ਜੀ ਨੇ ਪੰਜ ਪਿਆਰੇ ਚੁਣੇ। ਸਾਡੇ ਲਗਪਗ ਸਾਰੇ ਪੁਰਾਤਨ ਇਤਿਹਾਸਾਂ ਵਿਚ ਲਿਖਿਆ ਹੈ ਕਿ ਸਤਿਗੁਰਾਂ ਕਠਿਨ ਪਰੀਖਿਆ ਦੇ ਬਚਿੱਤ੍ਰ ਨਾਟਕ ਲਈ ਰਾਤ ਨੂੰ ਅੱਡੋ ਅੱਡ ਤੰਬੂਆਂ ਵਿਚ ਪੰਜ ਬੱਕਰੇ ਬੰਨ੍ਹਾਏ ਹੋਏ ਸਨ ਤੇ ਉਹ ਹਰ ਪਿਆਰੇ ਦੀ ਚੋਣ ਸਮੇਂ ਸਿਖ ਨੂੰ ਪਕੜ ਕੇ ਅੰਦਰ ਲਿਜਾਂਦੇ ਤੇ ਉਸ ਤੋਂ ਬੱਕਰਾ ਝਟਕਵਾ ਕੇ ਖ਼ੂਨ ਨਾਲ ਲਿਬੜੀ ਤਲਵਾਰ ਸਮੇਤ ਬਾਹਰ ਆ ਜਾਂਦੇ ਸਨ। *ਗੁਰਬਿਲਾਸ* ਵਿਚ ਕੁਇਰ ਸਿੰਘ ਨੇ ਲਿਖਿਆ ਹੈ ਕਿ ਸੁੰਦਰ ਸੋਹਣੇ ਤੰਬੂਆਂ ਵਿਚ ਰਾਤ ਨੂੰ ਬੱਕਰੇ ਬੰਨ੍ਹਾ ਦਿਤੇ ਗਏ ਸਨ:

**ਤੰਬੂ ਚਾਰੁ ਸੁ ਅਧਿਕ ਮੰਗਾਏ।**
**ਭਿੰਨ ਭਿੰਨ ਕਰਿ ਤਹਾਂ ਲਵਾਏ।**
**ਪਾਂਚ ਅਜਾ ਸੁਤ ਗੁਪਤ ਮੰਗਾਈ।**
**ਤਾਂ ਮੈਂ ਦੀਨ ਨਿਸਾ ਬੰਧਵਾਈ।** *(ਗੁਰਬਿਲਾਸ, ਕੁਇਰ ਸਿੰਘ)*

*ਗੁਰੂ ਕੀਆਂ ਸਾਖੀਆਂ* ਦਾ ਲੇਖਕ ਸ੍ਵਰੂਪ ਸਿੰਘ ਕਹਿੰਦਾ ਹੈ ਕਿ ਬੱਕਰੇ ਤਾਂ ਪਹਿਲਾਂ ਬੰਨ੍ਹਾਏ ਹੋਏ ਸਨ ਤੇ ਜਦ ਗੁਰੂ ਜੀ ਦਯਾ ਰਾਮ ਨੂੰ ਤੰਬੂ ਵਿਚ ਲੈ ਗਏ ਤਾਂ ਉਸ ਦੇ ਹੱਥ ਵਿਚ ਤਲਵਾਰ ਦੇ ਕੇ ਉਸ ਤੋਂ ਬੱਕਰਾ ਝਟਕਵਾਇਆ ਗਿਆ। ਇਸੇ ਤਰ੍ਹਾਂ ਬਾਕੀ ਚਾਰਾਂ ਦੇ ਸਾਹਸ ਦੀ ਪਰਖ ਲਈ ਵੀ ਐਸਾ ਹੀ ਕੀਤਾ। ਗੁਰਬਿਲਾਸ ਸੁੱਖਾ ਸਿੰਘ ਨੇ ਵੀ ਇਹੋ ਲਿਖਿਆ ਹੈ ਕਿ ਸਤਿਗੁਰਾਂ ਸਿੱਖਾਂ ਪਾਸੋਂ ਬੱਕਰੇ ਕਟਵਾਏ:

**ਤੰਬੂ ਚਾਰੁ ਅਧਿਕ ਤਿਹ ਲਾਯੋ। ਭਿੰਨ ਭਿੰਨ ਗ੍ਰਿਹ ਦਿਪਤ ਸੁਹਾਯੋ।**
**ਪਾਂਚ ਅਜਾ ਸੁਤ ਗੁਪਤ ਮੰਗਾਈ। ਤਾਂ ਮੈਂ ਸੋ ਨਿਸ ਦੀਨ ਬੰਧਵਾਈ।੧।...**
**ਤੰਬੂ ਬੀਚ ਤਿਸੈ ਲੈ ਗਏ। ਖੜਗ ਹਾਥਿ ਤਾਂ ਕੇ ਮੱਧ ਦਏ।**
**ਝਟਕਾ ਅਜ ਨਿਜ ਦਯੋ ਕਰਾਈ। ਰੁਧਰ ਪ੍ਰਵਾਹ ਚਲਯੋ ਤਿਹ ਥਾਂਈ।੧੩।**
*(ਅਧਿਆਇ 11)*

*ਗੁਰਪ੍ਰਤਾਪ ਸੂਰਜ* ਵਿਚ ਗੁਰ-ਆਗਿਆ ਇਸੇ ਤਰ੍ਹਾਂ ਅੰਕਿਤ ਹੈ:

**ਪਰੇ ਨਿਸਾ ਤਮ ਦੀਰਘ ਛਾਈ। ਪਾਂਚ ਛਾਗ ਲਿਹੁ ਸੰਗਿ ਛਪਾਈ।**
**ਤੁਝ ਬਿਹੀਨ ਕੋ ਦੇਖੈ ਨਾਹੀ। ਜਾਇ ਸੁ ਬੰਧਹੁ ਤੰਬੂ ਮਾਹੀ।੧੧।**
*(ਰੁਤ 3, ਅੰਸੂ 17)*

**ਸਤਿਗੁਰ ਤੰਬੂ ਵਡ ਗਡਯੋ, ਕਨਾਤ ਸੁ ਗਿਰਦ ਲਵਾਇ।**
**ਗੁਪਤਹਿ ਬੱਕਰੇ ਆਇ ਧਰਿ, ਬਯੋਰੋ ਕਿਸੈ ਨ ਲਖਾਇ।੧੬।**

ਗਿਆਨੀ ਗਿਆਨ ਸਿੰਘ ਦਾ ਕਥਨ ਵੀ ਇਸੇ ਤਰ੍ਹਾਂ ਦਾ ਹੈ:

**ਫਰਸ਼ ਦੂਰ ਲੌਂ ਸੁਠ ਕਰਵਾਏ। ਤੰਬੂ ਬਡ ਤਹਿੰ ਦਯੋ ਤਨਾਏ।**
**ਖੁਫੀਆ ਬੱਕਰੇ ਪਾਂਚ ਬੰਧਾਏ। ਗੁਪਤ ਕਾਮ ਇਹ ਰਖਯੋ ਕਰਾਏ।**
*(ਪੰਥ ਪ੍ਰਕਾਸ਼, ਪੰਨਾ 216)*

ਸੋ ਸਤਿਗੁਰਾਂ ਇਹ ਨਾਟਕ ਰਚਦਿਆਂ ਅਜੇਹਾ ਕੌਤਕ ਕੀਤਾ ਤੇ ਇਸ ਵਿਚ ਕੋਈ ਅਚੰਭੇ ਵਾਲੀ ਗੱਲ ਨਹੀਂ। ਲੇਕਿਨ ਅੱਜ ਕੱਲ ਕਈ ਸ਼ਰਧਾਲੂ ਸਿਖ ਇਹ ਕਹਿੰਦੇ ਸੁਣੀਂਦੇ ਹਨ ਕਿ ਗੁਰੂ ਮਾਰ ਕੇ ਜੀਵਾਲ ਸਕਦਾ ਹੈ ਤੇ ਉਸ ਨੇ ਸਿੱਖਾਂ ਦੇ ਸਿਰ ਕੱਟ ਕੇ ਜੋੜ ਦਿੱਤੇ। ਅਸੀਂ ਇਹ ਮੰਨਦੇ ਹਾਂ ਕਿ ਗੁਰੂ ਸਮਰੱਥ ਹੈ, ਉਹ ਜੋ ਚਾਹੇ ਕਰ ਸਕਦਾ ਹੈ ਪਰ ਧਾਰਮਿਕ ਸੰਕੇਤਾਵਲੀ ਵਿਚ ਮਰਨ ਦਾ ਅਰਥ ਹਉਮੈ ਦਾ ਤਿਆਗ ਹੈ। 'ਪਹਿਲਾ ਮਰਣੁ ਕਬੂਲ' ਦਾ ਭਾਵ 'ਹੋਹੁ ਸਭਨਾ ਕੀ ਰੇਣਕਾ' ਹੀ ਹੈ। ਬਾਣੀ ਵਿਚ ਕਈ ਥਾਂ ਇਸ ਪਰਕਾਰ ਦਾ ਚਰਚਾ ਹੈ:

**ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ॥** *(ਵਾਰ ਬਿਹਾਗੜਾ, ਮ: ੩)*

ਗੁਰਮਤਿ ਵਿਚਾਰਧਾਰਾ ਕਰਾਮਾਤ ਦਿਖਾਉਣ ਦੀ ਆਗਿਆ ਵੀ ਨਹੀਂ ਦਿੰਦੀ। ਗੁਰੂ ਹਰਿਗੋਬਿੰਦ ਦੇ ਦੋਵੇਂ ਪੁਤਰ ਅਟੱਲ ਰਾਇ ਤੇ ਸ੍ਰੀ ਗੁਰਦਿਤਾ ਇਸੇ ਕਰਕੇ ਸਰੀਰ ਤਿਆਗਣ 'ਤੇ ਮਜਬੂਰ ਹੋਏ ਸਨ, ਕਿਉਂਕਿ ਉਹਨਾਂ ਕਰਾਮਾਤਾਂ ਕਰ ਕੇ ਮੋਇਆਂ ਨੂੰ ਵੀ ਜੀਵਾਲ ਦਿੱਤਾ ਸੀ। ਲੇਕਿਨ ਗੁਰੂ ਪਿਤਾ ਨੂੰ ਇਹ ਕਰਮ ਪਰਵਾਣ ਨਹੀਂ ਸੀ। ਫਿਰ ਗੁਰੂ ਤੇਗ਼ ਬਹਾਦਰ ਜੀ ਨੂੰ ਕਰਾਮਾਤ ਦਿਖਾਉਣ ਲਈ ਕਿਹਾ ਗਿਆ ਤਾਂ ਆਪ ਦਾ ਜਵਾਬ ਇਹੋ ਸੀ ਕਿ ਅਜੇਹੇ 'ਨਾਟਕ ਚੇਟਕ' ਕਰਨੇ ਸ਼ੋਭਦੇ ਨਹੀਂ। ਇਸ ਕਰਕੇ ਉਹਨਾਂ ਕਰਾਮਾਤ ਨਹੀਂ ਦਿਖਾਈ। ਗੁਰੂ ਗੋਬਿੰਦ ਸਿੰਘ ਇਸੇ ਗੱਦੀ ਦੇ ਅੰਤਮ ਗੁਰੂ ਸਨ, ਉਹਨਾਂ ਕੋਈ ਅਜਿਹਾ ਕੰਮ ਨਹੀਂ ਕੀਤਾ, ਜੋ ਸਿਖ ਨਾ ਕਰ ਸਕਦੇ ਹੋਣ। ਉਹ ਕਰਾਮਾਤ ਦੇ ਵਿਰੁੱਧ ਸਨ:

**ਅਜ਼ਮਤ ਕੋ ਬਲ ਕਰਨੋ ਨਾਹੀ। ਇਸ ਬਿਨ ਸਿਧ ਕਾਜ ਨਹਿ ਆਹੀ।੪੮।**
**ਕੋ ਬਿਧਿ ਕਰਹਿ ਬਿਚਾਰਤ ਏਵ—ਪੰਥ ਸ਼ਸਤਰ ਧਰਿ ਚਹਿ ਗੁਰਦੇਵ।**
**ਕਰਾਮਾਤ ਬਲ ਬਨਹਿ ਨਾ ਕਰਬੋ। ਸ਼ਸਤਰ ਪ੍ਰਹਾਰਨ ਇਛਾ ਧਰਬੋ।੪੯।**

*(ਸੂਰਜ ਪ੍ਰਕਾਸ਼, ਰੁਤ 3, ਅੰ. 3)*

ਸੋ ਨਾਟਕ ਵਾਲੀ ਗੱਲ ਨੂੰ ਨਾਟਕ ਹੀ ਸਮਝਣਾ ਯੋਗ ਹੈ, ਇਸ ਦੇ ਮਨਮਰਜ਼ੀ ਨਾਲ ਨਵੇਂ ਅਰਥ ਕੱਢਣ ਦੀ ਲੋੜ ਨਹੀਂ। ਸਾਡੇ ਇਤਿਹਾਸਕਾਰ ਸਿਆਣੇ ਸਨ ਤੇ ਸੱਚ ਦੇ ਹਮਾਇਤੀ ਸਨ, ਉਹਨਾਂ ਜਿਵੇਂ ਗੱਲ ਸੁਣੀ, ਉਵੇਂ ਲਿਖ ਦਿੱਤੀ ਕਿ ਗੁਰੂ ਜੀ ਨੇ ਇਹ ਕੌਤਕ ਕਰਦਿਆਂ ਪੰਜ ਬੱਕਰੇ ਅੱਡ ਅੱਡ ਤੰਬੂਆਂ ਵਿਚ ਬੰਨ੍ਹਾ ਕੇ ਰੱਖੇ ਸਨ ਤੇ ਫਿਰ ਚੁਣੇ ਗਏ ਸਿਰਲੱਥ ਪੰਜ ਗੁਰਸਿਖਾਂ ਪਾਸੋਂ ਹੀ ਝਟਕਵਾਏ ਗਏ ਸਨ।

## 3. ਪਾਹੁਲ ਸਮਾਗਮ ਦਾ ਸੰਮਤ

ਪਹਿਲੇ 'ਚਰਣ-ਪਾਹੁਲ' ਦਾ ਰਿਵਾਜ ਸੀ। ਸਤਿਗੁਰਾਂ 'ਚਰਣ-ਪਾਹੁਲ' ਵਾਲੀ ਗਾਗਰ ਸਤਲੁਜ ਵਿਚ ਧਰਾ ਦਿੱਤੀ, ਜੈਸਾ ਕਿ *ਮਹਿਮਾ ਪ੍ਰਕਾਸ਼* ਤੇ *ਸ਼ਹੀਦ ਬਿਲਾਸ* ਵਿਚ ਲਿਖਿਆ ਹੈ ਅਤੇ ਸਿੱਖਾਂ ਵਿਚ ਸੂਰਬੀਰਤਾ ਸੰਚਾਰਨ ਲਈ ਖੰਡੇ ਦੀ ਪਾਹੁਲ ਦਾ ਰਿਵਾਜ ਚਲਾਇਆ। ਇਹ ਕਿਸ ਸਾਲ ਹੋਇਆ, ਇਸ ਬਾਰੇ ਇਤਿਹਾਸਕਾਰਾਂ ਦੀਆਂ ਵੱਖ-ਵੱਖ ਰਾਵਾਂ ਹਨ। ਕੇਸਰ ਸਿੰਘ ਛਿੱਬਰ ਨੇ *ਬੰਸਾਵਲੀਨਾਮਾ* ਵਿਚ

ਲਿਖਿਆ ਹੈ ਕਿ ਗੁਰੂ ਜੀ ਨੇ 1750 ਬਿ. ਵਿਚ ਪੰਥ ਜੁਦਾ ਕਰਨ ਦੀ ਵਿਉਂਤ ਬਣਾਈ ਤੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਹਦਾਇਤ ਜਾਰੀ ਕਰ ਦਿੱਤੀ ਕਿ ਕੋਈ ਭੱਦਣ ਨਾ ਕਰਾਵੇ, ਸੀਸ ਨੂੰ ਉਸਤਰਾ ਨਾ ਛੁਹਾਵੇ :

**ਪਹਿਲੀ ਮੁਣਿਆਦ ਪੰਥ ਦੀ ਇਹ ਰੱਖੀ।**
**ਜੋ ਭੱਦਣ ਨਹੀਂ ਕਰਨਾ ਇਹ ਠਹਿਰੀ ਪੱਕੀ।੨੯੨।**

ਫਿਰ ਇਸੇ ਲੇਖਕ ਦਾ ਕਹਿਣਾ ਹੈ ਕਿ 3 ਚੇਤ 1754 ਨੂੰ ਪਾਹੁਲ ਤਿਆਰ ਕੀਤੀ ਗਈ :

**ਸੰਮਤ ਸਤਾਰਾਂ ਸੈ ਚੁਰੰਜਾ ਗਏ।**
**ਦਿਨ ਚੇਤ੍ਰ ਦੇ ਅਠਾਈ ਬਾਕੀ ਆਇ ਰਹੇ।**
**ਦਿਨ ਤ੍ਰੈ ਗੁਜ਼ਰੇ ਤਾਂ ਚਉਪਾ ਸਿੰਘ ਬੁਲਾਇਆ।**
**ਦਰਬਾਰ ਲਗਾ ਹੋਆ ਦੀਵਾਨ ਪਾਸਿ ਬਹਾਇਆ।੩੧੯।**
**ਬਚਨ ਕੀਤਾ, 'ਕਟੋਰਾ ਸੁਚੇਤ ਕਰਕੇ ਲੈ ਆਉ।'**
**ਸੋ ਲੈ ਆਇਆ ਦਿੱਤੀ ਕਰਦ ਭਨਾ-ਹਿਲਾਉ।**
**ਜਪੁ ਅਤੇ ਅਨੰਦ ਦਾ ਰਸਨੀਂ ਕਰ ਉਚਾਰ।**
**ਤਾਂ ਦੀਵਾਨ ਸਾਹਿਬ ਚੰਦ ਹਥ ਜੋੜਿ ਖਲੋਤਾ ਵਿਚਿ ਦਰਬਾਰ।੩੨੦।**
**ਕਹਿਆ 'ਗਰੀਬ ਨਿਵਾਜ਼' ਵਿਚ ਮਿਠਾ ਪਵੈ ਤਾਂ ਬਣੇ ਸੁਆਦ।**
**ਬਚਨ ਕੀਤਾ 'ਲੈ ਆਉ ਧਰਮਚੰਦਾ'! ਪਤਾਸੇ ਪ੍ਰਸਾਦ।**
**ਪਤਾਸੇ ਪਵਾਏ ਤੇ ਕਰਦ ਚਲਾਈ।**
**ਨਾਉਂ ਧਰਿਆ 'ਪਾਹੁਲ' ਏਹੁ ਪਾਹੁ ਲਗਾਈ।੩੨੧।**

*(ਬੰਸਾਵਲੀਨਾਮਾ, ਦਸਵਾਂ ਚਰਣ)*

*ਸ੍ਰੀ ਗੁਰ ਸੋਭਾ* ਨੇ ਵਿਸਾਖੀ ਦਾ ਸਮਾਂ ਤਾਂ ਦਿੱਤਾ ਹੈ ਪਰ ਸੰਮਤ ਨਹੀਂ ਲਿਖਿਆ। ਕੁਇਰ ਸਿੰਘ ਪਾਹੁਲ ਦਾ ਸਾਲ ਭੁਲੇਖੇ ਨਾਲ 1746 ਬਿ. ਦਿੰਦਾ ਹੈ। ਪਰੰਤੂ *ਸ਼ਹੀਦ ਬਿਲਾਸ* 1752 ਬਿ. ਦੱਸਦਾ ਹੈ।

**ਸਤ੍ਰਹ ਸੈ ਬਾਵਨ ਵਿਖੇ, ਪੰਥ ਖਾਲਸਾ ਸਾਜਿ।**
**ਵੈਸਾਖੀ ਕੇ ਦਿਵਸ ਮੈਂ, ਕਲਗੀਧਰ ਮਹਾਰਾਜ।੬।**

ਸ. ਰਤਨ ਸਿੰਘ ਭੰਗੂ ਨੇ ਵੀ ਇਹੋ ਸਾਲ ਦਿੱਤਾ ਹੈ :

**ਸਾਲ ਬਾਵਨ ਪਰ ਸਤ੍ਰੈ ਸਈ। ਬੁਧਵਾਰ ਬਿਸਾਖੈ ਪੰਥ ਉਤਪਤਿ ਭਈ।੨੨।**

*(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 44)*

ਦੋ ਰਹਿਤਨਾਮਿਆਂ ਦਾ ਰਚਨਾ ਕਾਲ ਵੀ 1752 ਬਿ. ਲਿਖਿਆ ਹੈ, ਇਸ ਤੋਂ ਵੀ ਇਹੋ ਜ਼ਾਹਰ ਹੁੰਦਾ ਹੈ। *ਗੁਰੂ ਕੀਆਂ ਸਾਖੀਆਂ* ਵਿਚ 1755 ਬਿ. ਦਿੱਤਾ ਹੈ। *ਗੁਰਪ੍ਰਤਾਪ ਸੂਰਜ* ਤੇ *ਪੰਥ ਪ੍ਰਕਾਸ਼* (ਗਿਆਨ ਸਿੰਘ) ਨੇ 1756 ਬਿ. ਦੀ ਵਿਸਾਖੀ ਲਿਖਿਆ ਹੈ।

ਮਾਲੂਮ ਹੁੰਦਾ ਹੈ ਕਿ 'ਚਰਣ ਪਾਹੁਲ' ਦੀ ਥਾਂ ਖੰਡੇ ਦੀ ਪਾਹੁਲ ਦੀ ਰੀਤੀ ਛੋਟੇ

ਪੱਧਰ 'ਤੇ 1752 ਬਿ. ਵਿਚ ਹੀ ਚਾਲੂ ਕਰ ਦਿੱਤੀ ਗਈ ਸੀ ਤੇ 1755 ਬਿ. ਦੀ ਵਿਸਾਖੀ ਨੂੰ ਸੀਸ ਭੇਟ ਕੌਤਕ ਤੇ ਇਹ ਮਰਯਾਦਾ ਸਾਲਾਨਾ ਇਕੱਠ ਵਿਚ ਵੱਡੇ ਪੈਮਾਨੇ ਚਲਾਈ ਗਈ ਤੇ ਸਮੂੰਹ ਸਿੰਘਾਂ ਨੂੰ ਅੰਮ੍ਰਿਤਧਾਰੀ ਬਣਾ ਕੇ ਸ਼ਸਤਰਧਾਰੀ ਕੀਤਾ ਗਿਆ ਤਾਂ ਕਿ ਉਹ ਧਰਮ-ਯੁੱਧ ਲਈ ਤਿਆਰ-ਬਰ-ਤਿਆਰ ਹੋ ਸੰਤ ਸਿਪਾਹੀ ਖ਼ਾਲਸੇ ਸਜ ਜਾਣ। ਇਹ 1755 ਗਤਿ ਸੰਮਤ ਹੈ ਤੇ ਮਗਰਲੇ ਲੇਖਕ ਇਸ ਨੂੰ ਵਰਤਮਾਨ ਬਣਾ ਕੇ 1756 ਬਿ. ਲਿਖਦੇ ਗਏ ਹਨ।

## 4. ਬਾਣੀ ਕਿਹੜੀ ਪੜ੍ਹੀ ਗਈ ?

ਪਾਹੁਲ ਤਿਆਰ ਕਰਨ ਸਮੇਂ ਕਿਸ ਕਿਸ ਬਾਣੀ ਦਾ ਪਾਠ ਕੀਤਾ ਗਿਆ, ਇਸ ਬਾਰੇ ਵਖੋ ਵਖ ਸੰਕੇਤ ਮਿਲਦੇ ਹਨ। *ਸ੍ਰੀ ਗੁਰ ਸ਼ੋਭਾ* ਵਿਚ ਵੇਰਵਾ ਹੈ ਨਹੀਂ। *ਗੁਰਬਿਲਾਸ* ਵਿਚ ਭਾਈ ਕੁਇਰ ਸਿੰਘ ਨੇ ਦੱਸਿਆ ਹੈ ਕਿ ਗੁਰੂ ਜੀ ਕੋਈ ਮੰਤਰ ਪੜ੍ਹ ਰਹੇ ਸਨ। *ਬੰਸਾਵਲੀਨਾਮਾ* ਦਾ ਕਰਤਾ ਜਪੁ ਤੇ ਅਨੰਦ ਸਾਹਿਬ ਉਚਾਰਣ ਕਰਨ ਦਾ ਜ਼ਿਕਰ ਕਰਦਾ ਹੈ। *ਮਹਿਮਾ ਪ੍ਰਕਾਸ਼* ਨੇ ਬਾਣੀਆਂ ਦਾ ਵੇਰਵਾ ਨਹੀਂ ਦਿੱਤਾ। ਸੁਖਾ ਸਿੰਘ ਨੇ ਸਲੋਕ ਪੜ੍ਹੇ ਕਹੇ ਜਾਂ ਫਿਰ ਮੰਤਰ ਪੜ੍ਹਿਆ ਹੈ :

**ਮੰਤਰ ਪੜ੍ਹ ਕਰਿ ਅਮੀ ਤਯਾਰਾ। ਠਾਂਢਿ ਸੁ ਭਯੋ ਤਬ ਏਕ ਪਯਾਰਾ।੧੦੪।**

*ਰਹਿਤਨਾਮਾ ਭਾਈ ਚਉਪਾ ਸਿੰਘ* ਵਿਚ ਕੇਵਲ ਪੰਜ ਸਵੈਯੇ ਪੜ੍ਹਨ ਦਾ ਹੀ ਜ਼ਿਕਰ ਹੈ। ਕਰਤਾ *ਗੁਰੂ ਕੀਆਂ ਸਾਖੀਆਂ* ਪੰਜ ਬਾਣੀਆਂ ਦਾ ਪਾਠ ਕਰਨਾ ਲਿਖਦਾ ਹੈ। ਸ. ਰਤਨ ਸਿੰਘ ਭੰਗੂ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਪਹਿਲੇ ਚੰਡੀ ਦੀ ਵਾਰ ਦੀ ਪਹਿਲੀ ਪਉੜੀ 'ਪ੍ਰਿਥਮ ਭਗਉਤੀ ਸਿਮਰ ਕੈ' ਪੜ੍ਹੀ, ਫੇਰ 32 ਸਵਈਏ ਉਚਾਰਣ ਕੀਤੇ ਤੇ ਨਾਲ 'ਖਗ ਖੰਡ ਬਿਹੰਡੰ' ਵਾਲੀ ਤੇਜ਼ ਤੇਜ਼ ਚੰਡੀ ਦੀ ਬਾਣੀ ਦਾ ਪਾਠ ਕੀਤਾ। *ਗੁਰਪ੍ਰਤਾਪ ਸੂਰਜ* ਵਿਚ ਜ਼ਿਕਰ ਹੈ ਕਿ ਸਤਿਗੁਰਾਂ ਜਪੁ, ਸਵੱਈਏ ਅਤੇ ਅਨੰਦ ਦੀਆਂ ਪੰਜ ਪਉੜੀਆਂ (ਰੁਤ 3, ਅੰਸੂ 19) ਦਾ ਪਾਠ ਕੀਤਾ। ਮਾਲੂਮ ਹੁੰਦਾ ਹੈ ਕਿ ਪੰਜ ਬਾਣੀਆਂ ਦੇ ਪਾਠ ਦਾ ਰਿਵਾਜ ਹੌਲੀ ਹੌਲੀ ਵਿਕਸਤ ਹੋ ਕੇ ਨੇਮਬੱਧ ਹੋਇਆ ਹੈ। ਕੋਈ ਗੱਲ ਦਾਅਵੇ ਨਾਲ ਨਹੀਂ ਕਹੀ ਜਾ ਸਕਦੀ।

## 5. ਪਤਾਸੇ ਕਿਸ ਨੇ ਪਾਏ ?

ਜਦੋਂ ਗੁਰੂ ਸਾਹਿਬ ਪਾਹੁਲ ਤਿਆਰ ਕਰਨ ਲੱਗੇ ਤਾਂ ਖੰਡਾ, ਲੋਹੇ ਦਾ ਬਾਟਾ ਤੇ ਸਤਲੁਜ ਦਾ ਪਵਿਤਰ ਜਲ ਮੰਗਵਾਇਆ ਗਿਆ, ਇਸ ਬਾਰੇ ਸਭ ਇਕ-ਰਾਇ ਹਨ। ਪਿਛੋਂ ਪਤਾਸੇ ਵੀ ਪਾਏ ਗਏ ਪਰ ਕਿਸ ਨੇ ਪਾਏ, ਇਸ ਬਾਰੇ ਅੱਡ ਅੱਡ ਰਾਵਾਂ ਹਨ। *ਮਹਿਮਾ ਪ੍ਰਕਾਸ਼* ਨੇ ਲਿਖਿਆ ਹੈ ਕਿ ਮਾਤਾ ਨਾਨਕੀ ਨੇ ਆ ਕੇ ਮਿਸਰੀ ਮਿਲਾਈ। *ਬੰਸਾਵਲੀਨਾਮਾ* ਵਿਚ ਦੀਵਾਨ ਧਰਮ ਚੰਦ ਪਾਸੋਂ ਪਤਾਸੇ ਪੁਆਉਣ ਦਾ ਜ਼ਿਕਰ ਹੈ। *ਰਹਿਤਨਾਮਾ ਭਾਈ ਚਉਪਾ ਸਿੰਘ* ਵਿਚ ਲਿਖਿਆ ਹੈ ਕਿ ਦੀਵਾਨ ਸਾਹਿਬ ਚੰਦ ਦੇ ਕਹਿਣ 'ਤੇ ਮਾਤਾ ਸਾਹਿਬ ਜੀ ਪਤਾਸੇ ਪਾ ਗਈ, ਇਥੇ ਨਾਂ ਨਹੀਂ ਦਿਤਾ।

ਕੁਇਰ ਸਿੰਘ (ਅਧਿਆਇ 9) ਕਹਿੰਦਾ ਹੈ, ਪੰਡਿਤ ਕਿਰਪਾ ਰਾਮ ਘਰ ਗਿਆ ਤਾਂ ਮਾਤਾ ਪਤਾਸੇ ਲੈ ਕੇ ਆਈ। ਕਿਹੜੀ ਮਾਤਾ ? ਨਾਂ ਨਹੀਂ ਦਿੱਤਾ। ਸੁੱਖਾ ਸਿੰਘ ਨੇ ਇਉਂ ਲਿਖਿਆ ਹੈ ਕਿ ਪਾਹੁਲ ਤਿਆਰ ਕਰਨ ਦੀ ਖ਼ਬਰ ਜਦ ਭਾਈ ਰਾਮ ਕੁਇਰ ਨੇ ਘਰ ਜਾ ਕੇ ਦੱਸੀ ਤਾਂ ਮਾਤਾ ਨੇ ਆ ਕੇ ਪਤਾਸੇ ਰਲਾਏ। *ਸੂਰਜ ਪ੍ਰਕਾਸ਼* ਵਿਚ ਇਉਂ ਆਇਆ ਹੈ ਜਦ ਪਾਹੁਲ ਦਾ ਛਿੱਟਾ ਪੀ ਕੇ ਦੋ ਚਿੜੀਆਂ ਆਪਸ ਵਿਚ ਲੜਨ ਲੱਗ ਪਈਆਂ ਤਾਂ ਰਾਮ ਕੁਇਰ ਮਾਤਾ ਜੀ ਪਾਸ ਘਰ ਗਿਆ ਤੇ ਮਾਤਾ ਜੀਤੋ ਜੀ ਨੇ ਆ ਕੇ ਪਤਾਸੇ ਪਾਏ। ਗੁਰੂ ਜੀ ਨੇ ਹੱਸ ਕੇ ਕਿਹਾ, 'ਤੁਸਾਂ ਅੱਛਾ ਕੀਤਾ ਕਿ ਵਿਚ ਮਧੁਰਤਾ ਮਿਲਾ ਦਿੱਤੀ, ਨਹੀਂ ਤਾਂ ਇਹ ਬਹੁਤਾ ਤੇਜ਼ ਹੋ ਜਾਣਾ ਸੀ।' ਕੁਝ ਲੇਖਕਾਂ ਮਾਤਾ ਸਾਹਿਬ ਕੌਰ ਨੇ ਪਤਾਸੇ ਪਾਏ ਲਿਖਿਆ ਹੈ, ਜਦੋਂ ਕਿ ਇਹ ਪੰਜ ਸਾਵਣ 1758 ਬਿ. ਨੂੰ ਸਤਿਗੁਰਾਂ ਦੇ ਸੰਪਰਕ ਵਿਚ ਬਾਦ 'ਚ ਆਏ ਸਨ। ਸੋ ਮਾਤਾ ਜੀਤੋ ਜੀ ਵਾਲੀ ਰਵਾਇਤ ਵਧੇਰੇ ਸਹੀ ਲਗਦੀ ਹੈ। ਇਹ ਠੀਕ ਹੈ ਕਿ ਪਿਛੋਂ ਸਤਿਗੁਰਾਂ ਪ੍ਰਸੰਨ ਹੋ ਕੇ ਪੰਥ ਖ਼ਾਲਸੇ ਨੂੰ ਮਾਤਾ ਸਾਹਿਬ ਦੇਵਾਂ ਦੀ ਝੋਲੀ ਪਾਇਆ ਸੀ।

## 6. ਪਾਹੁਲ ਦੇਣ ਦੀ ਵਿਧੀ

ਕਰਤਾ *ਸ੍ਰੀ ਗੁਰ ਸ਼ੋਭਾ* ਨੇ ਕੇਵਲ ਇਤਨਾ ਲਿਖਿਆ ਹੈ :

**ਖਾਂਡੇ ਕੀ ਪਾਹੁਲ ਦਈ, ਕਰਨਹਾਰ ਪ੍ਰਭੁ ਸੋਇ।**
**ਕਿਯੋ ਦਸੋ ਦਿਸ਼ ਖਾਲਸਾ, ਤਾ ਬਿਨ ਅਵਰ ਨ ਕੋਇ।੩੩।**

*ਬੰਸਾਵਲੀਨਾਮਾ* ਵਿਚ ਤਿੰਨ ਚੁਲੀਆਂ ਪਿਲਾਉਣ ਤੇ ਨੇਤਰਾਂ ਅਤੇ ਸੀਸ ਵਿਚ ਛਿੱਟੇ ਪਾਉਣ ਦਾ ਜ਼ਿਕਰ ਹੈ ਤੇ ਨਾਲ 'ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਉਣ ਦਾ ਵੀ ਵਰਣਨ ਹੈ। *ਮਹਿਮਾ ਪ੍ਰਕਾਸ਼* ਨੇ ਵੇਰਵਾ ਨਹੀਂ ਦਿੱਤਾ, ਕੁਇਰ ਸਿੰਘ ਨੇ ਕਿਹਾ ਹੈ :

**ਪਾਨ ਜੋੜਿ ਤਿਨ ਅਮੀ ਪਿਵਾਵੈਂ, 'ਬੋਲ ਵਾਹਿਗੁਰੂ' ਮੁਖੋਂ ਕਹਾਵੈ।੨੮।**
*(ਅਧਿਆਇ 9)*

*ਰਹਿਤਨਾਮਾ ਭਾਈ ਚਉਪਾ ਸਿੰਘ* ਵਿਚ ਪੰਜ ਚੁਲੇ ਪਿਲਾਉਣ, ਪੰਜ ਨੇਤਰਾਂ ਵਿਚ ਤੇ ਪੰਜ ਸੀਸ ਵਿਚ ਪਾਉਣ ਦਾ ਜ਼ਿਕਰ ਹੈ। ਸ. ਰਤਨ ਸਿੰਘ ਭੰਗੂ ਨੇ ਇਹੋ ਲਿਖਿਆ ਹੈ :

**ਪ੍ਰਥਮ ਅੰਚੁਰੀ ਭਰੀ ਸ੍ਰੀ ਸਤਿਗੁਰ ਉਨ ਲਲਕਾਰ।**
**ਸਨਮੁਖ ਨੇਤ੍ਰ ਰਖਵਾਇ ਕਰ, ਦੇਈ ਮੱਧ ਮੇਂ ਡਾਰ।੧੦।**
**'ਅਕਾਲ ਅਕਾਲ' ਕਰਿ ਜਾਪ ਜਪਾਈ। ਸ੍ਰੀ ਵਾਹਿਗੁਰੂ ਗੁਰ ਫਤੇ ਬੁਲਾਈ।**
**ਪੁਨ ਪੰਚ ਪੰਚ ਸੀਸ ਅੰਚੁਰੀ ਪਾਇ। ਪੰਚ ਪੰਚ ਪੰਚਨ ਦਈ ਛਕਾਇ।੧੧।**

*ਸ਼ਹੀਦ ਬਿਲਾਸ*, *ਗੁਰਪ੍ਰਤਾਪ ਸੂਰਜ* ਤੇ *ਪੰਥ ਪ੍ਰਕਾਸ਼* ਵਿਚ ਐਸਾ ਹੀ ਬਿਆਨ ਹੈ। ਇਹ ਖ਼ਿਆਲ ਰਹੇ ਕਿ ਅੰਮ੍ਰਿਤ ਤਿਆਰ ਕਰਨ ਸਮੇਂ ਬੀਰਾਸਨ ਬੈਠਣ ਦੀ ਰੀਤਿ

ਹੈ ਤੇ ਅੰਮ੍ਰਿਤ-ਅਭਿਲਾਸ਼ੀ ਨੂੰ ਵੀ ਬੀਰਾਸਨ ਸਜ ਕੇ ਅੰਮ੍ਰਿਤ-ਪਾਨ ਕਰਨਾ ਯੋਗ ਹੈ।

## 7. ਰਹਿਤ-ਬਹਿਤ

ਪਾਹੁਲ ਦੇਣ ਸਮੇਂ ਸਤਿਗੁਰਾਂ ਜੋ ਰਹਿਤ ਮਰਯਾਦਾ ਦੱਸੀ, ਉਸ ਨੂੰ ਲੇਖਕਾਂ ਆਪਣੇ ਢੰਗ ਨਾਲ ਅੰਕਿਤ ਕੀਤਾ ਹੈ ਜਿਸ ਦੀ ਪਿੱਛੇ ਚਰਚਾ ਕਰ ਵੀ ਚੁੱਕੇ ਹਾਂ। ਹਰ ਅੰਮ੍ਰਿਤ-ਧਾਰੀ ਪੁਰਸ਼ ਨਾਂ ਨਾਲ 'ਸਿੰਘ' ਤੇ ਇਸਤਰੀ ਨਾਂ ਨਾਲ 'ਕੌਰ' ਲਾਜ਼ਮੀ ਕਰਾਰ ਦਿਤਾ ਗਿਆ ਤਾਂ ਕਿ ਨਾਮ ਤੋਂ ਹੀ ਵੱਖਰੀ ਪਛਾਣ ਪਰਗਟ ਹੋਵੇ। ਜਿਸ ਗੱਲ ਉੱਤੇ ਬਹੁਤਾ ਜ਼ੋਰ ਹੈ, ਉਹ ਕੇਸਾਂ ਦੀ ਬੇਅਦਬੀ ਤੋਂ ਬਚਾਉ ਕਰਨਾ ਹੈ:

**ਸੰਗਤ ਭੱਦਣ ਮਤ ਕਰਉ ਖੁਰ ਨ ਲਾਵਹੁ ਸੀਸ।**
**ਮਾਤ ਪਿਤਾ ਕੋਈ ਮਰਹਿ ਸਤਿਗੁਰ ਕਰੀ ਹਦੀਸ।੨੩।** *(ਸ੍ਰੀ ਗੁਰ ਸ਼ੋਭਾ)*

ਇਹ ਸ਼ਰਤ ਉਸ ਸਮੇਂ ਕਾਫ਼ੀ ਕਰੜੀ ਲਗਦੀ ਸੀ ਤੇ ਦਿੱਲੀ ਦੇ ਮੁਨਸ਼ੀ ਮੁਸੱਦੀ ਤੇ ਵਪਾਰੀ ਘਬਰਾ ਗਏ ਸਨ ਤੇ ਉਹ ਕੁਝ ਨਰਮਾਈ ਚਾਹੁੰਦੇ ਸਨ ਪਰ ਐਸਾ ਕਰਨ ਦੀ ਆਗਿਆ ਨਹੀਂ ਹੋਈ। ਦੂਜੇ, ਪੰਜਾਂ ਦੇ ਮੇਲ ਤੋਂ ਵੀ ਵਰਜਿਆ ਗਿਆ ਹੈ; ਇਹ ਸਨ—ਮੀਣੇ, ਧੀਰਮੱਲੀਏ, ਰਾਮਰਾਈਏ, ਮਸੰਦ ਤੇ ਸਿਰਗੁੰਮ।

*ਮਹਿਮਾ ਪ੍ਰਕਾਸ਼* ਨੇ ਇਤਨਾ ਲਿਖਣਾ ਹੀ ਕਾਫੀ ਸਮਝਿਆ ਹੈ:

**ਨਵਤਨ ਪੰਥ ਮਰਯਾਦ ਧਰਿ, ਕਰੈ ਕਲਕੀ ਧਰਮ ਪ੍ਰਕਾਸ਼।**
**ਸੀਸ ਕੇਸ ਨੀਲੰਬਰੀ, ਸਿੰਘ ਸੰਗਿਆ ਤੇਜ ਨਿਵਾਸ।੧।**
**ਸਭ ਦੇਸਨ ਕੋ ਹੁਕਮ ਪਠਾਇਆ। ਖੰਡੇ ਕੀ ਪਾਹੁਲ ਫੁਰਮਾਇਆ।**
**'ਸਿੰਘ' ਸੰਗਿਆ ਕਰਿ ਨਾਮ ਬੁਲਾਵੋ। ਜਪੋ 'ਅਕਾਲ' ਸਦਾ ਸੁਖ ਪਾਵੋ।੧੨।**

*(ਸਾਖੀ 226)*

ਕੇਸਰ ਸਿੰਘ ਛਿੱਬਰ ਨੇ ਰਹਿਤ ਦਾ ਕਾਫ਼ੀ ਵੇਰਵਾ ਦਿਤਾ ਹੈ:

**ਰਹਤ ਗੁਰੂ ਕੀ ਦਿਤੀ ਸਮਝਾਇ। ਸਿਖ ਗੁਰੂ ਕਾ ਮੰਦੇ ਕਰਮ ਨ ਕਮਾਇ।**
**ਸ਼ਰਾਬ ਤਮਾਕੂ ਜੂਆ ਚੋਰੀ ਯਾਰੀ ਇਸ ਸੋਂ ਹੇਤ ਨ ਕਰੇ।**
**ਸੰਗਤਿ ਖੋਟੀ ਸਭ ਪਰਹਰੇ।**
**ਸ਼ਬਦ ਬਾਣੀ ਸੋ ਪ੍ਰੀਤਿ, ਸਤਿਸੰਗਤ ਵਿਚ ਜਾਵੈ।**
**ਨਾਮ ਦਾਨ ਇਸਨਾਨ, ਧਰਮ ਦੀ ਕਿਰਤ ਕਮਾਵੈ।੩੨੯।**
**ਇਕ ਤਮਾਕੂ, ਦੂਜਾ ਭੱਦਣ, ਤੀਜੇ ਕੰਨਿਆ ਨ ਮਾਰੇ।**
**ਚਉਥੇ ਪੰਜ ਮੇਲਾਂ ਦਾ ਤਿਆਗ, ਸੀਸ ਖੁਰ ਨ ਧਾਰੇ।੩੫੯।**

ਪੰਜ ਮੇਲ ਤੋਂ ਮੁਰਾਦ ਹੈ:

**ਮਸੰਦ, ਮਸੰਦੀਆ, ਧੜੀਆ ਤਿਸ ਨਾਲਿ ਨਹੀਂ ਮਿਲਣਾ।**
**ਧੀਰਮੱਲੀਏ, ਰਾਮਰਾਈਏ, ਮੀਣੇ, ਏਨ੍ਹਾਂ ਪੰਜਾਂ ਮੇਲਾਂ ਨਾਲ ਨਹੀਂ ਰਲਣਾ।੩੫੧।**

*(ਬੰਸਾਵਲੀਨਾਮਾ)*

ਧੜੀਆ ਸ਼ਾਇਦ 'ਦਹਰੀਆ'—ਨਾਸਤਿਕ ਜਾਂ ਲੁਟੇਰੇ ਤੋਂ ਭਾਵ ਹੈ।

ਭਾਈ ਸੁੱਖਾ ਸਿੰਘ ਕਹਿੰਦੇ ਹਨ:

**ਪੰਚਨ ਸੋਂ ਕਬ ਮੇਲ ਨ ਕਰੀਐ। ਨਾਮ ਦਾਨ ਨਿਸਦਿਨ ਉਰ ਧਰੀਐ।**
**ਮੀਣਾ ਔਰ ਮਸੰਦੀਆ ਜਾਣ। ਧੀਰਮੱਲੀ, ਰਾਮਰਾਈ ਜੁ ਆਨ।੪੮।**
**ਪੰਚਮ ਕੋ ਤੁਮ ਜਾਨਤ ਭ੍ਰਾਤ। ਛਪੀ ਨਹੀਂ ਕਛੁ ਯਾ ਮੈਂ ਬਾਤ।**
**ਇਨ ਸੋਂ ਮੇਲ ਨ ਕਰੀਐ ਭਾਈ। ਕਰੁਣਾਨਿਧਿ ਇਹ ਬਿਧਿ ਫੁਰਮਾਈ।੪੯।**
**ਪੋਥੀ ਗ੍ਰੰਥ ਮਹਲ ਦਸ ਬਾਨੀ। ਸੋਧਿ ਲਹੋ ਪਦ ਜੋ ਨਿਰਬਾਨੀ।**
**ਸ਼ਸਤਰ ਅਸਤਰ ਸਿਮਰਹੁ ਬਰ ਬੁੱਧਾ, ਖਲਦਲ ਸਾਥ ਕਰਹੁ ਨਿਤ ਜੁੱਧਾ।੫੧।**
**ਰਾਜ ਜੋਗ ਤੁਮ ਕਉ ਮੈਂ ਦੀਨਾ। ਪਰਮ ਜੋਤਿ ਸੰਗ ਪਰਚੋ ਕੀਨਾ।**
**ਸੰਤ ਸਮੂਹਨ ਕੋ ਸੁਖ ਦੀਜੈ। ਅਚਲ ਰਾਜ ਧਰਣੀ ਮਹਿ ਕੀਜੈ।੫੨।**
**ਖੜਗ ਗੋਦ ਤੁਮ ਕਹ ਮੈਂ ਪਾਯੋ। ਭਿੰਨ ਭਿੰਨ ਕਰਿ ਪੰਥ ਬਤਾਯੋ।੫੩।**
**ਸੇਵਾ ਭਾਉ ਭਗਤਿ ਉਰ ਧਾਰੋ। ਦੁਸ਼ਟ ਬਿਦਾਰਿ ਸੰਤ ਨਿਸਤਾਰੋ।**
**ਖੜਗਪਾਣਿ ਬਿਨ ਅਵਰ ਨ ਮਾਨਹੁ। 'ਸਤਿਨਾਮ' ਮੰਤ੍ਰ ਸੁਖ ਠਾਨਹੁ।੧੦੭।**
**ਬਿਖਿਆ, ਕ੍ਰਿਆ ਭੱਦਣ ਤ੍ਰਿਆਗਹੁ। ਜਟਾਜੂਟ ਰਹਿਬੋ ਅਨੁਰਾਗਹੁ।**
**ਸ਼ਬਦ ਬਿਨਾ ਅਨੁਜਾ ਨਹੀਂ ਮੇਲਾ। ਨਿਸ ਦਿਨ ਸਾਧਸੰਗਤਿ ਸੋ ਕੇਲਾ।੧੦੯।**

*(ਗੁਰਬਿਲਾਸ)*

ਭਾਈ ਰਤਨ ਸਿੰਘ ਭੰਗੂ ਨੇ ਸਿਖਿਆ ਦਾ ਸਾਰ ਇਉਂ ਦਿੱਤਾ ਹੈ:

**ਪੁਨ ਸਤਿਗੁਰ ਉਨ ਸਿਛਯਾ ਦਈ। ਮੀਣੇ ਮਸੰਦਨ ਬਰਤਯੋ ਨਹੀਂ।**
**ਕੁੜੀ ਮਾਰ, ਰਾਮਰਈ, ਨੜੀਮਾਰ। ਜੋ ਇਨ ਮਿਲੈ ਸੋ ਹੁਇ ਹੈ ਖਵਾਰ।੧੩।**
**ਪਹਿਰ ਕਛਹਿਰੇ ਸਿਰ ਬੰਧਯੋ ਪਾਗ। ਗੁਰ ਗ੍ਰੰਥ ਬਚਨ ਪਰ ਰਹਯੋ ਲਾਗ।੧੪।**
**ਔਰ ਕਹੀ ਗੁਰਬਾਣੀ ਪੜ੍ਹਾਯੋ। ਜਪੁ ਜਾਪੁ ਦੋਇ ਵੇਲੇ ਜਪਾਯੋ।**
**ਔ ਅਨੰਦ ਰਹਿਰਾਸ ਜਪੈਯੋ। 'ਚੰਡੀ' ਬਾਨੀ ਖੜੇ ਪੜ੍ਹੈਯੋ।੧੬।**
**ਦੋਇ ਵੇਲੇ ਉਠਿ ਬੰਧਯੋ ਦਸਤਾਰੇ। ਪਹਰ ਆਠ ਰਖਯੋ ਸ਼ਸਤਰ ਸੰਭਾਰੇ।**
**ਪੀਓ ਸੁਰਾ ਐ ਖੇਲਉ ਸ਼ਿਕਾਰ। ਸ਼ਸਤਰ ਵਿਦਯਾ ਜਿਸ ਹੋਇ ਸੰਭਾਰ।੧੭।**
**ਕਰ ਝਟਕੇ ਬੱਕਰਨ ਕੋ ਖੈਯੋ। ਮੁਰਦੇ ਕੁੱਠੇ ਨਿਕਟ ਨ ਜੈਯੋ।**
**ਕੇਸਨ ਕੀ ਕੀਜੋ ਪ੍ਰਤਿਪਾਲ। ਨਹਿੰ ਉਸਤਰਨ ਸੋਂ ਕਟੀਯੋ ਵਾਲ।੧੮।**

*(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 30)*

**ਖਾਲਸਾ ਹੋਵੈ ਖੁਦ ਖੁਦਾ, ਜਿਸ ਖੂਬੀ ਖੂਬ ਖੁਦਾਇ।**
**ਆਣ ਨ ਮਾਨੈ ਆਨ ਕੀ, ਇਕ ਸੱਚੇ ਬਿਨ ਪਾਤਸ਼ਾਹ।੩੫।** *(ਪੰਨਾ 28)*

ਭਾਈ ਸੰਤੋਖ ਸਿੰਘ ਦਾ ਕਥਨ ਵੀ ਧਿਆਨ-ਯੋਗ ਹੈ:

**ਸੁਚ ਸੋ ਰਹਨ ਉਠ ਪ੍ਰਾਤ ਮੈਂ ਸਨਾਨੋ ਤਨ**
**ਸ਼ਸਤਰਨ ਤੇ ਛੂਛੇ ਨਹੀਂ ਰਹੋਂ ਰਿਪੁ ਭੰਗ ਕਰਿ।**
**ਕੇਸ, ਕੱਛ, ਕਰਦ ਗੁਰੂ ਕੀ, ਤੀਨ ਮੁੱਦ੍ਰਾ ਇਹ**
**ਪਾਸ ਤੇ ਨ ਦੂਰ ਕਰਹੁ ਸਦਾ ਅੰਗ ਸੰਗ ਧਰਿ।੯।**

*(ਗੁਰ ਪ੍ਰਤਾਪ ਸੂਰਜ, ਰੁਤ 3, ਅੰਸ਼ੂ 3)*

*ਸਰਬ ਲੋਹ ਗ੍ਰੰਥ* ਵਿਚ ਵੀ 'ਕੱਛ, ਕ੍ਰਿਪਾਨ, ਕੇਸ, ਤ੍ਰੈ ਮੁਦ੍ਰਾ' ਦਾ ਉਲੇਖ ਹੈ।

ਗਿਆਨੀ ਗਿਆਨ ਸਿੰਘ ਨੇ ਵੀ ਇਹੋ ਦੁਹਰਾਇਆ ਹੈ:

**ਰਾਖਹੁ ਕੱਛ ਕੇਸ ਕ੍ਰਿਪਾਨ। ਸਿੰਘ ਨਾਮ ਕੋ ਇਹੋ ਨਿਸ਼ਾਨ।**
**ਕੱਛ ਕ੍ਰਿਪਾਨ ਕੇਸ ਤ੍ਰੈ ਮੁੰਦ੍ਰੀ। ਜੋ ਪਹਿਰੇ ਸੋ ਗੁਰ ਸਿੰਘ ਸੁੰਦਰੀ।**
**ਗੁਰ ਕਾ ਬਚਨ ਸਿੰਘਨ ਇਹ ਫੜਾ। ਮੁੰਦ੍ਰੀ ਤੇ ਠਟਿ ਲੀਨੋ ਕੜਾ।**
**ਕੰਘਾ ਕੇਸੋਂ ਕੇ ਸੰਗ ਰਹਿ ਹੈ। ਏਹੋ ਪਾਂਚ ਕਕਾਰ ਧਰੈ ਹੈ।੧੬।**

*(ਪੰਥ ਪ੍ਰਕਾਸ਼, ਛੱਬੀਵਾਂ ਨਿਵਾਸ, ਪੰਨਾ 221)*

ਇਹਨਾਂ ਲਿਖਤਾਂ ਵਿਚ ਕੇਸਾਂ ਦੀ ਬੇਅਦਬੀ ਤੇ ਤੰਬਾਕੂ ਪਾਨ ਤੋਂ ਬਾਰ ਬਾਰ ਵਰਜਿਆ ਗਿਆ ਹੈ, ਲੇਕਿਨ ਕੁੱਠਾ ਤੇ ਮੁਸਲੀ ਯੁੱਧ ਬਾਰੇ ਸੰਕੇਤ ਕੋਈ ਘੱਟ ਹੀ ਮਿਲਦਾ ਹੈ। ਮਾਲੂਮ ਹੁੰਦਾ ਹੈ ਕਿ ਇਹਨਾਂ ਦੇ ਪ੍ਰਹੇਜ਼ ਸਬੰਧੀ ਸਮੇਂ ਅਨੁਸਾਰ ਪਿਛੋਂ ਲੋੜ ਪਈ। 19ਵੀਂ ਸਦੀ ਦੇ ਮੱਧ ਕਾਲ ਵਿਚ 'ਭੱਟ ਵਹੀਆਂ' ਦੇ ਪੁਰਾਣੇ ਰਿਕਾਰਡ ਤੇ *ਗੁਰੂ ਕੀਆਂ ਸਾਖੀਆਂ* (1790 ਈ.) ਵਿਚ ਤਾਂ ਪੰਜ ਕਕਾਰਾਂ ਤੇ ਚਾਰ ਕੁਰਹਿਤਾਂ ਦਾ ਸਪਸ਼ਟ ਚਰਚਾ ਹੈ, ਪਰੰਤੂ ਰਹਿਤਨਾਮਿਆਂ ਵਿਚ ਇਹਨਾਂ ਦਾ ਇਕ ਥਾਂ ਵੀ ਵਰਣਨ ਨਹੀਂ। ਹਾਂ, ਉੱਨੀਵੀਂ ਸਦੀ ਦੇ ਕਿਸੇ ਫ਼ਾਰਸੀਦਾਨ ਮੁਨਸ਼ੀ ਨੇ ਇਹਨਾਂ ਦਾ ਇਕੱਠਾ ਜ਼ਿਕਰ ਜ਼ਰੂਰ ਕੀਤਾ ਹੈ:

**ਨਿਸ਼ਾਨੇ ਸਿਖੀ ਈਂ ਪੰਜ ਹਰਫ ਕਾਫ। ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼।**
**ਕੜਾ ਕਾਰਦੋ ਕੱਛ ਕੰਘਾ ਬਿਦਾਂ। ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।**

ਕੋਈ ਇਸ ਨੂੰ ਗੁਰੂ ਸਾਹਿਬ ਦਾ, ਕੋਈ ਭਾਈ ਨੰਦ ਲਾਲ ਦਾ ਕਥਨ ਦੱਸਦਾ ਹੈ ਪਰ ਐਸਾ ਬਿਲਕੁਲ ਨਹੀਂ। ਇਕ ਵਿਦਵਾਨ ਨੇ ਲਿਖਿਆ ਹੈ ਕਿ ਇਹ ਸੰਗਰੂਰ ਪਏ *ਦਸਮ ਗ੍ਰੰਥ* ਵਿਚ ਹੈ। ਇਕ ਕਹਿੰਦਾ ਹੈ ਕਿ ਇਹ *ਸਰਬ ਲੋਹ ਗ੍ਰੰਥ* ਵਿਚ ਹੈ, ਪਰ ਇਹ ਦੋਹਾਂ ਵਿਚ ਹੀ ਹੈ ਨਹੀਂ। ਸੋ, ਬਿਨਾ ਕਿਸੇ ਆਧਾਰ ਦੇ ਕੂੜਾ ਪ੍ਰਚਾਰ ਕਰਨਾ ਹਾਨੀਕਾਰਕ ਹੈ ਤੇ ਗੁਰਮਤਿ ਨੂੰ ਇਹ ਸਵੀਕਾਰ ਨਹੀਂ।

# ਵਾਹਿਗੁਰੂ ਜੀ ਕਾ ਖ਼ਾਲਸਾ

ਸਿਖ ਧਰਮ ਜ਼ਿੰਦਗੀ ਦਾ ਨਵਾਂ ਰਾਜ-ਮਾਰਗ ਹੈ, ਜਿਸ ਨੇ ਪੁਰਾਣੀਆਂ ਮਨੌਤਾਂ—ਵੇਦ ਪ੍ਰਮਾਣ, ਅਵਤਾਰ ਪੂਜਾ, ਮੂਰਤੀ ਪੂਜਾ, ਦੇਵੀ ਦੇਵਤਿਆਂ ਦੀ ਮਾਨਤਾ, ਬ੍ਰਾਹਮਣ ਦੀ ਪਰੋਹਤੀ, ਜਾਤ ਪਾਤ ਦੀ ਵੰਡ, ਕਰਮ ਕਾਂਡ ਦੇ ਭਰਮ ਜੰਜਾਲ, ਸੁਰਗ ਨਰਕ, ਜਗਤ-ਉਪਰਾਮਤਾ ਤੇ ਮੁਕਤੀ ਦੀ ਮੰਗ—ਆਦਿ ਤੋਂ ਇਨਕਾਰ ਕਰਦਿਆਂ ਰੂਹਾਨੀ ਤੇ ਦੁਨਿਆਵੀ ਜੀਵਨ ਦੋਹਾਂ ਦੇ ਵਿਕਾਸ ਦਾ ਗਾਡੀ-ਰਾਹ ਵਿਉਂਤਿਆ ਹੈ। ਪੁਰਾਣੇ ਜ਼ਮਾਨੇ ਦੇ ਭਾਰਤੀ ਧਰਮਾਂ, ਅਹਿੰਸਾ ਤੇ ਤਿਆਗ ਨੂੰ ਗ਼ਲਤ ਰੂਪ ਦੇ ਕੇ ਸਾਰੇ ਸਮਾਜ ਨੂੰ ਕੁਰਾਹੇ ਪਾਇਆ ਹੋਇਆ ਸੀ ਤੇ ਜਰਵਾਣਿਆਂ ਸਾਹਮਣੇ ਇਹ ਅਹਿੰਸਾ, ਕਮਜ਼ੋਰੀ ਤੇ ਕਾਇਰਤਾ ਬਣ ਗਈ ਜੋ ਭਾਰਤੀ ਸਵੈਮਾਣ ਤੇ ਸ਼ਾਨ ਨੂੰ ਵੀ ਨਾਲ ਹੀ ਲੈ ਮਰੀ। ਇਹੋ ਹਾਲ ਬਿਰਕਤੀ ਦਾ ਸੀ, 'ਜਗਤ ਮਿਥਿਆ' ਕਹਿ ਕੇ ਜੀਵਨ-ਸੰਗ੍ਰਾਮ ਤੋਂ ਭਗੌੜੇ ਹੋ ਜਾਣਾ ਕੋਈ ਸਿਆਣਪ ਯਾ ਧਰਮ ਨਹੀਂ ਸੀ। ਏਸ ਹਾਲਤ ਵਿਚ ਦੇਸ ਦੀ ਸੰਭਾਲ ਕੌਣ ਕਰਦਾ ਤੇ ਕੌਣ ਇਸ ਦੀ ਵਿਕਾਸ-ਯੋਜਨਾ ਬਣਾਉਂਦਾ। ਇਉਂ ਗ਼ਲਤ ਕਿਸਮ ਦੀ ਅਹਿੰਸਾ ਤੇ ਗ਼ਲਤ ਕਿਸਮ ਦੇ ਤਿਆਗ ਨੇ ਹੌਲੀ ਹੌਲੀ ਹਿੰਦੁਸਤਾਨ ਦਾ ਲੱਕ ਤੋੜ ਦਿੱਤਾ ਤੇ ਬਿਦੇਸੀ ਜਰਵਾਣਿਆਂ ਇਸ 'ਤੇ ਗ਼ੁਲਾਮੀ ਦੀ ਛੱਟ ਆ ਪਾਈ, ਜੋ ਸਦੀਆਂ ਬੱਧੀ ਰਹੀ।

ਇਸ ਮਾੜੀ ਹਾਲਤ ਨੂੰ ਬਦਲਣ ਲਈ ਗੁਰੂ ਨਾਨਕ ਸਾਹਿਬ ਨੇ 'ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ' ਦਾ ਨਾਅਰਾ ਦਿੱਤਾ। ਨਾਮ ਸਿਮਰਨ ਨਾਲ ਸੇਵਾ, ਤੇ ਭਗਤੀ ਨਾਲ ਸ਼ਕਤੀ ਦਾ ਸੰਗਮ ਕਰ ਕੇ ਰਾਜਜੋਗ ਦਾ ਪੰਥ ਤੋਰਿਆ ਗਿਆ, ਮਾਲਾ ਅਤੇ ਤੇਗ਼ ਫੜਾ ਕੇ ਸੰਤ ਸਿਪਾਹੀ ਸਜਾਏ ਗਏ, ਜਿਨ੍ਹਾਂ ਨੇ ਪਰਮਾਰਥਕ ਤੇ ਆਰਥਿਕ ਵਿਕਾਸ ਦੋਹਾਂ ਦਾ ਪ੍ਰੋਗਰਾਮ ਨਿਭਾਉਣਾ ਸੀ। ਅੱਗੇ ਸਾਧੂ ਸੰਤ ਦੇਗ (ਸਦਾਬਰਤ) ਚਲਾਉਂਦੇ ਸਨ ਤੇ ਤੇਗ਼ ਮਾਰਖੋਰੇ ਜੋਧੇ। ਸਤਿਗੁਰਾਂ ਇਨ੍ਹਾਂ ਸੰਤ ਸਿਪਾਹੀਆਂ ਨੂੰ ਦੇਗ ਤੇਗ਼ ਦੋਹਾਂ ਦਾ ਵਰਦਾਨ ਦਿੱਤਾ। ਇਹਨਾਂ ਨਵੇਂ ਜੀਵਨ-ਆਦਰਸ਼ਾਂ ਨੇ ਅਖ਼ੀਰ ਗ਼ੁਲਾਮੀ ਦੇ ਭੰਨੇ ਮਜ਼ਲੂਮ ਲੋਕਾਂ ਅੰਦਰ ਬੀਰਤਾ ਦੀ ਲਹਿਰ ਚਲਾ ਕੇ ਸੁੱਤੀਆਂ ਕਲਾਂ ਜਗਾ ਦਿੱਤੀਆਂ। ਗਊਆਂ ਦੇ ਵੱਗ 'ਸ਼ੇਰਾਂ ਦੇ ਦਲ' ਬਣ ਗਏ ਤੇ ਚਿੜੀਆਂ ਨੇ ਬਾਜ਼ਾਂ ਨਾਲ ਆਢਾ ਲਾਇਆ। ਗੁਰੂ ਨਾਨਕ ਸਾਹਿਬ ਇਹੋ ਚਾਹੁੰਦੇ ਸਨ ਕਿ ਜੇ ਬਹਾਦਰ ਨਾਲ ਬਹਾਦਰ ਟੱਕਰੇ ਤਾਂ ਇਹ ਕੋਈ ਹਰਜੇ ਵਾਲੀ ਗੱਲ ਨਹੀਂ, ਕਿਉਂਕਿ ਜੀਵਨ ਸੰਗਰਾਮ ਹੀ ਤਾਂ ਹੈ:

**ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ॥** *(ਆਸਾ ਮ: ੧)*

ਇਸ ਤਰ੍ਹਾਂ ਸਿੱਖੀ ਨੇ ਦੋ ਸੌ ਬਰਸ ਲਾ ਕੇ ਜੀਵਨ ਨੂੰ ਅਧਿਆਤਮਕ ਤੇ ਸਦਾਚਾਰਕ ਪੱਖ ਤੋਂ ਪੂਰੀ ਤਰ੍ਹਾਂ ਪੱਕਾ ਕਰ ਲਿਆ ਤੇ ਤਾਂ ਇਹ ਸੂਰਬੀਰਤਾ ਦੀ ਤਲਵਾਰ ਹੱਥ ਫੜਾਈ। ਫੇਰ ਵੀ ਇਹ ਤਾਕੀਦ ਕੀਤੀ ਗਈ ਕਿ ਭਲੇ ਪੁਰਸ਼ਾਂ ਨੂੰ ਭਲੀ ਤਰ੍ਹਾਂ ਹੱਥ ਜੋੜ ਕੇ ਪੂਜਣਾ, ਮੰਨਣਾ ਤੇ ਬੁਰਿਆਂ ਨੂੰ ਬੁਰੀ ਤਰ੍ਹਾਂ ਡੰਨਣਾ ਹੈ, ਪਰ ਪਰਮੇਸ਼ਰ ਨੂੰ ਕਦੀ ਦਿਲੋਂ ਵਿਸਾਰਨਾ ਨਹੀਂ:

**ਸੰਤਾ ਮਾਨਉ ਦੂਤਾ ਡਾਨਉ, ਇਹ ਕੁਟਵਾਰੀ ਮੇਰੀ॥**
**ਦਿਵਸ ਰੈਨਿ ਤੇਰੇ ਪਾਉ ਪਲੋਸਉ, ਕੇਸ ਚਵਰ ਕਰਿ ਫੇਰੀ॥**

*(ਰਾਮਕਲੀ ਕਬੀਰ ਜੀ)*

ਇਹ ਮਹਾਂ ਮੰਤਰ ਸੀ ਤਾਂ ਕਿ ਨਵੇਂ ਤਲਵਾਰੀਏ ਨਿਰਦਈ ਹੋ ਕੇ ਕਿਤੇ ਅਧਰਮੀ ਨਾ ਹੋ ਜਾਣ।

ਦਸਮ ਪਾਤਸ਼ਾਹ ਨੇ ਤਾਂ ਸਮਕਾਲੀ ਬਾਦਸ਼ਾਹਾਂ ਤੇ ਅਤਿਆਚਾਰੀ ਹਾਕਮਾਂ ਦੇ ਜਬਰ ਜ਼ੁਲਮ ਦੇਖ ਕੇ ਸਾਫ਼ ਹੀ ਕਹਿ ਦਿੱਤਾ ਕਿ ਇਹ ਖੰਡੇ ਕੀ ਵੇਲਾ ਹੈ—ਤਲਵਾਰ ਦਾ ਯੁਗ ਹੈ, ਦੁਸ਼ਟ ਦੇ ਹਥਿਆਰ ਦਾ ਜਵਾਬ ਵਧੇਰੇ ਮਜ਼ਬੂਤ ਹਥਿਆਰ ਨਾਲ ਦਿੱਤਾ ਜਾਣਾ ਯੋਗ ਹੈ। ਹਾਂ, ਹੋਰ ਉਪਾਅ ਵੀ ਕਰ ਵੇਖੋ ਪਰ ਜੇ ਕੋਈ ਚਾਰਾ ਨਾ ਚੱਲੇ ਤਾਂ ਦੁਸ਼ਟ ਦਮਨ ਲਈ ਤਲਵਾਰ ਵਰਤਣਾ ਅਯੋਗ ਨਹੀਂ:

**ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸਤ।**
**ਹਲਾਲ ਅਸਤ ਬੁਰਦਨ ਬਸ਼ਮਸੀਰ ਦਸਤ।** *(ਜ਼ਫ਼ਰਨਾਮਾ)*

**ਯਾਹੀ ਕਾਜ ਧਰਾ ਹਮ ਜਨਮੰ। ਸਮਝਿ ਲੇਹੁ ਸਾਧੂ ਸਭ ਜਨਮੰ।**
**ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕਉ ਮੂਲ ਉਪਾਰਨ।**

*(ਬਚਿੱਤ੍ਰ ਨਾਟਕ)*

ਇਸ ਪਰਕਾਰ ਖ਼ਾਲਸਾ ਆਦਰਸ਼ ਦੀ ਸਥਾਪਨਾ ਗੁਰੂ ਦੇ ਚਲਾਏ ਤਿੰਨਾਂ ਕੰਮਾਂ ਨੂੰ ਸੰਪੂਰਣ ਕਰਨ ਲਈ ਸੀ:

**ਨੇਕੀ ਦਾ ਪਰਚਾਰ, ਨੇਕ ਪੁਰਸ਼ਾਂ ਦੀ ਸੰਭਾਲ ਤੇ ਬਦਾਂ ਦਾ ਪ੍ਰਹਾਰ।**

ਅਖ਼ੀਰ ਲੱਛਮੀ ਤੇ ਸੋਨੇ ਦੇ ਪੁਜਾਰੀਆਂ ਨੂੰ ਸਰਬਲੋਹ ਦੇ ਪੁਜਾਰੀ ਬਣਾਇਆ ਗਿਆ, ਖੰਡੇ ਦੀ ਪਾਹੁਲ ਨੇ ਉਹਨਾਂ ਦੇ ਇਰਾਦੇ ਲੋਹੇ ਵਾਂਙ ਮਜ਼ਬੂਤ ਕਰ ਦਿੱਤੇ। ਧਰਮ ਲਈ ਆਪਣੀ ਜਾਨ ਦੇਣੀ ਤੇ ਨਿਰਦਈ ਜਾਬਰ ਦੀ ਜਾਨ ਲੈਣੀ ਉਹਨਾਂ ਲਈ ਸਾਧਾਰਣ ਗੱਲ ਸੀ। ਇਹ ਕਰਾਮਾਤ ਸੀ ਜੋ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਨੇ ਵਰਤਾਈ ਤੇ ਪੰਜਾਬ ਵਿਚ ਆਜ਼ਾਦੀ ਦੀ ਜੋਤਿ ਜਗਾਈ। ਇਸ ਜੋਤਿ ਨੂੰ ਬੁਝਾਉਣ ਲਈ ਕਈ ਅਨ੍ਹੇਰੀਆਂ ਆਈਆਂ ਤੇ ਕਈ ਝੱਖੜ ਝੁਲੇ ਪਰ ਇਹ ਜੋਤਿ ਸਿਦਕ ਤੇ ਸ਼ਹੀਦੀਆਂ ਆਸਰੇ ਸਦਾ ਜਗਮਗਾਉਂਦੀ ਰਹੀ ਤੇ ਲੁਕਾਈ ਨੂੰ ਸਹੀ ਰਸਤਾ ਵਿਖਾਉਂਦੀ ਰਹੀ।

## ਕੁਰਬਾਨੀਆਂ ਦਾ ਦਰਿਆ

ਜਦ ਪੰਜਾਬ ਦੇ ਇਤਿਹਾਸ ਵਿਚ ਕੁਰਬਾਨੀਆਂ ਦਾ ਦਰਿਆ ਵ੍ਹਗਣਾ ਸ਼ੁਰੂ ਹੋਇਆ ਤਾਂ ਖ਼ੁਦ ਕੁਰਬਾਨੀ-ਪੁੰਜ ਗੁਸਾਈਂ ਦੇ ਪਹਿਲਵਾਨੜੇ ਬੀਰ ਸਤਿਗੁਰੂ ਅਰਜਨ ਨੇ ਇਹ ਪਤੇ ਦੀ ਗੱਲ ਆਖੀ ਸੀ ਕਿ ਸੱਚਾ ਸੂਰਮਾ ਉਹ ਹੈ, ਜੋ ਮੁੱਖ ਨਾ ਮੋੜੇ :

**ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ, ਜਿਨ੍ਹੀ ਸਿਞਾਤਾ ਸਾਈ॥** *(ਸ਼ਲੋਕ ਮ: ੫)*

ਇਕ ਗੱਲ ਹੋਰ ਵੀ ਪੱਕੀ ਕੀਤੀ ਗਈ ਕਿ ਤਲਵਾਰ ਹੀ ਨਹੀਂ, ਸੱਚੇ ਸੂਰਮੇ ਨੂੰ ਰੱਬੀ ਪਿਆਰ ਤੇ ਮਨੁੱਖੀ ਸਤਿਕਾਰ ਦਾ ਸਬਕ ਵੀ ਚੰਗੀ ਤਰ੍ਹਾਂ ਕੰਠ ਹੋਣਾ ਚਾਹੀਦਾ ਹੈ। ਕਾਰਣ ਇਹ ਸੀ ਕਿ ਪਹਿਲੇ ਜੋ ਤਲਵਾਰੀਏ ਹਿੰਦ 'ਤੇ ਚੜ੍ਹ ਕੇ ਆਏ, ਉਹਨਾਂ ਨਿਮਾਣੀ ਨਿਤਾਣੀ ਖ਼ਲਕਤ ਨੂੰ ਕਤਲ ਕਰ ਕੇ 'ਗ਼ਾਜ਼ੀ' ਹੋਣ ਦਾ ਦਾਅਵ੍ਹਾ ਕੀਤਾ। ਗੁਰੂਆਂ ਨੂੰ ਇਹ ਗੱਲ ਨਹੀਂ ਸੀ ਭਾਉਂਦੀ। ਇਸ ਲਈ ਉਹਨਾਂ ਨੇ ਸਿੱਖੀ ਬੀਰਤਾ ਨੂੰ ਰੱਬੀ ਪ੍ਰੇਮ ਤੇ ਆਤਮ-ਸੰਜਮ ਦੇ ਰੰਗ ਵਿਚ ਰੰਗਿਆ :

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ, ਜਾ ਕਾ ਸਤਿਗੁਰੁ ਪੂਰਾ॥** *(ਧਨਾਸਰੀ ਮ: ੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਰਮੇ ਦੀ ਇਹ ਤਾਰੀਫ਼ ਕੀਤੀ ਗਈ ਹੈ—ਜੋ ਧਰਮ ਲਈ, ਨੇਕੀ ਲਈ ਲੜਦਾ ਟੁਕੜੇ ਟੁਕੜੇ ਤਾਂ ਬੇਸ਼ਕ ਹੋ ਜਾਵੇ ਪਰ ਕਦੀ ਪਿਛਾਂਹ ਨਹੀਂ ਹਟਦਾ। ਜਦ ਨਗਾਰੇ ਉੱਤੇ ਚੋਟ ਪੈ ਜਾਵੇ ਤਾਂ ਸੱਚਾ ਸੂਰਮਾ ਬਾਬਾ ਦੀਪ ਸਿੰਘ ਵਾਂਗ ਸਿਰ ਹਥੇਲੀ ਉੱਤੇ ਰੱਖ ਕੇ ਅੱਗੇ ਵਧਦਾ ਤੇ ਮਰਦਾਨਾਵਾਰ ਜੂਝਦਾ ਸ਼ਹਾਦਤ ਦਾ ਜਾਮ ਪੀਂਦਾ ਹੈ :

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ॥**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ॥**
**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥** *(ਮਾਰੂ ਕਬੀਰ)*

ਗੁਰੂ ਤੇਗ਼ ਬਹਾਦਰ ਨੇ ਵੀ ਆਪਣੇ ਤਜਰਬੇ ਦੇ ਆਧਾਰ 'ਤੇ ਇਹੋ ਗੱਲ ਪੱਕੀ ਕੀਤੀ ਕਿ ਸੂਰਮਾ ਕਦੀ ਆਪਣੇ ਸਿਰੜ ਤੋਂ ਪਿੱਛੇ ਨਹੀਂ ਹਟਦਾ ਤੇ ਕੀਤੀ ਪ੍ਰਤਿਗਿਆ ਨੂੰ ਤੋੜ ਨਿਭਾਉਂਦਾ ਹੈ :

**ਬਾਂਹਿ ਜਿਨਾਂ ਦੀ ਪਕੜੀਏ, ਸਿਰ ਦੀਜੈ ਬਾਂਹਿ ਨ ਛੋੜੀਏ।**
**ਗੁਰੂ ਤੇਗ ਬਹਾਦਰ ਬੋਲਿਆ, ਧਰ ਪਈਏ ਧਰਮ ਨ ਛੋੜੀਏ।**

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਲਾਲ ਤੇ ਹੋਰ ਪਰਿਵਾਰ ਵਾਰ ਕੇ ਬੀਰ ਸਿਪਾਹੀਆਂ ਲਈ ਜੀਵਨ ਦਾ ਇਕ ਆਦਰਸ਼ ਕਾਇਮ ਕਰ ਦਿੱਤਾ ਤੇ ਸਮਝਾਇਆ ਕਿ ਸੱਚਾ ਸੂਰਮਾ ਕਿਸੇ ਹੋਰ ਚੀਜ਼ ਦੀ ਆਸ ਨਾ ਰੱਖ ਕੇ ਕੇਵਲ ਆਪਣੇ ਪ੍ਰਭੂ ਤੋਂ ਇਹੋ ਮੰਗ ਕਰੇ ਕਿ ਉਹ ਧਰਮ ਲਈ ਹੋ ਰਹੇ ਸੰਗ੍ਰਾਮ ਵਿਚ ਆਪਣੀ

ਜੀਵਨ-ਅਹੂਤੀ ਸਹਿਜੇ ਹੀ ਦੇ ਸਕੇ। ਕੈਸਾ ਸੁੰਦਰ ਪ੍ਰਾਰਥਨਾ ਗੀਤ ਹੈ, ਜੋ ਖ਼ਾਲਸਾ-ਆਦਰਸ਼ ਨੂੰ ਸਦਾ ਟੁੰਬਦਾ ਆਇਆ ਹੈ ਕਿ ਨੇਕੀ ਲਈ ਲੜਨਾ ਤੇ ਨੇਕੀ ਲਈ ਮਰਨਾ :

**ਦੇਹਿ ਸ਼ਿਵਾ ! ਵਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂ ਨ ਟਰੋਂ।**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰਿ ਅਪਨੀ ਜੀਤ ਕਰੋਂ।**
**ਅਰ ਸਿਖਹੋਂ ਅਪਨੇ ਹੀ ਮਨ ਕਉ, ਇਹ ਲਾਲਚ ਹਉ ਗੁਣ ਤਉ ਉਚਰੋਂ।**
**ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਣ ਮਹਿ ਤਬ ਜੂਝ ਮਰੋਂ।**

## ਸਿੱਖੀ ਦੀ ਪਰਖ

ਇਹਨਾਂ ਸੱਚੇ ਆਦਰਸ਼ਾਂ ਦੇ ਗੂੜ੍ਹੇ ਰੰਗ ਵਿਚ ਰੱਤੇ ਬਹਾਦਰਾਂ ਨੇ ਸੈਂਕੜੇ ਵਰ੍ਹੇ ਘੋਲ ਵਿਚ ਲਾਏ ਪਰ ਕਦੇ ਕਮਜ਼ੋਰੀ ਦਿਖਾ ਕੇ ਪਿੱਠ ਨਾ ਮੋੜੀ। ਬਾਦਸ਼ਾਹ ਬਹਾਦਰਸ਼ਾਹ ਨੇ ਦਸੰਬਰ 1710 ਈ. ਵਿਚ ਹੁਕਮ ਜਾਰੀ ਕੀਤਾ :

**ਨਾਨਕ ਪ੍ਰਸਤਾਂ ਰਾ ਹਰ ਜਾ ਕਿ ਬਾ ਯਾਬੰਦ, ਬਕਤਲ ਰਸਾਨੰਦ।**

ਅਰਥਾਤ ਜਿਥੇ ਸਿਖ ਦੇਖੋ, ਥਾਂ ਮਾਰ ਦਿਓ। ਅਜੇਹੇ ਸ਼ਾਹੀ ਫ਼ੁਰਮਾਨ ਕਈ ਵਾਰ ਜਾਰੀ ਹੋਏ ਪਰ ਖ਼ਾਲਸਾ ਮਰ ਮਰ ਕੇ ਵੀ ਅਮਰ ਰਿਹਾ। ਬਾਬਾ ਬੰਦਾ ਬਹਾਦਰ ਦੀ ਸ਼ਹੀਦੀ (ਮਾਰਚ ਤੋਂ ਜੂਨ 1716 ਈ.) ਸਮੇਂ ਦਿੱਲੀ ਵਿਚ 780 ਸਿੰਘਾਂ ਨੂੰ ਕਤਲ਼ ਕਰ ਦਿੱਤਾ ਗਿਆ ਪਰ ਕਿਸੇ ਧਰਮ ਨਾ ਤਿਆਗਿਆ। ਦਿੱਲੀ ਬੈਠਾ ਅੱਖੀਂ ਵੇਖਣ ਵਾਲਾ ਅੰਗ੍ਰੇਜ਼ੀ ਸਫ਼ੀਰ ਜੌਹਨ ਸਰਮਨ, ਗਵਰਨਰ ਬੰਗਾਲ ਨੂੰ 10 ਮਾਰਚ 1716 ਦੀ ਚਿਠੀ ਵਿਚ ਲਿਖਦਾ ਹੈ :

*There are one hundred each day beheaded. It is not a little remarkable with what patience they undergo their fate, and to the last it has not been found that one has apostatised from the new formed religion.*

*(Wheeler, Early Record of British India, 180)*

ਇਹ ਸੂਰਬੀਰਾਂ ਦੀ ਫ਼ੌਜ ਵਿਚ ਇਕ ਛੋਟੀ ਉਮਰ ਦਾ ਭੁਝੰਗੀ ਵੀ ਸੀ। ਮਮਤਾ ਦੀ ਮਾਰੀ ਉਸ ਦੀ ਮਾਂ ਆ ਕੇ ਕਹਿਣ ਲੱਗੀ ਕਿ ਮੇਰਾ ਮੁੰਡਾ ਬਾਗ਼ੀ ਸਿੱਖਾਂ ਵਿਚੋਂ ਨਹੀਂ, ਗ਼ਲਤੀ ਨਾਲ ਫੜ ਕੇ ਲਿਆਂਦਾ ਗਿਆ ਹੈ। ਸ਼ਾਹੀ ਹੁਕਮ ਹੋਇਆ ਕਿ ਇਸ ਨੂੰ ਛੱਡ ਦਿਓ। ਮਗਰ ਭੁਝੰਗੀ ਦਾ ਜੁਆਬ ਸੀ, 'ਮੇਰੀ ਮਾਂ ਝੂਠ ਬੋਲ ਰਹੀ ਹੈ, ਮੈਂ ਦਿਲੋਂ ਮਨੋਂ ਆਪਣੇ ਗੁਰੂ ਤੋਂ ਕੁਰਬਾਨ ਹੋਣ ਵਾਲੇ ਸਿੱਖਾਂ ਵਿਚੋਂ ਹਾਂ। ਮੈਨੂੰ ਛੇਤੀ ਮੇਰੇ ਸਾਥੀਆਂ ਨਾਲ ਮਿਲਾਇਆ ਜਾਵੇ ਭਾਵ ਸ਼ਹਾਦਤ ਦਾ ਜਾਮ ਪਿਲਾਇਆ ਜਾਵੇ।' ਖ਼ਾਫ਼ੀ ਖ਼ਾਂ ਲਿਖਦਾ ਹੈ :

**ਮਾਦਰਮ ਦਰੋਗ ਮੇ ਗੋਯਦ, ਮਨ ਬਦਿਲੋਂ ਜਾਨ**
**ਅਜ਼ ਮੁਅਤਕਿਦਾਨਿ ਵ ਫਿਦਵੀਯਾਨਿ ਜਾਂ ਨਿਸਾਰ ਮੁਰਸ਼ਦਿ ਖ਼ੁਦਮ,**
**ਮਰਾ ਜ਼ੂਦ ਰਫ਼ੀਕਾਨਿ ਮਨ ਰਸਾਨੇਦ।** *(ਮੁੰਤਖਿੰਬਲੁਬਾਬ)*

ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਤੇ ਹਕੀਕਤ ਰਾਇ ਧਰਮੀ ਨੇ ਬਹਾਦਰਾਂ ਵਾਂਗ ਹੱਸ ਹੱਸ ਕੇ ਜਾਨਾਂ ਦਿੱਤੀਆਂ ਪਰ ਮੁਖੜਾ ਨਾ ਮੋੜਿਆ। ਉਸ ਸਮੇਂ ਤੇ ਬਾਦ ਵਿਚ ਵੀ ਸਿੰਘਾਂ ਦਾ ਪਿਆਰਾ ਗੀਤ ਸੀ :

**ਮੰਨੂੰ ਅਸਾਡੀ ਦਾਤਰੀ, ਅਸੀਂ ਮੰਨੂ ਦੇ ਸੋਏ।**
**ਜਿਉਂ ਜਿਉਂ ਮੰਨੂੰ ਸਾਨੂੰ ਵੱਢਦਾ, ਅਸੀਂ ਦੂਣ ਸਵਾਇ ਹੋਇ।**

ਇਹ ਸ਼ਾਂਤਮਈ ਸੂਰਮਿਆਂ ਦਾ ਜੀਵਨ ਸੀ, ਵਿਅਕਤੀਗਤ ਕੁਰਬਾਨੀ ਦੀ ਪ੍ਰੀਖਿਆ ਸੀ। ਜਦ ਸ਼ਸਤ੍ਰਧਾਰੀ ਹੋ ਕੇ ਇਹੋ ਸੂਰਮੇ ਮੈਦਾਨ ਵਿਚ ਨਿਤਰੇ ਤਾਂ ਭਾਈ ਬੋਤਾ ਸਿੰਘ ਵਾਂਙ ਇਕੱਲੇ ਹੀ ਸੈਂਕੜਿਆਂ ਨਾਲ ਲੜਦੇ ਸ਼ਹੀਦੀਆਂ ਪਾ ਗਏ। ਜਦੋਂ ਇਕੱਠੇ ਲੜ ਜੂਝਣ ਦਾ ਮੌਕਾ ਆਇਆ ਤਾਂ ਜਾਬਰਾਂ ਨਾਲ ਅਕਾਲੀ ਫ਼ੌਜਾਂ ਨੂੰ ਅਨੇਕਾਂ ਸ਼ਸਤ੍ਰਬਧ ਟਾਕਰੇ ਕਰਨੇ ਪਏ ਤਾਂ ਉਨ੍ਹਾਂ ਤਲਵਾਰੀ ਚਮਤਕਾਰਾਂ ਨਾਲ ਵ੍ਹੀ ਵੈਰੀ ਨੂੰ ਹੈਰਾਨ ਕਰ ਦਿੱਤਾ।

ਸਿਖ ਇਤਿਹਾਸ ਵਿਚ ਵਰਤੇ ਘੱਲੂਘਾਰੇ ਸਿੱਖਾਂ ਦੀ ਸਮੂਹਕ ਕੁਰਬਾਨੀ ਦੀ ਸੁੰਦਰ ਮਿਸਾਲ ਹਨ। ਮਈ 1746 ਈ. ਵਿਚ ਲਾਹੌਰ ਲਾਗੇ ਕਾਹਨੂੰਵਾਨ ਦੇ ਛੰਭ ਅੰਦਰ ਦੀਵਾਨ ਲਖਪਤ ਨੇ ਬੁਰੀ ਤਰ੍ਹਾਂ ਘੇਰ ਕੇ 7-8 ਹਜ਼ਾਰ ਸਿੰਘਾਂ ਨੂੰ ਸ਼ਹੀਦ ਕੀਤਾ ਸੀ ਤੇ ਇਤਨਾ ਇਕੱਠਾ ਨੁਕਸਾਨ ਅਗੇ ਕਦੀ ਨਹੀਂ ਸੀ ਹੋਇਆ, ਇਹ 'ਛੋਟਾ ਘੱਲੂਘਾਰਾ' ਕਿਹਾ ਜਾਂਦਾ ਹੈ।

ਫ਼ਰਵਰੀ 1762 ਵਿਚ ਇਕੋ ਦਿਨ ਲਗਪਗ 20-25 ਹਜ਼ਾਰ ਸਿੰਘਾਂ ਨੂੰ ਰਣ-ਤੱਤੇ ਵਿਚ ਆਪਣੀ ਕੁਰਬਾਨੀ ਦੇਣੀ ਪਈ ਪਰ ਬਾਵਜੂਦ ਅਜਿਹੀਆਂ ਕਾਰੀ ਸੱਟਾਂ ਦੇ ਸਿਖ ਸੂਰਬੀਰ ਡੋਲੇ ਨਹੀਂ, ਆਪਣੇ ਸਿੰਘ-ਆਦਰਸ਼ਾਂ 'ਤੇ ਪੂਰੀ ਤਰ੍ਹਾਂ ਡਟੇ ਰਹੇ।

ਅਠਾਰ੍ਹਵੀਂ ਸਦੀ ਵਿਚ ਮੁਗ਼ਲ ਰਾਜ ਦੇ ਕਮਜ਼ੋਰ ਹੋ ਜਾਣ ਬਾਅਦ ਪੰਜਾਬ ਦੀ ਰਾਜਨੀਤਕ ਸਮੱਸਿਆ ਇਹ ਸੀ ਕਿ ਇਥੇ ਅਫ਼ਗਾਨ ਰਾਜ ਕਰਨ ਯਾ ਸਿੰਘ। 1761 ਵਿਚ ਪਾਨੀਪਤ ਦੇ ਮੈਦਾਨ ਅੰਦਰ ਅਹਿਮਦ ਸ਼ਾਹ ਅਬਦਾਲੀ ਨੇ ਮਰਾਠਿਆਂ ਦਾ ਲੱਕ ਤੋੜ ਦਿੱਤਾ ਸੀ, ਹੁਣ ਕੇਵਲ ਉਸਦਾ ਟਾਕਰਾ ਸਿੰਘ ਸੂਰਬੀਰਾਂ ਨਾਲ ਸੀ। ਇਸ ਕਰਕੇ ਉਸ ਨੇ ਖ਼ਾਲਸੇ ਦਾ ਖੁਰਾ-ਖੋਜ ਮਿਟਾਉਣ ਦੀ ਵਿਉਂਤ ਵਿਉਂਤੀ ਤਾਂ ਕਿ ਦਿੱਲੀ ਤਕ ਕੋਈ ਰੋਕ ਪਾਉਣ ਵਾਲਾ ਨਾ ਰਹੇ। ਇਹ ਸੋਚ ਕੇ ਉਹ ਛੇਵੀਂ ਵਾਰ ਹਮਲਾਵਰ ਹੋਇਆ ਤੇ ਭਾਰੀ ਲਸ਼ਕਰ ਸਮੇਤ 3 ਫ਼ਰਵਰੀ ਨੂੰ ਲਾਹੌਰ ਚਲ ਕੇ ਤੱਤਫਟ ਤੜਕਸਾਰ 5 ਫਰਵਰੀ 1762 ਈ. ਨੂੰ ਮਲੇਰਕੋਟਲੇ ਲਾਗੇ ਕੁੱਪਰਹੀੜੇ ਦੇ ਮੈਦਾਨ ਵਿਚ ਪੁੱਜ ਗਿਆ।

ਇਸੇ ਸਮੇਂ ਖ਼ਾਲਸਾ ਦਲ ਇਥੇ ਠਹਿਰਿਆ ਹੋਇਆ ਸੀ ਤੇ ਨਾਲ ਉਹਨਾਂ ਦਾ

ਵਹੀਰ ਵੀ ਸੀ, ਪਿੰਡ ਗੁਰਮਾ ਤੋਂ ਰਹੀੜੈ ਤਕ ਦਲ ਦੇ ਡੇਰੇ ਸਨ। ਸਿੱਖਾਂ ਦਾ ਖ਼ਿਆਲ ਸੀ ਕਿ ਵਹੀਰ ਮਾਲਵੇ ਪਹੁੰਚਾ ਕੇ ਫਿਰ ਦੁਰਾਨੀ ਨਾਲ ਦੋ ਹੱਥ ਕਰਾਂਗੇ ਪਰ ਇਹ ਬਿੱਜ ਅਚਾਨਕ ਆਣ ਪਈ। ਮੂਹਰਿਓਂ ਜ਼ੈਨ ਖ਼ਾਂ ਹਾਕਮ ਸਰਹੰਦ, ਭੀਖਨ ਖ਼ਾਨ ਨਵਾਬ ਮਲੇਰਕੋਟਲਾ ਤੇ ਦੀਵਾਨ ਲੱਛਮੀ ਨਾਰਾਇਣ ਤਲਵਨ ਤੇ ਰਾਇਕੋਟੀਆ ਰਈਸ ਖ਼ਾਲਸਈ ਵਹੀਰ ਨੂੰ ਘੇਰ ਕੇ ਲੜ ਰਹੇ ਸਨ ਤੇ ਪਿਛੋਂ ਅਬਦਾਲੀ 50 ਹਜ਼ਾਰ ਪਠਾਣ ਫ਼ੌਜ ਤੇ 20-30 ਹਜ਼ਾਰ ਮੁਸਲਮ ਮੁਲਖਈਆ ਲੈ ਕੇ ਚੜ੍ਹ ਆਇਆ। ਸਿੰਘਾਂ ਦੀ ਗਿਣਤੀ ਸਿੰਘਣੀਆਂ ਤੇ ਬੱਚੇ ਬੁੱਢਿਆਂ ਸਮੇਤ 50 ਕੁ ਹਜ਼ਾਰ ਸੀ। ਬਹੁਤ ਭਾਰਾ ਖ਼ੂਨੀ ਸੰਗਰਾਮ ਹੋਇਆ, ਸਿੰਘਾਂ ਨੇ ਕੁੰਡਲ ਬਣਾ ਵਹੀਰ ਨੂੰ ਵਿਚ ਲੈ ਲਿਆ ਤੇ ਚਾਰੇ ਪਾਸਿਓਂ ਪਏ ਵੈਰੀ ਨਾਲ ਜੂਝਦਿਆਂ ਮਾਲਵੇ ਵਲ ਨੂੰ ਕੂਚ ਕੀਤਾ। ਪਠਾਣਾਂ ਦੀ ਇਹ ਕੋਸ਼ਿਸ਼ ਸੀ ਕਿ ਇਹ ਕੁੰਡਲ ਤੋੜ ਕੇ ਵਹੀਰ ਨੂੰ ਕਤਲ ਕਰ ਦਿੱਤਾ ਜਾਵੇ। ਕਈ ਵਾਰ ਉਹ ਟੁੱਟ ਟੁੱਟ ਪਏ ਵੀ ਪਰ ਸਿੰਘ ਮੁੜ ਇਹ ਘੇਰਾ ਬਣਾਂਦੇ ਤੇ ਦੁਸ਼ਮਨ ਨਾਲ ਸਿੱਝਦੇ ਜਾਂਦੇ। ਭਾਈ ਸ਼ੇਖੂ ਸਿੰਘ ਹੰਬਉਵਾਲ ਤੇ ਭਾਈ ਸੰਗੋ ਸਿੰਘ ਦੋ ਮਲਵਈ ਦਾਨੇ ਵਹੀਰ ਦੀ ਅਗਵਾਈ ਕਰ ਰਹੇ ਸਨ। ਇਹ ਬਹੁਤ ਕਠਿਨ ਕੰਮ ਸੀ ਕਿ ਹਜ਼ਾਰਾਂ ਦੀ ਤਦਾਦ ਦੇ ਵਹੀਰ ਦੀ ਰਾਖੀ ਸੰਭਾਲ ਵੀ ਕੀਤੀ ਜਾਵੇ ਤੇ ਦੁਸ਼ਮਣ ਨਾਲ ਵੀ ਟਾਕਰਾ ਲਿਆ ਜਾਵੇ। ਇਸ ਤਰ੍ਹਾਂ ਲੜਦੇ ਭਿੜਦੇ ਸੂਰਬੀਰ ਸਿੰਘ, ਪਿੰਡ ਗਹਿਲ ਤੇ ਕੁਤਬੇ ਬਾਮ੍ਹਣੀ ਤੋਂ ਅੱਗੇ ਹਠੂਰ ਦੀ ਢਾਬ ਉੱਤੇ ਜਾ ਪਹੁੰਚੇ ਤੇ ਇਥੇ ਆ ਕੇ ਦੋਹਾਂ ਪਾਸਿਆਂ ਦੀਆਂ ਥੱਕੀਆਂ ਫ਼ੌਜਾਂ ਨੇ ਪਾਣੀ ਪੀਤਾ। ਅੱਠ ਘੰਟੇ ਲਗਾਤਾਰ ਬਾਰਾਂ ਕੋਹ ਲੜਦੇ ਲੜਦੇ ਸਾਰੇ ਹੀ ਅੱਕ-ਥੱਕ ਚੁੱਕੇ ਸਨ। ਤੇ ਦੁਰਾਨੀ ਦੀ ਫ਼ੌਜ ਤਾਂ ਬਹੁਤ ਹਾਰ ਹੁੱਟ ਚੁੱਕੀ ਸੀ ਤੇ ਉਸ ਨੂੰ ਇਹ ਵੀ ਪਤਾ ਸੀ ਕਿ ਅਗੇ ਜੰਗਲ ਦਾ ਇਲਾਕਾ ਹੈ ਤੇ ਪਾਣੀ ਵੀ ਘੱਟ ਹੀ ਮਿਲਦਾ ਹੈ। ਇਸ ਕਰਕੇ ਉਹ ਤਾਂ ਸ਼ਹੀਦ ਹੋਏ ਸਿੰਘਾਂ ਦੇ ਸਿਰਾਂ ਦੇ ਪੰਜਾਹ ਕੁ ਗੱਡੇ ਲੱਦ ਕੇ ਲਾਹੌਰ ਨੂੰ ਮੁੜ ਗਏ। ਇਹ ਖ਼ੂਨੀ ਸਾਕਾ 28 ਮਾਘ 1818 ਬਿ. ਦਿਨ ਸ਼ੁਕਰਵਾਰ 5 ਫ਼ਰਵਰੀ 1762 ਨੂੰ ਹੋਇਆ।

ਵਾਪਸੀ ਤੇ ਅਬਦਾਲੀ ਨੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਨੂੰ ਬਾਰੂਦ ਦੇ ਕੁੱਪੇ ਰੱਖ ਕੇ ਉਡਾ ਦਿੱਤਾ ਤੇ ਤਲਾਅ ਮਿੱਟੀ ਨਾਲ ਪੂਰ ਦਿੱਤਾ। 3 ਮਾਰਚ ਨੂੰ ਦੁਰਾਨੀ ਲਾਹੌਰ ਪਹੁੰਚਿਆ ਤੇ ਉਥੇ ਸ਼ਹਿਰ ਦੇ ਦਰਵਾਜ਼ਿਆਂ 'ਤੇ ਸਿੰਘਾਂ ਦੇ ਸਿਰਾਂ ਦੇ ਮੀਨਾਰ ਬਣਾ ਕੇ ਖੜੇ ਕਰ ਦਿੱਤੇ ਜਿਸ ਤੋਂ ਦੁਨੀਆ ਦੇਖੇ ਕਿ ਸਿੰਘ ਮਾਰ ਮੁਕਾ ਦਿੱਤੇ ਗਏ ਹਨ। ਇਸ ਲੜਾਈ ਵਿਚ ਕੋਈ ਸਿੰਘ ਐਸ਼ਾ ਨਾ ਬਚਿਆ ਜੋ ਜ਼ਖ਼ਮੀ ਨਾ ਹੋਇਆ ਹੋਵੇ। ਸ. ਜੱਸਾ ਸਿੰਘ ਆਹਲੂਵਾਲੀਆ ਦੇ 22 ਜ਼ਖ਼ਮ ਤੇ ਸ. ਚੜ੍ਹਤ ਸਿੰਘ ਦੇ 16 ਜ਼ਖ਼ਮ ਆਏ। ਵਹੀਰ ਦੀ ਰੱਖਵਾਲੀ ਦਾ ਕੰਮ ਚੜ੍ਹਤ ਸਿੰਘ ਦੇ ਜ਼ਿੰਮੇ ਸੀ ਤੇ ਆਹਲੂਵਾਲੀਆ ਸਰਦਾਰ ਸਾਰੇ ਦਲ ਖ਼ਾਲਸਾ ਦੀ ਕਮਾਨ ਕਰ ਰਹੇ ਸਨ। ਇਸ ਵੱਡੇ ਘੱਲੂਘਾਰੇ ਵਿਚ 20 ਹਜ਼ਾਰ ਤੋਂ ਉੱਤੇ ਸਿੰਘ ਸ਼ਹੀਦ ਹੋਏ। *ਤ੍ਵਾਰੀਖ਼ਿ ਅਹਿਮਦਸ਼ਾਹੀ* ਤੇ *ਇਬਰਤਨਾਮੇ* ਵਿਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ 30 ਹਜ਼ਾਰ ਅਤੇ ਸੱਯਦ ਮੁਹੰਮਦ ਲਤੀਫ਼ ਤੇ ਕਨ੍ਹਈਆ ਲਾਲ ਨੇ 24 ਹਜ਼ਾਰ ਦਿੱਤੀ ਹੈ। ਭਾਈ ਰਤਨ ਸਿੰਘ ਭੰਗੂ ਲਿਖਦੇ ਹਨ :

**ਲੋਕ ਕਹੈਂ ਸਿੰਘ ਇਕ ਲੱਖ ਸਾਰਾ।**
**ਪਚਾਸ ਬਚਯੋ ਔਰ ਸਭ ਗਯੋ ਮਾਰਾ।**
**ਪਿਤਾ ਹਮਾਰੇ ਤੀਸ ਬਤਾਏ।**
**ਰਹੇ ਸੁ ਮਰ ਔਰ ਬਚ ਕਰ ਆਏ।** *(ਪ੍ਰਾਚੀਨ ਪੰਥ ਪ੍ਰਕਾਸ਼)*

ਇਸ ਗਿਣਤੀ ਵਿਚ ਵਧੇਰੇ ਸੰਖਿਆ ਵਹੀਰ ਦੇ ਬਾਲ ਬੱਚੇ, ਬੁੱਢੇ ਠੇਰੇ ਤੇ ਜ਼ਨਾਨੀਆਂ ਆਦਿ ਦੀ ਸੀ ਜੋ ਚੁਪਾਸਿਓਂ ਘਿਰ ਜਾਣ ਕਾਰਨ ਕਤਲਾਮ ਦਾ ਸ਼ਿਕਾਰ ਹੋਏ। ਵੱਡਾ ਕਾਰਣ ਇਹ ਸੀ ਕਿ ਸਿੰਘਾਂ ਨੂੰ ਅਬਦਾਲੀ ਦੇ ਇਤਨਾ ਜਲਦੀ ਆਉਣ ਦੀ ਆਸ ਨਹੀਂ ਸੀ, ਦੂਜੇ ਉਸ ਪਾਸ ਕੇਵਲ ਫ਼ੌਜ ਸੀ, ਪਰਿਵਾਰਾਂ ਦੀ ਰਾਖੀ ਦਾ ਕੰਮ ਨਹੀਂ ਸੀ ਪਰ ਬਾਵਜੂਦ ਇਤਨੇ ਭਾਰੇ ਸੰਕਟ ਤੇ ਇਤਨੇ ਜਾਨੀ ਮਾਲੀ ਨੁਕਸਾਨ ਦੇ ਸਿੰਘ ਇਹ ਆਖ ਰਹੇ ਸਨ ਕਿ 'ਖ਼ਾਲਸਾ ਘੱਲੂਘਾਰੇ ਦੀ ਅੱਗ ਵਿਚ ਪੈ ਕੇ ਸ਼ੁਧ ਕੁੰਦਨ ਹੋ ਗਿਆ ਹੈ, ਇਹ ਅਮਰ ਹੈ, ਇਸ ਨੂੰ ਕੋਈ ਮਾਰ ਨਹੀਂ ਸਕਦਾ ਅਤੇ ਕਾਬਲੀ ਕੁੱਤਾ ਆਖ਼ਰ ਆਪਣੇ ਪਾਪਾਂ ਦਾ ਫਲ ਭੋਗਦਾ ਬੁਰੀ ਮੌਤੇ ਮਰੇਗਾ। ਤੇ ਸ਼ਹੀਦਾਂ ਦੀ ਅਸ਼ੀਰਵਾਦ ਨਾਲ ਸਿੰਘ ਸਦਾ ਵਧਦੇ ਫੂਲਦੇ ਰਹਿਣਗੇ।' ਡਾ. ਇਕਬਾਲ ਨੇ ਕਿਹਾ ਹੈ :

**ਕਤਲਿ ਹੁਸੈਨ ਦਰ ਅਸਲ ਮਰਗਿ ਯਜ਼ੀਦ ਥਾ**
**ਇਸਲਾਮ ਜ਼ਿੰਦਾ ਹੋਤਾ ਹੈ ਹਰ ਕਰਬਲਾ ਕੇ ਬਾਦ।**

ਅਜਿਹੀ ਚੜ੍ਹਦੀ ਕਲਾ ਦੀ ਸਪਿਰਟ ਵਾਲੇ ਸਿਖ ਚੈਨ ਨਾਲ ਕਦ ਬੈਠ ਸਕਦੇ ਸਨ। ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਦੁਰਾਨੀ ਨੇ ਮਰਾਠਿਆਂ ਦਾ ਅਜੇਹਾ ਲੱਕ ਤੋੜਿਆ ਕਿ ਉਹ ਮੁੜ ਕੇ ਉਠ ਨਾ ਸਕੇ, ਪਰੰਤੂ ਘੱਲੂਘਾਰੇ ਵਰਗੀ ਸਖ਼ਤ ਸੱਟ ਖਾ ਕੇ ਵੀ ਸਿੰਘ ਸੂਰਮੇਂ ਫਿਰ ਉਠੇ ਤੇ ਮਈ 1762 ਵਿਚ ਸਰਹੰਦ ਉੱਤੇ ਧਾਵਾ ਬੋਲ ਕੇ ਦੋਖੀਆਂ ਨੂੰ ਦੰਡ ਦਿੱਤਾ। 17 ਅਕਤੂਬਰ 1762 ਨੂੰ ਦੀਵਾਲੀ ਦੇ ਮੌਕੇ 60 ਹਜ਼ਾਰ ਸਿੰਘ ਫਿਰ ਹਰਿਮੰਦਰ ਦੇ ਖੋਲ੍ਹਿਆਂ ਅੰਮ੍ਰਿਤਸਰ ਇਕੱਠਾ ਹੋਇਆ। ਦੁਰਾਨੀ ਨੇ ਸੰਧੀ ਕਰਨ ਲਈ ਦੂਤ ਭੇਜਿਆ ਪਰ ਸ੍ਵੈਮਾਨੀ ਸਿੰਘਾਂ ਇਨਕਾਰ ਕਰ ਦਿੱਤਾ। ਅਬਦਾਲੀ ਫ਼ੌਜ ਲੈ ਕੇ ਅੰਮ੍ਰਿਤਸਰ ਆਇਆ ਤੇ ਸਿੰਘਾਂ ਦਿਨ ਭਰ ਕਰਾਰੇ ਹੱਥ ਦਿਖਾ ਕੇ ਪਠਾਣਾਂ ਨੂੰ ਸਖ਼ਤ ਭਾਂਜ ਦਿਤੀ ਤੇ ਲਾਹੌਰ ਤਕ ਉਹਨਾਂ ਦਾ ਪਿੱਛਾ ਕੀਤਾ। ਮਰਹੱਟਿਆਂ 'ਤੇ ਵਿਜੈ ਪਾਉਣ ਵਾਲੇ ਦੁਰਾਨੀ ਦੀ ਇਹ ਹਾਰ ਸਚਮੁਚ ਹੀ ਹੈਰਾਨੀ ਭਰੀ ਸੀ। ਅਖ਼ੀਰ ਖ਼ੁਆਜ ਅਬੀਦ ਖ਼ਾਂ ਨੂੰ ਹਾਕਮ ਲਾਹੌਰ ਤੇ ਕਾਬਲੀ ਮੱਲ ਨੂੰ ਉਸ ਦਾ ਦੀਵਾਨ ਥਾਪ ਕੇ ਉਹ ਦਸੰਬਰ 1762 ਵਿਚ ਆਪਣੇ ਵਤਨ ਅਫ਼ਗਾਨਿਸਤਾਨ ਨੂੰ ਮੁੜ ਗਿਆ। ਸਿੰਘਾਂ ਉਸ ਨੂੰ ਝਨਾਂ ਤਕ ਲੁਟਿਆ ਤੇ ਬਹੁਤ ਸਾਰੇ ਪਠਾਣਾਂ ਨੂੰ ਕੈਦੀ ਬਣਾ ਕੇ ਲਿਆਂਦਾ ਤੇ ਉਹਨਾਂ ਤੋਂ ਅੰਮ੍ਰਿਤਸਰ ਦੇ ਸਰੋਵਰ ਦੀ ਮਿੱਟੀ ਕਢਾਈ। ਅਬਦਾਲੀ ਦੇ ਜਾਣ ਦੀ ਦੇਰ ਸੀ ਕਿ ਖ਼ਾਲਸੇ ਨੇ ਪਹਿਲੇ ਵਾਂਙ ਥਾਂ ਥਾਂ, ਦਿਨਾਂ ਵਿਚ ਸਾਰਾ ਪੰਜਾਬ ਆਪਣੇ ਕਬਜ਼ੇ ਕਰ ਲਿਆ। ਇਹ ਹੈ ਖੰਡੇਧਾਰੀ ਖ਼ਾਲਸੇ ਦੀ ਕਰਾਮਾਤ ਜਿਹਨਾਂ ਪਠਾਣੀ ਦਾਬੇ ਨੂੰ ਮੁਕਾ ਆਜ਼ਾਦੀ ਦਾ ਰਾਹ ਦਿਖਾਇਆ ਤੇ ਭਾਰਤ ਦੇਸ਼ ਤੇ ਭਾਰਤੀ ਸੰਸਕ੍ਰਿਤੀ ਨੂੰ ਬਚਾਇਆ।

ਸ. ਕਰਮ ਸਿੰਘ ਹਿਸਟੋਰੀਅਨ ਦੇ ਸ਼ਬਦਾਂ ਵਿਚ ਸਿੰਘਾਂ ਦੀ ਇਹ ਪਹਿਲੀ ਜਿੱਤ ਸੀ ਜੋ ਉਨ੍ਹਾਂ ਨੇ ਪਠਾਣਾਂ ਉੱਤੇ ਪ੍ਰਾਪਤ ਕੀਤੀ। ਜਿੱਤਾਂ ਦਾ ਸਿਲਸਿਲਾ ਫਿਰ ਐਸਾ ਤੁਰਿਆ ਕਿ ਉਹ ਜਮਰੌਦ ਦੀ ਲੜਾਈ ਉੱਤੇ ਜਾ ਕੇ ਖ਼ਤਮ ਹੋਇਆ। ਜਿਸ ਦਾ ਅਸਰ ਇਹ ਹੋਇਆ ਕਿ ਪੰਜਾਬ ਦੇ ਲੋਕਾਂ ਦੇ ਦਿਲਾਂ ਉੱਤੇ ਜੋ ਪਠਾਣਾਂ ਦਾ ਰੋਹਬ ਬੈਠਾ ਹੋਇਆ ਸੀ, ਉਹ ਜਾਂਦਾ ਰਿਹਾ ਅਤੇ ਪਠਾਣਾਂ ਦੇ ਦਿਲਾਂ ਉੱਤੇ ਸਿੱਖਾਂ ਦਾ ਰੋਹਬ ਬੈਠ ਗਿਆ, ਜੀਉਂਦੀਆਂ ਕੌਮਾਂ ਦੇ ਇਹੋ ਗੁਣ ਹੁੰਦੇ ਹਨ।

ਸਿੰਘਾਂ ਦੇ ਇਸ ਉੱਚੇ ਆਚਰਣ ਦੀ ਦੇਸ਼ ਦੇ ਲੋਕਾਂ ਨੇ ਹੀ ਸਾਖੀ ਨਹੀਂ ਭਰੀ ਸਗੋਂ ਵੈਰੀਆਂ ਨੇ ਵੀ ਇਸ ਦੇ ਗੁਣ ਗਾਏ ਹਨ। ਕਾਜ਼ੀ ਨੂਰ ਮੁਹੰਮਦ ਜੋ 1764 ਈ. ਵਿਚ ਅਹਿਮਦਸ਼ਾਹ ਦੁਰਾਨੀ ਦੇ ਸੱਤਵੇਂ ਹੱਲੇ ਸਮੇਂ ਨਾਲ ਆਇਆ, ਉਹ ਸਿੰਘ ਸੂਰਮਿਆਂ ਦੇ ਕਾਰਨਾਮੇ ਅੱਖੀਂ ਵੇਖ, ਵਿਰੋਧੀ ਹੋਣ ਦੇ ਬਾਵਜੂਦ ਪ੍ਰਸੰਸਾ ਕਰਨੋਂ ਨਹੀਂ ਰੁਕਦਾ। ਉਹ ਆਪਣੇ 'ਜੰਗਨਾਮੇ' ਵਿਚ ਲਿਖਦਾ ਹੈ :

'ਸਿੰਘਾਂ ਨੂੰ ਸਗ—ਕੁੱਤੇ ਨਾ ਆਖ, ਉਹ ਸ਼ੇਰ ਹਨ। ਉਹ ਮਰਦਾਂ ਦੇ ਮਰਦ ਸ਼ੇਰਾਂ ਵਾਂਙ ਦਲੇਰ ਹਨ। ਭਲਾ ਕੋਈ ਰਣ ਦਾ ਸੂਰਮਾ ਜੋ ਲੜਾਈ ਵਿਚ ਸ਼ੀਂਹ ਵਾਂਙ ਬੁੱਕੇ, ਕਦੇ ਸਗ (ਕੁੱਤਾ) ਹੋ ਸਕਦਾ ਹੈ ? ਜੇ ਤੈਨੂੰ ਲੜਾਈ ਦਾ ਕਸਬ ਸਿਖਣ ਦੀ ਚਾਹ ਹੈ ਤਾਂ ਰਣ ਭੂਮੀ ਵਿਚ ਇਹਨਾਂ ਦੇ ਸਾਹਮਣੇ ਹੋ।......

'ਜਦ ਇਹ ਹੱਥ ਤਲਵਾਰ ਫੜਦੇ ਹਨ ਤਾਂ ਸਿੰਧ ਤਕ ਮਾਰੋ ਮਾਰ ਕਰਦੇ ਚਲੇ ਜਾਂਦੇ ਹਨ। ਕੋਈ ਆਦਮੀ ਇਹਨਾਂ ਦੇ ਸਾਹਮਣੇ ਅੜ ਨਹੀਂ ਸਕਦਾ ਭਾਵੇਂ ਉਹ ਕਿੰਨਾ ਹੀ ਜਰਵਾਣਾ ਕਿਉਂ ਨਾ ਹੋਵੇ। ਜਦ ਇਹ ਹੱਥ ਵਿਚ ਨੇਜ਼ਾ ਫੜਦੇ ਹਨ ਤਾਂ ਵੈਰੀ ਦੀ ਸੈਨਾ ਵਿਚ ਭਾਜੜ ਪਾ ਦਿੰਦੇ ਹਨ। ਜਦ ਇਹ ਨੇਜ਼ੇ ਦੀ ਅਣੀ ਉਤਾਂਹ ਚੁੱਕਦੇ ਹਨ ਤਾਂ ਅੱਗੇ ਭਾਵੇਂ ਕੋਹਕਾਫ਼ ਹੋਵੇ ਉਸਨੂੰ ਵੀ ਲੀਰਾਂ ਲੀਰਾਂ ਕਰ ਦਿੰਦੇ ਹਨ। ਜਦ ਇਹ ਕਮਾਨ ਦਾ ਚਿੱਲਾ ਚਾੜ੍ਹਦੇ ਹਨ ਤਾਂ ਉਸ ਵਿਚ ਵੈਰੀ ਦੀ ਜਾਨ ਲੈਣ ਵਾਲਾ ਤੀਰ ਰਖਦੇ ਤੇ ਫੇਰ ਚਿੱਲੇ ਨੂੰ ਖਿੱਚ ਕੇ ਕੰਨ ਤੀਕ ਲੈ ਜਾਂਦੇ ਹਨ, ਇਸ ਨਾਲ ਵੈਰੀ ਦਾ ਸਰੀਰ ਕੰਬਣ ਲਗ ਜਾਂਦਾ ਹੈ। ਲੜਾਈ ਦੇ ਸਮੇਂ ਜਦ ਇਹ ਬੰਦੂਕ ਫੜਦੇ ਹਨ ਤਾਂ ਸ਼ੇਰਾ ਵਾਂਗ ਬੁਕਦੇ ਤੇ ਪੈਲਾਂ ਪਾਉਂਦੇ ਰਣ-ਭੂਮੀ ਵਿਚ ਆਉਂਦੇ ਹਨ। ਆਉਂਦੇ ਹੀ ਕਈਆਂ ਦੇ ਸੀਨੇ ਛਾਨਣੀ ਛਾਨਣੀ ਕਰ ਸੁੱਟਦੇ ਤੇ ਕਈਆਂ ਨੂੰ ਮਿੱਟੀ ਵਿਚ ਆ ਮਿਲਾਉਂਦੇ ਹਨ। ਇਉਂ ਸਮਝੋ ਕਿ ਪਿਛਲੇ ਸਮੇਂ ਬੰਦੂਕ ਕਿਤੇ ਇਹਨਾਂ ਨੇ ਹੀ ਬਣਾਈ ਹੋਵੇਗੀ, ਲੁਕਮਾਨ ਨੇ ਨਹੀਂ। ਭਾਵੇਂ ਬੰਦੂਕਾਂ ਤਾਂ ਹਰੇਕ ਪਾਸ ਬਥੇਰੀਆਂ ਹਨ ਪਰ ਇਹਨਾਂ ਨਾਲੋਂ ਇਸ ਦਾ ਵਧ ਕੇ ਕੋਈ ਕਾਰੀਗਰ ਨਹੀਂ। ਇਹ ਸੱਜੇ ਖੱਬੇ, ਅੱਗੇ ਪਿੱਛੇ ਲਗਾਤਾਰ ਗੋਲੀਆਂ ਦਾਗੀ ਜਾਂਦੇ ਹਨ। ਜੇਕਰ ਮੇਰੀ ਗੱਲ ਦਾ ਨਿਸਚਾ ਨਹੀਂ ਤਾਂ ਲੜਾਈ ਕਰਨ ਵਾਲਿਆਂ ਪਠਾਣਾਂ ਪਾਸੋਂ ਪੁੱਛ ਵੇਖ। ਉਹ ਤੈਨੂੰ ਮੈਥੋਂ ਵੀ ਵੱਧ ਦੱਸਣਗੇ ਤੇ ਇਹਨਾਂ ਦੇ ਜੰਗੀ ਕਸਬ ਨੂੰ ਸਲਾਹੁਣਗੇ। ਮੇਰੀ ਗੱਲ ਦੇ ਗਵਾਹ ਉਹ ਤੀਹ ਹਜ਼ਾਰ ਸੂਰਮੇ ਹਨ ਜੋ ਲੜਾਈ ਵਿਚ ਇਹਨਾਂ ਨਾਲ ਟਾਕਰਾ ਲੈ ਚੁੱਕੇ ਹਨ।

'ਲੜਾਈ ਤੋਂ ਵਧ ਕੇ ਇਹਨਾਂ ਦੀ ਇਕ ਹੋਰ ਗੱਲ ਵੀ ਸੁਣ, ਜਿਸ ਵਿਚ ਇਹ

ਬਾਕੀ ਜੰਗਜੂ ਲੋਕਾਂ ਨਾਲੋਂ ਬਹੁਤ ਅੱਗੇ ਵਧੇ ਹੋਏ ਹਨ। ਇਹ ਕਾਇਰ ਨੂੰ ਜੋ ਲੜਾਈ ਵਿਚ ਹਥਿਆਰ ਰਖ ਦੇਵੇ, ਕਦੀ ਵੀ ਨਹੀਂ ਮਾਰਦੇ ਤੇ ਨਾ ਹੀ ਨੱਸੇ ਜਾਂਦੇ ਨੂੰ ਘੇਰਦੇ ਹਨ। ਇਹ ਨਾ ਕਿਸੇ ਤ੍ਰੀਮਤ ਦਾ ਗਹਿਣਾ ਰੁਪਈਆ ਲੁੱਟਦੇ ਹਨ, ਭਾਵੇਂ ਉਹ ਵੱਡੀ ਸੁਆਣੀ ਹੋਵੇ ਤੇ ਭਾਵੇਂ ਮਾਮੂਲੀ ਗੋਲੀ ਬਾਂਦੀ। ਇਹਨਾਂ ਵਿਚ ਵਿਭਚਾਰ ਵੀ ਨਹੀਂ, ਨਾ ਹੀ ਇਹ ਚੋਰੀ ਕਰਦੇ ਹਨ।'[1]

*ਤਵਾਰੀਖ਼ੇ ਪੰਜਾਬ* ਵਿਚ ਬੂਟੇ ਸ਼ਾਹ ਨੇ ਵੀ ਇਹੋ ਗੱਲ ਦੁਹਰਾਈ ਹੈ ਕਿ 'ਜੇ ਕਿਧਰੇ ਸਿੱਖ ਕਿਸੇ ਕਾਫ਼ਲੇ ਉੱਤੇ ਹੱਲਾ ਬੋਲਦੇ ਤਾਂ ਉਹ ਮਰਦ ਦੇ ਸਿਰੋਂ ਪਗੜੀ ਉੱਕਾ ਹੀ ਨਹੀਂ ਸਨ ਉਤਾਰਦੇ ਤੇ ਨਾ ਹੀ ਔਰਤਾਂ ਦੇ ਗਹਿਣੇ ਗੱਟਿਆਂ ਜਾਂ ਕਪੜੇ-ਲੱਤੇ ਨੂੰ ਹੱਥ ਪਾਉਂਦੇ ਸਨ।'

ਪੰਜਾਬ ਦੇ ਅਜੇਹੇ ਸੁੱਚੇ ਬੀਰ ਸੈਨਕਾਂ ਦੀ ਸਿਫ਼ਤ ਕਰਦਿਆਂ ਇਕ ਵਾਰ ਹਿੰਦੁਸਤਾਨੀ ਫ਼ੌਜਾਂ ਦੇ ਅੰਗਰੇਜ਼ ਕਮਾਂਡਰ ਜਨਰਲ ਬਰਡਵੁਡ ਨੇ ਕਿਹਾ ਸੀ, 'ਮੈਨੂੰ ਆਪਣੀ ਪਤਨੀ ਤੇ ਲੜਕੀ ਨੂੰ ਇਕ ਸਿੰਘ ਸਿਪਾਹੀ ਦੀ ਹਿਫ਼ਾਜ਼ਤ ਵਿਚ ਛੱਡਦਿਆਂ ਕੋਈ ਝਿਜਕ ਨਹੀਂ ਹੁੰਦੀ ਕਿਉਂਕਿ ਮੈਂ ਸਮਝਦਾ ਹਾਂ ਕਿ ਸਿਖ ਸਿਪਾਹੀ ਦੀ ਮੌਜੂਦਗੀ ਵਿਚ ਉਹ ਹਰ ਪ੍ਰਕਾਰ ਸੁਰੱਖਿਅਤ ਹਨ।'

ਇਹ ਗ਼ੈਰ-ਸਿੱਖਾਂ ਦੀਆਂ ਰਾਵਾਂ ਇਸ ਗੱਲ ਨੂੰ ਸਪਸ਼ਟ ਕਰਨ ਲਈ ਕਾਫ਼ੀ ਹਨ ਕਿ ਸਿੰਘ ਆਚਰਣ ਦੀ ਵਿਸ਼ੇਸ਼ਤਾ ਸੰਤ ਸਿਪਾਹੀ ਗੁਣਾਂ ਦਾ ਸੰਗਮ ਹੈ, ਉਹ ਤਲਵਾਰੀਏ ਹੋ ਕੇ ਵੀ ਸੰਤਪੁਣੇ ਜਾਂ ਨੇਕੀ ਤੋਂ ਦੂਰ ਨਹੀਂ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਬੀਰਤਾ ਦੀ ਪਾਣ ਦੇ ਕੇ ਜਿਵੇਂ ਸਰਬਲੋਹੀ ਖ਼ਾਲਸਾ ਸਾਜਿਆ ਸੀ, ਉਹ ਉਵੇਂ ਜਿਵੇਂ ਹਰ ਸੰਕਟ ਵਿਚੋਂ ਕੁੰਦਨ ਬਣ ਕੇ ਨਿਕਲਿਆ ਤੇ ਰਾਜ ਭਾਗ ਦਾ ਵਾਰਸ ਬਣਿਆ। ਅੰਗਰੇਜ਼ੀ ਰਾਜ ਹੋ ਜਾਣ 'ਤੇ ਫਿਰ ਸੰਗਰਾਮ ਅਰੰਭਣਾ ਪਿਆ। ਬਾਬਾ ਰਾਮ ਸਿੰਘ ਦੇ ਹੋਕੇ 'ਤੇ 66 ਮਲਵਈ ਬੀਰ, ਤੋਪਾਂ ਸਾਹਮਣੇ ਉਡ ਗਏ ਪਰ ਕਿਸੇ ਸੀ ਤਕ ਨਾ ਕੀਤੀ। ਅਕਾਲੀ ਲਹਿਰ ਦੀ ਟੇਕ ਹੀ ਇਹੋ ਗੀਤ ਸੀ—'ਮੇਰਾ ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ।' ਗ਼ਦਰ ਪਾਰਟੀ ਦੀ ਜਦੋਜਹਿਦ ਵਿਚ ਕਰਤਾਰ ਸਿੰਘ ਸਰਾਭਾ ਵਰਗੇ ਗੱਭਰੂ ਫਾਂਸੀ ਚੜ੍ਹ ਗਏ। ਭਗਤ ਸਿੰਘ ਨੇ ਕਿਹਾ, 'ਅਸੀਂ ਅਜ਼ਾਦੀ ਦੀ ਜੰਗ ਕਰਨ ਵਾਲੇ ਸਿਪਾਹੀ ਹਾਂ ਤੇ ਜੰਗੀ ਕੈਦੀ ਹਾਂ, ਇਸ ਕਰਕੇ ਅੰਗਰੇਜ਼ ਸਰਕਾਰ ਨੂੰ ਚਾਹੀਦਾ ਹੈ ਕਿ ਸਾਨੂੰ ਫਾਂਸੀ ਦੀ ਥਾਂ ਗੋਲੀ ਨਾਲ ਉਡਾਵੇ।' ਆਜ਼ਾਦ ਹਿੰਦ ਫ਼ੌਜ ਬਣੀ ਤਾਂ ਗਿਆਨੀ ਪ੍ਰੀਤਮ ਸਿੰਘ ਤੇ ਜਨਰਲ ਮੋਹਨ ਸਿੰਘ ਵਰਗੇ ਸਿਖ ਸਰਦਾਰ ਮੂਹਰੇ ਆਏ, ਦੇਸ਼ ਵੰਡ ਤੇ ਪਾਕਿਸਤਾਨੀ ਘਲੂਘਾਰੇ ਨੇ ਸਿੱਖਾਂ ਲਈ ਸਭ ਤੋਂ ਵੱਧ ਮੁਸੀਬਤਾਂ ਸਹੇੜੀਆਂ ਪਰ ਇਹਨਾਂ ਬਹਾਦਰਾਂ ਸਭ ਕਾਸੇ ਨੂੰ ਖਿੜੇ ਮੱਥੇ ਝੱਲਿਆ। ਚੀਨੀ

---

1. ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ, ਬਮੈਦਾਨਿ ਮਰਦਾਂ ਚੂੰ ਸ਼ੇਰਾਂ ਦਲੇਰ।
   ਕਿ ਨ ਕੁਸ਼ੰਦ ਨਾਮਰਦ ਰਾ ਹੇਚਗਾਹ। ਗੁਰੇਜ਼ੰਦਾ ਰਾ ਹਮ ਨ ਗ਼ੀਰੰਦ ਰਾਹ।
   ਜ਼ਰੋ ਜ਼ੇਵਰਿ ਜ਼ਨ ਬਾਤਾਰਾਜ਼ ਨੀਜ਼। ਨ ਗੀਰੰਦ ਗਰ ਮਿਹਰਸਤ ਵ ਕਨੀਜ਼।
   ਜਨਾਹਮ ਨ ਬਾਸ਼ਦ ਮਿਆਨੇ ਸਗਾਂ। ਨ ਦੁਜ਼ਦੀ ਬਵਦ ਕਾਰਿ ਆਂ ਬਦਰਗਾਂ।
   *(ਜੰਗਨਾਮਾ, 1764 ਈ.)*

ਤੇ ਪਾਕਿਸਤਾਨੀ ਹਮਲੇ ਸਮੇਂ ਦੇਸ਼ ਰਖਿਆ ਲਈ ਸਿੰਘ ਸੂਰਮਿਆਂ ਜੋ ਬਹਾਦਰੀਆਂ ਕੀਤੀਆਂ, ਉਸ ਨੇ ਖ਼ਾਲਸੇ ਦੇ ਸੰਤ ਸਿਪਾਹੀ ਆਚਰਣ ਨੂੰ ਫਿਰ ਚਮਕਾ ਦਿੱਤਾ ਹੈ। ਅੱਜ ਅਸਾਮ ਤੋਂ ਲਦਾਖ ਤਕ ਸਿੰਘ ਫ਼ੌਜਾਂ ਦੀ ਚਮਕਦੀ ਤਲਵਾਰ ਤੇ ਦਮਕਦੀ ਦਸਤਾਰ ਇਹ ਦੱਸ ਰਹੀ ਹੈ ਕਿ ਇਹ ਆਜ਼ਾਦੀ ਤੇ ਅਮਨ ਦੇ ਸੰਗਰਾਮੀਏ ਸਦਾ ਵਿਜੈ ਪ੍ਰਾਪਤ ਕਰਦੇ ਰਹਿਣਗੇ। ਦੁਨੀਆ ਦਾ ਭਲਾ ਨਾ ਤਾਨਾਸ਼ਾਹੀ ਦੇ ਐਟਮਵਾਦ ਵਿਚ ਹੈ ਤੇ ਨਾ ਦੇਵਤਾ-ਤਬੀਅਤ ਮਹਾਤਮਾ ਗਾਂਧੀ ਦੇ ਅਹਿੰਸਾਵਾਦ ਵਿਚ, ਅਮਨ ਦੀ ਸੁਰੱਖਿਆ ਲਈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸੰਤ-ਸਿਪਾਹੀਵਾਦ ਹੀ ਸਰਬੋਤਮ ਮਾਰਗ ਹੈ, ਜੋ ਕਿ ਉਹਨਾਂ ਵਲੋਂ ਖ਼ਾਲਸਾ ਪੰਥ ਦੇ ਰੂਪ ਵਿਚ ਮੂਰਤੀਮਾਨ ਕੀਤਾ ਗਿਆ ਹੈ।

ਅੱਜ ਦੇ ਯੁਗ ਵਿਚ ਲੋਕਰਾਜਵਾਦ, ਸਮਾਜਵਾਦ ਤੇ ਸਰਬਸਾਂਝਵਾਦ (ਸੈਕੂਲਰਿਜ਼ਮ) ਆਦਿ ਦਾ ਭਾਰੀ ਚਰਚਾ ਹੈ ਲੇਕਿਨ ਜੇ ਅਸੀਂ ਧਿਆਨ ਨਾਲ ਇਤਿਹਾਸ ਵਲ ਝਾਤ ਮਾਰੀਏ ਤਾਂ ਖ਼ਾਲਸਾ ਪੰਥ ਨੇ ਸਦਾ ਹੀ ਇਨ੍ਹਾਂ ਆਦਰਸ਼ਾਂ ਉੱਤੇ ਪਹਿਰਾ ਦਿੱਤਾ ਹੈ। ਹੈ ਇਹ ਬਿਖਮ ਕੰਮ ਕਿ ਤਲਵਾਰਾਂ ਧਾਰ ਕੇ ਵੀ ਸ਼ਾਂਤਮਈ ਇਕਰਾਰਾਂ ਨੂੰ ਨਿਭਾਇਆ ਜਾਵੇ ਅਤੇ ਲੋੜ ਪੈਣ 'ਤੇ ਰੂਹਾਨੀ ਸਮਾਧੀਆਂ ਦੀਆਂ ਬਹਾਰਾਂ ਨੂੰ ਜੰਗੀ ਜੈਕਾਰਿਆਂ ਵਿਚ ਬਦਲ ਦਿੱਤਾ ਜਾਵੇ। ਸੰਤ ਹੋਣਾ ਔਖਾ ਹੈ ਤੇ ਸਿਪਾਹੀ ਹੋਣਾ ਸੌਖਾ ਹੈ ਪਰ 'ਸੰਤ ਸਿਪਾਹੀ' ਹੋਣਾ ਬਹੁਤ ਔਖਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵਾਹਿਗੁਰੂ ਜੀ ਕਾ ਖ਼ਾਲਸਾ ਐਸਾ ਬਣਾਇਆ ਕਿ ਇਸ ਵਿਚ ਸੰਤ ਸਿਪਾਹੀ ਵਾਲੇ ਦੋਵੇਂ ਗੁਣ ਮਿਲਾਏ ਗਏ। ਦੋ ਗੁਣ ਇਹ ਸਨ ਕਿ ਪਹਿਲੇ ਮਾਇਕੀ ਚੱਕ੍ਰ ਵਿਚੋਂ ਨਿਕਲ ਕੇ ਰੂਹਾਨੀਅਤ ਦੀ ਉੱਚੀ ਅਵਸਥਾ—ਨਾਮ ਦੀ ਚੜ੍ਹਦੀ ਕਲਾ ਵਿਚ ਵਿਚਰਨਾ ਹੈ ਤੇ ਫਿਰ ਸਦਾ ਸਰਬੱਤ ਦੇ ਭਲੇ ਲਈ ਪ੍ਰਯਤਨਸ਼ੀਲ ਰਹਿਣਾ ਹੈ। ਇਸ ਮੰਤਵ ਲਈ ਤ੍ਰੈਸੂਤਰੀ ਫ਼ਾਰਮੂਲਾ ਬਣਾਇਆ ਗਿਆ :

1. ਪੂਜਾ ਅਕਾਲ ਕੀ;
2. ਪਰਚਾ ਸ਼ਬਦ ਕਾ;
3. ਦੀਦਾਰ ਖ਼ਾਲਸੇ ਕਾ।

ਗੁਰਬਾਣੀ ਤੋਂ ਮਾਰਗ ਦੀ ਸੋਝੀ ਪ੍ਰਾਪਤ ਕਰ ਕੇ ਦਿਲ ਦਿਮਾਗ਼ ਨੂੰ ਇਸ ਪਾਸੇ ਲਾਉਣਾ ਹੈ ਤੇ ਖ਼ਾਲਸਈ ਇਤਿਹਾਸ ਤੋਂ ਕੁਰਬਾਨੀ ਦਾ ਜਜ਼ਬਾ ਗ੍ਰਹਿਣ ਕਰ ਕੇ ਮਨੁੱਖੀ ਸਭਿਆਚਾਰ ਦੇ ਵਿਕਾਸ ਲਈ ਸਰਬੱਤ ਦੇ ਭਲੇ ਵਾਲਾ ਉਚੇਰਾ ਮਿਸ਼ਨ ਕਮਾਉਣਾ ਹੈ। ਇਸ ਤੋਂ ਵਧੀਆ ਗੱਲ ਹੋਰ ਕੀ ਹੋ ਸਕਦੀ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ ਬਣਨ ਲਈ ਸਤਿਗੁਰਾਂ ਅਧਿਆਤਮਕ ਤੇ ਸਦਾਚਾਰਕ ਕੀਮਤਾਂ ਉੱਤੇ ਪਹਿਰਾ ਦੇਣ ਦੀ ਬਾਰ ਬਾਰ ਤਾਕੀਦ ਕੀਤੀ ਹੈ। ਜੋ ਮਨੁੱਖ ਸਵਾਰਥੀ ਹੋ ਗਿਆ, ਹਉਮੈ ਕਾਰਣ ਆਪਣੀ ਕਲਿਆਣ ਜਾਂ ਪ੍ਰਭੁਤਾ ਲਈ ਕਾਰ ਕਰਨ ਲਗ ਪਿਆ, ਉਹ ਵਾਹਿਗੁਰੂ ਜੀ ਕਾ ਖ਼ਾਲਸਾ ਨਹੀਂ ਬਣ ਸਕਦਾ ਤੇ ਨਾ ਹੀ ਉਹ ਸਫਲਤਾ ਪਾ ਸਕਦਾ ਹੈ ਕਿਉਂਕਿ ਸਫਲਤਾ ਜਾਂ ਫ਼ਤਹਿ ਤਾਂ ਉਸੇ ਦੇ ਹਿੱਸੇ

ਆਉਂਦੀ ਹੈ ਜੋ ਵਾਹਿਗੁਰੂ ਦਾ ਹੋ ਗਿਆ।

**ਖਲਕ ਖਾਲਕ ਕੀ ਜਾਨ ਕੈ ਖਲਕ ਦੁਖਾਵੈ ਨਾਹਿ।**
**ਖਲਕ ਦੁਖੈ ਨੰਦ ਲਾਲ ਜੀ, ਖਾਲਕ ਕੋਪਹਿ ਤਾਂਹਿ।**

*(ਤਨਖਾਹਨਾਮਾ ਭਾਈ ਨੰਦ ਲਾਲ)*

ਸੋ, ਵਾਹਿਗੁਰੂ ਦਾ ਉਹੋ ਹੋ ਸਕਦਾ ਹੈ ਜੋ ਸਰਬੱਤ ਦੇ ਭਲੇ ਲਈ, ਉਸਦੀ ਖ਼ਲਕਤ ਲਈ ਕਰਮਸ਼ੀਲ ਹੈ, ਇਥੋਂ ਤਕ ਕਿ ਆਪਣੀ ਜਾਨ ਮਾਲ ਵੀ ਲਾ ਸਕਦਾ ਹੈ। ਸਿੱਖਾਂ ਨੇ ਅਜੇਹਾ ਕਈ ਵਾਰ ਕੀਤਾ ਤੇ ਇਸੇ ਨਾਲ ਉਨ੍ਹਾਂ ਦਾ ਕੁਰਬਾਨੀਆਂ-ਭਰਿਆ ਇਤਿਹਾਸ ਭਰਿਆ ਪਿਆ ਹੈ। ਇਹ ਪੁਰਾਤਨ ਸਿੰਘ ਹੀ ਸਨ ਜੋ ਆਪਣੀ ਜਾਨ ਜੋਖੋਂ ਵਿਚ ਪਾ ਕੇ ਹਜ਼ਾਰਾਂ ਹਿੰਦੁਸਤਾਨੀ ਇਸਤ੍ਰੀਆਂ ਨੂੰ ਪਠਾਣਾਂ ਪਾਸੋਂ ਛੁਡਾ ਛੁਡਾ ਕੇ ਉਨ੍ਹਾਂ ਦੇ ਘਰੀਂ ਪਹੁੰਚਾਉਂਦੇ ਸਨ ਤੇ ਮਜ਼ਲੂਮ ਲੋਕ ਪੁਕਾਰ ਵੀ ਉਨ੍ਹਾਂ ਕੱਛ ਵਾਲੇ ਬਾਬਿਆਂ ਪਾਸ ਆ ਕੇ ਹੀ ਕਰਦੇ ਸਨ:

ਮੋੜੀਂ ਬਾਬਾ ਕੱਛ ਵਾਲਿਆ!
ਛਈ ਰੰਨ ਗਈ ਬਸਰੇ ਨੂੰ ਗਈ!

ਅਜੇਹੇ ਪੰਥ ਦੀ ਚੜ੍ਹਦੀ ਕਲਾ ਲਈ ਅੱਜ ਇਹ ਆਸ਼ੀਰਵਾਦ ਸਭ ਦੇ ਮੂੰਹੋਂ ਨਿਕਲਦੀ ਹੈ ਜੋ ਵਿਸ਼ਵ-ਕਲਿਆਣ ਵਿਚ ਸਹਾਇਕ ਹੋ ਸਕਦੀ ਹੈ:

**ਵਾਹਨ ਸ਼ਿੰਗਾਰੇ ਰਹੈਂ ਬਾਜਤੇ ਨਗਾਰੇ ਰਹੈਂ**
**ਵੈਰੀ ਭੂਮਿ ਡਾਰੇ ਰਹੈਂ ਮੂੰਡ ਯੁਤ ਤਾਜ ਕੇ।**
**ਸੰਗਤੈਂ ਆਬਾਦ ਰਹੈਂ ਆਵਤੇ ਪ੍ਰਸਾਦ ਰਹੈਂ**
**ਬਾਢੇ ਅਹਿਲਾਦ ਰਹੈਂ ਧਰਮ ਸੁ ਕਾਜ ਕੇ।**
**ਗਾਦੀਆਂ ਅਟੱਲ ਰਹੈਂ ਚੌਂਕੀਆਂ ਅਚੱਲ ਰਹੈਂ।**
**ਬੁੰਗੇ ਝਲਾ ਝਲ ਰਹੈਂ ਸਹਿਤ ਸਮਾਜ ਕੇ।**
**ਲਾਗਤੇ ਦੀਵਾਨ ਰਹੈਂ ਗਾਵਤੇ ਸੁਜਾਨ ਰਹੈਂ**
**ਝੂਲਤੇ ਨਿਸ਼ਾਨ ਰਹੈਂ ਪੰਥ ਮਹਾਰਾਜ ਕੇ।**

*(ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ)*

# ਚਾਰ ਸਾਹਿਬਜ਼ਾਦੇ

ਸੰਸਾਰ ਵਿਚ ਤਿੰਨ ਕਿਸਮ ਦੇ ਵਿਅਕਤੀ ਮਿਲਦੇ ਹਨ—ਇਕ ਉਹ ਜਿਨ੍ਹਾਂ ਦਾ ਪਿਤਾਮਾ ਮਹਾਨ ਹੋਇਆ ਤੇ ਇਸ ਫ਼ਖ਼ਰ ਨਾਲ ਉਹ ਆਪਣੀ ਮਹਾਨਤਾ ਦਾ ਵੀ ਚਰਚਾ ਕਰ ਹੀ ਲੈਂਦੇ ਹਨ, ਦੂਜੇ ਉਹ ਲੋਕ ਹਨ ਜੋ ਖ਼ੁਦ ਕਿਸੇ ਖੇਤਰ ਵਿਚ ਮਹਾਨ ਹਨ ਭਾਵੇਂ ਉਹਨਾਂ ਦੇ ਪਿਤਾ ਪਿਤਾਮਾ ਸਾਧਾਰਣ ਪ੍ਰਕਾਰ ਦੀ ਹੈਸੀਅਤ ਹੀ ਰੱਖਦੇ ਸਨ। ਤੀਜੀ ਕਿਸਮ ਦੇ ਮਨੁੱਖ ਉਹ ਹਨ ਜਿਨ੍ਹਾਂ ਦਾ ਪਿਤਾ ਪਿਤਾਮਾ ਤਾਂ ਮਹਾਨ ਨਹੀਂ ਸੀ, ਤੇ ਨਾ ਹੀ ਆਪਣੀ ਹੀ ਮਾਣ ਕਰਨ-ਜੋਗੀ ਸ਼ਖ਼ਸੀਅਤ ਹੁੰਦੀ ਹੈ ਪਰੰਤੂ ਉਹ ਆਪਣੇ ਸੁਯੋਗ ਸਪੁੱਤਰਾਂ ਸਦਕੇ ਇਕ ਗੌਰਵ ਜ਼ਰੂਰ ਅਨੁਭਵ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਇਨ੍ਹਾਂ ਤਿੰਨਾਂ ਕਿਸਮਾਂ ਤੋਂ ਵਿਲੱਖਣ ਹੈ ਤੇ ਇਸ ਦੀ ਮਿਸਾਲ ਇਤਿਹਾਸ ਵਿਚ ਘੱਟ ਹੀ ਮਿਲਦੀ ਹੈ। ਜਿਥੇ ਉਹ ਆਪ ਅਨੇਕ-ਪੱਖੀ ਵਡਿਆਈ ਦੇ ਮਾਲਕ ਸਨ, ਉਥੇ ਉਨ੍ਹਾਂ ਦੇ ਪਿਤਾ ਪਿਤਾਮਾ ਯਾ ਦਾਦਾ ਪੜਦਾਦਾ ਤਕ ਵੀ ਕਲਾਧਾਰੀ ਮਹਾਂਪੁਰਖ ਸਨ। ਪੜਦਾਦਾ ਗੁਰੂ ਅਰਜਨ ਦੇਵ ਮਹਾਨ ਕਵੀ ਤੇ ਕੁਰਬਾਨੀ-ਪੁੰਜ ਸਨ, ਦਾਦਾ ਗੁਰੂ ਹਰਿਗੋਬਿੰਦ ਤੇਗ਼ ਦੇ ਧਨੀ ਸਨ ਤੇ ਪਿਤਾ ਗੁਰੂ ਵੈਰਾਗ ਤੇ ਬਲੀਦਾਨ ਦੀ ਸਾਮਰਤੱਖ ਮੂਰਤਿ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਵਿਅਕਤਿੱਤਵ ਏਸ ਵਿਰਾਸਤ ਦਾ ਸੰਗਮ ਸਿੱਧ ਹੋਇਆ। ਜਿਥੇ ਉਹ ਪੜਦਾਦੇ ਵਾਂਗ ਮਹਾਨ ਤਲਵਾਰੀਏ ਸਨ ਤੇ ਪਿਤਾ ਵਾਂਗ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਵੀ ਉਤਸ਼ਾਹ-ਭਰਪੂਰ ਸਨ। ਫਿਰ ਇਸ ਤੋਂ ਵੀ ਅੱਗੇ ਕਮਾਲ ਦੀ ਗੱਲ ਇਹ, ਆਪ ਦੇ ਚਾਰੇ ਸਪੁੱਤਰ ਵੀ ਕੁਰਬਾਨੀਆਂ ਦੇ ਸਦਕੇ ਇਤਨੇ ਮਹਾਨ ਸਿੱਧ ਹੋਏ ਕਿ ਤਵਾਰੀਖ਼ ਉਨ੍ਹਾਂ ਦੀ ਪ੍ਰਸ਼ੰਸਾ ਕਰਦੀ ਨਹੀਂ ਥੱਕਦੀ। ਇਹ ਗੱਲ ਗੁਰੂ ਸਾਹਿਬ ਦੀ ਵਡਿਆਈ ਨੂੰ ਚਾਰ ਚੰਨ ਲਾਉਂਦੀ ਹੈ ਕਿ ਜਿਵੇਂ ਉਨ੍ਹਾਂ ਦੇ ਵਡੇਰਿਆਂ ਨੇ ਆਪਣੇ ਬਲੀਦਾਨ ਰਾਹੀਂ ਜ਼ਿੰਦਗੀ ਨੂੰ ਸਰਬਕਲਾ-ਸਮਰੱਥ ਬਣਾਇਆ ਤਿਵੇਂ ਉਨ੍ਹਾਂ ਦੀ ਸੰਤਾਨ ਦੀ ਕੁਰਬਾਨੀ ਨੇ ਵੀ ਧਾਰਮਕ ਸੁਤੰਤ੍ਰਤਾ ਤੇ ਮਨੁੱਖੀ ਸਵੈਮਾਣ ਨੂੰ ਸ਼ਕਤੀ ਪ੍ਰਦਾਨ ਕੀਤੀ। ਇਸ ਤਰ੍ਹਾਂ ਦੇਖਿਆਂ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈਸੀਅਤ ਪੂਰਬ-ਅਧਿਕਾਰੀ ਤੇ ਉਤਰ-ਅਧਿਕਾਰੀ ਦੋਹਾਂ ਪਾਸਿਆਂ ਵਲੋਂ ਚਮਤਕਾਰ-ਭਰੀ ਤੇ ਉਚੇਰੀ ਹੈ।

ਸਿਖ ਧਰਮ ਤੋਂ ਪਹਿਲਾਂ ਗ੍ਰਿਹਸਤੀ ਜੀਵਨ ਨੂੰ ਅਧਿਆਤਮਕ ਖੇਤਰ ਵਿਚ ਇਤਨਾ ਮਾਣ ਹਾਸਲ ਨਹੀਂ ਸੀ। ਆਮ ਤੌਰ 'ਤੇ ਇਹੋ ਖ਼ਿਆਲ ਕੀਤਾ ਜਾਂਦਾ ਸੀ

ਕਿ ਆਤਮਕ ਉੱਚਤਾ ਲਈ ਸੰਸਾਰੀ ਜੀਵਨ ਦਾ ਤਿਆਗ ਹੀ ਜ਼ਰੂਰੀ ਹੈ, ਪ੍ਰਾਚੀਨ ਭਾਰਤੀ ਵਿਚਾਰਧਾਰਾ ਇਸ 'ਤੇ ਲੋੜ ਤੋਂ ਵੱਧ ਜ਼ੋਰ ਦਿੰਦੀ ਰਹੀ। ਚਾਹੇ ਬੁੱਧ, ਚਾਹੇ ਸ਼ੰਕਰ, ਚਾਹੇ ਗੋਰਖ—ਕੋਈ ਵੀ ਮਹਾਂਪੁਰਸ਼ ਹੋਇਆ, ਸਭ ਨੇ ਬਿਰਕਤੀ ਨੂੰ ਵਧੇਰੇ ਮਹੱਤਵ ਦਿਤਾ। ਪਰੰਤੂ ਗੁਰੂ ਸਾਹਿਬ ਕੁਦਰਤੀ ਜੀਵਨ ਦਾ ਵਿਰੋਧ ਕਰਨ ਲਈ ਰਾਜ਼ੀ ਨਹੀਂ ਸਨ, ਇਸ ਲਈ ਉਹਨਾਂ ਗ੍ਰਿਹਸਤੀ ਜੀਵਨ ਦੇ ਸਤਿਕਾਰ ਨੂੰ ਵਧਾਇਆ, ਬਾਣੀ ਵਿਚ ਇਸ ਦੀ ਵਡਿਆਈ ਕਰ ਕੇ ਹੀ ਨਹੀਂ ਸਗੋਂ ਆਪ ਗ੍ਰਿਸਤੀ ਜੀਵਨ ਬਸਰ ਕਰ ਕੇ ਵੀ। ਗੁਰੂ ਨਾਨਕ ਸਾਹਿਬ ਨੇ ਜਿਥੇ ਇਸਤਰੀ ਜਾਤੀ ਦੀ ਵਕਾਲਤ ਕੀਤੀ, ਉਥੇ ਗ੍ਰਿਹਸਤੀ ਗੁਰਮੁਖਾਂ ਦੇ ਉਚੇਚੇ ਗੁਣ ਗਾਏ :

**ਇਕਿ ਗਿਰਹੀ ਸੇਵਕ ਸਾਧਿਕਾ, ਗੁਰਮਤੀ ਲਾਗੇ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ, ਹਰਿ ਭਗਤਿ ਸੁ ਜਾਗੇ॥** *(ਆਸਾ ਮ: ੧)*

'ਸਕਲ ਧਰਮ ਮੇਂ ਗ੍ਰਿਸਤ ਪ੍ਰਧਾਨ ਹੈ' ਦਾ ਨਾਅਰਾ ਦੇਣਾ ਸਿਖ ਗੁਰੂਆਂ ਦਾ ਹੀ ਕੰਮ ਸੀ। ਆਖ਼ਰ ਕਰਮਯੋਗੀ ਜੀਵਨ ਛੱਡ ਕੇ ਵਿਹਲੜ ਬਣਨਾ ਸਮਾਜ ਲਈ ਸੁਖਦਾਈ ਨਹੀਂ ਸੀ ਹੋ ਸਕਦਾ ਤੇ ਨਾ ਹੀ ਇਸ ਨਾਲ ਵਿਅਕਤੀ ਦਾ ਪੂਰਨ ਵਿਕਾਸ ਹੀ ਸੰਭਵ ਸੀ। ਇਸ ਲਈ ਸਿੱਖੀ ਨੇ ਗ੍ਰਿਹਸਤੀ ਜੀਵਨ ਨੂੰ ਵਡਿਆਇਆ ਤੇ ਇਸ ਨੂੰ ਨਿਭਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗ੍ਰਿਹਸਤ ਵਿਚ ਰਹਿੰਦਿਆਂ ਨਿਰਲੇਪਤਾ ਦਾ ਪਾਠ ਪੜ੍ਹਾਇਆ :

**ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰਿ ਸਮਝਹੁ**
**ਮਨ ਹੀ ਮਾਹਿ ਉਦਾਸਾ॥** *(ਪਾਤਸ਼ਾਹੀ ੧੦)*

ਗੁਰੂ ਸਾਹਿਬ ਨੇ ਆਪਣੇ ਸਾਮ੍ਹਣੇ ਆਪਣੇ ਪੁੱਤਰਾਂ ਦੇ ਬਲੀਦਾਨ ਸਮੇਂ ਇਸ ਨਿਰਲੇਪਤਾ ਦਾ ਪ੍ਰਮਾਣ ਦਿੱਤਾ। ਸਤਿਗੁਰਾਂ ਦਾ ਜੀਵਨ ਰਾਜ-ਜੋਗੀ ਜੀਵਨ ਸੀ, ਜਿਸਨੂੰ ਭਾਈ ਨੰਦ ਲਾਲ ਵਰਗੇ ਵਿਦਵਾਨ ਕਵੀਆਂ 'ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ' ਕਹਿ ਕੇ ਗਾਵਿਆ ਹੈ। ਉਨ੍ਹਾਂ ਦੀ ਸਮੁੱਚੀ ਜ਼ਿੰਦਗੀ ਇਸ ਦਰਵੇਸ਼ੀ ਤੇ ਬਾਦਸ਼ਾਹੀ ਯਾ ਰਾਜਯੋਗ ਦੀ ਜੀਉਂਦੀ-ਜਾਗਦੀ ਤਸਵੀਰ ਹੈ। ਜਦੋਂ ਅਸੀਂ ਇਤਿਹਾਸਕ ਤੌਰ 'ਤੇ ਇਸ ਗ੍ਰਿਹਸਤੀ ਜੀਵਨ ਦੀ ਰੂਪ-ਰੇਖਾ ਦੇਖਦੇ ਹਾਂ ਤਾਂ ਆਪ ਦੇ ਤਿੰਨ ਮਹਲਾਂ ਦਾ ਜ਼ਿਕਰ ਮਿਲਦਾ ਹੈ :

1. ਸ੍ਰੀ ਜੀਤੋ ਜੀ—ਪਿਤਾ ਹਰਿਜਸ, ਸੁਭਿਖੀ ਖਤ੍ਰੀ—ਲਾਹੌਰ।
2. ਸ੍ਰੀ ਸੁੰਦਰੀ ਜੀ—ਪਿਤਾ ਰਾਮਸਰਨ, ਕੁਮਰਾਂਵ ਖਤ੍ਰੀ—ਬੈਜਵਾੜਾ।
3. ਸ੍ਰੀ ਸਾਹਿਬ ਦੇਵਾਂ—ਪਿਤਾ ਰਾਮੂ, ਰਿਖਰਾਵ ਖਤ੍ਰੀ—ਰੁਹਤਾਸ।

ਕੁਝ ਲੇਖਕਾਂ ਏਸ ਗੱਲੋਂ ਡਰ ਕੇ ਕਿ ਗੁਰੂ ਸਾਹਿਬ ਦੀਆਂ ਇਕ ਤੋਂ ਵੱਧ ਸ਼ਾਦੀਆਂ ਮੁਨਾਸਬ ਨਹੀਂ ਜਾਪਦੀਆਂ, ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਦਰਅਸਲ ਇਕੋ ਸ਼ਾਦੀ ਸੀ ਤੇ ਮਾਤਾ ਜੀਤੋ ਜੀ ਦਾ ਹੀ ਦੂਜਾ ਨਾਮ ਸੁੰਦਰੀ ਸੀ, ਜਿਵੇਂ ਕਿ

ਪੇਕੇ ਘਰ ਤੇ ਸਹੁਰੇ ਘਰ ਦੇ ਨਾਮ ਹੋ ਵੀ ਜਾਂਦੇ ਹਨ। ਪਰ ਇਤਿਹਾਸਕ ਕਸਵੱਟੀ 'ਤੇ ਇਹ ਗੱਲ ਠੀਕ ਨਹੀਂ ਉਤਰਦੀ। ਹਕੀਕਤ ਇਹ ਹੈ ਕਿ ਗੁਰੂ ਸਾਹਿਬ ਦੀਆਂ ਦੋ ਸ਼ਾਦੀਆਂ ਸਨ—ਜੀਤੋ ਜੀ ਤੇ ਸੁੰਦਰੀ ਜੀ। ਇਨ੍ਹਾਂ ਦੇ ਮਾਪੇ ਤੇ ਘਰਾਣਾ ਵੱਖ ਵੱਖ ਮਿਲਦਾ ਹੈ ਤੇ ਫਿਰ ਦੋਹਾਂ ਮਹਲਾਂ ਦੀ ਸਮਾਧ ਵੀ ਅੱਡ ਅੱਡ ਮੌਜੂਦ ਹੈ। ਦਰਅਸਲ ਪਿਤਾ ਗੁਰੂ ਤੇਗ਼ ਬਹਾਦਰ ਦੇ ਹੁੰਦਿਆਂ ਹੀ ਜੀਤੋ ਜੀ ਵਾਲਾ ਰਿਸ਼ਤਾ 15 ਜੇਠ 1730 ਬਿ. ਨੂੰ ਹੋ ਗਿਆ ਸੀ, ਸ਼ਾਦੀ 1737 ਬਿ. ਵਿਚ ਹੋਈ, ਗੁਰੂ ਕਾ ਲਾਹੌਰ ਰਚਾ ਕੇ। ਜੀਤੋ ਜੀ ਦਾ ਦੇਹਾਂਤ 6 ਪੋਹ 1757 ਬਿ. ਨੂੰ ਹੋਇਆ, ਸਮਾਧ ਆਨੰਦਪੁਰ ਲਾਗੇ ਅਗੰਮਪੁਰ ਹੈ। ਭਾਈ ਕਾਨ੍ਹ ਸਿੰਘ ਜੀ ਨੇ ਦੇਹਾਂਤ ਦੀ ਮਿਤੀ 13 ਅੱਸੂ ਲਿਖੀ ਹੈ। ਸ੍ਰੀ ਸੁੰਦਰੀ ਜੀ ਦਾ ਰਿਸ਼ਤਾ 7 ਵਿਸਾਖ 1741 ਬਿ. ਨੂੰ ਬੈਜਵਾੜਾ ਜ਼ਿਲਾ ਹੁਸ਼ਿਆਰਪੁਰ ਵਿਚ ਹੋਇਆ। ਕਈਆਂ 24 ਹਾੜ 1745 ਬਿ. ਲਿਖਿਆ ਹੈ ਤੇ ਦੇਹਾਂਤ ਇਕਾਦਸੀ 1804 ਬਿ. ਨੂੰ। ਮਾਤਾ ਸੁੰਦਰੀ ਜੀ ਨੇ ਜੀਵਨ ਦਾ ਆਖ਼ਰੀ ਸਮਾਂ ਲਗਪਗ 35-40 ਸਾਲ ਦਿੱਲੀ ਗੁਜ਼ਾਰਿਆ। ਕੁਝ ਅਰਸਾ ਮਥਰਾ ਤੇ ਬੁਰਹਾਨਪੁਰ ਵੀ ਰਹੇ। ਆਪ ਵਲੋਂ ਸੰਗਤ ਦੇ ਨਾਮ ਲਿਖੇ ਕਈ ਹੁਕਮਨਾਮੇ ਵੀ ਮਿਲਦੇ ਹਨ।

ਤੀਜੇ ਮਹਲ ਸਾਹਿਬ ਦੇਵਾਂ ਜੀ ਆਖੇ ਜਾਂਦੇ ਹਨ, ਇਨ੍ਹਾਂ ਦੇ ਪਿਤਾ ਭਾਈ ਰਾਮੂ (ਰਿਖਰਾਵ ਗੋਤ) ਰੁਹਤਾਸ ਵਾਸੀ ਸਨ। ਇਨ੍ਹਾਂ 5 ਸਾਵਣ 1758 ਬਿ. ਨੂੰ ਆਪਣੀ ਲੜਕੀ ਸਤਿਗੁਰਾਂ ਦੇ ਸਮਰਪਣ ਕੀਤੀ ਪਰ ਗੁਰੂ ਸਾਹਿਬ ਨੇ ਸ਼ਾਦੀ ਕਰਨਾ ਪਰਵਾਨ ਨਹੀਂ ਕੀਤਾ ਪਰੰਤੂ ਮਾਪਿਆਂ ਅਤੇ ਲੜਕੀ ਦਾ ਦ੍ਰਿੜ੍ਹ ਸੰਕਲਪ ਦੇਖ ਕੇ ਆਪ ਨੇ ਇਸ ਨੂੰ 'ਚਰਣ ਸ਼ਰਣ' ਵਿਚ ਰਹਿਣ ਦੀ ਆਗਿਆ ਦੇ ਦਿੱਤੀ ਤੇ ਇਹ 'ਕੁਆਰਾ ਡੋਲਾ' ਕਹਿ ਕੇ ਯਾਦ ਕੀਤਾ ਜਾਂਦਾ ਰਿਹਾ। ਤੇ ਪਿਛੋਂ ਖ਼ਾਲਸੇ ਨੂੰ ਮਾਤਾ ਸਾਹਿਬ ਦੇਵਾਂ ਦੀ ਝੋਲੀ ਪਾ ਕੇ ਨਿਵਾਜਿਆ ਗਿਆ। ਗੁਰੂ ਸਾਹਿਬ ਨੇ ਸਾਹਿਬ ਦੇਵਾਂ ਨੂੰ ਦੱਖਣ ਤੋਂ ਵਾਪਸ ਕਰਨ ਸਮੇਂ ਪੰਜ ਸ਼ਸਤ੍ਰ ਖੰਡਾ, ਖ਼ੰਜਰ, ਤਲਵਾਰ ਤੇ ਦੋ ਕਟਾਰਾਂ ਦਿੱਤੀਆਂ ਸਨ ਜੋ ਗੁਰਦੁਆਰਾ ਰਕਾਬ ਗੰਜ (ਦਿੱਲੀ) ਵਿਚ ਸੁਰੱਖਿਅਤ ਹਨ। ਮਾਤਾ ਸਾਹਿਬ ਦੇਵਾਂ ਮਾਤਾ ਸੁੰਦਰੀ ਜੀ ਨਾਲ ਦਿੱਲੀ ਰਹੇ ਤੇ ਇਥੇ ਹੀ ਇਹਨਾਂ ਦਾ ਦੇਹਾਂਤ 1788 ਬਿ. ਵਿਚ ਹੋਇਆ। ਸਮਾਧ ਗੁਰਦੁਆਰਾ ਬਾਲਾ ਸਾਹਿਬ ਪਾਸ ਹੈ।

## ਸਾਹਿਬਜ਼ਾਦੇ

ਜਦੋਂ ਗੁਰੂਆਂ ਨੂੰ 'ਸੱਚਾ ਪਾਤਸ਼ਾਹ' ਨਾਮ ਨਾਲ ਯਾਦ ਕੀਤਾ ਜਾਵੇ ਤਾਂ ਜ਼ਰੂਰੀ ਸੀ ਕਿ ਉਨ੍ਹਾਂ ਦੀ ਲਾਇਕ ਸੰਤਾਨ ਨੂੰ ਵੀ ਉਹੋ ਜੇਹੇ ਉੱਚੇ ਤੇ ਮਾਨਯੋਗ ਸ਼ਬਦਾਂ ਨਾਲ ਬੁਲਾਇਆ ਜਾਂਦਾ। ਇਸ ਕਰਕੇ ਸਿਖ ਸੰਗਤਾਂ ਵਿਚ ਆਦਰ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਪੁੱਤਰਾਂ ਨੂੰ 'ਚਾਰ ਸਾਹਿਬਜ਼ਾਦੇ' ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਖ਼ਾਸ ਕਰਕੇ ਇਹਨਾਂ ਦੀ ਕੁਰਬਾਨੀ-ਭਰਪੂਰ ਕਰਨੀ ਇਸ ਵਡਿਆਈ ਲਈ ਜ਼ਿੰਮੇਵਾਰ ਹੈ। ਇਹਨਾਂ ਦੇ ਨਾਮ, ਪਿਤਾ ਸਤਿਗੁਰੂ ਦੀ ਬੀਰ ਰਸੀ ਤੇ ਜੇਤੂ ਬਿਰਤੀ ਦੇ ਲਖਾਇਕ ਹਨ।

1. **ਅਜੀਤ ਸਿੰਘ**—ਆਪ ਦਾ ਜਨਮ ਮਾਤਾ ਸੁੰਦਰੀ ਜੀ ਦੀ ਕੁੱਖੋਂ ਪਾਉਂਟਾ ਸਾਹਿਬ ਵਿਖੇ 29 ਮਾਘ 1743 ਬਿ. ਨੂੰ ਹੋਇਆ ਅਤੇ ਸ਼ਹੀਦੀ 17 ਮਾਘ 1762 ਬਿ. ਨੂੰ ਚਮਕੌਰ ਸਾਹਿਬ ਵਿਚ ਹੋਈ।
2. **ਜੁਝਾਰ ਸਿੰਘ**—ਮਾਤਾ ਜੀਤੋ ਜੀ ਦੀ ਕੁੱਖੋਂ, ਜਨਮ ਚੇਤ ਵਦੀ ਦਸਮੀ 1747 ਬਿ. ਨੂੰ ਆਨੰਦਪੁਰ ਤੇ ਸ਼ਹੀਦੀ ਚਮਕੌਰ ਸਾਹਿਬ ਹੋਈ।
3. **ਜ਼ੋਰਾਵਰ ਸਿੰਘ**—ਆਪ ਦਾ ਜਨਮ ਮੱਘਰ ਸੁਦੀ, 1753 ਬਿ. ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਆਨੰਦਪੁਰ ਵਿਚ ਹੋਇਆ ਤੇ ਸ਼ਹੀਦੀ 3 ਪੋਹ 1762 ਬਿ. ਨੂੰ ਸਰਹੰਦ ਹੋਈ।
4. **ਫਤੇ ਸਿੰਘ**—ਆਪ ਦਾ ਜਨਮ ਫੱਗਣ ਸੁਦੀ ਇਕਾਦਸੀ 1755 ਬਿ. ਨੂੰ ਜੀਤੋ ਜੀ ਦੀ ਕੁੱਖੋਂ ਆਨੰਦਪੁਰ ਹੋਇਆ ਅਤੇ ਸ਼ਹੀਦੀ ਸਰਹੰਦ ਹੋਈ।

ਚੂੰਕਿ ਦੋ ਦੋ ਸਾਹਿਬਜ਼ਾਦੇ ਇਕੱਠੇ ਸ਼ਹੀਦ ਹੋਏ, ਇਸ ਕਰਕੇ ਇਨ੍ਹਾਂ ਨੂੰ 'ਵੱਡੇ ਸਾਹਿਬਜ਼ਾਦੇ' ਤੇ 'ਛੋਟੇ ਸਾਹਿਬਜ਼ਾਦੇ' ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ। ਲਾਸਾਨੀ ਕੁਰਬਾਨੀ ਦੇ ਕਾਰਣ 'ਬਾਬਾ' ਪਦ ਨਾਲ ਵੀ ਸਨਮਾਨਿਆ ਜਾਂਦਾ ਹੈ ਅਤੇ ਅਰਦਾਸ ਸਮੇਂ ਇਹਨਾਂ ਦਾ ਨਾਮ ਸ਼ਰਧਾ ਸਤਿਕਾਰ ਨਾਲ ਲਿਆ ਜਾਂਦਾ ਹੈ।

## ਵੱਡੇ ਸਾਹਿਬਜ਼ਾਦੇ

**ਬਾਬਾ ਅਜੀਤ ਸਿੰਘ**—ਸ੍ਰੀ ਅਜੀਤ ਸਿੰਘ ਗੁਰੂ ਸਾਹਿਬ ਦੇ ਵੱਡੇ ਸਪੁੱਤਰ ਸਨ ਤੇ ਮਾਤਾ ਸੁੰਦਰੀ ਜੀ ਦੇ ਇਕੋ ਇਕ ਹੋਣਹਾਰ ਬੇਟੇ ਸਨ। *ਸ੍ਰੀ ਗੁਰ ਸੋਭਾ* ਵਿਚ ਸੈਨਾਪਤਿ ਨੇ ਇਹਨਾਂ ਦਾ 'ਰਣਜੀਤ ਸਿੰਘ' ਯਾ 'ਜੀਤ ਸਿੰਘ' ਨਾਮ ਦਿੱਤਾ ਹੈ। ਪਿਛੋਂ ਦੇ ਇਤਿਹਾਸਕਾਰਾਂ ਇਸ ਨੂੰ ਅਜੀਤ ਸਿੰਘ ਕਰਕੇ ਪ੍ਰਸਿੱਧ ਕਰ ਦਿੱਤਾ ਤੇ ਹੁਣ ਇਹੋ ਪ੍ਰਚਲਤ ਹੈ।

ਸੈਨਾਪਤਿ ਲਿਖਦਾ ਹੈ :

**ਤਾਂਹਿ ਸਮੇਂ ਕਾਰਣ ਕਰਣ, ਲੀਨੋ ਸਿੰਘ ਬੁਲਾਇ।**
**ਕਹੀ 'ਸਿੰਘ ਰਣਜੀਤ' ਸੌਂ, ਦੂਤਨ ਦੇਹ ਸਜ਼ਾਇ।੨੮।੫੦੦।**
**ਤਹਾਂ ਆਨਿ ਜੋਗਿਨ ਖਰੀ, ਨਾਰਦ ਵਾਵੈ ਤੂਰ।**
**'ਜੀਤ ਸਿੰਘ' ਰਣ ਮੈਂ ਮੰਡਿਓ, ਹੋਤ ਪੜ੍ਹ ਭਰਪੂਰ।੩੨।**
**ਕਰਤ ਮਾਰ ਚਾਰੋ ਦਿਸਾ, ਜੀਤ ਸਿੰਘ ਅਸਵਾਰ।**
**ਸਾਂਗ ਤਜੀ ਕਰ ਤੇ ਤਬੈ, ਗਹਿ ਲੀਨੀ ਕਰਵਾਰ।੪੦।** *(ਸ੍ਰੀ ਗੁਰ ਸੋਭਾ)*

ਭਾਈ ਕੇਸਰ ਸਿੰਘ ਲਿਖਦਾ ਹੈ :

**ਗਜੈ ਸਿੰਘ ਰਾਜਾ ਪੰਮਾ ਵਜ਼ੀਰ, ਏਹੁ ਦੋਨੋ ਆਇ ਲੜੇ।**
**ਜੀਤ ਸਿੰਘ ਜੀ, ਜੁਝਾਰ ਸਿੰਘ, ਨਾਲ ਸਿੰਘ ਪੈਂੜ੍ਹੀ ਰਹੇ ਖੜੇ।੫੬੨।**
*(ਬੰਸਾਵਲੀਨਾਮਾ)*

ਅਸੀਂ ਇਥੇ ਨਾਮ ਦੀ ਬਹਿਸ ਵਿਚ ਨਹੀਂ ਪੈਂਦੇ। ਪੁਰਾਤਨ ਹਵਾਲੇ

'ਰਣਜੀਤ ਸਿੰਘ' ਨਾਮ ਦੀ ਪੁਸ਼ਟੀ ਕਰਦੇ ਹਨ। ਆਪ ਦੀ ਸ਼ਾਦੀ ਸ. ਸੇਵਾ ਸਿੰਘ ਬੁਰਹਾਨਪੁਰੀਏ ਦੀ ਧੀ ਬੀਬੀ ਤਾਰਾਬਾਈ ਨਾਲ ਮਾਘ ਸੁਦੀ ਏਕਮ 1761 ਬਿ. ਨੂੰ ਆਨੰਦਗੜ੍ਹ ਕਿਲ੍ਹੇ ਵਿਚ ਹੋਈ ਸੀ। ਆਨੰਦਪੁਰ ਤਿਆਗ ਬਾਦ ਤਾਰਾਬਾਈ ਨੂੰ ਪੇਕੇ ਘਰ ਬੁਰਹਾਨਪੁਰ ਜਾਣਾ ਪਿਆ, ਰਸਤੇ ਵਿਚ ਆਗਰੇ ਭਾਈ ਸਰਧਾ ਸਿੰਘ ਗੁਲ੍ਹਾਟੀ ਦੇ ਘਰ ਪੋਹ ਸੁਦੀ ਪੰਚਮੀ 1762 ਬਿ. ਨੂੰ ਪੁੱਤਰ ਦਾ ਜਨਮ ਹੋਇਆ ਜਿਸਦਾ ਨਾਂ ਹਠੀ ਸਿੰਘ ਰੱਖਿਆ ਗਿਆ। ਇਹ ਵਧੇਰੇ ਬੁਰਹਾਨਪੁਰ ਹੀ ਰਿਹਾ। ਹਾਂ, ਇਕ ਜੀਤ ਸਿੰਘ ਨਾਮ ਦਾ ਪਾਲਿਤ ਪੁੱਤਰ ਵੀ ਸੀ ਜੋ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਪਿਛੋਂ ਮਾਤਾ ਸੁੰਦਰੀ ਜੀ ਨੇ ਮਮਤਾ-ਵੱਸ ਦਿੱਲੀ ਪਾਲਿਆ ਸੀ ਪਰ ਪਿਛੋਂ ਇਹ ਆਗਿਆਕਾਰ ਨਹੀਂ ਸੀ ਰਿਹਾ।

ਗੁਰੂ ਸਾਹਿਬ ਦਾ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਬੜਾ ਕਰਮਯੋਗੀ ਤੇ ਬਹਾਦਰ ਸੂਰਬੀਰ ਸੀ। ਇਕ ਵਾਰ ਇਸ ਨੇ ਕੁਝ ਮਨਚਲੇ ਸਿੰਘ ਸਾਥੀ ਨਾਲ ਲੈ ਕੇ ਇਕ ਬ੍ਰਾਹਮਣੀ ਨੂੰ ਕਿਸੇ ਜਾਬਰ ਨਵਾਬ ਤੋਂ ਛੁਡਵਾਇਆ ਸੀ। ਪਿੰਡ ਨੂਰਪੁਰ ਦੇ ਰੰਘੜ ਕੇਸੋ ਰਾਮ ਨੂੰ ਸੋਧਿਆ। ਹੋਰ ਕਈ ਕਹਾਣੀਆਂ ਹਨ, ਜਿਨ੍ਹਾਂ ਦੇ ਵੇਰਵੇ ਵਿਚ ਜਾਣ ਦੀ ਇਥੇ ਥਾਂ ਨਹੀਂ।

ਆਨੰਦਪੁਰ ਤਿਆਗ ਸਮੇਂ ਜਿਸ ਤਰ੍ਹਾਂ ਭਾਈ ਉਦੇ ਸਿੰਘ ਨਾਲ ਰਲ ਕੇ ਸਾਹਿਬਜ਼ਾਦਾ ਅਜੀਤ ਸਿੰਘ ਨੇ ਵਹੀਰ ਦੀ ਰਾਖੀ ਕੀਤੀ ਤੇ ਸਰਸਾ ਪਾਰ ਕੀਤਾ, ਇਹ ਵੀ ਇਕ ਬੀਰਤਾ-ਭਰੀ ਗਾਥਾ ਹੈ। ਅੰਤ ਚਮਕੌਰ ਦੇ ਮੈਦਾਨ ਵਿਚ 17 ਮੱਘਰ 1762 ਬਿ. ਨੂੰ ਸੂਰਮਿਆਂ ਵਾਂਙ ਸਨਮੁਖ ਲੜ ਕੇ ਸ਼ਹੀਦੀ ਪਾਈ। ਆਮ ਤੌਰ 'ਤੇ ਸਾਡੇ ਇਤਿਹਾਸਾਂ ਵਿਚ ਚਮਕੌਰ-ਯੁੱਧ ਦੀ ਤਰੀਕ 8 ਪੋਹ 1761 ਬਿ. ਦੱਸੀ ਜਾਂਦੀ ਹੈ ਪਰ ਇਹ ਤਰੀਕ ਤੇ ਸਾਲ ਦੋਵੇਂ ਠੀਕ ਨਹੀਂ। ਕੇਸਰ ਸਿੰਘ ਛਿੱਬਰ, ਗਿਆਨੀ ਗਿਆਨ ਸਿੰਘ ਤੇ ਭਾਈ ਗੁਲਾਬ ਸਿੰਘ ਆਦਿ ਨੇ *ਗੁਰਪ੍ਰਣਾਲੀਆਂ* ਵਿਚ 17 ਮੱਘਰ (ਮੱਘਰ ਦੀ ਤਰੌਦਸ਼ੀ) ਹੀ ਦਿੱਤਾ ਹੈ। ਇਸ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮੇ ਤੋਂ ਵੀ ਹੋ ਜਾਂਦੀ ਹੈ। ਆਪ ਕਹਿੰਦੇ ਹਨ :

**ਚਰਾਗ਼ਿ ਜਹਾਂ ਚੂੰ ਸ਼ੁਦ ਬੁਰਕਾਪੋਸ਼।**
**ਸ਼ਹਿ ਸ਼ਬ ਬਰਾਮਦ, ਹਮਾ ਜਲਵਾ ਜੋਸ਼।੪੨।**

ਅਰਥਾਤ ਜਦੋਂ ਸੂਰਜ ਛੁਪਿਆ ਤਾਂ ਚੰਦ੍ਰਮਾ ਪੂਰੇ ਜੋਬਨ ਨਾਲ ਚੜ੍ਹ ਕੇ ਆਇਆ। ਇਸ ਤੋਂ ਜ਼ਾਹਰ ਹੈ ਕਿ ਇਹ ਰਾਤ ਚੰਦ ਚਾਨਣੀ ਵਾਲੀ ਸੀ, ਜੇਕਰ 8 ਪੋਹ ਮੰਨੀਏ ਤਾਂ ਇਹ ਅੰਧੇਰੀ ਰਾਤ ਬਣਦੀ ਹੈ, ਜਿਸ ਵਿਚ ਚੰਦ੍ਰਮਾ ਦਾ ਅਜੇਹਾ ਠਾਠ ਨਹੀਂ ਹੁੰਦਾ। ਸੋ ਗੁਰੂ ਸਾਹਿਬ ਦਾ ਇਹ ਸੰਕੇਤ 17 ਮੱਘਰ ਦੀ ਪੁਸ਼ਟੀ ਕਰਦਾ ਹੈ, ਜਿਸ ਦਿਨ ਮੱਘਰ ਸੁਦੀ ਤਰੌਦਸ਼ੀ ਸੀ।

**ਜੁਝਾਰ ਸਿੰਘ**—ਜੁਝਾਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ ਚੇਤਰ ਵਦੀ ਦਸਮੀ 1747 ਬਿ. ਨੂੰ ਆਨੰਦਪੁਰ ਹੋਇਆ ਤੇ ਸ਼ਹੀਦੀ ਵੱਡੇ ਭਾਈ ਅਜੀਤ ਸਿੰਘ ਨਾਲ ਚਮਕੌਰ 17 ਮੱਘਰ 1762 ਬਿ. ਨੂੰ। ਕਰਤਾ *ਸ੍ਰੀ ਗੁਰ ਸੋਭਾ* ਨੇ ਇਹਨਾਂ

ਦੀ ਸ਼ਹੀਦੀ ਸਰਹੰਦ ਹੋਣੀ ਲਿਖੀ ਹੈ, ਸ਼ਾਇਦ ਉਸਨੂੰ ਜ਼ੋਰਾਵਰ ਸਿੰਘ ਨਾਂ ਨਾਲ ਭੁਲੇਖਾ ਲੱਗਾ ਹੈ। ਉਹ ਲਿਖਦਾ ਹੈ :

**ਸਵੈਯਾ**

**ਜੋ ਦਲ ਮੈਂ ਦਲ ਬਾਕੀ ਰਹੇ, ਮਿਲਕੇ ਸਬ ਹੀ ਚਮਕੌਰ ਪੈ ਧਾਏ।**
**ਸਾਹਿਬਜ਼ਾਦੇ ਲੀਏ ਗਹਿ ਕੇ, ਮਿਲ ਕੈ ਜਿਨ ਕੋ ਸਬ ਸੀਰੰਦ ਲਾਏ।**
**ਭਾਰੀ ਜੁਵਾਬ 'ਜੁਝਾਰ' ਦਏ, ਸੁਨ ਕੈ ਸਬ ਦੂਤਨ ਅੰਗ ਪਿਰਾਏ।**
**ਯੌਂ ਪ੍ਰਭੁ ਕੇ ਕਰਨੀ ਤਬਹੀ ਦੋਊ, ਜੂਝਤ ਹੀ ਪ੍ਰਭੂ ਲੋਕ ਸਿਧਾਏ।੭੩।੫੪੫।**

**ਦੋਹਰਾ**

**ਧੰਨ ਧੰਨ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ।**
**ਧਰਮ ਰਾਖਿ ਕਲਿ ਮੋਂ ਗਏ, ਦਾਦੇ ਸੋ ਜਸ ਲੀਨ।੭।੫੪੬।**
**ਫਤੇ ਸਿੰਘ ਜੁਝਾਰ ਸਿੰਘ, ਇਹ ਬਿਧਿ ਤਜੇ ਪ੍ਰਾਨ।**
**ਪਰਗਟ ਭਏ ਤਿਹ ਲੋਕ ਮੈਂ, ਜਾਨਤ ਸਕਲ ਜਹਾਨ।੭੫।੫੪੭।**

ਏਸ ਲਿਖਤ ਤੋਂ ਕੁਝ ਖੋਜੀਆਂ ਇਹ ਰਾਇ ਵੀ ਬਣਾਈ ਹੈ ਕਿ ਜੁਝਾਰ ਸਿੰਘ ਸਰਹੰਦ ਸ਼ਹੀਦ ਕੀਤਾ ਗਿਆ ਸੀ ਤੇ ਚਮਕੌਰ ਇਕੱਲੇ ਅਜੀਤ ਸਿੰਘ ਜੀ ਦੀ ਹੀ ਸ਼ਹੀਦੀ ਹੋਈ ਸੀ। ਪਰ ਇਹ ਠੀਕ ਨਹੀਂ ਕਿਉਂਕਿ ਚਮਕੌਰ ਵਿਚ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਖ਼ੁਦ ਗੁਰੂ ਸਾਹਿਬ ਦੇ ਨਾਂ 'ਤੇ ਮਿਲਦੀ ਚਿੱਠੀ ਵਿਚ ਆਉਂਦਾ ਹੈ :

**ਚਿ ਸ਼ੁਦ ਗਰ ਸ਼ਿਗਾਲ ਬਮਕਰੋ ਰਿਆ**
**ਹਮੀ ਕੁਸ਼ਤ ਦੋ ਬੱਚਹਾਏ ਸ਼ੇਰ ਰਾ।੧੪।** *(ਫਤਿਹਨਾਮਾ)*

ਇਸ ਤੋਂ ਇਲਾਵਾ *ਅਹਿਕਾਮਿ ਆਲਮਗੀਰੀ* ਵਿਚ ਇਕ ਪੱਤਰ ਮੌਜੂਦ ਹੈ, ਜੋ ਇਸਦੀ ਪੁਸ਼ਟੀ ਕਰਦਾ ਹੈ। ਬਾਦਸ਼ਾਹ ਔਰੰਗਜ਼ੇਬ ਦਾ ਮੁਨਸ਼ੀ ਇਨਾਇਤੁੱਲਾ ਖ਼ਾਂ ਇਸਮੀ, ਅਹਿਮਦ ਨਗਰ ਤੋਂ ਬਾਦਸ਼ਾਹ ਦੇ ਕਹਿਣ 'ਤੇ ਨਵਾਬ ਸਰਹੰਦ ਵਲ ਲਿਖਦਾ ਕਹਿੰਦਾ ਹੈ, 'ਤੁਹਾਡਾ ਖ਼ਤ ਮਿਲਿਆ ਜਿਸ ਵਿਚ ਨਾਨਕ-ਪ੍ਰਸਤ ਗੁਰੂ ਗੋਬਿੰਦ ਦਾ ਸਰਹੰਦ ਤੋਂ 12 ਕੋਹ ਦੀ ਵਿੱਥ ਤੇ ਉਤਰ ਆਉਣਾ, ਆਪ ਨੇ ਸਮੇਤ ਤੋਪਖ਼ਾਨੇ ਦੇ ਮਸਾਲੇ ਦੇ ਸੱਤ ਸੌ ਸਵਾਰ ਸਹਾਇਤਾ ਵਜੋਂ ਭੇਜਣਾ, ਉਸ ਬਿਪਤਾ-ਮਾਰੇ ਦਾ ਚਮਕੌਰ ਦੇ ਜ਼ਿਮੀਦਾਰ ਦੀ ਹਵੇਲੀ ਵਿਚ ਘਿਰ ਜਾਣਾ, ਉਸਦੇ ਦੋ ਪੁੱਤਰਾਂ ਤੇ ਹੋਰ ਸਾਥੀਆਂ ਦਾ ਮਾਰੇ ਜਾਣਾ, ਉਸਦੀ ਮਾਤਾ ਤੇ ਇਕ ਪੁੱਤਰ ਦਾ ਫੜੇ ਜਾਣਾ ਆਦਿ—ਹੋਰ ਗੱਲਾਂ ਸ਼ਾਮਲ ਹਨ।

*'ਨਵਿਸ਼ਤਾ ਸ਼ਰੀਫ਼ ਮੁਸਤਮਿਲ ਬਰਫਰੋਦ ਆਮਦਨ, ਗੋਬਿੰਦ ਨਾਨਕ-ਪ੍ਰਸਤ ਦਵਾਜ਼ਦਹ ਕ੍ਰੋਹੀਏ ਸਰਹੰਦ ਵਾ ਫਰਿਸਤਾਦਨ ਆਂ ਇਤਿਜ਼ਾਦਿ ਜਮੀਅਤ ਹਫ਼ਤ ਸਦ ਸਵਾਰ, ਬਮਸਾਲਾ ਤੋਪਖ਼ਾਨਾ ਵ ਮਹਸੂਰ ਸ਼ੁਦਨ ਆਂ ਮਕਹੂਰ ਦਰ ਹਵੇਲੀਏ ਜ਼ਿਮੀਦਾਰਿ ਮੌਜ਼ਾ ਚਮਕੌਰ ਵ ਬਕਤਲ ਰਸੀਦਨ, ਦੋ ਪਿਸਰ, ਵ ਦੀਗਰ ਰੁਫਕਾਇ ਊ ਵ ਦਸਤਗੀਰ ਸ਼ੁਦਨ ਯਕ ਪਿਸਰ ਵ ਮਾਦਰਸ਼-ਵ ਦੀਗਰ ਮਤਾਲਬ ਰਸੀਦ।'*
*(ਅਹਿਕਾਮਿ ਆਲਮਗੀਰੀ, ਪੰਨਾ 11)*

ਭਾਈ ਕੇਸਰ ਸਿੰਘ ਦੀ ਗਵਾਹੀ ਵੀ ਬਹੁਮੁੱਲੀ ਹੈ। ਪਾਠਕਾਂ ਦੀ ਜਾਣਕਾਰੀ ਲਈ, ਇਹ ਟੂਕ ਇਥੇ ਦਿੰਦੇ ਹਾਂ:

**ਲੜਦੇ ਭਿੜਦੇ ਜਾਇ ਚਮਕਉੜ ਦੇ**
**ਗਿਰਦੇ ਪਾਇ ਘੇਰਾ ਤੁਰਕ ਰਾਜੇ ਸਭ ਚੜ੍ਹੇ।੫੬੦।**
**ਜੁੱਧ ਹੋਆ ਲੋਕ ਦੋਹਾਂ ਤਰਫਾਂ ਦੇ ਮਾਰੇ**
**ਤੁਰਕਾਂ ਦੇ ਦੋਇ ਸਿਰਦਾਰ ਮਾਰਿ ਉਤਾਰੇ**
**ਦੂਜੇ ਦਿਨ ਜੀਤ ਸਿੰਘ ਜੀ ਜਾਇ ਪਏ**
**ਸਿੰਘ ਸੂਰਮੇ ਨਾਲਿ ਲੈ ਲਏ।੫੬੧।**
**ਗਜੈ ਸਿੰਘ ਰਾਜਾ ਪੰਮਾ ਵਜ਼ੀਰ ਏਹ ਦੋਨੋਂ ਲੜੇ**
**ਜੀਤ ਸਿੰਘ, ਜੁਝਾਰ ਸਿੰਘ ਜੀ, ਨਾਲਿ ਸਿੰਘ ਪੈਂਤ੍ਰੀ ਰਹੇ ਖੜੇ।**
**ਧੱਕਿ ਹਟਾਇਕੈ ਅੰਦਰਿ ਆਇ**
**ਇਕ ਸਿਖ ਲਗਾ ਬ੍ਰਹਮਨ ਦੱਤ, ਜੋ ਦਉੜ ਪਿਆ ਜਾਇ।੫੬੨।**
**ਚੰਦਨ ਰਾਉ ਸਿਖ ਗੁਰੂ ਕਾ ਕਰਿ ਜੁਧ ਸੋ ਮਾਰਿਆ**
**ਹੋਆ ਮੁਕਤੁ ਸੁਵਰਗ ਸਿਧਾਰਿਆ।**
**ਫੇਰ ਤੀਜੇ ਦਿਨ ਜੁਝਾਰ ਸਿੰਘ ਜੀ ਪੰਜੀ ਸਿੰਘ ਲੈ ਆਏ**
**ਹੱਛੇ ਲੜੇ, ਤੁਰਕ ਰਾਜੇ ਮਾਰਿ ਹਟਾਏ।੫੬੩।**
**ਮੁੜਿਆਂ ਉਪਰ ਰਾਜੇ ਮਾਰਿ ਆਇ ਪਏ,**
**ਪੰਦਰਾਂ ਸਿੰਘ ਲਾਸ਼ ਲੈਕੇ ਰਣ ਵਿਚੋਂ ਆਏ**
**ਸੋ ਕੀਤਾ ਸਿਸਕਾਰ, ਚਮਕਉੜਿ ਵਿਚਿ ਜਾਏ।੫੬੪।**[1]

*(ਬੰਸਾਵਲੀਨਾਮਾ, ਦਸਵਾਂ ਚਰਣ)*

## ਛੋਟੇ ਸਾਹਿਬਜ਼ਾਦੇ

**ਬਾਬਾ ਜ਼ੋਰਾਵਰ ਸਿੰਘ**—ਬਾਬਾ ਜ਼ੋਰਾਵਰ ਸਿੰਘ ਦਾ ਜਨਮ ਮੱਘਰ ਸੁਦੀ 3, 1753 ਬਿ. ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਆਨੰਦਪੁਰ ਤੇ ਸ਼ਹੀਦੀ 3 ਪੋਹ 1762 ਬਿ. ਨੂੰ ਸਰਹੰਦ ਹੋਈ। ਆਮ ਤੌਰ 'ਤੇ ਸਰਹੰਦ ਦੇ ਸਾਕੇ ਦੀ ਤਾਰੀਕ 13 ਪੋਹ ਦੱਸੀ ਜਾਂਦੀ ਹੈ ਜੋ ਠੀਕ ਨਹੀਂ ਕਿਉਂਕਿ ਪੁਰਾਤਨ ਲਿਖਤਾਂ ਵਿਚ 3 ਪੋਹ ਹੀ ਦਰਜ ਹੈ।[1] ਅਰਥਾਤ ਚਮਕੌਰ ਦੀ ਘਟਨਾ ਤੋਂ 15-16 ਦਿਨ ਪਿਛੋਂ। ਸੈਨਾਪਤਿ ਨੇ *ਸ੍ਰੀ ਗੁਰ ਸੋਭਾ* ਵਿਚ ਜ਼ੋਰਾਵਰ ਸਿੰਘ ਨੂੰ ਚਮਕੌਰ ਦੀ ਭੂਮੀ ਵਿਚ ਲੜਾਇਆ ਹੈ ਤੇ ਫਿਰ ਗੁਰੂ ਸਾਹਿਬ ਦੇ ਦੱਖਣ ਪਿਆਨੇ ਸਮੇਂ 6 ਵਿਸਾਖ 1765 ਬਿ. ਨੂੰ ਚਿਤੌੜ ਦੀ ਲੜਾਈ ਵਿਚ ਸ਼ਹੀਦ ਹੁੰਦਾ ਦੱਸਿਆ ਹੈ। ਇਥੇ ਲੇਖਕ ਨੂੰ ਥੋੜਾ ਜਿਹਾ ਭੁਲੇਖਾ ਲੱਗਾ ਜਾਪਦਾ ਹੈ। ਇਹ ਤਾਂ ਹੋ ਸਕਦਾ ਹੈ ਕਿ ਜ਼ੋਰਾਵਰ ਸਿੰਘ ਜੀ ਚਮਕੌਰ ਵਿਚ ਲੜੇ ਹੋਣ ਤੇ ਪਿੱਛੋਂ ਜ਼ਖ਼ਮੀ ਹਾਲਤ ਵਿਚ ਫੜ ਕੇ ਸਰਹੰਦ ਲਿਆਂਦੇ ਗਏ ਹੋਣ ਕਿਉਂਕਿ ਸਰਕਾਰੀ

---

1. ਸਤਾਰਾਂ ਸ਼ੈ ਬਾਹਠ ਪੋਹ ਤੀਜੀ ਵਾਰ ਮੰਗਲ ਥੋ
   ਸਵਾ ਪਹਰ ਦਿਨ ਚੜ੍ਹੇ ਕਾਮ ਐਸੇ ਭਯੋ ਹੈ। *(ਗੁਰਪ੍ਰਣਾਲੀ, ਗੁਲਾਬ ਸਿੰਘ)*

ਰਿਪੋਟ ਵਿਚ ਪਹਿਲੇ ਇਕ ਸਾਹਿਬਜ਼ਾਦੇ ਦੇ ਫੜੇ ਜਾਣ ਦਾ ਹੀ ਜ਼ਿਕਰ ਹੈ। ਸੰਭਵ ਹੈ, ਇਹ ਮਗਰੋਂ ਗ੍ਰਿਫ਼ਤਾਰ ਕਰ ਕੇ ਲਿਆਂਦੇ ਗਏ ਹੋਣ। ਅਸਲ ਗੱਲ ਇਹ ਹੈ ਕਿ ਜ਼ੋਰਾਵਰ ਸਿੰਘ ਨਾਮ ਦਾ ਇਕ ਤਰਖਾਣਾਂ ਦਾ ਬਾਲਕ ਵੀ ਸੀ, ਜਿਸਦੇ ਮਾਪੇ ਗੁਰੂ ਕੇ ਮਹਲਾਂ ਦੀ ਸੇਵਾ ਵਿਚ ਰਹਿੰਦੇ ਸਨ। ਇਹ ਗੁਰੂ ਸਾਹਿਬ ਦੇ ਸਾਹਿਬਜ਼ਾਦੇ ਨਾਲ ਘੁਲਿਆ। ਉਹ ਢਾਹ ਗਿਆ ਤਾਂ ਗੁਰੂ ਸਾਹਿਬ ਨੇ ਪਰੇਮ ਨਾਲ ਕਿਹਾ, 'ਇਹ ਵੀ ਮੇਰਾ ਜ਼ੋਰਾਵਰ ਹੈ', ਉਸ ਸਮੇਂ ਤੋਂ ਇਸ ਦਾ ਸਨਮਾਨ ਵਧ ਗਿਆ। ਜਦੋਂ ਆਨੰਦਪੁਰ ਤਿਆਗਿਆ ਗਿਆ ਤਾਂ ਇਹ ਵੀ ਕਿਧਰੇ ਇਧਰ ਉਧਰ ਚਲਿਆ ਗਿਆ ਤੇ ਪਿੱਛੋਂ ਗੁਰੂ ਸਾਹਿਬ ਦੀ ਸੂਹ ਕੱਢ ਕੇ ਆਗਰੇ ਲਾਗੇ ਇਤਮਾਦਪੁਰ ਆਪ ਨੂੰ ਮਿਲਿਆ, ਸੰਗਤ ਨੇ ਇਸਦੇ ਆਉਣ 'ਤੇ ਬਹੁਤ ਖ਼ੁਸ਼ੀ ਕੀਤੀ ਤੇ ਫਿਰ ਇਹ ਗੁਰੂ ਸਾਹਿਬ ਨਾਲ ਦੱਖਣ ਵਲ ਨਾਲ ਹੀ ਗਿਆ। ਜਦੋਂ ਚਿਤੌੜ ਪਹੁੰਚੇ ਤਾਂ ਇਹ ਆਪਣੇ ਸਾਥੀ ਭੁਝੰਗੀਆਂ ਸਮੇਤ ਕਿਲ੍ਹਾ ਦੇਖਣ ਲਈ ਗਿਆ ਪਰ ਕਿਲ੍ਹਾ ਦੇਖਣ ਦੀ ਮਨਾਹੀ ਸੀ। ਪਹਿਰੇਦਾਰਾਂ ਨਾਲ ਝਗੜਾ ਹੋ ਗਿਆ ਤੇ ਤਕੜੀ ਲੜਾਈ ਹੋਈ। ਇਸ ਟੱਕਰ ਵਿਚ ਇਹ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਸ਼ਹੀਦ ਹੋ ਗਿਆ। ਹੁਣ ਇਸ ਜ਼ੋਰਾਵਰ ਸਿੰਘ ਦੀ ਯਾਦਗਾਰ ਖਿਜ਼ਰਾਬਾਦ ਜ਼ਿਲ੍ਹਾ ਅੰਬਾਲੇ ਵਿਚ ਹੈ ਤੇ ਲੋਕ ਇਸਦੀ ਉਥੇ ਤਕੜੀ ਪੂਜਾ ਮਾਨਤਾ ਕਰਦੇ ਹਨ।

ਇਹ ਵਿਥਿਆ ਅਸਾਂ ਇਸ ਲਈ ਲਿਖੀ ਹੈ ਤਾਂ ਕਿ ਸਾਰੀ ਗੱਲ ਸਪਸ਼ਟ ਹੋ ਜਾਵੇ। ਕਿਉਂਕਿ ਉਸ ਸਮੇਂ ਸਾਰੇ ਸਿਖ ਹੀ ਆਦਰ ਕਰਦੇ ਸਨ ਤੇ ਇਸਨੂੰ ਗੁਰੂ ਸਾਹਿਬ ਦਾ ਸਨਮਾਨਿਤ ਸਾਹਿਬਜ਼ਾਦਾ ਹੀ ਮੰਨਦੇ ਹਨ। ਇਸ ਕਰਕੇ ਇਕ ਸਮਕਾਲੀ ਲੇਖਕ ਨੇ ਵੀ ਇਹੋ ਗੱਲ ਲਿਖੀ ਹੈ ਕਿ ਚਿਤੌੜ, ਗੁਰੂ ਸਾਹਿਬ ਦਾ ਸਾਹਿਬਜ਼ਾਦਾ ਵੀਹ ਸਾਥੀਆਂ ਸਮੇਤ ਸ਼ਹੀਦ ਹੋਇਆ। ਮੌਲਵੀ ਅਬਦੁਲ ਰਸੂਲ (1120 ਹਿਜਰੀ, ਬ ਮੁਕਾਮ ਬੁਰਹਾਨ ਪੁਰ) *ਤਾਰੀਖ਼ਿ ਮੁਅੱਜ਼ਮਸ਼ਾਹੀ* ਵਿਚ ਲਿਖਦਾ ਹੈ ਕਿ ਗੁਰੂ ਗੋਬਿੰਦ ਦਾ ਪੁੱਤਰ ਕੇਹਰੀ ਸ਼ੇਰ ਵਾਂਙ ਮਗਜ਼ ਪਾੜ ਦੇਣ ਵਾਲੀ ਤੇਗ਼ ਨਾਲ ਆਪਣੇ ਸਾਥੀਆਂ ਵਾਂਙ ਕਈ ਆਦਮੀਆਂ ਨੂੰ ਮਾਰ ਕੇ ਤੇ ਮੌਤ ਦੇ ਬਿਸਤਰੇ ਤੇ ਸੁਲਾ ਕੇ ਆਪ ਵੀ ਉਨ੍ਹਾਂ ਦੇ ਨਾਲ ਹੀ ਮੌਤ ਦੇ ਨਾਜ਼-ਭਰੇ ਸਿਰਹਾਣੇ ਉੱਤੇ ਸੌਂ ਗਿਆ।'

ਅਸਲ ਸ਼ਬਦ ਇਹ ਹਨ :

'ਪੂਰਿ ਗੁਰੂ ਗੋਬਿੰਦ ਚੂੰ ਸ਼ੇਰਿ ਤੁੰਦ ਬਸੈਫ਼ ਮਗ਼ਜ਼-ਸ਼ਿਗਾਫ ਮਹਿੰਦ ਤਨੇ ਚੰਦ ਰਾ ਮਾਨਿੰਦ ਦਮ ਸਾਜ਼ਾਨ' ਖ਼ੁਦ ਬਰ ਬਿਸਤਰਿ ਅਦਮ ਅੰਦਾਖ਼ਤਾ ਖ਼ੁਦਮ, ਦਰ ਪਹਲੂਏ ਆਂ ਹਾ ਬਰ ਨਾਜ਼ਿ ਬਾਲਿਸ਼ ਫ਼ਨਾਹ ਗ਼ਨੂਦ।'

ਇਸ ਸਬੰਧ ਵਿਚ ਅਸੀਂ ਇਹ ਦਲੀਲ ਵੀ ਦੁਹਰਾਉਣਾ ਚਾਹਾਂਗੇ ਕਿ ਜਦੋਂ ਗੁਰੂ ਸਾਹਿਬ ਨੇ ਦੀਨੇ ਕਾਂਗੜ ਦੇ ਮੁਕਾਮ ਤੋਂ 'ਜ਼ਫ਼ਰਨਾਮਾ' ਲਿਖਿਆ ਤਾਂ ਉਸ ਵਿਚ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਸਾਫ਼ ਕੀਤਾ ਹੈ :

**'ਚਿਹਾਂ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।'**

ਜੇਕਰ ਜ਼ੋਰਾਵਰ ਸਿੰਘ ਜੀਉਂਦਾ ਹੁੰਦਾ ਤਾਂ ਆਪ ਇਉਂ ਨਾ ਲਿਖਦੇ। ਫਿਰ ਦੂਸਰੇ,

ਜਦੋਂ ਮਾਤਾ ਸੁੰਦਰੀ ਨੇ ਪਾਲਿਤ ਪੁੱਤਰ ਜੀਤ ਸਿੰਘ ਨੂੰ ਮੁਤਬੰਨਾ ਬਣਾਇਆ, ਤਾਂ ਜੇ ਜ਼ੋਰਾਵਰ ਸਿੰਘ ਅਸਲ ਸਾਹਿਬਜ਼ਾਦਾ ਪਾਸ ਹੁੰਦਾ ਤਾਂ ਐਸਾ ਕਰਨ ਦੀ ਸ਼ਾਇਦ ਲੋੜ ਹੀ ਪ੍ਰਤੀਤ ਨਹੀਂ ਹੋਣੀ ਸੀ।

**ਬਾਬਾ ਫਤੇ ਸਿੰਘ**—ਬਾਬਾ ਫਤੇ ਸਿੰਘ ਛੋਟੇ ਸਾਹਿਬਜ਼ਾਦੇ ਸਨ, ਇਨ੍ਹਾਂ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ ਫੱਗਣ ਸੁਦੀ ਏਕਾਦਸੀ 1755 ਬਿ. ਨੂੰ ਹੋਇਆ, ਸੱਤ ਸਾਲ ਦੀ ਉਮਰ ਵਿਚ ਸ਼ਹਾਦਤ ਦਿੱਤੀ। ਆਪ ਜੀ ਦੇ ਨਾਮ 'ਤੇ ਹੀ ਸ਼ਹੀਦੀ ਸਥਾਨ ਦਾ ਨਾਂ 'ਫਤੇਗੜ੍ਹ' ਪ੍ਰਸਿੱਧ ਹੈ। ਨਿਹੰਗ ਸਿੰਘਾਂ ਵਿਚ ਆਪ ਦਾ ਵਿਸ਼ੇਸ਼ ਆਦਰ ਹੈ। ਰਵਾਇਤ ਹੈ ਕਿ ਇਨ੍ਹਾਂ ਦੇ ਨਿੱਕੇ ਦੁਮਾਲੇ ਦੀ ਰੀਸ ਨਿਹੰਗਾਂ ਵਿਚ ਦੁਮਾਲਾ ਸਜਾਉਣ ਦਾ ਰਿਵਾਜ ਪਿਆ। ਜ਼ੋਰਾਵਰ ਸਿੰਘ ਤੇ ਫਤੇ ਸਿੰਘ ਦੀ ਸ਼ਹੀਦੀ ਸਰਹੰਦ, 3 ਪੋਹ 1762 ਬਿ. ਨੂੰ ਹੋਈ ਸੀ, ਇਸ ਦਾ ਸਭ ਤੋਂ ਪੁਰਾਣਾ ਵਰਣਨ ਭਾਈ ਦੁੱਨਾ ਸਿੰਘ ਹੰਡੂਰੀਏ ਨੇ 'ਕਥਾ ਗੁਰੂ ਜੀ ਕੇ ਸੁਤਨ ਕੀ' ਵਿਚ ਕੀਤਾ ਹੈ। ਇਸ ਤੋਂ ਪਤਾ ਲਗਦਾ ਹੈ ਕਿ ਚਮਕੌਰ ਦੀ ਜੰਗ ਸਮੇਂ ਦੋਵੇਂ ਸਾਹਿਬਜ਼ਾਦੇ ਮਾਤਾ ਗੁਜਰੀ, ਇਕ ਦਾਸੀ ਤੇ ਭਾਈ ਦੁੱਨਾ ਸਿੰਘ ਪੰਜੇ, ਕੁੰਮੇ ਮਾਸ਼ਕੀ ਦੇ ਘਰ ਚਮਕੌਰ ਠਹਿਰੇ ਹੋਏ ਸਨ ਜਿਥੇ ਕਿ ਲੱਛਮੀ ਨਾਮੀ ਬ੍ਰਾਹਮਣੀ ਇਨ੍ਹਾਂ ਨੂੰ ਰੋਟੀ ਪਾਣੀ ਖਲਾਉਂਦੀ ਰਹੀ। ਇਸ ਗੱਲ ਦਾ ਪਤਾ ਸਹੇੜੀ ਦੇ ਰਹਿਣ ਵਾਲੇ ਦੋ ਬ੍ਰਾਹਮਣ ਮਸੰਦਾਂ—ਦਰਬਾਰੀ ਤੇ ਧੂਮੇ ਨੂੰ ਲੱਗਾ, ਉਹ ਮਾਤਾ ਜੀ ਨੂੰ ਆਪਣੇ ਨਾਲ ਚੌਂਤੇ ਲੈ ਗਏ, ਪਰ ਖੁਰਜੀ ਦੇਖ ਕੇ ਉਨ੍ਹਾਂ ਦੀ ਨੀਅਤ ਬਦਲ ਗਈ। ਕਹਿਣ ਲੱਗੇ 'ਅਸੀਂ ਅਗੇ ਨਹੀਂ ਜਾਂਦੇ, ਰੋਪੜ ਵਲ ਸ਼ਾਹੀ ਲਸ਼ਕਰ ਹੈ,' ਇਉਂ ਕਹਿ ਕੇ ਇਹ ਮੁੜ ਸਹੇੜੀ ਪਿੰਡ ਲੈ ਆਏ, ਰਾਤ ਨੂੰ ਖੁਰਜੀ ਲੁਕੋ ਦਿੱਤੀ ਤੇ ਮਾਤਾ ਜੀ ਦੇ ਪੁੱਛਣ 'ਤੇ ਝਗੜਨ ਲੱਗ ਪਏ। ਅਖ਼ੀਰ ਉਨ੍ਹਾਂ ਮਾਤਾ ਜੀ ਨੂੰ ਘਰੋਂ ਬਾਹਰ ਕਰ ਦਿੱਤਾ। ਗੱਲ ਨਿਕਲ ਗਈ। ਮੋਰੰਡੇ ਇਤਲਾਹ ਦੇ ਕੇ ਗ੍ਰਿਫ਼ਤਾਰ ਕਰਾ ਦਿੱਤਾ ਗਿਆ ਤੇ ਉਥੇ ਸੁੱਚਾ ਨੰਦ ਪੁਰੀ ਦੀ ਪਰੇਰਨਾ 'ਤੇ ਨਵਾਬ ਵਜ਼ੀਰ ਖ਼ਾਂ ਦੇ ਹੁਕਮ ਨਾਲ ਦੋਹਾਂ ਸਾਹਿਬਜ਼ਾਦਿਆਂ ਨੂੰ ਕਟਾਰ ਨਾਲ ਸ਼ਹੀਦ ਕੀਤਾ ਗਿਆ। ਮਾਤਾ ਵੈਸੇ ਪ੍ਰਾਣ ਤਿਆਗ ਗਈ ਤੇ ਪਿੱਛੋਂ ਟੋਡਰ ਮੱਲ ਨੇ ਇਨ੍ਹਾਂ ਸਭ ਦਾ ਸਸਕਾਰ ਕੀਤਾ।

ਇਸ ਵਿਚ ਗੰਗੂ ਰਸੋਈਏ ਦਾ ਨਾਮ ਕਿਧਰੇ ਨਹੀਂ ਆਇਆ। ਹੋ ਸਕਦਾ ਹੈ ਕਿ ਇਹ ਸਹੇੜੀ ਦੇ ਬ੍ਰਾਹਮਣ ਧੂਮਾ ਤੇ ਦਰਬਾਰੀ ਵਿਚੋਂ ਹੀ ਕਿਸੇ ਦਾ ਨਾਮ-ਪਰਿਵਰਤਨ ਹੋ ਗਿਆ ਹੋਵੇ। ਨਾ ਹੀ ਖੇੜੀ ਕੋਈ ਪਿੰਡ ਹੈ, ਜੋ ਕਿ ਆਮ ਦੁਹਰਾਇਆ ਜਾਂਦਾ ਹੈ। ਦਰਅਸਲ ਸਿਖ ਗੁੱਸੇ ਨਾਲ 'ਸਹੇੜੀ ਉਖੇੜੀ' ਕਿਹਾ ਕਰਦੇ ਸਨ ਤੇ ਉਸ ਤੋਂ 'ਖੇੜੀ' ਨਾਮ ਪ੍ਰਚਲਤ ਹੋਇਆ ਲੱਗਦਾ ਹੈ। ਹੁਣ ਵੀ ਇਸ ਪਿੰਡ ਦਾ ਨਾਂ ਸਹੇੜੀ ਹੀ ਹੈ। ਭਾਈ ਦੁੱਨਾ ਸਿੰਘ ਦੀ ਰਚਨਾ ਅਜੇ ਤਕ ਅਪ੍ਰਕਾਸ਼ਿਤ ਸੀ, ਵੇਰਵੇ ਤੋਂ ਇਹ ਲੱਗਦਾ ਹੈ ਕਿ ਇਹ ਉਸ ਸਮੇਂ ਮਾਤਾ ਜੀ ਨਾਲ ਚਮਕੌਰ ਸੀ। ਪਰ ਸ਼ਾਇਦ ਇਸਨੇ ਇਹ ਰਚਨਾ ਸਿੱਖ ਮਿਸਲਾਂ ਦੇ ਸਮੇਂ ਜਾ ਕੇ ਲਿਖੀ। ਅੰਤ ਵਿਚ ਕਵੀ ਲਿਖਦਾ ਹੈ :

> **ਗੁਰ ਅਸੰਗ ਸੰਗੀ ਨ ਸਿਖ, ਸੰਗ ਮਲੇਛਨ ਲੀਨ।**
> **ਜਸ ਰਾਖਿ ਗੁਰ ਧਰਮ ਕੀ, ਧਜਾ ਬਾਂਧਿ ਧਰਿ ਦੀਨ।੧੨੧।**

ਸਤਿਗੁਰ ਕੇ ਸਦ ਗ੍ਰਿਹਿ ਬਿਖੇ, ਝੰਡੇ ਝੁਲਤ ਨਿਸ਼ਾਨ।
ਗਾਵਤ ਗਰਜਤ ਪ੍ਰੇਮ ਸੌਂ, ਸ੍ਰੀ ਗੁਰ ਸ਼ਬਦ ਨਿਧਾਨ।੧੨੨।

ਇਹਨਾਂ ਸਤਰਾਂ ਤੋਂ ਪਰਗਟ ਹੈ ਕਿ ਜਦੋਂ ਮੁਗ਼ਲ ਰਾਜ ਦੀ ਅਧੋਗਤੀ ਹੋਈ ਤੇ ਤੁਰਕਾਂ ਦੇ ਘਰ ਸੋਗ ਦੇ ਚਿੰਨ੍ਹ ਆਏ ਤਾਂ ਸਿੱਖ ਇਨਕਲਾਬੀਆਂ ਨੇ ਸੁਤੰਤ੍ਰਤਾ ਦੇ ਝੰਡੇ ਝੁਲਾਏ। ਸੋ ਹੋ ਸਕਦਾ ਹੈ ਕਿ ਦੁੱਨਾ ਸਿੰਘ ਜਿਵੇਂ ਉਹ ਲਿਖਦਾ ਹੈ, ਸਾਹਿਬਜ਼ਾਦਿਆਂ ਦੇ ਨਾਲ ਹੀ ਹੋਵੇ, ਪਿੱਛੋਂ ਬੁਢੇਪੇ ਸਮੇਂ ਉਸਨੇ ਇਸ ਕਥਾ ਨੂੰ ਕਲਮਬੰਦ ਕੀਤਾ ਹੋਵੇ। ਜੋ ਵੇਰਵਾ ਉਹ ਦਿੰਦਾ ਹੈ, ਉਹ ਕਾਫੀ ਤਸੱਲੀ ਵਾਲਾ ਹੈ, ਸ਼ਾਇਦ ਛੋਟੇ ਸਾਹਿਬਜ਼ਾਦਿਆਂ ਦੇ ਸਾਕੇ ਬਾਰੇ ਇਸ ਤੋਂ ਪੁਰਾਣੀ ਪ੍ਰਮਾਣਿਕ ਰਚਨਾ ਹੋਰ ਨਹੀਂ। ਪਰ ਇਹ ਕਿਤੇ ਛਪੀ ਨਹੀਂ, ਇਸ ਕਰਕੇ ਕੁਝ ਕੁ ਜ਼ਰੂਰੀ ਹਿੱਸਾ ਇਥੇ ਦਿੱਤਾ ਜਾਂਦਾ ਹੈ।[1]

**ਕਥਾ ਗੁਰੂ ਜੀ ਕੇ ਸੁਤਨ ਕੀ**

ਕ੍ਰਿਤ ਭਾਈ ਦੁੱਨਾ ਸਿੰਘ ਹੰਡੂਰੀਆ

**ਦੋਹਰਾ**

ਜੋ ਜੋ ਬੀਤੀ ਕਹਤ ਹੌਂ, ਗੁਰ ਚਰਨਨ ਧਰਿ ਧਿਆਨ।
ਮੈਂ ਬਾਲਕ ਲਘੁ ਮਤਿ ਸੁ ਮਮ, ਕਥਾ ਰਚੀ ਸੁ ਜਾਨ।੧।

**ਗੀਆਮਾਲਤੀ**

ਸ੍ਰੀ ਫਤੇ ਸਿੰਘ ਜ਼ੋਰਾਵਰ ਸਿੰਘ ਬਹੁਰ ਮਾਤ ਜੀ ਭਨੰ।
ਦੁਨਾ ਸਿੰਘ ਤਖਾਣ ਸਿਖ ਹੰਡੂਰ ਬਾਸੀ ਤਾ ਗਨੰ।
ਸਭ ਏਕ ਦਾਸੀ-ਪੰਚ ਥੇ, ਚਮਕੌਰ ਤੇ ਯਹ ਦ੍ਵੈ ਹਟੇ।
ਦੁਨਾ ਸਿੰਘ ਜੋ ਏਕ ਦਾਸੀ, ਤਿਸੀ ਭਾਜੜ ਮੈਂ ਸਟੇ।੨।

**ਦੋਹਰਾ**

ਤਹਾਂ ਖੇਲ ਐਸੋ ਭਏ, ਮੋ ਪੈ ਕਹਯੋ ਨ ਜਾਇ।
ਬਹੁਰੋ ਕਥਾ ਸੁ ਕਹਤ ਹੂੰ, ਸੰਤ ਸੁਨਹੁ ਮਨ ਲਾਇ।੩।

**ਚੌਪਈ**

ਇਕ ਸੱਕਾ ਹਿੰਦੂ ਤਹਿੰ ਆਹੀ। ਤੁਰਕ ਜ਼ੋਰ ਤਿਹ ਜਨਮ ਵਟਾਹੀ।
ਕੁੰਮੇ ਤੇ ਕੀਮਾ ਤਿਹ ਕੀਨਾ। ਤਿਸਹੀ ਕੇ ਗ੍ਰਿਹਿ ਬਾਸਾ ਲੀਨਾ।
ਤਹਾਂ ਏਕ ਬ੍ਰਾਹਮਨੀ ਰਹੈ। ਲੱਛਮੀ ਨਾਮ ਤਾਸ ਜਗ ਕਹੈ।
ਵਹੁ ਪ੍ਰਸਾਦਿ ਕਰ ਹਮੇ ਜੀਵਾਵੈ। ਤਿਸਕੇ ਗ੍ਰਿਹ ਮੈਂ ਆਪ ਲਯਾਵੈ।੫।

**ਦੋਹਰਾ**

ਦੋਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ।
ਤਿਸੀ ਬ੍ਰਾਹਮਨੀ ਕੋ ਦਈ, ਜੋ ਪ੍ਰਸਾਦ ਵਹ ਖ੍ਵਾਤ।੬।
ਰੁਪਯਾ ਪਾਂਚ ਸੈ ਤਿਸ ਦਯੋ, ਕੀਮਾ ਨਾਮ ਜੁ ਆਹਿ
ਤਿਨਹੁ ਜੁ ਮਸਤਕ ਟੇਕ ਕੈ, ਲੀਨਾ ਤਬਹਿ ਉਠਾਹਿੰ।੭।

---

1. ਇਹ ਸਿਖ ਰੈਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੇ 6045 ਨੰਬਰ ਖਰੜੇ ਤੋਂ ਉਤਾਰਾ ਹੈ।

ਚੌਪਈ

ਅਬੈ ਕਥਾ ਇਕ ਅਵਰ ਜਨਾਊਂ। ਜੋ ਜੋ ਬੀਤੀ ਸਭੈ ਸੁਨਾਊਂ।
ਦੋਇ ਮਸੰਦ ਸਹੇੜੀ ਰਹੈਂ। ਇਕ ਦਰਬਾਰੀ, ਧੁਮਾ ਕਹੈਂ।੯।

ਸੋਰਠਾ

ਤਿਨੇ ਸੁਨੀ ਯਹ ਬਾਤ, ਤਹਾਂ ਖੇਡ ਐਸੇ ਭਯੋ
ਆਯੋ ਤਿਤਹੀ ਧਾਇ, ਜੋ ਕਿਤ ਹੂੰ ਕੋਊ ਪਾਈਐ।੯।

...... ...... ...... ......

ਸ੍ਰੀ ਮਾਤਾ ਜੀ ਅਰੁ ਫਤੇ ਸਿੰਘ ਏਕ ਘੋੜੇ ਪੈ ਚਢੇ।
ਜ਼ੋਰਾਵਰ ਸਿੰਘ ਜੂ ਪਾਇ ਖੁਰਜੀ, ਅਵਰ ਘੋੜੇ ਪੈ ਪਢੇ।
ਚਮਕੌਰ ਤੇ ਜਬ ਗਏ ਚੌਤੇ, ਦੁਸਟ ਕੇ ਮਨ ਯਹ ਭਈ।
ਯਹ ਦ੍ਰਬ ਹਮਰੇ ਹਾਥ ਆਯੋ, ਮੋੜ ਤਬ ਘਰ ਕੋ ਲਈ।੧੪।

ਸੋਰਠਾ

ਦੁਸਟ ਚਿਤ ਭਰਮਾਇ, ਮਾਤਾ ਜੀ ਕੋ ਇਮ ਕਹੈ—
ਤੁਰਕ ਜੋ ਉਤਰੇ ਆਇ, ਰੋਪੜ ਤੀਰ ਜੁ ਜਹ ਸੁਨੀ।੧੫।
ਹਮਰਾ ਚਾਰਾ ਨਾਹਿ, ਜੋ ਤੁਮਰੇ ਮਨ ਸੋ ਕਹਉਂ।
ਆਗੇ ਧਰਹ ਨ ਪਾਇ, ਲੇ ਜਾਂਵਹਿ ਗੇ ਪਕਰਿ ਤੁਮ।੧੬।
'ਚਮਕੌਰਹਿ ਪਹੁੰਚਾਓ' ਮਾਤਾ ਜੀ ਐਸੇ ਕਹਯੋ।
ਡੇਰਾ ਆਵੇ ਤਾਂਹਿ, ਬਹੁਰ ਜਾਨ ਨ ਪਾਵਹੋ'।੧੭।

ਦੋਹਰਾ

ਤਬ ਮਾਤਾ ਬਿਲਖੀ ਭਈ, ਜਿਉਂ ਜਾਨਉਂ ਤਿਨ ਕੀਨ।
ਤਬ ਦੁਸਟਾਤਮ ਯਹ ਕਹੀ, 'ਮਮ ਗ੍ਰਿਹ ਚਲਉ' ਪ੍ਰਬੀਨ।੧੮।

ਚੌਪਈ

ਜਬ ਤੁਰਕ ਅਪਨੇ ਗ੍ਰਿਹ ਜਾਵੈਂ। ਤਬ ਹਮ ਤੁਮ ਕੋ ਘਰ ਪਹੁੰਚਾਵੈਂ।
ਇਮ ਕਹਕੈ ਤਬ ਘਰ ਲੈ ਆਯੋ। ਭਈ ਰੈਨ ਪ੍ਰਸਾਦ ਕਰਾਯੋ।੧੯।

ਦੋਹਰਾ

ਲਹੇਰ ਕੀ ਰੋਟੀ ਕਰੀ, ਮਸਰੀ ਕੀ ਕਰੀ ਦਾਲ।
ਥਾਲੀ ਮਾਂਹਿ ਸੁ ਪਾਇਕੈ, ਲੈ ਆਯੋ ਤਤਕਾਲ।੨੦।

ਚੌਪਈ

ਸੋ ਰੋਟੀ ਐਸੀ ਕਰ ਲਯਾਯੋ। ਹਮਰੇ ਕਾਗ ਨ ਕੂਕਰ ਖਾਯੋ।
ਤਬ ਮਾਤਾ ਐਸੇ ਬਿਖਲਾਨੀ। ਭੂਖੋ ਕੁਇਰ ਦੇਖ ਕੁਮਲਾਨੀ।੨੧।

ਦੋਹਰਾ

ਮਾਤਾ ਜੀ ਐਸੇ ਕਹਯੋ, ਮੁਹਰ ਏਕ ਲੈ ਜਾਹੁ।
ਜੋ ਪਕਵਾਨ ਤੁਮ ਦੇਖਹੋ, ਸੋ ਪ੍ਰਸਾਦ ਲੈ ਆਹੁ।੨੨।

ਸੋਰਠਾ

ਪਤਾਸੇ ਸੇਰ ਦੁਇ ਆਹ, ਲੈ ਆਯੋ ਮਸੰਦ ਤਬ।
ਕਛੁਕ ਛਕੇ ਤਿਸ ਮਾਂਹਿ, ਅਵਰ ਰਹੇ ਤਿਸ ਠੌਰ ਹੀ।੨੩।

ਸੋਰਠਾ

ਦੁਸ਼ਟ ਚਿਤ ਕੁਧਰਮ, ਟਹਿਲ ਨ ਕੀਨੀ ਪਰੇਮ ਸੋਂ।
ਅਬੈ ਸੁਨਾਊਂ ਅਉਰ, ਜੋ ਜੋ ਆਗੈ ਕਰਤ ਹੈਂ।੨੪।

ਚੌਪਈ

ਭਈ-ਰੈਨ ਖੁਰਜੀ ਤਿਨ ਲੀਨੀ। ਜਾ ਕਰ ਚੋਏ ਮਹਿ ਗੱਡ ਦੀਨੀ।
ਮੁੜ ਆਯੋ ਤਬ ਅਪਨੇ ਦਵਾਰਾ। ਭਈ ਭੋਰ ਤਬ ਫੇਰ ਸਿਧਾਰਾ।੨੫।

ਦੋਹਰਾ

ਦਬ ਆਏ ਸੂਕੀ ਨਦੀ, ਨੀਰ ਵਹਯੋ ਤਹਿਂ ਆਇ।
ਜਿਸ ਕੀ ਵਸਤੁ ਸੁ ਤਿਨ ਲਈ, ਮਸੰਦ ਮੁਏ ਪਛਤਾਇ।੨੬।

ਜਦੋਂ ਮਾਤਾ ਜੀ ਨੇ ਮਾਇਆ ਦੀ ਖੁਰਜੀ ਬਾਰੇ ਪੁੱਛ ਕੀਤੀ ਤਾਂ ਮਾਯੂਸ ਹੋਏ ਮਸੰਦ ਹੋਰ ਚਿੜ ਗਏ ਤੇ ਮਾਤਾ ਜੀ ਨੂੰ ਸਮੇਤ ਸਾਹਿਬਜ਼ਾਦਿਆਂ ਦੇ ਪਕੜਵਾ ਕੇ ਸਰਹੰਦ ਘਲਵਾ ਦਿੱਤਾ :

ਚੌਪਈ

ਸੁੱਚਾਨੰਦ ਤਬ ਦੇਖਨ ਆਯੋ। ਤਬ ਮਾਤਾ ਜੀ ਮਨ ਸੁਖ ਪਾਯੋ।
ਹੇ ਪੁਤ੍ਰਹੁ ! ਅਬ ਡਰ ਨਹੀਂ ਕੋਈ। ਅਬਹਿ ਛੁਡਾਇ ਲੈਨ ਤੁਮ ਸੋਈ।੫੭।
ਜਿਸ ਕਾ ਟੀਕਾ ਹਮ ਗ੍ਰਿਹ ਆਯੋ। ਸੁਚਾਨੰਦ ਸੋ ਦਯਿ ਪਠਾਯੋ।
ਮਾਤਾ ਜੀ ਸਿਰ ਨੀਚਾ ਕੀਨਾ। ਝੂਠਾ ਨੰਦਹਿ ਯਹ ਕਹਿ ਦੀਨਾ।੫੮।

ਦੋਹਰਾ

ਜਬ ਟਿਕਾ ਤੁਮ ਗ੍ਰਿਹ ਗਯੋ, ਤੁਮੈ ਸੋ ਮੋੜਿ ਦਯੋ।
'ਧਾਨ ਮਲੇਛਹਿ ਖਾਤਹੋਂ,' ਹਮ ਕੂੰ ਏਹੁ ਕਹਯੋ।੫੯।

ਚੌਪਈ

ਤਬ ਤੁਮ ਟਿਕਾ ਦਿਓ ਹਟਾਈ। ਅਬ ਮਲੇਛ ਗ੍ਰਿਹ ਕਿਉਂ ਤੂ ਆਈ ?
ਝੂਠੇ ਕੇ ਮਨ ਖੁਨਸ ਜਬੀ ਕੀ। ਤੁਰਕਨ ਪਾਸ ਪੁਕਾਰਿਓ ਤਬਹੀ।੬੦।

ਚੌਪਈ

ਸਾਮ੍ਹੇ ਖੂਨ ਹਾਥ ਤੁਮ ਆਏ। ਵੇ ਛਲੀਏ ਛਲ ਗਏ ਸਿਧਾਏ।
ਉਨਕੇ ਬਦਲੇ ਅਬ ਤੁਮ ਲੀਜਹੁ। ਇਨਕੇ ਸੀਸ ਜੁਦੇ ਤੁਮ ਕੀਜਹੁ।੬੧।
ਨੀਕੇ ਬਾਲਕ ਤੁਮ ਮਤ ਜਾਨਹੁ। ਨਾਗਹੁੰ ਕੇ ਇਹ ਪੂਤ ਬਖਾਨਉ।
ਤੁਮਰੇ ਹਾਥ ਆਜ ਯਹ ਆਏ। ਕਰਹੁ ਅਬੈ ਅਪਨੇ ਮਨ ਭਾਏ।੬੨।

ਦੋਹਰਾ

ਮਾਤਾ ਜੀ ਨਿਜ ਸੁਤਨ ਤੇ, ਤਬੈ ਜੁਦਾ ਕਰ ਦੀਨ।
ਜਾਇ ਬੁਰਜ ਭੀਤਰ ਦਈ, ਇਉਂ ਦੁਸ਼ਟਨ ਤਬ ਕੀਨ।੬੩।

ਸਵੈਯਾ

ਬਾਲ ਬੁਲਾਇ ਲਏ ਜਬਹੀ, ਤਬ ਆਨ ਅਦਾਲਤ ਬੀਚ ਪਠਾਏ।
ਦੇਖਤ ਹੈ ਸਭ ਹੀ ਜਗ ਆਇ ਸੁ, ਮਾਨਹੁ ਫੂਲ ਗੁਲਾਬ ਸੁਹਾਏ।
ਤਾਂਹਿ ਮਲੇਛ ਲਗੇ ਦੁਖ ਦੇਵਨ, ਚਾਹਤ ਹੈਂ ਖਲ ਦੀਨ ਮਿਲਾਏ।
ਸੋ ਨਹਿ ਮੰਨੈ ਦੁਖ ਸੀਸ ਸਹੇ, ਦ੍ਰਿੜਤਾ ਹਰਿ ਆਪ ਦਈ ਤਿਨ ਆਏ।੬੪।

ਪਰਹਾ

ਖਮਚੀ ਸਾਥ ਜੁ ਲਗੇ ਤਬੈ ਦੁਖ ਦੇਵਨੰ,
ਦੇਹ ਸੁ ਬਾਲਕ ਫੂਲ, ਧੂਪ ਨਹਿ ਖੇਵਨੰ।
ਤਬ ਮਲੇਰੀਏ ਕਹਯੋ, 'ਜੜਾਂ ਤੁਮ ਜਾਂਹਿ ਹੀ
ਏਹ ਮਸੂਮ ਜੇ ਬਾਲ, ਦੁਖਾਵਹੁ ਨਾਹਿ ਹੀ।੬੫।
ਸ਼ੀਰਖੋਰ ਯਹਿ ਬਾਲ ਹੈਂ, ਇਨ ਕੋ ਮਾਰਹੁ ਨਾਹਿ
ਨੰਦ ਸੁ ਝੂਠੇ ਕੋ ਕਹਯੋ, ਜਾਤ ਤੁਮਾਰੀ ਆਹਿ।੬੬।

ਸੋਰਠਾ

ਕਢੀ ਪਠਾਣਹਿ ਹਾਹ, ਜੜਾਂ ਅਬੈ ਤੁਮ ਜਾਂਹਿਹੀ।
ਤਰਸ ਪਇਓ ਨਹੀਂ ਆਇ, ਝੂਠੇ ਕੋ ਐਸੇ ਕਹਯੋ।੬੭।

ਚੌਪਈ

ਤਬ ਝੂਠੇ ਨੇ ਮਾਰ ਕਰਾਈ। ਕਬੂੰ ਊਠਾਲੈ ਕਬੂੰ ਬਿਠਾਈ।
ਤਬੈ ਦੁਸ਼ਟ ਐਸੇ ਫੁਨ ਕਹੇ। ਮਸਤਕ ਸਨਮੁਖ ਟੇਕਹੁ ਅਹੇ।੬੮।
ਨਹਿ ਜਬ ਮਸਤਕ ਸਨਮੁਖ ਟੇਕਹਿ। ਸੀਸ ਉਲਟ ਮੁੜ ਪਾਛੇ ਪੇਖਹਿ।
ਬਹੁਰੋ ਕਹੀ ਦੁਸ਼ਟ ਯਹ ਬਾਨੀ। ਦੇਖੋ ਬਾਲਕ ਯਹ ਅਭਿਮਾਨੀ।੬੯।

ਦੋਹਰਾ

ਗੋ ਬਧ ਕਰਕੇ ਲੈ ਆਇ, ਕਹੈ ਸੁ ਚਸਮੁ ਲੇਹੁ।
ਤੀਨ ਚੁਲੀ ਤੁਮ ਪੀ ਲਵਹੁ, ਅਵਰ ਸੀਸ ਮਹਿ ਲੇਹੁ।੭੦।

ਚੌਪਈ

ਜ਼ੋਰਾਵਰ ਸਿੰਘ ਐਸੇ ਅਬ ਭਨੇ। ਕਿਉਂ ਭਾਈ ਅਬ ਕਿਉਕਰਿ ਬਨੇ
ਫਤੇ ਸਿੰਘ ਤਬ ਕਹਯੋ ਬਖ਼ਾਨ। ਦਸ ਪਾਤਸ਼ਾਹੀ ਹੋਵੈ ਹਾਨ।੭੨।

ਦੋਹਰਾ

ਸੀਸ ਜੁ ਦੇਨੇ ਹੈਂ ਸਹੀ, ਏਹ ਨ ਮਾਨੋ ਬਾਤ।
ਧਰਮ ਜਾਇ ਤਬ ਕਉਨ ਗਤਿ, ਇਹ ਪ੍ਰਗਟ ਬਿਖਯਾਤ।੭੩।

ਸਵੈਯਾ

ਸੋ ਅਪਨੇ ਮੁਖ ਰਾਮ ਉਚਾਰਤ, ਦੁਸਟ ਕਹੈਂ ਕਲਮਾ ਜਪ ਮਾਨੀ।
ਸੋ ਨ ਮੰਨੇ ਤਿਨ ਸੀਸ ਦਯੋ, ਜਿਮ ਤੇਗ ਬਹਾਦਰ ਬਾਤ ਚਲਾਨੀ।
ਮਾਤ ਚਲੀ ਕਰ ਜੌਹਰ ਆਪਹਿ, ਹਾਇ ਸੁ ਹਾਇ ਕਹੈ ਜਗ ਬਾਨੀ।
ਲੋਕ ਇਸੇ ਹਾਹਾਕਾਰ ਪਯੋ, ਸੁਰ ਲੋਕ ਬਿਖੈ ਜਸ ਕੀ ਸੁ ਕਹਾਨੀ।੭੪।

ਅੰਤ ਵਿਚ ਕਵੀ ਲਿਖਦਾ ਹੈ ਕਿ ਸੀਸ ਕਟਾਰ ਨਾਲ ਉਤਾਰੇ ਗਏ ਤੇ ਇਕ ਚੌਂਤਰੇ ਹੇਠ ਦੱਬੇ ਗਏ। ਜੋ ਕੋਈ ਉਸ ਚੌਂਤਰੇ 'ਤੇ ਬੈਠਦਾ, ਉਹ ਅੰਨ੍ਹਾ ਹੋ ਜਾਂਦਾ। ਨੀਹਾਂ ਵਿਚ ਚਿਣਨ ਵਾਲੀ ਗੱਲ ਇਥੇ ਦਰਜ ਨਹੀਂ। ਪਹਿਲੀ ਵਾਰ ਸ਼ਾਇਦ ਕੁਇਰ ਸਿੰਘ ਨੇ (1751 ਈ.) ਨੀਹਾਂ ਵਿਚ ਚਿਣਨ ਵਾਲੀ ਗੱਲ ਲਿਖੀ ਹੈ।

ਦੇ ਕਰ ਦੂਖ ਭੂਖ ਅਧਿਕਾਇ। ਤਬ ਨੀਹੋਂ ਮੇਂ ਬਾਲ ਚਿਨਾਇ।
ਬਹੁਤ ਕਲੇਸ਼ ਤੁਰਕ ਤਬ ਦੀਨਾ। ਮੁਖ ਤੇ ਨ ਜਾਇ ਉਚਾਰਨ ਕੀਨਾ।੨੬੫।

ਜਦੋਂ ਅਸੀਂ ਸਿਖ ਇਤਿਹਾਸ ਦੇ ਪੁਰਾਣੇ ਗ੍ਰੰਥ ਦੇਖਦੇ ਹਾਂ ਤਾਂ *ਸ੍ਰੀ ਗੁਰ ਸ਼ੋਭਾ* (ਸੈਣਾ ਸਿੰਘ), *ਬੰਸਾਵਲੀਨਾਮਾ* (ਕੇਸਰ ਸਿੰਘ ਛਿੱਬਰ), *ਸ੍ਰੀ ਗੁਰ ਮਹਿਮਾ ਪ੍ਰਕਾਸ਼* (ਬਾਵਾ ਸਰੂਪ ਚੰਦ), *ਗੁਰਬਿਲਾਸ ਪਾ. ੧੦* (ਭਾਈ ਸੁਖਾ ਸਿੰਘ), *ਗੁਰਪ੍ਰਤਾਪ ਸੂਰਜ* (ਭਾ. ਸੰਤੋਖ ਸਿੰਘ) ਅਤੇ *ਪ੍ਰਾਚੀਨ ਪੰਥ ਪ੍ਰਕਾਸ਼* (ਰਤਨ ਸਿੰਘ ਭੰਗੂ), ਆਦਿ ਵਿਚ ਵੀ ਸਾਹਿਬਜ਼ਾਦਿਆਂ ਨੂੰ ਜੱਲਾਦਾਂ ਵਲੋਂ ਤੇਜ਼ ਕਟਾਰ, ਛੁਰੀ, ਖੰਡੇ ਜਾਂ ਸ਼ਮਸ਼ੀਰ ਆਦਿ ਨਾਲ ਜ਼ਿਬਹ ਕਰਨਾ ਹੀ ਲਿਖਿਆ ਹੈ। ਉਂਜ ਦੀਵਾਰ ਵਿਚ ਚਿਣੇ ਜਾਣ ਦੀ ਰਵਾਇਤ ਕਾਫੀ ਪ੍ਰਚਲਤ ਹੈ ਤੇ ਸ਼ਾਇਦ ਇਸੇ ਕਰਕੇ ਸਿੰਘਾਂ ਸਰਹੰਦ ਦੀ ਇੱਟ ਨਾਲ ਇੱਟ ਖੜਕਾਈ। ਪੁਰਾਣੇ ਜ਼ਮਾਨੇ ਜਦ ਕੋਈ ਸਿਖ ਫ਼ਤਹਿਗੜ੍ਹ ਦੇ ਦਰਸ਼ਨਾਂ ਨੂੰ ਜਾਂਦਾ ਤਾਂ ਉਥੋਂ ਦੋ ਚਾਰ ਇੱਟਾਂ ਚੁੱਕ ਕੇ ਜ਼ਰੂਰ ਤੋੜਦਾ-ਭੰਨਦਾ। ਇਹ ਰੀਤਿ ਕਵੀ ਦੇ ਜ਼ਮਾਨੇ ਪ੍ਰਚਲਤ ਸੀ। ਆਖ਼ਰ ਇਸ ਨਾਮੁਰਾਦ ਸ਼ਹਿਰ ਦਾ ਮਲਬਾ ਰੇਲ ਲਾਇਨ ਉੱਤੇ ਵਿਛਾਉਣ ਦੇ ਕੰਮ ਆਇਆ।

ਇਕ ਹੋਰ ਗੱਲ ਦਾ ਚਰਚਾ ਕਰਨਾ ਵੀ ਕੁਥਾਂ ਨਹੀਂ, ਰਵਾਇਤ ਹੈ, ਸਧਨਾ ਭਗਤ ਸਰਹੰਦ ਦਾ ਸੀ, ਉਸੇ ਦੇ ਨਾਂ ਦੀ ਅਧੂਰੀ ਮਸਜਿਦ ਅਜੇ ਤਕ ਖੜੀ ਹੈ। ਕਿਹਾ ਜਾਂਦਾ ਹੈ ਕਿ ਸ਼ਰ੍ਹਈ ਲੋਕਾਂ ਉਸਨੂੰ ਮਸੀਤ ਦੀ ਦੀਵਾਰ ਵਿਚ ਚਿਣੇ ਜਾਣ ਦੀ ਸਜ਼ਾ ਦਿੱਤੀ, ਫਤਵੇ ਅਨੁਸਾਰ ਜਦ ਉਹ ਕੰਧ ਵਿਚ ਚਿਣਿਆ ਜਾ ਰਿਹਾ ਸੀ ਤਾਂ ਉਸ ਨੇ ਰੱਬ ਅੱਗੇ ਪੁਕਾਰ ਕੀਤੀ। ਜਿਸਦਾ ਸਿੱਟਾ ਇਹ ਹੋਇਆ ਕਿ ਦੀਵਾਰ ਧੜੰਮ ਕਰ ਕੇ ਡਿੱਗ ਪਈ। ਮਾਲਵੇ ਦੇ ਸੰਤ ਹੁਣ ਤਕ ਧਾਰਨਾ ਲਾਉਂਦੇ ਸੁਣੀਂਦੇ ਹਨ :

'ਜਦੋਂ ਸਧਨੇ ਨੇ ਨਾਮ ਉਚਾਰਿਆ, ਧਾੜ ਧਾੜ ਕੰਧਾਂ ਡਿਗ ਪਈਆਂ।'

ਖ਼ੈਰ, ਦੀਵਾਰ ਵਿਚ ਚਿਣੇ ਜਾਣ ਦਾ ਤਰੀਕਾ ਤਸੀਹੇ ਦੇਣ ਦਾ ਸੀ। ਸਾਹਿਬਜ਼ਾਦਿਆਂ ਕਈ ਕਿਸਮ ਦੇ ਤਸੀਹੇ ਸਹਾਰ ਕੇ ਸ਼ਹਾਦਤ ਦਿੱਤੀ ਤੇ ਇੱਧਰ ਗੁਰੂ ਸਾਹਿਬ ਵੀ ਇਸ ਸ਼ਹੀਦੀ ਸਾਕੇ ਨੂੰ ਸੁਣ ਕੇ ਮੋਹ-ਗ੍ਰਸਤ ਨਹੀਂ ਹੋਏ। ਸਗੋਂ ਬੜੇ ਫ਼ਖਰ ਨਾਲ ਕਿਹਾ :

**ਇਨ ਪੁਤ੍ਰਨ ਕੇ ਸੀਸ ਪੈ, ਵਾਰ ਦੀਏ ਸੁਤ ਚਾਰ।**
**ਚਾਰ ਮੂਏ ਤੋ ਕਿਆ ਭਯਾ, ਜੀਵਤ ਕਈ ਹਜ਼ਾਰ।**

ਇਕ ਗੱਲ ਧਿਆਨ ਯੋਗ ਹੈ, ਜਿਸ ਪਿਤਾ ਦੇ ਚਾਰੇ ਬੱਚੇ ਦੋ ਹਫ਼ਤਿਆਂ ਵਿਚ ਇਉਂ ਸ਼ਹੀਦ ਹੋ ਗਏ ਹੋਣ, ਉਸ ਦੇ ਹਿਰਦੇ ਦੀ ਅਵਸਥਾ ਨੂੰ ਸਮਝਣਾ ਸੌਖੀ ਗੱਲ ਨਹੀਂ, ਇਕ ਕਵੀ ਨੇ ਇਹ ਵੇਦਨਾ-ਮਈ ਮਨੋਚਿਤ੍ਰ ਇਕ ਛੰਦ ਵਿਚ ਇਉਂ ਖਿਚਿਆ ਹੈ :

ਖੁਸ਼ੀ ਨਾਲ ਕੁਰਬਾਨੀਆਂ ਦੇਣ ਚਲੇ,
ਜੋੜੀ ਏਸ ਪਾਸੇ ਜੋੜੀ ਓਸ ਪਾਸੇ।
ਓਸ ਵੇਲੇ ਸਰਕਾਰ ਨੂੰ ਖਿਚ ਹੈਸੀ,
ਥੋੜੀ ਏਸ ਪਾਸੇ ਥੋੜੀ ਓਸ ਪਾਸੇ।
ਇਹ ਤਾਂ ਕੋਈ ਵੀ ਆਖ ਨਹੀਂ ਸਕਦਾ ਜੇ,

ਜੋੜੀ ਏਸ ਪਾਸੇ ਤੋੜੀ ਓਸ ਪਾਸੇ।
ਚਾਰੇ ਲਾਲ ਦਸਮੇਸ਼ ਨੇ ਵਾਰ ਕੇ ਤੇ,
ਤੋੜੀ ਏਸ ਪਾਸੇ ਜੋੜੀ ਓਸ ਪਾਸੇ।

ਗੁਰੂ ਸਾਹਿਬ ਦੇ ਚਾਰੇ ਸਾਹਿਬਜ਼ਾਦਿਆਂ ਦੀ ਕੁਰਬਾਨੀ ਅਜੇਹੀ ਬੇਮਿਸਾਲ ਹੈ ਕਿ ਇਸ ਨੇ ਸਭ ਨੂੰ ਪ੍ਰਭਾਵਿਤ ਕੀਤਾ ਹੈ। ਕਿਤਨੇ ਕਵੀਆਂ ਕਲਮਾਂ ਉਠਾਈਆਂ, ਕਈ ਕਿੱਸੇ ਲਿਖੇ ਗਏ ਪਰ ਇਹ ਮਜ਼ਮੂਨ ਫਿਰ ਵੀ ਪੁਰਾਣਾ ਨਹੀਂ ਹੋਇਆ, ਕੇਵਲ ਪੰਜਾਬੀ ਵਿਚ ਨਹੀਂ, ਉਰਦੂ ਅਤੇ ਹਿੰਦੀ ਵਿਚ ਕਈ ਨਜ਼ਮਾਂ ਲਿਖੀਆਂ ਗਈਆਂ। ਹਿੰਦੀ ਦੇ ਪ੍ਰਸਿੱਧ ਕਵੀ ਮੈਥਲੀ ਸ਼ਰਣ ਗੁਪਤਾ ਨੇ ਇਹਨਾਂ ਕੁਰਬਾਨੀਆਂ ਦਾ ਜ਼ਿਕਰ ਕਰਦਿਆਂ ਕਿਹਾ ਹੈ:

ਜਿਸ ਕੁਲ ਜਾਤਿ ਦੇਸ਼ ਕੇ ਬੱਚੇ, ਦੇ ਸਕਤੇ ਹੈਂ ਯੌਂ ਬਲੀਦਾਨ।
ਉਸ ਕਾ ਵਰਤਮਾਨ ਕੁਛ ਭੀ ਹੋ, ਪਰ ਭਵਿਸ਼ਯ ਹੈ ਮਹਾਂ ਮਹਾਨ।

*(ਗੁਰੂ ਕੁਲ)*

ਮਿਰਜ਼ਾ ਮੁਹੰਮਦ ਅਬਦੁਲ ਗ਼ਨੀ ਨੇ *ਜੌਹਰਿ ਤੇਗ* ਨਾਂ ਹੇਠ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਲਿਖੀ, ਜਿਸ ਦੇ ਕੁਝ ਸ਼ੇਅਰ ਕਾਫੀ ਪ੍ਰਸਿੱਧੀ ਰੱਖਦੇ ਹਨ ਤੇ ਅਜੇ ਵੀ ਲੋਕਾਂ ਦੀ ਜ਼ਬਾਨ 'ਤੇ ਹਨ:

ਮੁਝਕੋ ਦੀਜੇ ਹੁਕਮ ਕਿ ਜੌਹਰ ਦਿਖਾਊਂ ਮੈਂ
ਜਾਏ ਬਲਾ ਸੇ ਜਾਨ ਪੇ ਵਾਪਸ ਨ ਆਊਂ ਮੈਂ
ਜੋਸ਼ ਸੇ ਮੈਦਾਂ ਮੇਂ ਕਦਮ ਕੋ ਬੜ੍ਹਾਊਂ ਮੈਂ
ਭੂਚਾਲ ਕੀ ਤਰਹ ਸੇ ਜਹਾਂ ਕੋ ਹਲਾਊਂ ਮੈਂ।
ਨਾਮ ਕਾ ਅਜੀਤ ਹੂੰ ਜੀਤਾ ਨ ਜਾਊਂਗਾ
ਜੀਤਾ ਤੋ ਖ਼ੈਰ ਹਾਰ ਕੇ ਜੀਤਾ ਨ ਆਊਂਗਾ।
ਲੜਕੇ ਨੇ ਲੜ ਕੇ ਜਾਨ ਦੀ ਆਖ਼ਰ ਕੋ ਜੰਗ ਮੇਂ
ਆਯਾ ਥਾ ਹੌਸਲੇ ਸੇ ਧਰਮ ਕੀ ਉਮੰਗ ਮੇਂ।
ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਜੂੰਹੀ ਖ਼ਬਰ
ਜਾਨਾ ਕਿ ਬਾਪ ਨੇ ਹੂਆ ਕਤਲ ਵੁਹ ਪਿਸਰ।
ਸ਼ੁਕਰ ਅਕਾਲ ਪੁਰਖ ਕੀਆ ਤਬ ਉਠਾ ਕੇ ਸਰ
ਔਰ ਅਰਜ਼ ਕੀ ਕਿ ਬੰਦਾ ਪੇ ਕ੍ਰਿਪਾ ਕੀ ਕਰ ਨਜ਼ਰ।
ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੂਈ
ਬੇਟੋਂ ਕੀ ਜਾਂ ਧਰਮ ਕੀ ਖ਼ਾਤਰ ਫ਼ਿਦਾ ਹੂਈ। *(ਜੌਹਰੇ ਤੇਗ਼)*

ਉਰਦੂ ਵਿਚ ਇਨ੍ਹਾਂ ਕੁਰਬਾਨੀਆਂ ਦੇ ਕਿੱਸੇ ਨੂੰ ਸਭ ਤੋਂ ਪਹਿਲਾਂ ਸੋਹਣੀ ਤਰ੍ਹਾਂ ਪੇਸ਼ ਕਰਨ ਵਾਲਾ ਹਕੀਮ ਅੱਲਾ ਯਾਰ ਖ਼ਾਂ ਜੋਗੀ ਹੈ ਜਿਸਨੇ 1913 ਵਿਚ *ਸ਼ਹੀਦਾਨਿ ਵਫ਼ਾ* ਨਾਂ ਹੇਠ ਸਰਹੰਦ ਦਾ ਸਾਕਾ ਤੇ 1915 ਵਿਚ *ਗੰਜਿ ਸ਼ਹੀਦਾਂ* ਨਾਮ ਹੇਠ ਚਮਕੌਰ ਦਾ ਸਾਕਾ ਕਲਮਬੰਦ ਕੀਤਾ। ਇਹ ਦੋਵੇਂ ਰਚਨਾਵਾਂ ਅਸਾਂ *ਚਾਰ ਸਾਹਿਬਜ਼ਾਦੇ* ਪੁਸਤਕ ਵਿਚ ਗੁਰਮੁਖੀ ਲਿਪੀ ਵਿਚ ਪ੍ਰਕਾਸ਼ਤ ਕੀਤੀਆਂ ਹੋਈਆਂ ਹਨ।

## ਚਾਰ ਪਾਲਿਤ ਪੁੱਤਰ

ਪੰਡਿਤ ਤਾਰਾ ਸਿੰਘ ਨਰੋਤਮ ਨੇ *ਸ੍ਰੀ ਗੁਰੂ ਤੀਰਥ ਸੰਗ੍ਰਹਿ* (ਪੱਥਰ ਛਾਪਾ 1884 ਈ. ਪੰਨਾ 189) ਵਿਚ ਲਿਖਿਆ ਹੈ, 'ਚਾਰ ਔਰ ਭੀ ਗੁਰੂ ਜੀ ਕੇ ਸਾਹਿਬਜ਼ਾਦੇ ਪ੍ਰਸਿੱਧ ਹੈਂ, ਜਿਨ ਮੇਂ ਏਕ ਅਜੀਤ ਸਿੰਘ 1764 ਮੇਂ ਮਾਤਾ ਸੁੰਦਰੀ ਜੀ ਨੇ ਗੁਰੂ ਜੀ ਕੇ ਹਟਾਵਤੇ ਭੀ ਹਠ ਸੇ ਸੁਨਿਆਰੇ ਕਾ ਲੜਕਾ ਅਪਨੇ ਬੇਟੇ ਜੈਸਾ ਦੇਖ ਕਰਿ ਪਾਲਿਆ। ਦੂਸਰਾ ਜ਼ੋਰਾਵਰ ਸਿੰਘ ਤਰਖਾਣ ਕਾ ਲੜਕਾ, ਤੀਸਰਾ ਚਰਨ ਦਾਸ, ਚੌਥਾ ਪੰਜਾਬ ਸਿੰਘ, ਦੋਨੋਂ ਕੀ ਜਾਤ ਗੋਤ ਕਾ ਪਤਾ ਨਹੀਂ।'

### *1. ਜੀਤ ਸਿੰਘ*

ਆਨੰਦਪੁਰ ਛੱਡਣ ਬਾਦ ਮਾਤਾ ਸੁੰਦਰੀ ਆਪਣੀ ਨੂੰਹ ਤਾਰਾਬਾਈ ਪਾਸ ਬੁਰਹਾਨਪੁਰ ਠਹਿਰੇ ਹੋਏ ਸਨ। ਬਾਦਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਜਾਣ ਸਮੇਂ ਸ੍ਰੀ ਦਸਮੇਸ਼ ਜੀ ਵੀ ਬੁਰਹਾਨਪੁਰ 15 ਜੇਠ 1765 ਬਿ. ਪਰਿਵਾਰ ਨੂੰ ਆ ਕੇ ਮਿਲੇ। ਇਸ ਸਮੇਂ ਮਾਤਾ ਸੁੰਦਰੀ ਜੀ ਦੇ ਜ਼ੋਰ ਦੇਣ 'ਤੇ ਜੀਤ ਸਿੰਘ ਨਾਮੀ ਨੌਜੁਆਨ ਨਾਲ ਤਾਰਾਬਾਈ ਦਾ ਪੁਨਰ-ਵਿਵਾਹ ਕੀਤਾ ਗਿਆ। ਪਹਿਲਾਂ ਤਾਂ ਇਹ ਕਾਫ਼ੀ ਠੀਕ ਰਿਹਾ ਪਰ ਪਿਛੋਂ ਮਾਤਾ ਜੀ ਤੋਂ ਬਾਹਰਾ ਹੋ ਗਿਆ। ਇਸਦਾ ਬੇਅਦਬ ਵਤੀਰਾ ਦੇਖ ਕੇ ਮਾਤਾ ਸਾਹਿਬਾਨ ਵੱਖ ਹੋ ਗਈਆਂ ਤੇ ਦਿੱਲੀ ਆ ਕੇ ਰਹਿਣ ਲਗ ਪਈਆਂ। ਇਹ ਵੀ ਇਥੇ ਆ ਗਿਆ ਤੇ ਜੋ ਗੁਰੂ ਜੀ ਨੇ ਯਾਦਗਾਰ ਵਜੋਂ ਆਪਣੀ ਨਿਸ਼ਾਨੀ ਦੇ ਸ਼ਸਤਰ ਦਿੱਤੇ ਸਨ, ਉਨ੍ਹਾਂ ਨੂੰ ਪਹਿਨ ਕੇ ਬੜੇ ਗੁਮਾਨ ਨਾਲ ਸਾਥੀਆਂ ਸਮੇਤ ਇਧਰ ਉਧਰ ਘੁੰਮਦਾ ਫਿਰਦਾ। ਇਕ ਵਾਰ ਬਾਜ਼ਾਰ ਵਿਚੀਂ ਲੰਘ ਰਿਹਾ ਸੀ ਤਾਂ ਕਿਸੇ ਬੁੱਢੇ ਫ਼ਕੀਰ ਨੇ ਇਸ ਤੋਂ ਖ਼ੈਰਾਤ ਮੰਗੀ ਪਰ ਇਸ ਕੋਈ ਜਵਾਬ ਨਾ ਦਿੱਤਾ। ਉਹ ਮੰਗਤਾ ਫਿਰ ਵੀ ਉਚੀ ਬੋਲ ਬੋਲ ਮੰਗਦਾ ਰਿਹਾ, ਇਸਦੇ ਸਾਥੀਆਂ ਰੋਹ ਵਿਚ ਆ ਕੇ ਧੌਲ ਧੱਫਾ ਕੀਤਾ ਤੇ ਉਹ ਮਰ ਗਿਆ। ਮੁਸਲਮਾਨਾਂ ਸ਼ਿਕਾਇਤ ਕੀਤੀ ਤਾਂ ਜੀਤ ਸਿੰਘ ਫੜਿਆ ਗਿਆ ਤੇ ਕਾਜ਼ੀ ਦੇ ਹੁਕਮ ਅਨੁਸਾਰ ਹੋਰ ਵੀ 50-60 ਬਜ਼ੁਰਗ ਸਿੰਘ (ਚੌਪਾ ਸਿੰਘ, ਮਾਮਾ ਕ੍ਰਿਪਾਲ ਚੰਦ ਤੇ ਸਾਹਿਬ ਦੇਵਾਂ ਦਾ ਭਾਈ ਸਾਹਿਬ ਸਿੰਘ ਆਦਿ) ਫੜ ਕੇ ਮਾਘ ਸੁਦੀ ਚੌਥ ਨੂੰ ਸ਼ਹੀਦ ਕਰ ਦਿੱਤੇ ਤੇ ਅਗਲੇ ਦਿਨ ਇਸ ਨੂੰ ਮਾਘ ਸੁਦੀ ਪੰਜ, 1780 ਬਿ. ਨੂੰ ਹਾਥੀ ਦੇ ਪੈਰਾਂ ਹੇਠ ਲਿਤੜਵਾ ਕੇ ਮਾਰ ਦਿੱਤਾ। ਦਿੱਲੀ ਸਬਜ਼ੀ ਮੰਡੀ ਵਿਚ ਇਸਦਾ ਦੇਹੁਰਾ ਹੈ ਤੇ ਇਸਨੂੰ 'ਜੀਤੀ ਸੰਗਤ', ਕਿਹਾ ਜਾਂਦਾ ਹੈ। ਕਈਆਂ ਇਹ ਸ਼ਹੀਦੀ 22 ਫੱਗਣ 1775 ਬਿ. ਨੂੰ ਹੋਈ ਲਿਖੀ ਹੈ। ਸੰਭਵ ਹੈ, ਇਹ ਹਜ਼ੂਰੀ ਸਿੰਘਾਂ ਦੀ ਸ਼ਹੀਦੀ ਦਾ ਸਾਲ ਹੋਵੇ। (ਦੇਖੋ *ਗੁਰ ਪ੍ਰਣਾਲੀ*, ਗੁਲਾਬ ਸਿੰਘ)

ਪਿੱਛੋਂ ਇਸਦੀ ਸੁਪਤਨੀ ਤਾਰਾਬਾਈ ਆਪਣੇ ਪੁੱਤਰ ਹਠੀ ਸਿੰਘ ਨੂੰ ਨਾਲ ਲੈ ਕੇ ਮਾਤਾ ਸੁੰਦਰੀ ਜੀ ਪਾਸ ਆ ਠਹਿਰੀ, ਕੁਝ ਸਮਾਂ ਭਰਤਪੁਰ ਤੇ ਕੁਝ ਅਰਸਾ ਮਥਰਾ ਬਿਤਾਇਆ। ਦਿੱਲੀ ਵਲ ਹਾਲਾਤ ਸਾਜ਼ਗਾਰ ਨਹੀਂ ਸਨ, ਇਸ ਕਰਕੇ ਸਾਰਾ ਪਰਿਵਾਰ ਮੁੜ ਬੁਰਹਾਨਪੁਰ ਚਲਿਆ ਗਿਆ ਅਤੇ ਹਠੀ ਸਿੰਘ ਚੰਗੇ ਠਾਠ ਬਾਠ ਨਾਲ ਉਥੇ

ਰਹਿੰਦਾ ਰਿਹਾ। ਦੋ ਸ਼ਾਦੀਆਂ ਸਨ ਪਰ ਅੱਗੇ ਔਲਾਦ ਨਹੀਂ ਸੀ। ਹਠੀ ਸਿੰਘ ਦਾ ਦੇਹਾਂਤ ਫੱਗਣ ਸੁਦੀ ਦਸਮੀ ਬੁਧਵਾਰ, 1839 ਬਿ. ਨੂੰ ਹੋਇਆ। ਬੁਰਹਾਨਪੁਰ ਸਿੰਧੀ ਮਹੱਲੇ ਵਿਚ ਪੁਰਾਣੀ ਸੰਗਤ ਅਸਥਾਨ ਹੈ ਜਿਥੇ ਕਿ ਚਾਰ ਸਮਾਧਾਂ ਹਨ। ਹਠੀ ਸਿੰਘ ਤੇ ਇਸਦੀ ਮਾਤਾ ਦੀ ਅਤੇ ਦੋ ਪਤਨੀਆਂ ਦੀ। ਇਸ ਥਾਂ ਪੁਰਾਤਨ ਹੱਥ-ਲਿਖਤ ਬੀੜਾਂ, ਹੋਰ ਗ੍ਰੰਥ ਤੇ ਕੁਝ ਸ਼ਸਤਰ ਵੀ ਹਨ ਜੋ ਹਠੀ ਸਿੰਘ ਪਹਿਨਿਆ ਕਰਦਾ ਸੀ।[1]

### *2. ਜ਼ੋਰਾਵਰ ਸਿੰਘ*

ਇਹ ਨੱਥੂ ਰਾਮ ਲੋਟੇ ਦੇ ਘਰ ਮਾਤਾ ਸੁਭਿਖੀ ਦੇ ਉਦਰ ਤੋਂ ਬਸੀ ਪਠਾਣਾਂ ਵਿਚ ਜਨਮਿਆ। ਮਾਤਾ ਆਨੰਦਪੁਰ ਗੁਰੂ ਕੇ ਮਹਲਾਂ ਦੀ ਟਹਿਲਣ ਸੀ ਤੇ ਇਹ ਸਤਿਗੁਰਾਂ ਦੇ ਸਾਹਿਬਜ਼ਾਦਿਆਂ ਨਾਲ ਖੇਡਦਾ ਰਹਿੰਦਾ ਸੀ ਤੇ ਗੁਰੂ ਸਾਹਿਬ ਵੀ ਇਸਨੂੰ ਪਿਆਰਦੇ ਦੁਲਾਰਦੇ ਸਨ। ਆਨੰਦਪੁਰ ਤਿਆਗ ਬਾਦ ਮਲਕਪੁਰ ਰੰਘੜਾਂ ਲਾਗੇ ਭਾਰੀ ਜੰਗ ਹੋਈ, ਜ਼ਖ਼ਮੀ ਹਾਲਤ ਵਿਚ ਇਸਨੂੰ ਕੋਟਲਾ ਨਿਹੰਗ ਖ਼ਾਂ ਭਾਈ ਗੁਰਸਾ ਸਿੰਘ ਗਹੂਣੀਏ ਦੇ ਘਰ ਲਿਆਂਦਾ ਗਿਆ ਤੇ ਮੱਲ੍ਹਮ ਪੱਟੀ ਕੀਤੀ ਗਈ। ਫਿਰ ਬੈਲ ਗੱਡੀ 'ਤੇ ਇਸ ਦੇ ਨਾਨਕੇ ਘਰ ਡਡਹੇੜੀ ਮਾਈ ਪੂਪਾਂ ਪਾਸ ਪਹੁੰਚਾਇਆ ਗਿਆ। ਉਸ ਨੇ ਇਸਦੀ ਕਾਫ਼ੀ ਸੇਵਾ ਸੰਭਾਲ ਕੀਤੀ। ਰਾਜਪੁਰੇ ਲਾਗੇ ਉਗਾਣੇ ਉਦਾਸੀ ਸਾਧੂਆਂ ਦਾ ਡੇਰਾ ਸੀ, ਇਹ ਕੁਝ ਸਮਾਂ ਉਥੇ ਵੀ ਰਿਹਾ ਤੇ ਫਿਰ ਆਪਣੇ ਨਗਰ ਖਿਜ਼ਰਾਬਾਦ (ਤਸੀਲ ਖਰੜ) ਆ ਗਿਆ। ਅੰਦਰ ਗੁਰੂ ਸਾਹਿਬ ਨੂੰ ਮਿਲਣ ਦੀ ਤੀਬਰ ਤਾਂਘ ਸੀ, ਆਪਣੇ ਮਾਮੇ ਅਉਲੀਆ ਸਿੰਘ ਨੂੰ ਨਾਲ ਲੈ ਕੇ ਦਿੱਲੀਓਂ ਪਰੇ ਨਿਕਲ ਗਿਆ ਤੇ ਆਗਰੇ ਲਾਗੇ ਇਤਮਾਦਪੁਰ ਦੇ ਮੁਕਾਮ 'ਤੇ ਗੁਰੂ ਦਸਮੇਸ਼ ਜੀ ਨੂੰ ਜਾ ਮਿਲਿਆ। ਦੋਹੀਂ ਪਾਸੀਂ ਬਹੁਤ ਖ਼ੁਸ਼ੀ ਹੋਈ, ਦੱਖਣ ਵਲ ਨਾਲ ਹੀ ਰਵਾਨਾ ਹੋਇਆ। ਰਾਹ ਵਿਚ ਚਿਤੌੜ ਦੇ ਮੁਕਾਮ 'ਤੇ ਤੁਰਕ ਸਿਪਾਹੀਆਂ ਤੇ ਸਿੰਘਾਂ ਦੀ ਟੱਕਰ ਹੋ ਗਈ ਜਿਸ ਵਿਚ ਇਹ 19 ਹੋਰ ਸਾਥੀਆਂ ਸਮੇਤ ਰਣ ਵਿਚ ਜੂਝਦਾ 6 ਵਿਸਾਖ 1765 ਬਿ. ਨੂੰ ਸ਼ਹੀਦੀ ਪਾ ਗਿਆ। ਭਾਈ ਮਨੀ ਸਿੰਘ ਦਾ ਛੋਟਾ ਭਾਈ ਮਾਨ ਸਿੰਘ ਵੀ ਇਥੇ ਹੀ ਸ਼ਹੀਦ ਹੋਇਆ। 'ਭੱਟ ਵਹੀ' ਦੀ ਟੂਕ ਹੈ :

> *'ਮਾਨ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਚੰਦ੍ਰਬੰਸੀ ਭਾਰਦ੍ਵਾਜੀ ਗੋਤਰ ਪੰਵਾਰ, ਸਾਲ ਸਤਰਾਂ ਸੈ ਪੈਸੰਠ ਮਿਤੀ ਵੈਸਾਖ ਪ੍ਰਵਿਸ਼ਟੇ ਛੇ, ਗੰਭੀਰ ਨਦੀ ਕੇ ਕਿਨਾਰੇ ਗਢ ਚਿਤਉੜ ਮੇਂ ਸਾਮ੍ਹੇ ਮਾਥੇ ਜੂਝ ਕੇ ਸ਼ਹਾਦਤ ਪਾਈ। ਗੈਲੋਂ ਜ਼ੋਰਾਵਰ ਸਿੰਘ ਬੇਟਾ ਨੱਥੂ ਰਾਮ ਕਾ ਬਾਢੀ ਸੁਤ, ਬਾਸੀ ਬਸੀ ਪਠਾਣਾਂ, ਪਰਗਣਾ ਸਰਹੰਦ ਮਾਰਾ। ਉਨੀਸ ਸਾਥੀ ਹੋਰ ਮਾਰੇ ਗਏ। ਗੰਭੀਰ ਨਦੀ ਕੇ ਕਿਨਾਰੇ ਦਾਗ ਦੀਆ।*
> *(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੋਂ ਕਾ)*

ਖਿਜ਼ਰਾਬਾਦ ਇਸ ਦੀ ਯਾਦਗਾਰ ਬਣੀ ਹੋਈ ਹੈ, ਜਿਥੇ ਕਿ ਇਸਦੇ ਸ਼ਸਤ੍ਰ ਬਸਤ੍ਰ ਤੇ ਗੁਟਕਾ ਆਦਿ ਸਾਂਭੇ ਹੋਏ ਹਨ।

---

1. *ਪ੍ਰਾਚੀਨ ਬੀੜਾਂ*, ਜੀ. ਬੀ. ਸਿੰਘ, ਪੰਨੇ 326-36।

### *3. ਬਾਵਾ ਚਰਨ ਦਾਸ*

ਗੁਰੂ ਸਾਹਿਬ ਦੇ ਸਾਹਿਬ ਚੰਦ ਤੇ ਧਰਮ ਚੰਦ ਦੋ ਦੀਵਾਨ ਸਨ। ਸਾਹਿਬ ਚੰਦ ਦਰਬਾਰੀ ਦੀਵਾਨ ਸੀ ਤੇ ਦੂਜਾ ਘਰਬਾਰੀ ਦੀਵਾਨ। ਇਹ ਚਰਨ ਦਾਸ, ਸਾਹਿਬ ਚੰਦ ਛਿੱਬਰ ਦਾ ਪੁੱਤਰ ਤੇ ਭਾਈ ਮਤੀਦਾਸ ਦਾ ਪੋਤਰਾ ਸੀ ਜੋ ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਦਾ ਹਾਣੀ ਸੀ। ਜਦੋਂ ਹੋਮ ਯੱਗ ਹੋਇਆ ਤਾਂ ਬੰਸਾਵਲੀਨਾਮੇ ਅਨੁਸਾਰ ਇਹ ਹੁਸ਼ਿਆਰਪੁਰ ਤੋਂ ਦਸ ਹਜ਼ਾਰ ਦੀ ਸੁਫ਼ੈਦ ਪੁਸ਼ਾਕੀ ਲੈ ਕੇ ਆਇਆ ਸੀ।

ਆਨੰਦਪੁਰ ਤਿਆਗ ਬਾਦ ਇਹ ਮਾਲਵੇ ਵਲ ਗੁਪਤ ਵਿਚਰਦਾ ਰਿਹਾ। ਇਕ ਵਾਰ ਮਾਤਾ ਸੁੰਦਰੀ ਜੀ ਪਾਸ ਦਿੱਲੀ ਆ ਕੇ ਠਹਿਰਿਆ ਪਰ ਜਦ ਜੀਤ ਸਿੰਘ ਦਾ ਅੰਤ ਦੇਖਿਆ ਤਾਂ ਭੈਭੀਤ ਹੋ ਕੇ ਮੁੜ ਮਾਲਵੇ ਵਲ ਪਰਤ ਆਇਆ ਤੇ ਸਾਧੂ ਭੇਸ ਧਾਰ ਕੇ ਭਦੌੜ ਰਹਿੰਦਾ ਰਿਹਾ ਸੀ। ਸ੍ਰੀ ਦਸਮੇਸ਼ ਇਕ ਰਾਤ ਇਸ ਪਾਸ ਠਹਿਰੇ ਸਨ। 'ਵਹੀ ਛਿੱਬਰ ਬ੍ਰਾਹਮਣਾਂ' ਅਨੁਸਾਰ 1801 ਬਿ. ਵਿਚ ਇਹ ਆਪਣੇ ਪੋਤੇ ਭਾਈ ਕੇਸਰ ਸਿੰਘ ਨਾਲ ਗੰਗਾ ਗਿਆ ਸੀ।[1] ਇਕ ਵਾਰ ਬਾਬਾ ਆਲਾ ਸਿੰਘ, ਭਾਈ ਮੂਲ ਚੰਦ ਸੁਨਾਮੀ ਨਾਲ ਆ ਕੇ ਬਾਵਾ ਚਰਨਦਾਸ ਨੂੰ ਮਿਲਿਆ ਤਾਂ ਉਨ੍ਹਾਂ ਇਸਨੂੰ ਰਾਜ ਭਾਗ ਦਾ ਵਰਦਾਨ ਦਿੱਤਾ। ਕਿਉਂਕਿ ਜ਼ੋਰਾਵਰ ਸਿੰਘ ਤੇ ਚਰਨਦਾਸ ਬਚਪਨ ਦੇ ਜੋਟੀਦਾਰ ਸਨ, ਇਸ ਕਰਕੇ ਹੁਣ ਵੀ ਭਦੌੜ ਵਾਲੇ ਖਿਜ਼ਰਾਬਾਦ ਤੇ ਖਿਜ਼ਰਾਬਾਦ ਦੇ ਪ੍ਰੇਮੀ ਭਦੌੜ ਜਾਂਦੇ ਰਹਿੰਦੇ ਹਨ।

### *4. ਪੰਜਾਬ ਸਿੰਘ*

ਇਸਦੇ ਮੁੱਢਲੇ ਹਾਲਾਤ ਬਾਰੇ ਪਤਾ ਨਹੀਂ। ਬਚਪਨ ਸਮੇਂ ਆਨੰਦਪੁਰ ਰਿਹਾ ਸੀ ਤੇ ਗੁਰੂ ਕੇ ਸਾਹਿਬਜ਼ਾਦਿਆਂ ਨਾਲ ਚੰਗਾ ਪਰਿਚਯ ਰੱਖਦਾ ਸੀ। ਆਨੰਦਪੁਰ ਦੀ ਆਖ਼ਰੀ ਜੰਗ ਬਾਦ ਮਾਲਵੇ ਵਲ ਆ ਗਿਆ ਤੇ ਲੰਮਾ ਚੋਲਾ ਪਾ ਕੇ ਵਿਚਰਦਾ ਰਿਹਾ। ਕਹਿੰਦੇ ਹਨ ਕਿ ਇਹ ਆਪਣਾ ਮੂੰਹ ਵੀ ਢੱਕ ਕੇ ਰੱਖਦਾ ਤੇ ਕੇਵਲ ਇਕ ਅੱਖ ਨੰਗੀ ਰੱਖਦਾ ਸੀ। ਬਰਨਾਲੇ ਲਾਗੇ ਹੰਢਿਆਏ ਪਾਸ ਇਹ ਤਾਜੋਂ ਪਿੰਡ ਰਹਿੰਦਾ ਰਿਹਾ, ਜਿਥੇ ਕਿ ਇਸਦੀ ਸਮਾਧ ਹੈ।

ਕਈਆਂ ਬਾਬਾ ਅਜਾਪਾਲ ਸਿੰਘ (ਦੇਹਾਂਤ ਜੇਠ ਸੁਦੀ ਪੰਚਮੀ 1869 ਬਿ.) ਨੂੰ ਵੀ ਪਾਲਿਤ ਪੁੱਤਰਾਂ ਵਿਚ ਗਿਣਿਆ ਹੈ। ਇਹ ਮਹਾਤਮਾ ਕੁਝ ਸਮਾਂ ਰਾਜਪੂਤਾਨੇ ਵਲ ਰਹੇ ਤੇ ਫਿਰ ਜ਼ਿਆਦਾ ਚਿਰ ਨਾਭੇ ਦੀ ਝਿੜੀ ਵਿਚ ਗੁਪਤ ਰਹੇ। ਇਹ ਸ਼ਸਤ੍ਰਧਾਰੀ, ਭਜਨੀਕ ਪੁਰਸ਼ ਲੰਮੀ ਉਮਰ ਦੇ ਸਨ ਤੇ ਸ਼ਾਇਦ ਹਜ਼ੂਰ ਸਾਹਿਬ ਤੋਂ ਆਏ ਸਨ।

---

1. ਬਾਵਾ ਗੌਤਮ—ਪੇਰਾ, ਪ੍ਰਾਗਦਾਸ ਬੇਟੇ ਗੌਤਮ ਕੇ, ਛੁਟੇ ਮੱਲ, ਚਉਪਾ ਸਿੰਘ, ਕਬੂਲਾ ਬੇਟੇ ਪੇਰੇ ਕੇ। ਗਵਾਲ ਦਾਸ ਬੇਟਾ ਛੁਟੇ ਮੱਲ ਕਾ, ਦਵਾਰਕਾ ਦਾਸ ਬੇਟਾ ਪ੍ਰਾਗਦਾਸ ਕਾ। ਦਰਗਹ ਮੱਲ, ਹੀਰਾ ਮੱਲ ਬੇਟੇ ਦਵਾਰਕਾ ਦਾਸ ਕੇ, ਧਰਮ ਸਿੰਘ ਬੇਟਾ ਦਰਗਹ ਮੱਲ ਕਾ। ਮਤੀਦਾਸ, ਸਤੀਦਾਸ, ਜਤੀਦਾਸ, ਬੇਟੇ ਹੀਰਾ ਮੱਲ ਕੇ, ਗੁਰਬਖਸ਼ ਸਿੰਘ ਬੇਟਾ ਧਰਮ ਸਿੰਘ ਕਾ। ਸਾਹਿਬ ਸਿੰਘ, ਮੁਕੰਦ ਸਿੰਘ ਬੇਟੇ ਗੁਰਬਖਸ਼ ਸਿੰਘ ਕੇ। ਚਰਨ ਸਿੰਘ ਬੇਟਾ ਸਾਹਿਬ ਸਿੰਘ ਕਾ। ਕੇਸਰਾ ਸਿੰਘ ਆਇਆ ਗੰਗਾ ਜੀ ਸੰਬਤ 1801 ਮੇਂ, ਸੁਖ ਕੇ ਇਸਨਾਨ ਸਾਥ ਬਾਵਾ ਚਰਨ ਸਿੰਘ ਆਇਆ।
*(ਵਹੀ ਪੰ. ਗੋਬਿੰਦ ਰਾਮ, ਭਗੀਰਥਦਾਸ, ਹਰਿਦੁਆਰ)*

# ਪੰਜ ਪਿਆਰੇ

ਸਿੱਖੀ ਦਾ ਜਨਮ ਗੁਰਬਾਣੀ ਦੇ ਘਰ ਹੋਇਆ ਤੇ ਪੰਜ ਪਿਆਰਿਆਂ ਦਾ ਜਨਮ ਕੁਰਬਾਨੀ ਦੇ ਘਰ ਹੋਇਆ। ਇਹ ਪੰਥ ਦਾ ਮੁੱਢ ਸਨ, ਜਿਥੋਂ ਸਾਰਾ ਬਗ਼ੀਚਾ ਪ੍ਰਫੁਲਤ ਹੋ ਕੇ ਵਿਕਸਿਆ। ਕਿਸੇ ਖੇਤਰ ਵਿਚ ਪਹਿਲ ਕਰਨਾ ਇਕ ਬੀਰ ਕਰਮ ਤੇ ਆਪਣੇ ਆਪ ਵਿਚ ਸ਼ਾਨਦਾਰ ਪ੍ਰਾਪਤੀ ਹੈ। ਇਨ੍ਹਾਂ ਪੰਜ ਚੋਣਵੇਂ ਸਿੱਖਾਂ ਧਰਮ ਲਈ ਸੀਸ-ਭੇਟ ਕਰਨ ਵਿਚ ਪਹਿਲ ਕੀਤੀ। ਪਹਿਲੇ ਗੁਰੂਆਂ ਜੋ ਸੰਥਾ ਪੜ੍ਹਾਈ ਸੀ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥** *(ਅਨੰਦੁ ਸਾਹਿਬ)*

ਇਹ ਸਿਖ ਇਸ ਪਰੀਖਿਆ ਵਿਚ ਪੂਰੇ ਉਤਰੇ। ਗੁਰੂ ਨਾਨਕ ਸਾਹਿਬ ਪਹਿਲਾਂ ਹੀ ਕਹਿ ਗਏ ਸਨ ਕਿ ਜੇ ਕਿਸੇ ਸਿੱਖੀ ਮਾਰਗ ਦਾ ਪ੍ਰੇਮ ਪਾਂਧੀ ਬਣਨਾ ਹੈ, ਉਸ ਲਈ ਜ਼ਰੂਰੀ ਹੈ ਕਿ ਉਹ ਸੀਸ ਤਲੀ 'ਤੇ ਧਰ ਕੇ ਆਵੇ। ਇਨ੍ਹਾਂ ਸੂਰਬੀਰਾਂ ਅਜੇਹਾ ਕਰਨੋਂ ਜ਼ਰਾ ਸੰਕੋਚ ਨਹੀਂ ਕੀਤਾ। ਇਸ ਆਤਮ-ਸਮਰਪਣ ਉੱਤੇ ਗੁਰੂ ਦੀ ਆਤਮਾ ਇਤਨੀ ਪ੍ਰਸੰਨ ਹੋਈ ਕਿ ਉਨ੍ਹਾਂ ਇਨ੍ਹਾਂ ਪਰਵਾਨਿਆਂ ਨੂੰ 'ਪੰਜ ਪਿਆਰੇ' ਕਹਿ ਕੇ ਸਤਿਕਾਰਿਆ ਪਿਆਰਿਆ ਤੇ ਇਕ ਤਰ੍ਹਾਂ ਇਹ ਸਿਖ ਪੰਥ ਦੇ ਮੁਖੀਏ ਆਗੂ ਕਹਿਲਾਏ। ਇਨ੍ਹਾਂ ਨੂੰ ਇਹ ਅਧਿਕਾਰ ਵੀ ਦਿੱਤਾ ਗਿਆ ਕਿ ਇਹੋ ਅੰਮ੍ਰਿਤ ਤਿਆਰ ਕਰ ਕੇ ਅਭਿਲਾਖੀ ਨੂੰ ਸਿੰਘ ਸਜਾ ਸਕਦੇ ਹਨ ਤੇ ਸਿਖ ਪੰਥ ਦੇ ਜ਼ਰੂਰੀ ਮਾਮਲਿਆਂ ਬਾਰੇ ਅਗਵਾਈ ਦੇ ਸਕਦੇ ਹਨ। ਇਸ ਤਰ੍ਹਾਂ ਗੁਰੂ ਗ੍ਰੰਥ ਦੀ ਤਾਬਿਆ ਇਹ ਪੰਜ ਪਿਆਰੇ 'ਗੁਰੂ ਪੰਥ' ਕਹਿਲਾਏ ਤੇ ਚਮਕੌਰ ਦੇ ਮੁਕਾਮ ਤੇ ਗੁਰਿਆਈ ਦੇ ਆਸਣ 'ਤੇ ਬਿਠਾਏ।

ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ :

**ਗੁਰੂ ਖ਼ਾਲਸਾ ਖ਼ਾਲਸਾ ਗੁਰੂ। ਇਨ ਬਿਧਿ ਕੀਨੋ ਆਗੈ ਸ਼ੁਰੂ।**

ਜੇ ਸਰਬੱਤ ਖ਼ਾਲਸਾ ਕਾਮਨ ਵੈਲਥ ਸੀ ਤਾਂ ਇਹ ਪੰਜ ਪਿਆਰੇ ਉਸਦੀ ਕਾਰਜ ਸਾਧਕ ਕੌਂਸਲ ਸੀ, ਜੋ ਇਹ ਫ਼ੈਸਲਾ ਦਿੰਦੇ, ਉਹ 'ਗੁਰਮਤਾ' ਕਿਹਾ ਜਾਂਦਾ ਸੀ। ਇਸ ਤਰ੍ਹਾਂ ਪੰਜ ਪਿਆਰਿਆਂ ਨੂੰ ਧਾਰਮਿਕ, ਸਮਾਜਕ ਤੇ ਰਾਜਨੀਤਕ ਪ੍ਰਭੂ-ਸੱਤਾ ਦੇ ਸੁਆਮੀ ਬਣਾ ਕੇ ਸਰਬਗੁਣ ਸੰਪੰਨ ਕੀਤਾ ਗਿਆ। ਇਹ ਗੱਲ ਵੱਖਰੀ ਹੈ ਕਿ ਇਸ ਪੰਚਾਇਤੀ ਸਰਬੋਚਤਾ ਨੂੰ ਪੂਰੀ ਤਰ੍ਹਾਂ ਅਮਲ ਵਿਚ ਨਹੀਂ ਲਿਆਂਦਾ ਗਿਆ।

ਪੰਜ ਪਿਆਰਿਆਂ ਬਾਰੇ ਇਤਿਹਾਸਕ ਜਾਣਕਾਰੀ ਦੇਣ ਵਾਲੀ ਸਭ ਤੋਂ ਪੁਰਾਤਨ ਤੇ ਪ੍ਰਮਾਣਿਕ ਟੂਕ 'ਭੱਟ ਵਹੀਆਂ' ਵਿਚ ਦਰਜ ਹੈ :

*'ਸ੍ਰੀ ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਸਾਲ ਸਤ੍ਹਾਂ ਸੈ ਪਚਾਵਨ ਮੰਗਲਵਾਰ, ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, 'ਸਿੰਘ' ਨਾਮ ਰਾਖਾ। ਪ੍ਰਿਥਮੈ ਦੈਆ ਰਾਮ ਸੋਪਤੀ ਖਤ੍ਰੀ, ਬਾਸੀ ਲਾਹੌਰ ਖਲਾ ਹੂਆ, ਪਾਛੈ ਮੁਹਕਮ ਚੰਦ ਛੀਪਾ ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ ਜ਼ਫਰਾਬਾਦ ਸ਼ਹਿਰ, ਧਰਮ ਚੰਦ ਜਵੰਦਾ ਜਾਟ ਬਾਸੀ ਹਸਤਨਾਪੁਰ, ਹਿੰਮਤ ਚੰਦ ਝੀਵਰ ਬਾਸੀ ਜਗਨ ਨਾਥ—ਬਾਰੋ ਬਾਰੀ ਖਲੇ ਹੂਏ। ਸਭ ਕੋ ਨੀਲੰਬਰ ਪਹਿਨਾਇਆ, ਵਹੀ ਵੇਸ ਅਪਨਾ ਕੀਆ। ਹੁੱਕਾ, ਹਲਾਲ, ਹਜਾਮਤ, ਹਰਾਮ, ਟਿੱਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ। ਮੀਣੇ, ਧੀਰ-ਮੱਲੀਏ, ਰਾਮ ਰਾਈਏ, ਸਿਰ ਗੁੰਮੇਂ, ਮਸੰਦੋਂ ਕੀ ਵਰਤਣ ਬੰਦ ਕੀ। ਕੰਘਾ, ਕਰਦ, ਕੇਸਕੀ, ਕੜਾ, ਕਛਹਿਰਾ ਸਭ ਕੋ ਦੀਆ। ਸਭ ਕੇਸਾਧਾਰੀ ਕੀਏ। ਸਭ ਕਾ ਜਨਮ ਪਟਨਾ, ਬਾਸੀ ਅਨੰਦਪੁਰ ਬਤਾਈ। ਆਗੈ ਗੁਰੂ ਕੀ ਗਤਿ ਗੁਰੂ ਜਾਣੈ। ਗੁਰੂ ਗੁਰੂ ਜਪਣਾ, ਗੁਰੂ ਹਰ ਥਾਇੰ ਸਹਾਈ ਹੋਗੁ।'* *(ਭੱਟ ਵਹੀ ਭਾਦਸੋਂ, ਪਰਗਣਾ ਥਾਨੇਸਰ)*

## 1. ਭਾਈ ਦਯਾ ਸਿੰਘ

ਇਹ ਸਿਆਲਕੋਟ ਦਾ ਜੰਮਪਲ ਸੋਫਤੀ ਖੱਤਰੀ ਸੀ ਜੋ ਲਾਹੌਰ ਰਹਿੰਦਾ ਸੀ। ਗਿ. ਠਾਕਰ ਸਿੰਘ ਜੀ ਨੇ ਡੱਲੇ ਵਾਸੀ ਪਾਰੋ ਖਤਰੀ ਦੀ ਬੰਸ ਵਿਚ ਸੁਧੇ ਦੇ ਘਰ ਮਾਈ ਦਿਆਲੀ ਦੀ ਕੁੱਖੋਂ ਇਸਦਾ ਜਨਮ 11 ਭਾਦ੍ਰੋਂ 1718 ਬਿ. ਲਿਖਿਆ ਹੈ। ਇਹ ਪੜ੍ਹਿਆ ਲਿਖਿਆ ਬੁੱਧੀਵਾਨ ਆਦਮੀ ਸੀ ਜੋ ਫ਼ਾਰਸੀ ਵੀ ਚੰਗੀ ਜਾਣਦਾ ਸੀ। ਦੀਨੇ ਕਾਂਗੜ ਦੇ ਮੁਕਾਮ ਤੋਂ ਔਰੰਗਜ਼ੇਬ ਦੇ ਨਾਂ ਚਿੱਠੀ (ਜ਼ਫ਼ਰਨਾਮਾ) ਲੈ ਕੇ ਭਾਈ ਦਯਾ ਸਿੰਘ ਹੀ ਅਹਿਮਦ ਨਗਰ ਗਿਆ ਸੀ, ਨਾਲ ਭਾਈ ਧਰਮ ਸਿੰਘ ਵੀ ਸੀ। ਆਪ ਦਾ ਦੇਹਾਂਤ 11 ਅੱਸੂ 1765 ਬਿ. ਨੂੰ ਨਾਦੇੜ ਵਿਚ ਹੀ ਹੋਇਆ।

## 2. ਭਾਈ ਧਰਮ ਸਿੰਘ

ਭਾਈ ਧਰਮ ਸਿੰਘ ਜਵੰਦਾ ਜੱਟ, ਹਸਤਨਾਪੁਰ ਦਾ ਵਾਸੀ, ਗਿਆਨੀ ਠਾਕਰ ਸਿੰਘ ਦੇ ਪਿਤਾ ਸੰਤ ਰਾਮ ਤੇ ਮਾਤਾ ਜੱਸੀ ਦੇ ਘਰ ਇਸਦਾ ਜਨਮ 7 ਕੱਤਕ 1724 ਬਿ. ਨੂੰ ਹੋਇਆ ਲਿਖਿਆ ਹੈ। ਮੇਰਠ ਦੀ ਆਬਾਦੀ ਜਟਵਾੜਾ ਸੀ ਜੋ ਹੁਣ ਸ਼ਹਿਰ ਨਾਲ ਰਲ ਮਿਲ ਗਈ ਹੈ। ਇਹੋ ਪੁਰਾਣਾ ਹਸਤਨਾਪੁਰ ਸੀ। ਗਿ. ਗਿਆਨ ਸਿੰਘ ਨੇ ਲਿਖਿਆ ਹੈ :

**ਧਰਮਾ ਜਾਟ ਜਵੰਦਾ ਗੋਤੇ। ਜਟਵਾੜਾ ਮੇਂ ਭਯੋ ਉਦੋਤੇ।**
**ਲੂਟੇ ਜਿਨ ਬਹੁ ਤੁਰਕ ਅਮੀਰਾ। ਸੋ ਭੀ ਬੀਰ ਅਯੋ ਗੁਰ ਤੀਰਾ।**

*(ਪੰਥ ਪ੍ਰਕਾਸ਼)*

ਜਦੋਂ ਅਹਿਮਦ ਨਗਰ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਵਿਚ ਔਕੜ ਆਈ ਤਾਂ ਇਹ ਭਾਈ ਸ਼ਿਵ ਸਿੰਘ ਦਖਣੀ ਨੂੰ ਨਾਲ ਲੈ ਕੇ ਸਾਵਣ ਸੁਦੀ ਪੰਚਮੀ 1763 ਬਿ. ਨੂੰ ਵਾਪਸ ਦਮਦਮੇ ਸਾਹਿਬ ਆਇਆ ਸੀ। ਗੁਰੂ ਜੀ ਦੀਆਂ ਜ਼ਰੂਰੀ ਹਦਾਇਤਾਂ

ਲੈ ਕੇ ਇਹ ਫਿਰ ਅਹਿਮਦ ਨਗਰ ਗਿਆ ਤੇ ਪੰਜ ਸਿੰਘ (ਭਾਈ ਦਯਾ ਸਿੰਘ, ਧਰਮ ਸਿੰਘ, ਦੇਸਾ ਸਿੰਘ, ਸ਼ਿਵ ਸਿੰਘ ਤੇ ਜੇਠਾ ਸਿੰਘ) ਮਿਲ ਕੇ ਗਏ ਤੇ ਚਿੱਠੀ ਦੇਣ ਵਿਚ ਸਫਲ ਹੋ ਗਏ। *(ਦੇਖੋ, ਗੁਰੂ ਕੀਆਂ ਸਾਖੀਆਂ, ਪੰਨਾ 174)*

ਭਾਈ ਧਰਮ ਸਿੰਘ ਦੇ ਦੇਹਾਂਤ ਉਪਰੰਤ ਇਸਦਾ ਪੁੱਤਰ ਸ. ਬਾਜ਼ ਸਿੰਘ ਨਾਦੇੜ ਤੋਂ ਬਰੇਲੀ ਆ ਗਿਆ। ਇਹ ਬੜਾ ਬਹਾਦਰ ਸੀ, ਇਸ ਨੇ ਲਖਨਊ ਪਰਗਣੇ ਦੇ ਮਸ਼ਹੂਰ ਡਾਕੂ ਖੇਮਕਰਨ ਨੂੰ ਮਾਰ ਕੇ ਜਾਗੀਰ ਹਾਸਲ ਕੀਤੀ ਸੀ। ਬਰੇਲੀ ਦੇ ਬਿਹਾਰੀਪੁਰ ਮਹੱਲੇ ਇਸਦਾ ਚੰਗਾ ਵੱਡਾ ਘੋੜਿਆਂ ਦਾ ਤਬੇਲਾ ਸੀ। ਬਰੇਲੀ ਲਾਗੇ ਹਰਦੂਆ ਗੰਜ ਨਾਮੀ ਪਿੰਡ ਵਿਚ ਅਜੇ ਵੀ ਧਰਮ ਸਿੰਘ ਦੀ ਬੰਸ ਦੇ ਜੱਟ ਜ਼ਿਮੀਦਾਰ ਵਸਦੇ ਹਨ। ਇਸੇ ਖ਼ਾਨਦਾਨ ਵਿਚੋਂ ਰਸਾਲਦਾਰ ਨੌਧ ਸਿੰਘ ਸੀ ਜੋ ਰਿਆਸਤ ਕਲਸੀਆ ਵਿਚ ਚੰਗੇ ਅਹੁਦੇ 'ਤੇ ਰਹੇ।

## 3. ਭਾਈ ਮੁਹਕਮ ਸਿੰਘ

ਇਹ ਦੁਆਰਕਾ ਦੇ ਵਸਨੀਕ ਜਾਤ ਦੇ ਨਾਮਾਬੰਸੀ ਸਨ। ਗਿਆਨੀ ਜੀ ਨੇ ਤੀਰਥ ਰਾਮ ਤੇ ਮਾਤਾ ਸੁਖਦੇਈ ਦੇ ਉਦਰ ਤੋਂ ਬੂੜੀਏ 22 ਜੇਠ 1733 ਬਿ. ਨੂੰ ਜਨਮ ਲਿਖਿਆ ਹੈ ਤੇ ਸ਼ਹੀਦੀ ਚਮਕੌਰ ਵਿਚ ਹੋਈ।

## 4. ਭਾਈ ਹਿੰਮਤ ਸਿੰਘ

ਇਹ ਜਗਨਨਾਥ ਪੁਰੀ ਦੇ ਵਾਸੀ ਜਾਤੀ ਝੀਉਰ, ਪਿੰਡ ਸੰਗਤਪੁਰਾ (ਜ਼ਿਲਾ ਪਟਿਆਲਾ) ਪਿਤਾ ਜੋਤੀ ਰਾਮ ਤੇ ਮਾਤਾ ਰਾਮੋ ਦੀ ਕੁੱਖੋਂ 5 ਮਾਘ 1718 ਬਿ. ਨੂੰ ਜਨਮੇ ਲਿਖਿਆ ਹੈ। ਸ਼ਹੀਦੀ ਚਮਕੌਰ ਵਿਚ ਹੋਈ।

## 5. ਭਾਈ ਸਾਹਿਬ ਸਿੰਘ

ਇਹ ਬਿਦਰ ਜ਼ਫਰਾਬਾਦ (ਕਰਨਾਟਕ) ਦੇ ਵਸਨੀਕ ਨਾਈ ਜਾਤੀ ਵਿਚੋਂ ਸਨ। ਗਿ. ਠਾਕਰ ਸਿੰਘ ਨੇ ਇਨ੍ਹਾਂ ਦੇ ਪਿਤਾ ਤੁਲਸੀ ਮਾਤਾ ਬਿਸ਼ਨ ਦੇਈ ਦੀ ਕੁੱਖੋਂ ਨੰਗਲ ਸ਼ਹੀਦਾਂ (ਜਲੰਧਰ) ਵਿਖੇ ਜਨਮੇ ਦੱਸਿਆ ਹੈ ਜੋ ਦਰੁਸਤ ਨਹੀਂ। ਇਹ ਸਾਹਿਬ ਸਿੰਘ ਕੋਈ ਹੋਰ ਗੁਰਸਿਖ ਸੀ। ਇਨ੍ਹਾਂ ਦੀ ਵੀ ਚਮਕੌਰ ਸ਼ਹੀਦੀ ਹੋਈ

ਗਿ. ਠਾਕਰ ਸਿੰਘ ਜੀ ਨੇ *ਗੁਰਦੁਆਰਾ ਦਰਸ਼ਨ* (1924) ਵਿਚ ਜੋ ਪਿਆਰਿਆਂ ਦੇ ਮਾਤਾ ਪਿਤਾ ਤੇ ਟਿਕਾਣੇ ਦੱਸੇ ਹਨ, ਉਨ੍ਹਾਂ ਦੀ ਕਿਤੋਂ ਹੋਰ ਪੁਸ਼ਟੀ ਨਹੀਂ ਹੁੰਦੀ।[1]

ਭਾਈ ਕੇਸਰ ਸਿੰਘ ਛਿੱਬਰ ਦਾ ਬਿਆਨ ਪੰਜ ਪਿਆਰਿਆਂ ਬਾਰੇ ਹੋਰ ਤਰ੍ਹਾਂ ਦਾ ਹੈ ਜਿਸਦੀ ਕਿਸੇ ਪਾਸਿਓਂ ਤਸਦੀਕ ਨਹੀਂ ਹੁੰਦੀ। ਆਪ ਲਿਖਦੇ ਹਨ ਕਿ ਸਾਹਿਬਾਂ ਕਨਾਤ ਤਾਣ ਕੇ ਪਰਖ ਕੀਤੀ ਤੇ ਛਾਂਟੇ ਹੋਏ ਸੇਵਕ ਅੰਦਰ ਬਿਠਾਉਂਦੇ ਗਏ, ਤੰਬੂ

1. *ਗੁਰਦੁਆਰਾ ਦਰਸ਼ਨ* (1924 ਈ.), ਪੰਨੇ 532-40.

ਵਿਚੋਂ ਰੰਗੀਲਾ ਲਾਲ ਪਾਣੀ ਬਾਹਰ ਵਗ ਰਿਹਾ ਸੀ :

> **ਦੀਵਾਨ ਹੱਥ ਜੋੜ ਕੇ ਕਿਹਾ,**
> **'ਗ੍ਰੀਬ ਨਿਵਾਜ ਤ੍ਰੈ ਸਿਖ ਹੋਇ ਰਹਿਆ' ।੪੦੮।**
> **ਦੀਵਾਨ ਬੇਨਤੀ ਕੀਤੀ ਆਹੀ ਜਾਂ ਦੁਇ ਸਿਖ ਹੋਰ ਆਏ।**
> **ਬਚਨ ਕੀਤਾ, 'ਭਾਈ ਜਿਸਨੂੰ ਦੇਵੈ ਸੋਈ ਲੈ ਜਾਇ'।**
> **ਕਨਾਤ ਪੜਦਾ ਦਿਤਾ ਦੂਰ ਕਰਾਏ**
> **ਉਹ ਤਿੰਨੇ ਸਿਖ ਸਾਬਤ ਨਿਕਲ ਆਏ ।੪੦੯।**
> **ਤ੍ਰੈ ਸਿਖ ਉਹ ਅਤੇ ਦੁਇ ਪਿਛਲੇ ਪੰਜ ਖੜੇ ਕੀਤੇ ਰੋਬਰੂ ਸੰਗਤ ਦੇ ਵਿਚ ਤੇ—**
> **ਪਹਿਲੇ ਨੂੰ ਪੁਛਿਆ 'ਸਿਖਾ! ਕੀ ਬਰਨ ਹੈ ਤੇਰਾ' ?**
> **ਤਿਨ ਕਹਿਆ 'ਜੀ ਜ਼ਿਮੀਦਾਰ ਬਰਨ ਹੈ ਮੇਰਾ' ।੪੧੦।**
> **ਦੂਜੇ ਨੂੰ ਪੁਛਿਆ, 'ਤਿਨ ਭੀ ਜ਼ਿਮੀਦਾਰ ਕਹਿਆ'।**
> **ਤੀਜੇ ਨੂੰ ਪੁਛਿਆ, 'ਸੋ ਅਰੋੜ ਬੰਸ ਲਹਿਆ'।**
> **ਦੂਜੇ ਦੋਨੋਂ ਪੁਛੇ, 'ਇਕ ਖਤਰੀ ਇਕ ਤ੍ਰਖਾਣ ਲੁਹਾਰ'।**
> **ਬਚਨ ਕੀਤਾ, 'ਪੰਚ ਪਰਵਾਨ, ਪਰ ਜਿਸ ਨੂੰ ਦੇਵੇ ਕਰਤਾਰ' ।੪੧੧।**
> **ਅੱਗੇ ਆਏ, ਅੱਗੇ ਹੋਏ ਕਲਿਯੁਗ ਰਾਜ ਸੂਦ੍ਰ ਪਰਵਾਨ**
> **ਸੰਗਿ ਦੁਹਾਂ ਦੇ ਤੀਨੋ ਜਾਨਿ ।੪੧੨।**
> **ਇਸ ਜੁਗਤਿ ਕਰਿ ਰਾਜ ਸੂਦ੍ਰ ਗ੍ਰਿਹਿ ਆਇਆ**
> **ਦੇਵੀ ਦਾ ਕੀਤਾ, ਕੋ ਸਕੈ ਨ ਮਿਟਾਇਆ ।੪੧੩।**
>
> *(ਬੰਸਾਵਲੀਨਾਮਾ, ਦਸਵਾਂ ਚਰਣ)*

ਸੋ, ਇਹ ਕਥਨ ਅਸਪਸ਼ਟ ਜੇਹਾ ਹੈ, ਇਸ ਲਈ ਪੰਜ ਪਿਆਰਿਆਂ ਦੇ ਪਰਵਾਣਿਕ ਨਾਂ ਹੀ ਮੰਨਣਯੋਗ ਹਨ। ਇਨ੍ਹਾਂ ਮਰਜੀਉੜਿਆਂ ਦੀ ਪ੍ਰਭੁਤਾ ਦੇਖ ਕੇ ਕੁਝ ਲੇਖਕਾਂ ਇਨ੍ਹਾਂ ਦੇ ਪੂਰਬਲੇ ਜਨਮਾਂ ਦਾ ਚਰਚਾ ਕੀਤਾ ਹੈ ਕਿ ਇਹ ਕ੍ਰਮਵਾਰ—ਲਵ, ਧੰਨਾ, ਨਾਮਦੇਵ, ਬਧਿਕ ਤੇ ਸੈਣ ਭਗਤ ਦੇ ਅਵਤਾਰ ਸਨ ਪਰ ਇਹ ਕਲਪਨਾ ਨਿਰਾਧਾਰ ਹੈ ਅਤੇ ਬਿਲਕੁਲ ਅਣ-ਇਤਿਹਾਸਕ ਹੈ।

# ਚਾਲੀ ਮੁਕਤੇ

ਗੁਰਬਾਣੀ ਅਨੁਸਾਰ 'ਮੁਕਤ' ਪੁਰਸ਼ ਉਹ ਹੈ ਜੋ ਹਉਮੈ, ਮਮਤਾ, ਹਰਖ ਸੋਗ, ਰਾਗ ਦਵੈਖ ਤੇ ਵੈਰੀ ਮਿਤ੍ਰ ਦੀ ਦਵੈਤਵਾਦੀ ਭਾਵਨਾ ਤੋਂ ਉਪਰ ਉਠ ਕੇ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ। ਮੌਤ ਉਸ ਨੂੰ ਭੈਭੀਤ ਨਹੀਂ ਕਰਦੀ ਤੇ ਦੁਨਿਆਵੀ ਪਦਾਰਥਾਂ ਦਾ ਮੋਹ ਉਸ ਨੂੰ ਲੁਭਾਉਂਦਾ ਜਾਂ ਡੁਲਾਉਂਦਾ ਨਹੀਂ। ਉਹ ਆਪਣੇ ਆਦਰਸ਼ਾਂ ਲਈ ਜਾਨ ਨਿਛਾਵਰ ਕਰ ਕੇ ਵੀ ਪਰਮਾਨੰਦ ਅਨੁਭਵ ਕਰਦਾ ਹੈ। ਗੁਰੂ ਤੇਗ ਬਹਾਦਰ ਜੀ ਨੇ ਇਸ ਦੀ ਸੁੰਦਰ ਵਿਆਖਿਆ ਕੀਤੀ ਹੈ:

**ਜਿਹਿ ਪ੍ਰਾਨੀ ਹਉਮੈ ਤਜੀ, ਕਰਤਾ ਰਾਮੁ ਪਛਾਨਿ॥**
**ਕਹੁ ਨਾਨਕ ਵਹੁ ਮੁਕਤਿ ਨਰੁ, ਇਹ ਮਨ ਸਾਚੀ ਮਾਨੁ॥੧੯॥**
**ਹਰਖੁ ਸੋਗੁ ਜਾ ਕੈ ਨਹੀ, ਬੈਰੀ ਮੀਤ ਸਮਾਨਿ॥**
**ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ॥੧੫॥**
**ਜਿਹ ਘਟਿ ਸਿਮਰਨੁ ਰਾਮ ਕੋ, ਸੋ ਨਰੁ ਮੁਕਤਾ ਜਾਨੁ॥**
**ਤਿਹਿ ਨਰ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ॥੪੩॥** *(ਸਲੋਕ ਮ: ੯)*

**ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥**
**ਇੰਦ੍ਰੀ ਵਸਿ ਸਚ ਸੰਜਮਿ ਜੁਗਤਾ॥** *(ਮਾਝ ਮ: ੩)*

**ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ**
**ਤਿਨ ਤੂਟੀ ਜਮ ਕੀ ਫਾਸੀ॥**
**ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ**
**ਤਿਨ ਕਾ ਭਉ ਸਭੁ ਗਵਾਸੀ॥** *(ਆਸਾ ਮ: ੪)*

ਸਿਖ ਇਤਿਹਾਸ ਵਿਚ ਵਿਸ਼ੇਸ਼ ਕਰ ਕੇ 'ਮੁਕਤੇ' ਸੰਕੇਤ ਉਨ੍ਹਾਂ ਪੰਜ ਸਿੱਖਾਂ ਲਈ ਵਰਤਿਆ ਗਿਆ ਹੈ ਜਿਨ੍ਹਾਂ ਪੰਜ ਪਿਆਰਿਆਂ ਦੇ ਸੀਸ-ਭੇਟ ਉਪਰੰਤ 29 ਮਾਰਚ 1699 ਈ. ਨੂੰ ਆਪਣਾ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਰਪਣ ਕਰ ਕੇ ਅੰਮ੍ਰਿਤਪਾਨ ਕੀਤਾ। *ਸੌ ਸਾਖੀ* ਤੇ 'ਰਹਿਤਨਾਮਾ ਭਾਈ ਦਯਾ ਸਿੰਘ' ਵਿਚ ਪੰਜ ਨਾਂ ਇਹ ਦੱਸੇ ਹਨ:

ਰਾਮ ਸਿੰਘ, ਫਤਿਹ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ।

ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:

**ਦੇਵਾ ਸਿੰਘ, ਰਾਮ ਸਿੰਘ ਧੀਰ। ਟਹਿਲ ਸਿੰਘ, ਈਸ਼ਰ ਸਿੰਘ ਬੀਰ।**
**ਫਤਿਹ ਸਿੰਘ ਪਾਂਚੋ ਇਹ ਭਏ। 'ਮੁਕਤੇ' ਨਾਮ ਗੁਰੂ ਕਹਿ ਦਏ।**

*(ਗੁਰਪ੍ਰਤਾਪ ਸੂਰਜ, ਰੁਤ 3, ਅੰਸੂ)*

'ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ' ਦੇ ਇਕ ਹੱਥਲਿਖਤ ਖਰੜੇ ਵਿਚ ਇਹ ਨੋਟ ਲਿਖਿਆ ਮਿਲਦਾ ਹੈ—ਰਾਮ ਸਿੰਘ ਤੇ ਦੇਵਾ ਸਿੰਘ ਬੁਘੇਆਣੇ ਦੇ ਸਨ, ਟਹਿਲ ਸਿੰਘ ਤੇ ਈਸ਼ਰ ਸਿੰਘ ਡੱਲਵਾਂ ਦੇ ਅਤੇ ਫਤਿਹ ਸਿੰਘ ਖੁਰਦਪੁਰ ਮਾਂਗਟ ਦਾ ਵਸਨੀਕ ਸੀ।

ਇਸ ਤੋਂ ਬਿਨਾਂ ਇਨ੍ਹਾਂ ਦੇ ਜੀਵਨ ਬਾਰੇ ਹੋਰ ਕੋਈ ਵਾਕਫ਼ੀ ਨਹੀਂ ਮਿਲਦੀ। ਹਾਂ, 'ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ' ਦੇ ਮੁੱਢ ਵਿਚ ਇਹ ਗੱਲ ਲਿਖੀ ਹੈ ਕਿ ਸਤਿਗੁਰਾਂ ਇਨ੍ਹਾਂ ਬਿਬੇਕੀ ਪੁਰਸ਼ਾਂ ਦੇ ਜ਼ਿੰਮੇ ਖ਼ਾਲਸਾ-ਵਿਧਾਨ ਤਿਆਰ ਕਰਨ ਦਾ ਕੰਮ ਲਾਇਆ ਤੇ ਇਨ੍ਹਾਂ ਸੰਗਤ ਦੇ ਸਲਾਹ-ਮਸ਼ਵਰੇ ਨਾਲ ਰਹਿਤਨਾਮੇ ਦਾ ਖਰੜਾ ਤਿਆਰ ਕੀਤਾ। ਸਤਿਗੁਰਾਂ ਵਲੋਂ ਤਾਕੀਦ ਇਹੋ ਸੀ ਕਿ ਜੋ ਰਹਿਤ-ਮਰਯਾਦਾ ਲਿਖੀ ਜਾਵੇ, ਉਸ ਦੀ ਪੁਸ਼ਟੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਮਾਣ ਨਾਲ ਦਿੱਤਾ ਜਾਵੇ। ਮੁਕਤੇ ਸਿੱਖਾਂ ਇਹੋ ਕੀਤਾ ਤੇ ਇਹ ਖਰੜਾ ਭਾਈ ਸੀਤਲ ਸਿੰਘ ਬਹੁਰੂਪੀਏ ਵਲੋਂ 1757 ਬਿ. ਜੇਠ ਦੀ ਸਪਤਮੀ ਨੂੰ ਸਤਿਗੁਰਾਂ ਦੇ ਪੇਸ਼ ਕੀਤਾ ਗਿਆ ਅਤੇ ਗੁਰੂ ਜੀ ਨੇ ਇਸ ਨੂੰ ਪਰਵਾਨ ਕਰਦਿਆਂ ਫ਼ੁਰਮਾਇਆ:

**ਮੁਕਤੇ ਮੇਰੇ ਪ੍ਰਾਨ। ਇਹ ਕਰਨ ਸੋ ਪਰਵਾਨ।**

ਭਾਈ ਚਉਪਾ ਸਿੰਘ ਜੀ ਨੇ ਲਿਖਿਆ ਹੈ ਕਿ ਇਹ 'ਰਹਿਤਨਾਮਾ ਹਜ਼ੂਰੀ' ਉਹੋ ਹੈ ਜਿਸ ਵਿਚ ਗੁਰਬਾਣੀ ਦੇ ਪ੍ਰਮਾਣ ਨਾਲ ਨਾਲ ਦਿੱਤੇ ਗਏ ਹਨ। ਭਾਵੇਂ ਅਸੀਂ ਇਸ ਸਾਰੀ ਗੱਲ ਨੂੰ ਇੰਨ ਬਿੰਨ ਪਰਵਾਨ ਨਾ ਕਰੀਏ ਪਰ ਇਸ ਤੋਂ ਇਤਨਾ ਕੁ ਸੰਕੇਤ ਜ਼ਰੂਰ ਮਿਲਦਾ ਹੈ ਕਿ ਗੁਰੂ ਦਰਬਾਰ ਵਿਚ ਮੁਕਤਿਆਂ ਦੀ ਖ਼ਾਸ ਪਦਵੀ ਤੇ ਪ੍ਰਤਿਸ਼ਠਾ ਸੀ ਅਤੇ ਇਹ ਗੁਰੂ-ਆਗਿਆ ਅਨੁਸਾਰ ਰਹਿਤ-ਮਰਯਾਦਾ ਦੀ ਸਥਾਪਨਾ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਉਂਦੇ ਰਹੇ ਸਨ, ਕਿਉਂਕਿ ਇਹ ਸਿਖ-ਸਿਧਾਂਤਾਂ ਦੇ ਗਿਆਤਾ ਸਨ।

ਭਾਈ ਕੇਸਰ ਸਿੰਘ ਛਿੱਬਰ ਨੇ ਮੁਕਤਿਆਂ ਦੀ ਗਿਣਤੀ ਚੌਦਾਂ ਦੱਸੀ ਹੈ:

**ਹਜ਼ੂਰ ਮੁਕਤੇ ਹੋਏ ਦਸ ਤੇ ਚਾਰਿ**
**ਹੱਛੇ ਸਿਖ ਰਹਿਤ ਬਿਬੇਕ ਬੁਧਿ ਬਿਚਾਰ।੪੪੩।**
**ਸਿਖ ਸੰਗਤਿ ਪਾਸ ਤਿਨਾਂ ਦੇ ਜਾਨ**
**ਉਹ ਅੱਗੋਂ ਤੇ ਏਹ ਕਰਤ ਬਖਾਨ**
**ਸਿਖੀ ਦੀ ਰਹਤ ਦਾ ਕਰਨ ਉਪਦੇਸ਼**
**ਗੁਰੂ ਕਾ ਸਿਖ ਸਿਖੀ ਨਾਲਿ ਕਰੇ ਹਿਤ ਜਾਨੇ ਖੇਸ਼।੪੪੪।**

*(ਬੰਸਾਵਲੀਨਾਮਾ, ਦਸਵਾਂ ਚਰਣ)*

ਭਾਈ ਕੁਇਰ ਸਿੰਘ ਨੇ *ਗੁਰਬਿਲਾਸ* ਵਿਚ 25 ਮੁਕਤੇ ਲਿਖੇ ਹਨ। ਉਹ ਵੇਰਵਾ ਦਿੰਦਾ ਕਹਿੰਦਾ ਹੈ ਕਿ ਇਸ ਵਿਚ ਪੰਜ ਬ੍ਰਾਹਮਣ (ਕ੍ਰਿਪਾ ਸਿੰਘ, ਰਾਮ ਸਿੰਘ, ਗੁਰਮੁਖ ਸਿੰਘ, ਸਨਮੁਖ ਸਿੰਘ ਤੇ ਦਯਾ ਰਾਮ ਸਿੰਘ) ਸਨ। ਪੰਜ ਖਤ੍ਰੀ, ਚਾਰ ਅਰੋੜੇ, ਤਿੰਨ ਭਾਟੀਏ, ਤਿੰਨ ਲੁਬਾਣੇ, ਦੋ ਮਹਿਰੇ ਅਤੇ ਬਚਿਤ੍ਰ ਸਿੰਘ, ਉਦੈ ਸਿੰਘ ਤੇ ਇਕ ਹੋਰ :

**ਕਸ਼ਮੀਰੀ ਸਿੰਘ ਬਨੈ ਅਨੂਪਾ। ਜਾਤਿ ਬ੍ਰਿਪ ਕੀ ਜਾਨੋ ਰੂਪਾ।**
**ਕ੍ਰਿਪਾ ਸਿੰਘ ਇਕ ਕਹੀਅਤ ਸੋਈ। ਰਾਮ ਸਿੰਘ ਅਤਿ ਹੀ ਮਤਿ ਜੋਈ।੮੦।**

**ਗੁਰਮੁਖ ਸਿੰਘ ਤ੍ਰਿਤੀ ਅਨੁਰਾਗਾ। ਸਨਮੁਖ ਸਿੰਘ ਚੌਥੇ ਵਡਭਾਗਾ।**
**ਸ੍ਰੀ ਗੁਰ ਕ੍ਰਿਪਾ ਆਪ ਜਬ ਧਾਰੀ। ਦਯਾ ਸਿੰਘ ਪੰਚਮ ਸੁਖਕਾਰੀ।੮੧।**

**ਪੰਚ ਬਿਪ੍ਰ ਸਿੰਘ ਬਨੇ ਅਨੂਪਾ। ਸਾਂਗੋ ਪਾਂਗ ਸੁ ਸਤਿ ਸਰੂਪਾ।**
**ਬਾਬਾ ਬੱਠਾ ਜਾਤਿ ਕੋ ਭਾਈ। ਬਨਯੋ ਸਿੰਘ ਅਦਭੁਤ ਸੋ ਆਈ।੮੨।**

**ਤੀਨ ਸਿੰਘ ਭਏ ਭਾਟੀਏ ਜਾਨੋ। ਪਾਂਚ ਖਤ੍ਰੀ ਸਿੰਘ ਪਛਾਨੋ।**
**ਚਤੁਰ ਸਿੰਘ ਅਰੋੜੇ ਭਾਈ। ਤੀਨ ਲੁਬਾਣੇ ਬਨੈ ਸੁਖਦਾਈ।੮੩।**

**ਜਾਤਿ ਝੀਵਰੰ ਕੀ ਸੁਖਕਾਰਾ। ਜੁਗਲ ਸੁ ਭਏ ਤਾਂਹਿ ਹਕਾਰਾ।**
**ਏਕ ਬਚਿਤ੍ਰ ਸਿੰਘ ਜਿਹ ਨਾਮ। ਉਦੈ ਸਿੰਘ ਦੁਤੀ ਅਤਿ ਅਭਿਰਾਮ।੮੪।**

**ਇਕ ਬਿਰਾਦਰ ਔਰ ਬਿਚਾਰਾ। ਇਨ ਕੀ ਕਠਿਨ ਰਹਿਤ ਤਪ ਸਾਰਾ।**
**ਪੰਝੀ ਮੁਕਤੇ ਭਏ ਅਨੂਪਾ। ਨ ਅਤਿ ਬਯਾਹੇ ਠੋਮ ਨ ਲੂਕਾ।੮੫।**

**ਅਪਨ ਹਾਥ ਮੇਂ ਆਪ ਹੀ ਖਾਨਾ। ਬੀਚ ਵੈਰਾਗ ਰਹੇ ਅਵਸਾਨਾ।**
**ਖਾਸ ਪਲੰਘ ਕੀ ਚਉਂਕੀ ਮਾਹੀ। ਕਾਮ ਦਾਮ ਕੀ ਵਾਸ਼ਨ ਨਾਹੀ।**
**ਐਸੇ ਕਠਿਨ ਜੀਆ ਤਪ ਧਾਰੀ। ਮੁਕਤੇ ਜੀਵ ਜਗਤ ਮੇਂ ਭਾਰੀ।੮੬।**

*(ਗੁਰਬਿਲਾਸ, ਅਧਿਆਇ 9)*

ਇਹ ਸਾਰੇ ਹਵਾਲੇ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਤਿਆਗੀ ਵੈਰਾਗੀ, ਜਪੀ ਤਪੀ ਤੇ ਬਿਬੇਕੀ ਪੁਰਸ਼ ਕੁਝ ਅਜੇਹੇ ਸਨ, ਜਿਨ੍ਹਾਂ ਦੀ ਸੰਗਿਆ 'ਮੁਕਤੇ' ਸੀ। ਇਹ ਮੁਕਤੇ ਪਹਿਲੇ ਪੰਜ ਸਨ, ਫਿਰ ਇਨ੍ਹਾਂ ਦੀ ਗਿਣਤੀ ਵਿਚ ਵਾਧਾ ਵੀ ਹੁੰਦਾ ਰਿਹਾ। ਇਨ੍ਹਾਂ ਦਾ ਕੰਮ ਖ਼ਾਲਸਾ ਰਹਿਤ-ਮਰਯਾਦਾ ਦਾ ਬਾਨ੍ਹਣੂ ਬੰਨ੍ਹਣਾ ਸੀ ਤੇ ਸਤਿਗੁਰਾਂ ਦੇ ਆਦੇਸ਼ ਅਨੁਸਾਰ ਉਹ ਇਸ ਕਰਤੱਬ ਨੂੰ ਨਿਭਾ ਰਹੇ ਸਨ। ਦੂਜੇ ਸ਼ਬਦਾਂ ਵਿਚ ਇਹ ਸਿਆਣੇ ਮੁਕਤੇ ਸਿਖ, ਖ਼ਾਲਸਾ ਰਹਿਤ-ਮਰਯਾਦਾ ਦੇ ਮੋਢੀ ਵਿਧਾਨਕਾਰ ਸਨ।

ਕੁਝ ਇਤਿਹਾਸਕਾਰਾਂ ਇਸ ਨੁਕਤੇ 'ਤੇ ਜ਼ੋਰ ਦਿੱਤਾ ਹੈ ਕਿ ਜਦ ਆਨੰਦਪੁਰ ਕਾਫ਼ੀ ਸਿੰਘ ਬੇਦਾਵਾ ਦੇ ਕੇ ਚਲੇ ਗਏ ਤਾਂ ਜਿਨ੍ਹਾਂ ਚਾਲੀ ਸਿੱਖਾਂ ਬੇਦਾਵਾ ਨਹੀਂ ਲਿਖਿਆ, ਇਹ ਮੁਕਤੇ ਸਿਖ ਹੀ ਸਨ। *ਸੌ ਸਾਖੀ* ਵਿਚ ਵੀ ਇਹੋ ਦਰਜ ਹੈ :

**ਗੁਰੂ ਜੀ ਛੋਡਿ ਚਲੇ ਦੇਸ। ਮਹਲ ਦੋਨੋ ਸਣਿ ਚਲੇ ਖੇਸ਼।**[1]
**ਚਾਲੀਓਂ ਕਾ ਸੰਗ ਸੁਹਾਇ, ਸਭ ਡੇਰਾ ਪੀਛੈ ਧਾਇ।**

*(ਸੌ ਸਾਖੀ, ਸਾਖੀ 54)*

**ਚਾਲੀਸ ਨਰ ਏ ਬੀਜ ਖ਼ਾਲਸਾ, ਮੁਕਤੇ ਪਾਵਨ ਸਿੰਘ ਬਲੀ।**

*(ਸਰਬਲੋਹ)*

**ਚਾਲੀ ਸਿੰਘ ਰਹੇ ਹਠ ਧਾਰਿ। ਨਹੀਂ ਲਿਖਯੋ ਗੁਰ ਕੀਨ ਉਚਾਰ।**

*(ਗੁਰਪ੍ਰਤਾਪ ਸੂਰਜ, ਰੁਤ 9, ਅੰਸ਼ੂ 30)*

ਪਰ ਇਹ ਗੱਲ ਦਰੁਸਤ ਨਹੀਂ ਜਾਪਦੀ, ਕਿਉਂਕਿ ਚਮਕੌਰ ਤਕ ਲੜਦਿਆਂ ਭਿੜਦਿਆਂ ਅਨੇਕਾਂ ਸਿੰਘ ਸ਼ਹੀਦੀਆਂ ਪਾ ਗਏ ਸਨ। ਸੋ ਆਨੰਦਪੁਰ—ਤਿਆਗ ਸਮੇਂ ਗਿਣਤੀ ਇਸ ਤੋਂ ਵਧੇਰੇ ਸੀ ਲੇਕਿਨ ਚਮਕੌਰ-ਪ੍ਰਵੇਸ਼ ਸਮੇਂ ਤਕ ਇਹ ਲਗਭਗ ਚਾਲੀ ਕੁ ਹੀ ਰਹਿ ਗਏ ਸਨ। ਆਨੰਦਪੁਰ ਵਿਖੇ ਬੇਦਾਵਾ ਲਿਖਣ ਵਾਲੀ ਗੱਲ ਗ਼ਲਤ ਚਲ ਪਈ ਹੈ, ਉਥੇ ਕਿਸੇ ਸਿਖ ਨੇ ਬੇਦਾਵਾ ਨਹੀਂ ਸੀ ਲਿਖਿਆ। ਜੇ ਮੰਨ ਵੀ ਲਈਏ ਤਾਂ ਵਿਚਾਰਨਾ ਹੋਵੇਗਾ ਕਿ ਇਹ ਬੇਦਾਵੀਏ ਕਿਸ ਪਾਸਿਓਂ ਬਾਹਰ ਨਿਕਲੇ ਜਦੋਂ ਕਿ ਸਾਲ ਤੋਂ ਸਾਰੀ ਨਗਰੀ ਨੂੰ ਚਾਰੇ ਪਾਸਿਓਂ ਘੇਰਾ ਪਿਆ ਹੋਇਆ ਸੀ। ਹਾਂ, ਮੁਕਤਸਰ ਦੀ ਜੰਗ ਸਮੇਂ ਰੁਪੇਆਣੇ (ਮੱਲ੍ਹਣ) ਲਾਗੇ ਜੋ ਪੱਟੀ ਦੇ ਇਲਾਕੇ ਤੋਂ ਸਿਖ ਸੰਗਤ ਗੁਰੂ ਸਾਹਿਬ ਵਲ ਆਈ ਸੀ ਉਨ੍ਹਾਂ ਵਿਚੋਂ ਭਾਈ ਭਾਗ ਸਿੰਘ, ਦਿਲਬਾਗ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ ਨੇ ਬੇਦਾਵੇ ਦੇ ਕੁਝ ਅੱਖਰ ਲਿਖੇ ਸਨ ਜੋ ਉਸੇ ਸਮੇਂ ਕੁਝ ਅਰਸੇ ਬਾਦ ਸ਼ਹੀਦਾਂ ਲਹੂ ਨਾਲ ਧੋ ਦਿੱਤੇ ਸਨ।

## (ੳ) ਚਮਕੌਰ ਦੇ ਸ਼ਹੀਦ

ਜਦੋਂ ਅੱਧ ਮਘਰ 1762 ਬਿ. ਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਆਨੰਦਪੁਰ ਦਾ ਕਿਲ੍ਹਾ ਤਿਆਗਣਾ ਪਿਆ ਤਾਂ ਪਹਾੜੀ ਰਾਜਿਆਂ ਤੇ ਮੁਗ਼ਲ ਹਾਕਮਾਂ ਵਲੋਂ ਗਊ ਦੀ ਮੂਰਤੀ ਬਣਾ ਕੇ ਤੇ ਕੁਰਾਨ ਦੀ ਕਸਮ ਖਾ ਕੇ ਇਹ ਸ਼ਰਤ ਕੀਤੀ ਗਈ ਸੀ ਕਿ ਜੇਕਰ ਆਪ ਕਿਲ੍ਹਾ ਛੱਡ ਕੇ ਕਸਬਾ ਕਾਂਗੜ ਵਿਚ ਤਸ਼ਰੀਫ਼ ਲੈ ਜਾਓਂ ਤਾਂ ਸ਼ਾਹੀ ਫ਼ੌਜ ਪਿੱਛਾ ਨਹੀਂ ਕਰੇਗੀ, ਤੁਸੀਂ ਜਿਧਰ ਮਰਜ਼ੀ ਜਾ ਸਕਦੇ ਹੋ। ਲੇਕਿਨ ਇਸ ਵਾਅਦੇ ਦੇ ਉਲਟ ਪਹਾੜੀ ਰਾਜਿਆਂ ਦੀ ਸੈਨਾ ਤੇ ਮੁਗ਼ਲਾਂ ਦਾ ਲਸ਼ਕਰ ਸਰਸਾ ਪਾਰ ਕਰ ਰਹੇ ਖ਼ਾਲਸਾ ਵਹੀਰ ਉੱਤੇ ਜਾ ਪਿਆ ਤੇ ਤਕੜੀ ਲੁੱਟ ਮਾਰ ਮਚਾਈ। ਭਾਈ ਉਦੈ ਸਿੰਘ (50 ਸਵਾਰਾਂ ਨਾਲ) ਤੇ ਭਾਈ ਜੀਵਨ ਸਿੰਘ ਨੇ (ਸੌ ਸਵਾਰਾਂ ਨਾਲ) ਬੜੀ ਮਰਦਾਨਗੀ ਨਾਲ ਸਾਥੀ ਸਿੰਘਾਂ ਨਾਲ ਰਲ ਕੇ ਇਹ ਲੜਾਈ ਲੜੀ ਤੇ ਸ਼ਹੀਦੀਆਂ ਪਾਈਆਂ ਤਾਂ ਕਿ ਗੁਰੂ ਸਾਹਿਬ ਪਰਿਵਾਰ ਸਮੇਤ ਅੱਗੇ ਨਿਕਲ ਜਾਣ।

---

1. ਗੁਰੂ ਕੇ ਦੋਵੇਂ ਮਹਲ ਭਾਈ ਚਉਪਾ ਸਿੰਘ, ਭਾਈ ਸਾਹਿਬ ਸਿੰਘ (ਭਰਾ ਮਾਤਾ ਸਾਹਿਬ ਦੇਵਾਂ) ਤੇ ਦਿਲਵਾਲੀ ਸਿਖ—ਦਰਬਾਰਾ ਸਿੰਘ ਦੀ ਸਪੁਰਦਗੀ ਵਿਚ ਹਰਿਦੁਆਰ ਲਾਗੇ ਜੁਆਲਾਪੁਰ ਦੇ ਜ਼ਿਮੀਦਾਰ ਪਾਸ ਭੇਜਣ ਲਈ ਤੋਰ ਦਿੱਤੇ ਗਏ ਸਨ ਭਾਵੇਂ ਉਸ ਨੇ ਡਰਦਿਆਂ ਅੱਗੋਂ ਇਹ ਜ਼ਿੰਮੇਵਾਰੀ ਨਹੀਂ ਸੀ ਸੰਭਾਲੀ।

ਪਰ ਇਹ ਫ਼ੌਜ ਤੇ ਮੁਲਖਈਆ ਇਤਨਾ ਸੀ ਕਿ ਉਸ ਦਾ ਪਾਰਾਵਾਰ ਨਹੀਂ ਸੀ ਆਉਂਦਾ, ਏਸ ਹਾਲਤ ਵਿਚ ਸਤਿਗੁਰਾਂ ਨੂੰ ਚਮਕੌਰ ਦੇ ਚੌਧਰੀ ਬੁੱਧੀਚੰਦ ਦੀ ਹਵੇਲੀ ਵਿਚ ਜਾ ਓਟ ਲੈਣੀ ਪਈ। ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾ ਚੁੱਕੇ ਸਨ ਤੇ ਕੁਝ ਇਧਰ ਉਧਰ ਖਿੰਡ ਪੁੰਡ ਗਏ ਸਨ ਤੇ ਸਤਿਗੁਰਾਂ ਨਾਲ ਇਸ ਸਮੇਂ ਕੇਵਲ ਚਾਲੀ ਕੁ ਸਿੰਘ ਬਾਕੀ ਰਹਿ ਗਏ ਸਨ। ਇਹ ਗੱਲ ਉਨ੍ਹਾਂ ਖ਼ੁਦ 'ਜ਼ਫਰਨਾਮੇ' ਵਿਚ ਲਿਖੀ ਹੈ ਕਿ ਚਾਲੀ ਭੁੱਖਣ ਭਾਣੇ (ਸਿਖ) ਕੀ ਕਰਦੇ ਜਦੋਂ ਕਿ ਉਹਨਾਂ ਉੱਤੇ ਅਚਾਨਕ ਹੀ ਵੈਰੀ ਦਾ ਟਿੱਡੀ ਦਲ ਆਣ ਚੜ੍ਹਿਆ, ਇਹ ਵਾਅਦਾ-ਸ਼ਿਕਨ ਤੇਜ਼ੀ ਨਾਲ ਆਏ ਤੇ ਉਨ੍ਹਾਂ ਇਕ ਦਮ ਤੇਗ਼ਾਂ, ਤੀਰਾਂ ਤੇ ਬੰਦੂਕਾਂ ਦਾਗ਼ ਦਿੱਤੀਆਂ:

**ਗਰਸਨਾ ਚਿ ਕਾਰਿ ਕੁਨਦ ਚਿਹਲ ਨਰ**
**ਕਿ ਦਹਲਕ ਬਰਾਯਦ ਬਰੋ ਬੇਖ਼ਬਰ।੧੯।**
**ਕਿ ਪੈਮਾਂ-ਸ਼ਿਕਨ ਬੇਦਰੰਗ ਆਮਦੰਦ**
**ਮਯਾਂ ਤੇਗੁ ਤੀਰੋ ਤੁਫੰਗ ਆਮਦੰਦ।੨੦।** *(ਜ਼ਫ਼ਰਨਾਮਾ)*

ਇਹ ਗਿਣਤੀ ਪੂਰੀ ਚਾਲੀ ਸੀ ਜਾਂ ਜ਼ਰਾ ਇਸ ਤੋਂ ਵੱਧ ਘੱਟ, ਇਹ ਕਹਿਣਾ ਬੜਾ ਹੀ ਕਠਿਨ ਹੈ। ਇਸ ਤੋਂ ਇਲਾਵਾ ਇਹ ਦੱਸ ਸਕਣਾ ਕਿ ਕਿਹੜੇ ਕਿਹੜੇ ਸਿੰਘ ਇਥੇ ਸ਼ਹੀਦੀ ਪਾ ਗਏ, ਇਹ ਵੀ ਨਿਸਚਿਤ ਤੌਰ 'ਤੇ ਕਹਿਣਾ ਮੁਸ਼ਕਲ ਜਾਪਦਾ ਹੈ, ਕਿਉਂਕਿ ਸਾਡੇ ਪਾਸ ਇਨ੍ਹਾਂ ਸਿੰਘਾਂ ਦੀ ਕੋਈ ਪ੍ਰਮਾਣਿਕ ਸੂਚੀ ਨਹੀਂ। ਗੁਰੂ ਸਾਹਿਬ ਦੀ ਲਿਖਤ ਤੋਂ ਇਤਨਾ ਕੁ ਸਾਨੂੰ ਪਤਾ ਲਗਦਾ ਹੈ ਕਿ ਇਹ ਗਿਣਤੀ ਚਾਲੀ ਕੁ ਦੇ ਲਗਪਗ ਸੀ। ਕੁਇਰ ਸਿੰਘ ਨੇ ਜਾਤੀ ਵੰਡ ਨਾਲ ਇਉਂ ਗਿਣਤੀ ਦਿੱਤੀ ਹੈ:

**ਚਾਲਿਸ ਸਿੰਘ ਰਹੈ ਅਬ ਆਈ। ਪੰਜ ਭਾਟੀਏ ਥੇ ਸੁਖਦਾਈ।**
**ਚਾਰ ਸੁ ਸਿੰਘ ਅਰੋੜੇ ਤਾਂਹੀ। ਕਛੁ ਖੜ੍ਰੀ ਕਲਾਲ ਸੁ ਵਾਹੀ।੬੨।**
**ਦੋ ਰੰਘਰੇਟੇ ਥੇ ਤਿੰਹ ਜਾਨ। ਦੋ ਦਿਜ ਸਿੰਘ ਮਹਾਂ ਪ੍ਰਧਾਨ।**
**ਸੰਗਤ ਸਿੰਘ ਬੰਗੇਸ਼ਰੀ ਏਕ। ਚਾਰ ਸਾਹਿਬਜ਼ਾਦੇ ਗੁਰ ਟੇਕ।**
**ਯਾ ਬਿਧਿ ਚਾਲਿਸ ਅੰਤਰ ਗਏ। ਸੁਨੋ ਚਰਿਤ੍ਰ ਜੁ ਪਾਛੈ ਠਏ।੬੩।**

*(ਗੁਰਬਿਲਾਸ)*

ਇਸੇ ਆਧਾਰ ਉੱਤੇ ਕਰਤਾ *ਗੁਰ ਪ੍ਰਤਾਪ ਸੂਰਜ* ਤੇ *ਗੁਰਪਦ ਪ੍ਰੇਮ ਪ੍ਰਕਾਸ਼* ਲੇਖਕ ਬਾਵਾ ਸੁਮੇਰ ਸਿੰਘ ਜੀ ਨੇ ਚਾਲੀਆਂ ਦੀ ਗਿਣਤੀ ਤੇ ਨਾਂ ਦੇਣ ਦਾ ਜਤਨ ਕੀਤਾ ਹੈ ਪਰ ਇਹ ਸਾਰਾ ਠੀਕ ਨਹੀਂ। ਕਿਉਂਕਿ ਸਾਨੂੰ ਇਹ ਵੀ ਪਤਾ ਹੈ ਕਿ ਸਤਿਗੁਰੂ ਜਦੋਂ ਚਮਕੌਰ ਦੀ ਗੜ੍ਹੀ ਛੱਡ ਕੇ ਨਿਕਲੇ ਸਨ ਤਾਂ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਅਤੇ ਭਾਈ ਰਾਮ ਸਿੰਘ (ਸਪੁਤਰ ਭਾਈ ਬਚਿਤਰ ਸਿੰਘ) ਉਨ੍ਹਾਂ ਦੇ ਨਾਲ ਨਹੀਂ ਸਨ ਜਿਵੇਂ ਕਿਵੇਂ ਵੱਖ ਵੱਖ ਨਿਕਲ ਗਏ ਸਨ ਜੋ ਪਿੱਛੋਂ ਮਾਛੀਵਾੜੇ ਗੁਲਾਬੇ ਦੇ ਪੁਤਰ ਜੀਵਨ ਸਿੰਘ ਦੇ ਚੁਬਾਰੇ ਵਿਚ ਰਾਤ ਨੂੰ ਗੁਰੂ ਜੀ ਨੂੰ ਜਾ ਮਿਲੇ ਸਨ।

'ਭੱਟ ਵਹੀ ਮੁਲਤਾਨੀ ਸਿੰਧੀ' ਵਿਚ ਦਯਾ ਰਾਮ ਪਰੋਹਤ ਦਾ ਵੀ ਵੱਖ ਨਿਕਲਣਾ

ਲਿਖਿਆ ਹੈ ਜੋ ਕਿ ਜੱਟਪੁਰੇ ਗੁਰੂ ਜੀ ਨੂੰ ਜਾ ਕੇ ਮਿਲਿਆ। ਪਾਲਿਤ ਪੁੱਤਰ ਜ਼ੋਰਾਵਰ ਸਿੰਘ ਜ਼ਰੂਰ ਜ਼ਖ਼ਮੀ ਹਾਲਤ ਵਿਚ ਗੜ੍ਹੀ ਤੋਂ ਨਿਕਲ ਕੇ ਗਿਆ ਸੀ।[1] ਜੇਕਰ ਅਸੀਂ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕਰਨ ਵਾਲੇ 40 ਸਿੱਖ ਹੀ ਮੰਨੀਏ ਤਾਂ ਇਥੋਂ ਇਹ ਸਿੱਧ ਹੋਵੇਗਾ ਕਿ ਦੋ ਸਾਹਿਬਜ਼ਾਦਿਆਂ ਨੂੰ ਛੱਡ ਕੇ ਉਥੇ ਕੇਵਲ 37 ਸਿੱਖ ਹੀ ਸ਼ਹੀਦ ਹੋਏ।

ਇਹ ਰਵਾਇਤ ਵੀ ਬੜੀ ਪ੍ਰਸਿੱਧ ਹੈ ਕਿ ਗੁਰੂ ਜੀ ਨਾਲ ਗੜ੍ਹੀ ਵਿਚੋਂ ਕੇਵਲ ਦੋ ਸਿਖ ਨਿਕਲੇ ਸਨ। *ਸੌ ਸਾਖੀ* ਦਾ ਕਥਨ ਹੈ:

**ਲੜੇ ਬਹੁਤ ਲੜਾਈ ਦਿਵਸ ਹੀ ਸਾਰਾ।**
**ਸਿਖਾਂ ਕਹਿਆ! 'ਪਾਤਸ਼ਾਹ ਛੋਡੋ ਅਖਾੜਾ।**
**ਤੁਮ ਰਹੈਂ ਤੋ ਪੰਥ ਕੋ ਮੂਲ ਸਾਰਾ।**
**ਹਮੇਸ਼ਾ ਰਖੈਂ ਸਿਖ ਹੋਵਹਿੰ ਹਜ਼ਾਰਾ।'**
**ਸਗਰਿ ਰੈਨ ਸਿਖਨ ਜੁ ਅਰਜ਼ੀ ਲਗਾਈ।**
**ਹਸੈਂ ਦਯਾਲ ਗੁਰ ਜੀ ਇਕ ਬਾਨ ਚਲਾਈ।**
**ਮਾਨ ਬਾਤ ਦਯਾਲ ਦੁਇ ਸਿਖਨ ਕੇ ਸੰਗ।**
**ਚਲਿ ਤਾਲ ਕੀਨਾ ਮਹਾਂ ਮਾਯਾ ਅਭੰਗ।** *(ਸਾਖੀ 54)*

ਸੋ, ਸੰਭਵ ਹੈ ਕਿ ਦੋ ਸਿਖ ਨਾਲ ਨਿਕਲੇ ਹੋਣ, ਬਾਕੀ ਅੱਗੇ ਪਿੱਛੇ ਗਏ ਹੋਵਣ।

ਸਿਖ ਇਤਿਹਾਸਕਾਰਾਂ ਇਹ ਵੀ ਲਿਖਿਆ ਹੈ ਕਿ ਸਤਿਗੁਰਾਂ ਚਮਕੌਰ ਦੀ ਗੜ੍ਹੀ ਦੇ ਚਾਰੇ ਪਾਸਿਆਂ ਵਲ ਅੱਠ ਅੱਠ ਸਿੰਘ ਨਿਯਤ ਕੀਤੇ ਤੇ ਦੋ ਸਿੰਘ ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ (ਕੋਠਾ ਸਿੰਘ) ਨੂੰ ਵੱਡੇ ਦਰਵਾਜ਼ੇ ਦੇ ਪਹਿਰੇ ਉੱਤੇ ਤਾਇਨਾਤ ਕੀਤਾ। ਦੋ ਸਿੱਖ ਭਾਈ ਸੰਤ ਸਿੰਘ ਤੇ ਭਾਈ ਸੰਗਤ ਸਿੰਘ ਨੂੰ ਸਤਿਗੁਰਾਂ ਆਪਣੇ ਪਾਸ ਰੱਖਿਆ ਅਤੇ ਦੋ ਸਿੰਘ ਆਲਮ ਸਿੰਘ ਤੇ ਮਾਨ ਸਿੰਘ ਇਧਰ ਉਧਰ ਗੜ੍ਹੀ ਵਿਚ ਫਿਰ ਕੇ ਸਾਰੀ ਹਾਲਤ ਦਾ ਜਾਇਜ਼ਾ ਲੈਂਦੇ ਰਹਿੰਦੇ ਸਨ ਤੇ ਜਿਥੇ ਕਿਤੇ ਲੋੜ ਪੈਂਦੀ ਤੀਰ, ਗੋਲੀ ਜਾਂ ਹੋਰ ਹਥਿਆਰ ਪਹੁੰਚਾਉਂਦੇ ਰਹਿੰਦੇ ਸਨ। ਦੋ ਸਾਹਿਬਜ਼ਾਦੇ—ਅਜੀਤ ਸਿੰਘ ਤੇ ਜੁਝਾਰ ਸਿੰਘ ਸਨ, ਇਹ ਵੀ ਚਮਕੌਰ ਦੀ ਰਣਭੂਮੀ ਵਿਚ ਹੀ ਸ਼ਹੀਦ ਹੋਏ ਪਰ ਸੂਚੀ ਬਣਾਉਣ ਵਾਲਿਆਂ ਇਨ੍ਹਾਂ ਦੇ ਨਾਮ ਸ਼ਾਮਲ ਨਹੀਂ ਕੀਤੇ, ਕੇਵਲ ਚਾਲੀ ਸਿੱਖਾਂ ਦੇ ਨਾਮ ਹੀ ਗਿਣੇ ਹਨ।

*ਗੁਰਪ੍ਰਤਾਪ ਸੂਰਜ* ਜਾਂ *ਗੁਰਪਦ ਪ੍ਰੇਮ ਪ੍ਰਕਾਸ਼* ਵਿਚ ਜੋ ਚਾਲੀ ਮੁਕਤਿਆਂ ਦੇ ਨਾਮ ਦਿੱਤੇ ਗਏ ਹਨ, ਉਨ੍ਹਾਂ ਨੂੰ ਨਜ਼ਰਅੰਦਾਜ਼ ਕਰ ਕੇ ਭਾਈ ਕਾਨ੍ਹ ਸਿੰਘ ਜੀ ਨੇ ਚਾਲੀ ਸਿੱਖਾਂ ਦੀ ਜੋ ਸੂਚੀ ਦਿੱਤੀ ਹੈ, ਉਹਨਾਂ ਉਸਦਾ ਸ੍ਰੋਤ ਨਹੀਂ ਦਸਿਆ। ਇਹ ਸੂਚੀ ਇਉਂ ਹੈ:

ਸਹਿਜ ਸਿੰਘ, ਸਰਦੂਲ ਸਿੰਘ, ਸਰੂਪ ਸਿੰਘ, ਸਾਹਿਬ ਸਿੰਘ, ਸੁਜਾਨ ਸਿੰਘ,

---

1. ਪਟਕ ਪਟਕ ਕੇ ਕਟਕ ਕੋ, ਝਟਕਿ ਨਿਕਸਿ ਗਯੋ ਪਾਰ।
ਜ਼ੋਰਾਵਰ ਪ੍ਰਭ ਜੋਰ ਕਰਿ, ਰਾਖਿ ਲਿਯੋ ਕਰਤਾਰ।੫੩੩। *(ਸ੍ਰੀ ਗੁਰ ਸੋਭਾ, ਅਧਿਆਇ 12)*

ਸ਼ੇਰ ਸਿੰਘ, ਸੇਵਾ ਸਿੰਘ, ਸੰਗੋ ਸਿੰਘ, ਸੰਤ ਸਿੰਘ, ਹਰਦਾਸ ਸਿੰਘ, ਹਿੰਮਤ ਸਿੰਘ, ਕਰਮ ਸਿੰਘ, ਕ੍ਰਿਪਾਲ ਸਿੰਘ, ਖੜਗ ਸਿੰਘ, ਗੁਰਦਾਸ ਸਿੰਘ, ਗੁਰਦਿਤ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਚੜ੍ਹਤ ਸਿੰਘ, ਜਵਾਹਰ ਸਿੰਘ, ਜੈਮਲ ਸਿੰਘ, ਜਵਾਲਾ ਸਿੰਘ, ਝੰਡਾ ਸਿੰਘ, ਟੇਕ ਸਿੰਘ, ਠਾਕਰ ਸਿੰਘ, ਤ੍ਰਿਲੋਕ ਸਿੰਘ, ਦਯਾਲ ਸਿੰਘ, ਦਮੋਦਰ ਸਿੰਘ, ਨਾਰਾਇਣ ਸਿੰਘ, ਨਿਹਾਲ ਸਿੰਘ, ਪੰਜਾਬ ਸਿੰਘ, ਪ੍ਰੇਮ ਸਿੰਘ, ਬਸਾਵਾ ਸਿੰਘ, ਬਿਸ਼ਨ ਸਿੰਘ, ਭਗਵਾਨ ਸਿੰਘ, ਮਹਿਤਾਬ ਸਿੰਘ, ਮੁਹਕਮ ਸਿੰਘ, ਰਣਜੀਤ ਸਿੰਘ ਤੇ ਰਤਨ ਸਿੰਘ। *(ਮਹਾਨ ਕੋਸ਼, ਪੰਨਾ 2938, ਪਹਿਲੀ ਐਡੀਸ਼ਨ)*

ਇਸ ਸੂਚੀ ਨੂੰ ਮੁਕੰਮਲ ਜਾਂ ਸਹੀ ਮੰਨਣ ਵਿਚ ਵੱਡੀ ਰੋਕ ਇਹ ਹੈ ਕਿ ਕਈ ਸ਼ਹੀਦਾਂ ਦੇ ਨਾਮ ਇਸ ਵਿਚ ਸ਼ਾਮਲ ਨਹੀਂ। *ਗੁਰਪ੍ਰਤਾਪ ਸੂਰਜ* 1843 ਈ. ਨੂੰ ਸੰਪੂਰਣ ਹੋਇਆ ਤੇ *ਗੁਰਪਦ ਪ੍ਰੇਮ ਪ੍ਰਕਾਸ਼* (ਸੁਮੇਰ ਸਿੰਘ) 1882 ਈ. ਵਿਚ ਛਪਿਆ। 'ਭੱਟ ਵਹੀਆਂ' ਇਸ ਤੋਂ ਚਿਰਕਾਲ ਪਹਿਲੋਂ ਦੀਆਂ ਹਨ। ਉਸ ਵਿਚ ਇਕ ਥਾਂ ਇਹ ਟੂਕ ਦਰਜ ਹੈ:

> *ਜੁਝਾਰ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਮਹਲ ਦਸਮੇ ਕਾ, ਸੰਬਤ ਸਤ੍ਰਾਂ ਸੈ ਬਾਸਠ ਪੋਖ ਮਾਸੇ ਸੁਦੀ ਤੀਜ ਬੀਰਵਾਰ ਕੇ ਦਿਹੁੰ ਭਾਈ ਅਨਿਕ ਸਿੰਘ ਬੇਟਾ ਮਨੀ ਸਿੰਘ ਕਾ, ਅਜਬ ਸਿੰਘ ਬੇਟਾ ਮਨੀ ਸਿੰਘ ਕਾ, ਅਜਾਇਬ ਸਿੰਘ ਬੇਟਾ ਮਨੀ ਸਿੰਘ ਕਾ, ਪੋਤੇ ਮਾਈ ਦਾਸ ਕੇ, ਕ੍ਰਿਪਾ ਸਿੰਘ ਬੇਟਾ ਅੜੂ ਰਾਮ ਕਾ, ਸਨਮੁਖ ਸਿੰਘ ਬੇਟਾ ਅੜੂ ਰਾਮ ਕਾ—ਪੋਤੇ ਨਰੈਣ ਦਾਸ ਕੇ ਮੁਝਾਲ ਦੱਤ ਬ੍ਰਾਹਮਣ, ਮੁਕੰਦ ਸਿੰਘ ਬੇਟਾ ਮਤੀ ਦਾਸ ਕਾ, ਪੋਤਾ ਹੀਰਾ ਨੰਦ ਕਾ, ਸਾਰਸੁਤ ਛਿੱਬਰ ਬ੍ਰਾਹਮਣ, ਆਠ ਘਰੀ ਦਿਹੁੰ ਖਲੇ ਜਮਕਉਰ ਕੇ ਮਲ੍ਹਾਨ, ਪਰਗਣਾ ਰੋਪੜ, ਤੁਰਕ ਫੌਜ ਗੈਲ ਸਾਮ੍ਹੇ ਮਾਥੇ ਜੂਝ ਕੇ ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਕੀ ਗਤਿ ਗੁਰੂ ਜਾਣੇ।*
>
> *(ਭੱਟ ਵਹੀ ਮੁਲਤਾਨੀ ਸਿੰਧੀ)*

ਇਸ ਨੋਟ ਵਿਚ ਛੇ ਨਾਮ ਆਏ ਹਨ—ਇਹ ਛੇ ਉਪਰੋਕਤ ਸੂਚੀ ਵਿਚ ਹੈ ਹੀ ਨਹੀਂ। ਇਸੇ ਤਰ੍ਹਾਂ ਭਾਈ ਮਨੀ ਸਿੰਘ ਦਾ ਭਰਾ ਦਾਨ ਸਿੰਘ ਵੀ ਚਮਕੌਰ ਹੀ ਸ਼ਹੀਦ ਹੋਇਆ ਸੀ। ਇਸ ਦਾ ਨਾਮ ਵੀ ਪ੍ਰਾਪਤ ਨਹੀਂ। ਪਰ 'ਭੱਟ ਵਹੀਆਂ' ਵਿਚ ਮਿਲਦਾ ਹੈ, ਜਿਵੇਂ ਕਿ:

> *ਦਾਨ ਸਿੰਘ ਮਾਈ ਦਾਸ ਕਾ ਪੋਹ ਦਿਨ ਆਠ ਸਾਲ ਸਤ੍ਰਾਂ ਸੈ ਬਾਸਠ ਚਮਕਉਰ ਕੇ ਮਲ੍ਹਾਨ ਤੁਰਕਾਂ ਗੈਲ ਲੜ ਕਰਿ ਆਧ ਘੜੀ ਦਿਨ ਖੜੇ ਜੂਝ ਕਰਿ ਮਰਾ। ਗੈਲੋਂ ਮੁਕੰਦ ਸਿੰਘ ਬੇਟਾ ਮਤੀ ਦਾਸ ਕਾ ਪੋਤਾ ਕਬੂਲੇ ਕਾ, ਪੜਪੋਤਾ ਦੁਵਾਰਕਾ ਦਾਸ ਕਾ, ਬੰਸ ਗੋਤਮ ਜੀ ਕਾ ਭਾਰਗਵ ਗੋਤ੍ਰ ਛਿਬਰ ਬ੍ਰਾਹਮਣ ਮਰਾ।*
>
> *(ਭੱਟ ਵਹੀ ਤਲਉਂਢਾ, ਪਰਗਣਾ ਜੀਂਦ, ਖਾਤਾ ਜਲ੍ਹਾਨੋਂ ਕਾ)*

ਇਸੇ ਤਰ੍ਹਾਂ ਦਿੱਲੀ ਨਿਵਾਸੀ ਭਾਈ ਨਾਨੂ ਸਿੰਘ ਜੀ ਵੀ ਚਮਕੌਰ ਹੀ ਸ਼ਹੀਦ ਹੋਏ ਸਨ ਜੈਸਾ ਕਿ 'ਭੱਟ ਵਹੀ' ਵਿਚ ਅੰਕਿਤ ਹੈ ਪਰ ਉਸ ਦਾ ਨਾਮ ਵੀ ਇਸ ਲਿਸਟ ਵਿਚ ਨਹੀਂ।

ਭਾਈ ਕੇਸਰ ਸਿੰਘ ਛਿੱਬਰ ਨੇ *ਬੰਸਾਵਲੀਨਾਮਾ* ਵਿ । ਚੰਦਨ ਰਾਉ ਨਾਮੀ ਸਿਖ

ਦਾ ਚਮਕੌਰ ਦੇ ਮੈਦਾਨ ਵਿਚ ਮਾਰਿਆ ਜਾਣਾ ਲਿਖਿਆ ਹੈ :

**ਚੰਦਨ ਰਾਉ ਸਿਖ ਗੁਰੂ ਕਾ, ਕਰਿ ਜੁੱਧ ਸੋ ਮਾਰਿਆ।**
**ਹੋਆ ਮੁਕਤ ਸੁਰਗ ਸਿਧਾਰਿਆ।੫੬੩।**

ਪੰਡਿਤ ਤਾਰਾ ਸਿੰਘ ਨੇ (*ਸ੍ਰੀ ਗੁਰ ਤੀਰਥ ਸੰਗ੍ਰਹਿ* ਵਿਚ) ਇਹ ਨਾਮ ਦਿੱਤਾ ਹੈ ਪਰ ਉਪਰੋਕਤ ਸੂਚੀ ਵਿਚ ਚੰਦਨ ਰਾਉ ਜਾਂ ਚੰਦਨ ਸਿੰਘ ਨਾਂ ਵੀ ਹੈ ਨਹੀਂ।

ਮਦਨ ਸਿੰਘ ਤੇ ਕਾਠਾ ਸਿੰਘ ਦੋ ਮਜ਼੍ਹਬੀ ਬੀਰ ਬਹਾਦਰ ਸਨ, ਜਿਨ੍ਹਾਂ ਵੱਡੇ ਦਰਵਾਜ਼ੇ ਤੇ ਪਹਿਰਾ ਦਿੰਦਿਆਂ ਸ਼ਹੀਦੀਆਂ ਪਾਈਆਂ। ਕਾਠਾ ਸਿੰਘ ਨੂੰ ਕਈਆਂ ਕੋਠਾ ਸਿੰਘ ਵੀ ਲਿਖਿਆ ਹੈ। *ਗੁਰਪਦ ਪ੍ਰੇਮ ਪ੍ਰਕਾਸ਼* ਤੇ *ਤ੍ਵਾਰੀਖ਼ ਗੁਰ ਖ਼ਾਲਸਾ* ਵਿਚ ਕਾਠਾ ਸਿੰਘ ਹੀ ਹੈ। ਇਨ੍ਹਾਂ ਜੋਧਿਆਂ ਦੇ ਨਾਂ ਵੀ ਉਪਰੋਕਤ ਸੂਚੀ ਵਿਚ ਹੈ ਹੀ ਨਹੀਂ। ਇਸੇ ਤਰ੍ਹਾਂ *ਗੁਰੂ ਕੀਆਂ ਸਾਖੀਆਂ* ਵਿਚ ਲਿਖਿਆ ਹੈ—ਜਦੋਂ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਦੁਸ਼ਮਣਾਂ ਦੀਆਂ ਗੋਲੀਆਂ ਦੀ ਬੁਛਾੜ ਨਾਲ ਮਾਰੇ ਗਏ ਤਾਂ ਸਤਿਗੁਰਾਂ ਸ਼ੇਰ ਸਿੰਘ ਤੇ ਨਾਹਰ ਸਿੰਘ ਨੂੰ ਵੱਡੇ ਦੁਆਰ ਦੇ ਪਹਿਰੇ ਉੱਤੇ ਲਾ ਦਿੱਤਾ। ਪਰ ਸੂਚੀ ਵਿਚ ਨਾਹਰ ਸਿੰਘ ਦਾ ਨਾਮ ਵੀ ਹੈ ਨਹੀਂ। ਇਸ ਪਰਕਾਰ ਪੜਤਾਲ ਤੋਂ ਪਤਾ ਲਗਦਾ ਹੈ ਕਿ ਜਿਨ੍ਹਾਂ ਪੁਰਾਤਨ ਸੋਮਿਆਂ ਤੋਂ ਚਮਕੌਰ ਵਿਚ ਸ਼ਹੀਦ ਹੋਣ ਵਾਲੇ ਵਿਅਕਤੀਆਂ ਦੇ ਨਾਮਾਂ ਬਾਰੇ ਜਾਣਕਾਰੀ ਮਿਲਦੀ ਹੈ, ਉਹ ਦਰਜਨ ਤੋਂ ਉੱਤੇ ਨਾਂ 'ਮਹਾਨ ਕੋਸ਼' ਵਾਲੀ ਲਿਸਟ ਵਿਚ ਹੈ ਨਹੀਂ, ਜਿਵੇਂ ਕਿ :

ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਕ੍ਰਿਪਾ ਸਿੰਘ, ਸਨਮੁਖ ਸਿੰਘ, ਮੁਕੰਦ ਸਿੰਘ, ਦਾਨ ਸਿੰਘ, ਮਦਨ ਸਿੰਘ, ਕਾਠਾ ਸਿੰਘ, ਨਾਹਰ ਸਿੰਘ, ਨਾਨੂ ਸਿੰਘ, ਚੰਦਨ ਰਾਉ, ਧਿਆਨ ਸਿੰਘ, ਆਲਮ ਸਿੰਘ ਆਦਿ।

ਇਹ ਵੀ ਖ਼ਿਆਲ ਇਤਿਹਾਸ ਤੋਂ ਪਰਗਟ ਹੈ (ਦੇਖੋ, *ਗੁਰਪ੍ਰਤਾਪ ਸੂਰਜ* ਤੇ *ਗੁਰਪਦ ਪ੍ਰੇਮ ਪ੍ਰਕਾਸ਼*, ਪੰਨਾ 521), ਆਨੰਦਪੁਰ ਸਾਹਿਬ ਵਿਚ ਰਹਿੰਦਿਆਂ ਜਿੰਨ੍ਹਾਂ ਮੁਖੀ ਸਿੱਖਾਂ ਦੀ 'ਮੁਕਤੇ' ਸੰਗਿਆ ਸੀ—ਉਹ ਵੀ ਚਮਕੌਰ ਹੀ ਸ਼ਹੀਦ ਹੋਏ—ਉਹ ਸਨ—ਭਾਈ ਰਾਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ ਤੇ ਫਤਿਹ ਸਿੰਘ (ਰਾਮ ਸਿੰਘ ਚਮਕੌਰ ਗੜ੍ਹੀ ਵਿਚੋਂ ਆਇਆ ਨਹੀਂ ਸੀ)।

ਇਸ ਤਰ੍ਹਾਂ ਪਰਖ ਕੀਤਿਆਂ ਇਹ ਸਪੱਸ਼ਟ ਹੁੰਦਾ ਹੈ ਕਿ ਲਗਭਗ ਅੱਧੇ ਨਾਮ ਇਸ ਸੂਚੀ ਵਿਚੋਂ ਗ਼ਾਇਬ ਹਨ ਤੇ ਉਹਨਾਂ ਦੀ ਥਾਂ ਕਲਪਿਤ ਨਾਮ ਜੋੜ ਕੇ ਗਿਣਤੀ ਪੂਰੀ ਕੀਤੀ ਗਈ ਹੈ। ਇਸ ਹਾਲਤ ਵਿਚ ਚਮਕੌਰ ਸਾਹਿਬ ਦੀ ਜੰਗ ਵਿਚ ਜੂਝਣ ਵਾਲੇ ਚਾਲੀ ਸਿੱਖਾਂ ਦੀ ਮੁਕੰਮਲ ਤੇ ਸਹੀ ਸੂਚੀ ਬਣਾ ਸਕਣਾ ਔਖੀ ਜਿਹੀ ਗੱਲ ਹੈ। ਪਰ ਖੋਜ ਲਈ ਕੋਈ ਅਸੰਭਵ ਗੱਲ ਨਹੀਂ, ਜੇਕਰ ਪੁਰਾਤਨ ਸੋਮੇ ਮਿਲਦੇ ਗਏ ਤਾਂ ਇਹ ਮੁਸ਼ਕਲ ਹੱਲ ਹੋ ਜਾਵੇਗੀ।

*ਗੁਰਪਦ ਪ੍ਰੇਮ ਪ੍ਰਕਾਸ਼* ਦੇ ਪੰਨੇ 507-520 ਵਿਚ ਜੋ ਨਾਂ ਆਏ ਹਨ, ਉਹਨਾਂ ਦਾ ਵੇਰਵਾ ਇਹ ਹੈ :

ਅਜੀਤ ਸਿੰਘ, ਜੁਝਾਰ ਸਿੰਘ, ਆਲਮ ਸਿੰਘ, ਮਾਨ ਸਿੰਘ, ਸੰਤ ਸਿੰਘ, ਸੰਗਤ ਸਿੰਘ, ਮਦਨ ਸਿੰਘ, ਕੋਠਾ ਸਿੰਘ, ਧਯਾਨ ਸਿੰਘ, ਖਜ਼ਾਨ ਸਿੰਘ, ਦਾਨ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ, ਹਿੰਮਤ ਸਿੰਘ, ਰਾਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਫਤੇ ਸਿੰਘ, ਦਯਾ ਸਿੰਘ, ਧਰਮ ਸਿੰਘ, ਮੋਹਰ ਸਿੰਘ, ਕੀਰਤਿ ਸਿੰਘ, ਅਨੰਦ ਸਿੰਘ, ਅਮੋਲਕ ਸਿੰਘ, ਕੇਸਰ ਸਿੰਘ, ਲਾਲ ਸਿੰਘ, ਜਵਾਹਰ ਸਿੰਘ, ਸੁੱਖਾ ਸਿੰਘ, ਬੀਰ ਸਿੰਘ ਆਦਿ।

ਕੇਸਰ ਸਿੰਘ ਨੇ ਇਕ ਥਾਂ 35 ਸਿਖ ਹੀ ਲਿਖੇ ਹਨ :

**ਗਜੈ ਸਿੰਘ ਰਾਜਾ ਅਤੇ ਪੰਮਾ ਵਜ਼ੀਰ, ਏਹ ਦੋਨੋਂ ਆਇ ਲੜੇ।**
**ਜੀਤ ਸਿੰਘ ਜੀ ਜੁਝਾਰ ਸਿੰਘ ਜੀ, ਨਾਲ ਸਿੰਘ ਪੈਂਤ੍ਰੀ ਰਹੇ ਖੜੇ।੫੬੨।**

*(ਬੰਸਾਵਲੀਨਾਮਾ, ਦਸਵਾਂ ਚਰਣ)*

ਪੰਡਿਤ ਤਾਰਾ ਸਿੰਘ ਨਰੋਤਮ ਨੇ *ਸ੍ਰੀ ਗੁਰਤੀਰਥ ਸੰਗ੍ਰਹਿ* (1884 ਈ.) ਵਿਚ ਇਤਨਾ ਹੀ ਲਿਖਿਆ ਹੈ—'ਇਨ ਚਾਲੀ ਮੁਕਤਿਓਂ ਕੇ ਜਨਮ-ਥਾਨ ਮਦ੍ਰ ਦੇਸ ਮੇਂ, ਨਾਮੋਂ ਕਾ ਪਤਾ ਨਹੀਂ, ਸੰਮਤ 1762 ਮੇਂ ਮਾਘ ਵਦੀ ਏਕਮ ਕੋ ਜੰਗ ਕਰ ਮੁਕਤਸਰ ਜਾ ਸਮਾਏ 40। ਕਰਮ ਸਿੰਘ, ਚੰਦਨ ਸਿੰਘ, ਬੀਰ ਸਿੰਘ ਆਦਿ।

ਗਿਆਨੀ ਗਿਆਨ ਸਿੰਘ ਜੀ ਨੇ *ਤ੍ਵਾਰੀਖ਼ ਗੁਰ ਖ਼ਾਲਸਾ* (ਪੰਨਾ 796) ਵਿਚ ਕੇਹਰ ਸਿੰਘ ਤੇ ਸੰਤੋਖ ਸਿੰਘ ਦੋ ਹੋਰ ਨਾਮ ਦਿੱਤੇ ਹਨ, ਜੋ ਹੋਰ ਕਿਸੇ ਪੁਰਾਤਨ ਗ੍ਰੰਥ ਵਿਚ ਨਹੀਂ।

ਕੁਝ ਲੇਖਕਾਂ ਭਾਈ ਉਦੈ ਸਿੰਘ, ਭਾਈ ਬਚਿਤਰ ਸਿੰਘ, ਭਾਈ ਜੀਵਨ ਸਿੰਘ ਨੂੰ ਵੀ ਚਾਲੀ ਮੁਕਤਿਆਂ ਵਿਚ ਗਿਣਿਆ ਹੈ ਭਾਵੇਂ ਇਹ ਤਿੰਨੇ ਬੀਰ ਸੈਨਾਪਤੀ ਚਮਕੌਰ ਦੇ ਸਾਕੇ ਤੋਂ ਪਹਿਲਾਂ ਹੀ ਸ਼ਾਹੀ ਟਿੱਬੀ ਤੇ ਸਰਸੇ ਲਾਗੇ ਸ਼ਹੀਦੀਆਂ ਪਾ ਚੁੱਕੇ ਸਨ।

ਜੇਕਰ 'ਭੱਟ ਵਹੀਆਂ' ਤੇ ਹੋਰ ਇਤਿਹਾਸਕ ਗ੍ਰੰਥਾਂ ਦੀ ਮਦਦ ਨਾਲ ਸੂਚੀ ਬਣਾਈ ਜਾਵੇ ਤਾਂ ਇਹ ਇਸ ਪ੍ਰਕਾਰ ਬਣ ਸਕੇਗੀ :

ਅਜੀਤ ਸਿੰਘ, ਜੁਝਾਰ ਸਿੰਘ, ਮੁਹਕਮ ਸਿੰਘ, ਹਿੰਮਤ ਸਿੰਘ, ਸਾਹਿਬ ਸਿੰਘ, ਫਤਿਹ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਦਾਨ ਸਿੰਘ, ਕ੍ਰਿਪਾ ਸਿੰਘ, ਸਨਮੁਖ ਸਿੰਘ, ਨਾਨੂ ਸਿੰਘ, ਆਲਮ ਸਿੰਘ, ਅਮੋਲਕ ਸਿੰਘ, ਮੋਹਰ ਸਿੰਘ, ਬੀਰ ਸਿੰਘ, ਮੁਕੰਦ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਚੰਦਨ ਸਿੰਘ, ਧੰਨਾ ਸਿੰਘ, ਹਰਿਦਾਸ ਸਿੰਘ, ਕੀਰਤ ਸਿੰਘ, ਮਦਨ ਸਿੰਘ, ਕਾਠਾ ਸਿੰਘ, ਨਾਹਰ ਸਿੰਘ, ਸ਼ੇਰ ਸਿੰਘ, ਬਖਸ਼ਿਸ਼ ਸਿੰਘ, ਗੁਰਬਖਸ਼ੀਸ਼ ਸਿੰਘ, ਧਿਆਨ ਸਿੰਘ, ਸੰਤ ਸਿੰਘ ਪਟੀ, ਸੰਤ ਸਿੰਘ ਬੰਗੇਸ਼ਰੀ, ਸੰਗਤ ਸਿੰਘ, ਲਾਲ ਸਿੰਘ, ਨੰਦ ਸਿੰਘ, ਸ਼ਾਮ ਸਿੰਘ, ਤੁੱਲਾ ਸਿੰਘ, ਮਾਹਲਾ ਸਿੰਘ, ਜਵੰਦ ਸਿੰਘ ਆਦਿ।

ਇਹਨਾਂ ਬਾਰੇ ਜੋ ਜਾਣਕਾਰੀ ਮਿਲਦੀ ਹੈ, ਉਹ ਇਥੇ ਦਿੱਤੀ ਜਾ ਰਹੀ ਹੈ :

1. **ਅਜੀਤ ਸਿੰਘ**—ਗੁਰੂ ਜੀ ਦਾ ਸਾਹਿਬਜ਼ਾਦਾ।
2. **ਜੁਝਾਰ ਸਿੰਘ**—ਗੁਰੂ ਜੀ ਦਾ ਸਾਹਿਬਜ਼ਾਦਾ।

3. **ਮੁਹਕਮ ਸਿੰਘ**—ਪੰਜ ਪਿਆਰਿਆਂ ਵਿਚੋਂ।
4. **ਹਿੰਮਤ ਸਿੰਘ**—ਪੰਜ ਪਿਆਰਿਆਂ ਵਿਚੋਂ।
5. **ਸਾਹਿਬ ਸਿੰਘ**—ਪੰਜ ਪਿਆਰਿਆਂ ਵਿਚੋਂ।
6. **ਫਤਿਹ ਸਿੰਘ**—ਪੰਜ ਮੁਕਤਿਆਂ ਵਿਚੋਂ ਖੁਰਦਪੁਰ ਮਾਂਗਟ ਦਾ ਵਸਨੀਕ।
7. **ਈਸ਼ਰ ਸਿੰਘ**—ਪੰਜ ਮੁਕਤਿਆਂ ਵਿਚੋਂ ਪਿੰਡ ਡੱਲਵਾਂ ਦਾ ਵਾਸੀ ਸੀ।
8. **ਦੇਵਾ ਸਿੰਘ**—ਪੰਜ ਮੁਕਤਿਆਂ ਬੁਘਿਆਣੇ ਦਾ ਵਸਨੀਕ ਸੀ।
9. **ਟਹਿਲ ਸਿੰਘ**—ਪੰਜ ਮੁਕਤਿਆਂ ਵਿਚੋਂ ਪਿੰਡ ਡੱਲਵਾਂ ਦਾ ਵਾਸੀ ਸੀ।
10. **ਦਾਨ ਸਿੰਘ**—ਇਹ ਭਾਈ ਮਨੀ ਸਿੰਘ ਜੀ ਦਾ ਛੋਟਾ ਭਾਈ ਮਾਈ ਦਾਸ ਦਾ ਪੁੱਤਰ, ਅਲੀਪੁਰ ਜ਼ਿਲ੍ਹਾ ਮੁਲਤਾਨ ਦਾ ਵਾਸੀ ਸੀ।
11. **ਕ੍ਰਿਪਾ ਸਿੰਘ**—ਪੰਡਿਤ ਕ੍ਰਿਪਾਰਾਮ ਦੱਤ ਬ੍ਰਾਹਮਣ ਮਟਨ (ਕਸ਼ਮੀਰ) ਦਾ ਰਹਿਣ ਵਾਲਾ ਭਾਈ ਅੜੂ ਰਾਮ ਦਾ ਪੁੱਤਰ ਸੀ। ਇਹ ਸੋਲ੍ਹਾਂ ਬ੍ਰਾਹਮਣਾਂ ਦਾ ਵਫ਼ਦ ਲੈ ਕੇ 1675 ਈ. ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਾਸ ਆਨੰਦਪੁਰ ਆ ਕੇ ਫ਼ਰਿਆਦੀ ਹੋਇਆ ਸੀ। ਪਿਛੋਂ ਇਹ ਸ੍ਰੀ ਗੋਬਿੰਦ ਰਾਇ ਦਾ ਅਧਿਆਪਕ ਵੀ ਲੱਗਾ ਰਿਹਾ, ਕਿਉਂਕਿ ਇਹ ਸੰਸਕ੍ਰਿਤ ਤੇ ਫ਼ਾਰਸੀ ਦਾ ਚੰਗਾ ਵਿਦਵਾਨ ਸੀ।

   ਅੰਮ੍ਰਿਤਪਾਨ ਕਰ ਕੇ ਇਹੋ ਕਿਰਪਾ ਰਾਮ, ਕਿਰਪਾ ਸਿੰਘ ਕਹਿਲਾਇਆ ਤੇ ਇਸ ਬਜ਼ੁਰਗ ਨੇ ਚਮਕੌਰ ਸ਼ਹੀਦੀ ਪਾਈ।
12. **ਸਨਮੁਖ ਸਿੰਘ**—ਭਾਈ ਅੜੂ ਰਾਮ ਦੱਤ ਬ੍ਰਾਹਮਣ ਦਾ ਪੁੱਤਰ ਤੇ ਕ੍ਰਿਪਾ ਰਾਮ ਦਾ ਛੋਟਾ ਭਾਈ ਸੀ।
13. **ਨਾਨੂ ਸਿੰਘ**—ਇਹ ਦਿਲਵਾਲ਼ੀ ਮਹੱਲੇ ਦਿੱਲੀ ਦਾ ਵਾਸੀ, ਨਾਮਾਬੰਸੀ ਸਿਖ ਸੀ ਜੋ ਕਿ ਬਾਘੇ ਦਾ ਸਪੁੱਤਰ ਸੀ। ਇਹ ਨੌਂਵੇਂ ਸਤਿਗੁਰਾਂ ਦਾ ਸੀਸ ਚਾਂਦਨੀ ਚੌਕ ਤੋਂ ਉਠਾ ਕੇ ਘਰ ਲਿਆਇਆ ਸੀ ਤੇ ਭਾਈ ਜੈਤੋ ਤੇ ਭਾਈ ਉਦੈ ਨੂੰ ਨਾਲ ਲੈ ਕੇ ਆਨੰਦਪੁਰ ਪਹੁੰਚਿਆ ਸੀ। ਇਸ ਦੇ ਦੋ ਪੁੱਤਰ ਘਰਬਾਰਾ ਸਿੰਘ ਤੇ ਦਰਬਾਰਾ ਸਿੰਘ ਪ੍ਰਸਿੱਧ ਹੋਏ। ਘਰਬਾਰਾ ਸਿੰਘ 31 ਭਾਦੋਂ 1757 ਬਿ. ਨੂੰ ਅਗੰਮਪੁਰੇ ਪਹਾੜੀ ਰਾਜਿਆਂ ਨਾਲ ਜੂਝਦਾ ਸ਼ਹੀਦੀ ਪਾ ਗਿਆ ਸੀ ਤੇ ਦਰਬਾਰਾ ਸਿੰਘ ਨੂੰ ਆਨੰਦਪੁਰ ਛੱਡਣ ਵੇਲੇ ਗੁਰੂ ਕੇ ਮਹਿਲਾਂ ਨਾਲ ਤੋਰਿਆ ਗਿਆ ਸੀ। ਬੰਦਾ ਬਹਾਦਰ ਪਿੱਛੋਂ ਤੇ ਨਵਾਬ ਕਪੂਰ ਸਿੰਘ ਤੋਂ ਪਹਿਲਾਂ ਪੰਥ ਦਾ ਸ਼ਿਰੋਮਣੀ ਜਥੇਦਾਰ ਰਿਹਾ, ਇਸ ਨੂੰ ਦੀਵਾਨ ਦਰਬਾਰਾ ਸਿੰਘ ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ।

   **ਦਿਲਵਾਲੀ ਸਿਖ ਗੁਰਮਹਲ ਕਾ ਰਾਖਾ।**<br>
   **ਇਹੀ ਭੇਤ ਗੁਹਝਾ ਕਾਹੂੰ ਨਾਹਿ ਲਾਖਾ।** *(ਸੌ ਸਾਖੀ, ਸਾਖੀ 54)*
14. **ਆਲਮ ਸਿੰਘ**—ਇਹ ਸਿਆਲਕੋਟ ਦਾ ਵਸਨੀਕ ਭਾਈ ਦੁਰਗੂ ਦਾ ਪੁੱਤਰ ਸੀ, ਗੁਰੂ ਜੀ ਦਾ ਅਤਿ ਨਿਕਟਵਰਤੀ ਮੁਸਾਹਬ, ਬਿਲਾਸੀ ਤੇ ਬੜਾ ਫੁਰਤੀਲਾ ਸੀ।

ਇਸੇ ਕਰਕੇ ਸਤਿਗੁਰੂ ਇਸਨੂੰ 'ਨੱਚਣਾ' ਕਹਿ ਕੇ ਯਾਦ ਕਰਦੇ ਸਨ।[1] ਗੁਰੂ ਜੀ ਦੇ ਸ਼ਸਤ੍ਰ ਅਧਿਆਪਕ ਭਾਈ ਬੱਜਰ ਸਿੰਘ ਦੀ ਬੇਟੀ ਭਿਖਾਂ ਇਸਨੂੰ ਵਿਆਹੀ ਹੋਈ ਸੀ ਜੋ ਸਰਸੇ ਲਾਗੇ ਨੰਗਲ ਗੁਜਰਾਂ ਦੀ ਜੂਹ ਵਿਚ ਸ਼ਹੀਦ ਹੋਈ। ਇਸਦੇ ਤਿੰਨ ਪੁੱਤਰ—ਅਮੋਲਕ ਸਿੰਘ, ਮੋਹਰ ਸਿੰਘ ਤੇ ਬਾਘੜ ਸਿੰਘ ਸਨ, ਦੋ ਪੁੱਤਰ ਪਿਤਾ ਨਾਲ ਚਮਕੌਰ ਸ਼ਹੀਦ ਹੋਏ।

15. **ਅਮੋਲਕ ਸਿੰਘ**—ਭਾਈ ਆਲਮ ਸਿੰਘ ਦਾ ਪੁੱਤਰ।
16. **ਮੋਹਰ ਸਿੰਘ**—ਭਾਈ ਆਲਮ ਸਿੰਘ ਦਾ ਪੁੱਤਰ।
17. **ਬੀਰ ਸਿੰਘ**—ਭਾਈ ਦੁਰਗੂ ਦਾ ਪੁਤਰ, ਆਲਮ ਸਿੰਘ ਦਾ ਭਾਈ ਸੀ।
18. **ਮੁਕੰਦ ਸਿੰਘ**—ਇਹ ਛਿੱਬਰ ਬ੍ਰਾਹਮਣ ਕੜਿਆਲਾ ਨਿਵਾਸੀ ਭਾਈ ਮਤੀਦਾਸ ਦਾ ਸਪੁੱਤਰ ਸੀ ਜੋ ਕਿ ਦੀਵਾਨ ਸਾਹਿਬ ਚੰਦ ਦਾ ਭਰਾਤਾ ਸੀ।
19. **ਅਨਿਕ ਸਿੰਘ**—ਭਾਈ ਮਨੀ ਸਿੰਘ ਦਾ ਪੁੱਤਰ, ਵਸਨੀਕ ਅਲੀਪੁਰ ਜ਼ਿਲ੍ਹਾ ਮੁਲਤਾਨ। (ਜਨਮ ਤਰੀਕ 10 ਚੇਤਰ 1725 ਬਿ.)
20. **ਅਜਬ ਸਿੰਘ**—ਭਾਈ ਮਨੀ ਸਿੰਘ ਦਾ ਪੁੱਤਰ। (ਜਨਮ 19 ਹਾੜ, 1729 ਬਿ.)
21. **ਅਜਾਇਬ ਸਿੰਘ**—ਭਾਈ ਮਨੀ ਸਿੰਘ ਦਾ ਪੁੱਤਰ। (ਜਨਮ 13 ਮਾਘ 1733 ਬਿ.)
22. **ਚੰਦਨ ਸਿੰਘ**—ਇਹ ਬ੍ਰਾਹਮਣ ਵਿਦਵਾਨ ਕਵੀ ਸੀ, ਜਿਸ ਗੁਰੂ ਦੇ ਦਰਬਾਰ ਵਿਚ ਆ ਕੇ ਇਸ ਸਵੱਈਏ ਰਾਹੀਂ ਆਪਣਾ ਪਰਿਚਯ ਕਰਾਇਆ ਸੀ:

    **ਸੈਯਾ॥**
    **ਨਵਸਾਤ ਤਿਯੇ ਨਵਸਾਤ ਕਿਯੇ, ਨਵਸਾਤ ਪਿਯੇ ਨਵਸਾਤ ਪਿਯਾਏ।**
    **ਨਵਸਾਤ ਰਚੇ ਨਵਸਾਤ ਬਦੇ, ਨਵਸਾਤ ਪਿਯਾ ਪਹਿ ਦਾਯਕ ਪਾਏ।**
    **ਜੀਤ ਕਲਾ ਨਵ ਸਾਤਨ ਕੀ, ਨਵ ਸਾਤਨ ਕੇ ਮੁੱਖ ਅੰਚਰ ਛਾਏ।**
    **ਮਾਨਹੁ ਮੇਘ ਕੇ ਮੰਡਲ ਮੇਂ, ਕਵਿ ਚੰਦਨ ਚੰਦ ਕਲੇਵਰ ਛਾਏ।**

23. **ਧੰਨਾ ਸਿੰਘ**—ਇਹ ਸਾਧਾਰਣ ਪੇਂਡੂ ਕਿਸਾਨ ਸੀ ਪਰ ਗੁਰੂ ਦਰਬਾਰ ਦੀ ਸੰਗਤ ਨਾਲ ਕਾਵਿ-ਰਚਨਾ ਕਰਨ ਲਗ ਪਿਆ ਸੀ। ਚੰਦਨ ਕਵੀ ਨੂੰ ਇਸ ਸਵੱਈਏ ਦੇ ਅਰਥ ਦੱਸਣ ਲਈ ਇਸੇ ਨੇ ਵੰਗਾਰਿਆ ਸੀ:

    **ਮੀਨ ਮਰੇ ਜਲ ਕੇ ਪਰਸੇ, ਕਬਹੂੰ ਨ ਮਰੇ ਪਰ ਪਾਵਕ ਪਾਏ।**
    **ਹਾਥਿ ਮਰੇ ਮਦ ਕੇ ਪਰਸੇ, ਕਬਹੂੰ ਨ ਮਰੇ ਤਨ ਤਾਪ ਕੇ ਆਏ।**
    **ਤੀਯ ਮਰੇ ਪਤਿ ਕੇ ਪਰਸੇ, ਕਬਹੂੰ ਨ ਮਰੇ ਪਰਦੇਸ ਸਿਧਾਏ।**
    **ਗੂਢ ਮੈਂ ਬਾਤ ਕਹੀ ਦਿਜਰਾਜ, ਬਿਚਾਰ ਸਕੇ ਨ ਬਿਨਾ ਚਿਤ ਲਾਏ।**

24. **ਹਰਿਦਾਸ ਸਿੰਘ**—ਭਾਈ ਹਰਿਦਾਸ ਗੁਰੂ ਜੀ ਦਾ ਨਿਜੀ ਖ਼ੁਸ਼ਨਵੀਸ ਲਿਖਾਰੀ

---

1. ਆਲਮ ਸਿੰਘ ਨੱਚਣਾ ਗੁਰ ਕਹੈ। ਸਿਆਲਕੋਟ ਕੀ ਵਾਸੀ ਲਹੈ।
   ਜਾਤ ਹੁਤੀ ਰਜਪੂਤ ਤਿਸੀ ਕੀ। ਸੀਖ ਰਹਿਤ ਲੇ ਪਾਹੁਲ ਨੀਕੀ।
   *(ਗੁਰਪ੍ਰਤਾਪ ਸੂਰਜ, ਰੁਤ 3, ਅੰਸੂ 30)*

ਸੀ, ਜਿਸ *ਦਸਮ ਗ੍ਰੰਥ* ਦੇ ਖਰੜੇ ਵਿਚ ਕ੍ਰਿਸ਼ਨਾਵਤਾਰ ਦੇ ਜੁਧ ਪ੍ਰਬੰਧ ਵਾਲਾ ਭਾਗ 22 ਚੇਤਰ 1752 ਬਿ. ਨੂੰ ਹੱਥੀਂ ਨਕਲ ਕੀਤਾ। ਇਸ ਨੇ 'ਆਦਿ ਗ੍ਰੰਥ' ਦੀ ਇਕ ਬੀੜ ਵੀ ਲਿਖੀ ਜੋ ਕਿ ਸਿਖ ਰੈਫ੍ਰੈਂਸ ਲਾਇਬ੍ਰੇਰੀ ਵਿਚ ਹੈਸੀ, ਇਸਦੇ 741 ਪੱਤਰੇ 'ਤੇ ਨੋਟ ਹੈ:

**'ਗਰੰਥ ਸਪੂਰਨੁ ਹੋਆ, ਲਿਖਿਆ ਹਰਿਦਾਸ ਲਿਖਾਰੀ**
**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੈ ਲਿਖਾਰੀ ਲਿਖਿਆ।'**

*ਪ੍ਰੇਮ ਅੰਬੋਧਿ* ਨਾਮੀ ਪੁਸਤਕ ਵੀ ਸ਼ਾਇਦ ਇਸੇ ਦੀ ਰਚਨਾ ਹੈ ਜਿਸ ਵਿਚ ਸੋਲ੍ਹਾਂ ਭਗਤਾਂ ਦੀਆਂ ਪ੍ਰੇਮ ਕਥਾਵਾਂ ਹਨ।

25. **ਕੀਰਤ ਸਿੰਘ**—ਇਹ ਵੀ ਗੁਰੂ ਦਰਬਾਰ ਦਾ ਵਿਦਵਾਨ ਲੇਖਕ ਸੀ ਜਿਸ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਲਿਖੇ। ਇਹ ਭਾਈ ਮਨੀ ਸਿੰਘ ਨਾਲ 1756 ਵਿਚ ਅੰਮ੍ਰਿਤਸਰ ਗਿਆ ਸੀ।

**ਪੰਚ ਸਿੰਘ ਗੈਲ ਕੀਤੇ ਤਯਾਰ। ਭੂਪਤਿ ਸਿੰਘ ਔ ਸਿੰਘ ਗੁਲਜ਼ਾਰ।**
**ਚੰਦ੍ਰਾ ਕੁਇਰ ਸਿੰਘ ਸਿੰਘ ਦਾਨ। ਪੰਚਮ ਕੀਰਤ ਸਿੰਘ ਸੁਜਾਨ।** *(ਸ਼ਹੀਦ ਬਿਲਾਸ)*

26. **ਮਦਨ ਸਿੰਘ**—ਇਹ ਰਵਿਦਾਸੀਆ ਬਹਾਦਰ ਸਿਖ ਸੀ ਜੋ ਗੁਰੂ ਕੇ ਤਬੇਲੇ ਵਿਚ ਘੋੜਿਆਂ ਦੀ ਸੇਵਾ ਕਰਦਾ ਸੀ ਤੇ *ਸੌ ਸਾਖੀ* ਦੇ ਲਿਖਣ ਅਨੁਸਾਰ ਇਸ ਵਿਚ ਵਾਕਸੱਤਾ ਵੀ ਆ ਗਈ ਸੀ।

27. **ਕਾਠਾ ਸਿੰਘ**—ਇਹ ਰੰਘਰੇਟਾ ਸੀ, ਭਾਈ ਮਦਨ ਸਿੰਘ ਨਾਲ ਰਲ ਕੇ ਚਮਕੌਰ ਦੀ ਹਵੇਲੀ ਦੇ ਦਰਵਾਜ਼ੇ ਉੱਤੇ ਪਹਿਰਾ ਦਿੰਦਾ ਰਿਹਾ ਸੀ। ਜੋ ਵੈਰੀ ਅੱਗੇ ਵਧਦਾ ਤਾਂ ਇਹ ਦੋਵੇਂ ਉਸਨੂੰ ਮੂੰਹ ਮੋੜ ਕੇ ਪਿੱਛੇ ਧਕੇਲਦੇ। ਕਈ ਇਤਿਹਾਸਕਾਰਾਂ ਇਸਦਾ ਨਾਮ ਕੋਠਾ ਸਿੰਘ ਵੀ ਲਿਖਿਆ ਹੈ।[1] ਸੋ ਦਰਵਾਜ਼ੇ ਉੱਤੇ ਪਹਿਰਾ ਦੇਣਾ ਬਹੁਤ ਔਖਾ ਸੀ ਪਰ ਇਹ ਦੋਵੇਂ ਜੋਧੇ ਵਾਰ ਝੱਲਦੇ ਗਏ ਤੇ ਅੰਤ ਸ਼ਹੀਦੀ ਪਾ ਗਏ। ਸ਼ਾਇਦ 'ਜ਼ਫ਼ਰਨਾਮੇ' ਵਿਚ ਇਨ੍ਹਾਂ ਦੋਹਾਂ ਦੀ ਸ਼ਹੀਦੀ ਵਲ ਇਸ਼ਾਰਾ ਹੈ। ਜਦੋਂ ਇਕ ਜਾਬਰ ਪਠਾਣ ਹੜ੍ਹ ਵਾਂਙ ਆਇਆ ਤਾਂ ਉਸ ਕਈ ਹੱਲੇ ਕੀਤੇ ਤੇ ਖ਼ੁਦ ਕਈ ਫੱਟ ਵੀ ਖਾਧੇ। ਉਹ ਦੋ ਜਣਿਆਂ ਨੂੰ ਮਾਰ ਕੇ ਆਪਣੀ ਜਾਨ ਵੀ ਦੇ ਗਿਆ:

**ਕਿ ਅਫਗਾਨਿ ਦੀਗਰ ਬਿਆਮਦ ਬਜੰਗ**
**ਚੂੰ ਸੈਲੇ ਰਵਾਂ ਹਮਚੂੰ ਤੀਰੋ ਤੁਫੰਗ।੩੧।**
**ਬਸੇ ਹਮਲਾ ਕਰਦੰਦ ਬਸੇ ਜ਼ਖਮ ਖੁਰਦ**
**ਦੂ ਕਸ ਰਾ ਬਜਾਂ ਕੁਸ਼ਤ ਜਾਂ ਹਮ ਸਪੁਰਦ।੩੨।**

---

1. ਕੋਠਾ ਸਿੰਘ ਏਕ ਮਦਨ ਸਿੰਘ ਦੋਨਹੂੰ ਕੇ
ਦੀਨੋ ਪੌਰ ਗਾਢੋ ਰਹੈ ਕੀਜੇ ਰਿਪੁ ਹੇਰਿ ਹਾਨ।
ਗੁਲਕਾ ਬਾਰੂਦ ਨਹਿ ਡਾਰੀਏ ਤੁਫੰਗ ਬੀਚ
ਤੋੜਾ ਦੇਹੁੰ ਡਾਂਭਿ ਡਾਂਭਿ ਛੁਟ ਹੈ ਨ ਸ਼ੰਕ ਠਾਨ।੩੪। *(ਗੁਰਪ੍ਰਤਾਪ ਸੂਰਜ, ਰੁਤ 6, ਅੰਸੂ 35)*

28. **ਨਾਹਰ ਸਿੰਘ ਤੇ** 29. **ਸ਼ੇਰ ਸਿੰਘ—**
ਉਪਰੋਕਤ ਪਹਿਰੇਦਾਰਾਂ ਦੀ ਮੌਤ ਬਾਦ ਇਹਨਾਂ ਦੋਹਾਂ ਬੀਰਾਂ ਨੂੰ ਪਹਿਰੇ ਨਿਯਤ ਕੀਤਾ ਗਿਆ ਸੀ, ਅੰਤ ਇਹ ਵੀ ਸ਼ਹੀਦੀ ਪਾ ਗਏ।

30. **ਬਖ਼ਸ਼ਿਸ਼ ਸਿੰਘ ਤੇ** 31. **ਗੁਰਬਖ਼ਸ਼ੀਸ਼ ਸਿੰਘ—**
*ਗੁਰੂ ਕੀਆਂ ਸਾਖੀਆਂ* ਅਨੁਸਾਰ ਇਹ ਕੋਟਲਾ ਨਿਹੰਗ ਖ਼ਾਂ ਵਿਖੇ ਰਾਤ ਨੂੰ ਆ ਕੇ ਮਿਲੇ ਸਨ ਤੇ ਫਿਰ ਸਤਿਗੁਰਾਂ ਦੇ ਨਾਲ ਹੀ ਚਮਕੌਰ ਗਏ ਸਨ।
ਗੁਰਬਖ਼ਸ਼ੀਸ਼ ਸਿੰਘ ਕਲਾਲ ਜਾਤ ਰਾਹਤੀਆ, ਪਿੰਡ ਭਰੋਵਾਲ ਜ਼ਿਲ੍ਹਾ ਅੰਮ੍ਰਿਤਸਰ ਦਾ ਸੀ। ਸੰਭਵ ਹੈ ਕਿ ਇਹ ਬਖ਼ਸ਼ਿਸ਼ ਸਿੰਘ ਤੇ ਬਖ਼ਸ਼ੀਸ਼ ਸਿੰਘ ਇਕੋ ਵਿਅਕਤੀ ਹੋਵੇ।

32. **ਤੁਲਾ ਸਿੰਘ**—ਇਹ ਨਾਇਕ ਧੂਮੇ ਦਾ ਪੁਤਰ ਤੇ ਕਾਨ੍ਹੇ ਦਾ ਪੋਤਾ ਸੀ ਜੋ ਲਾਡਵਾ ਪਰਗਣਾ ਥਾਨੇਸਰ ਦਾ ਵਸਨੀਕ ਸੀ।

33. **ਮਾਹਲਾ ਸਿੰਘ**—ਤੁਲਾ ਸਿੰਘ ਦਾ ਛੋਟਾ ਭਾਈ ਸੀ।

34. **ਜਵੰਦ ਸਿੰਘ—**ਮੱਖਣ ਸ਼ਾਹ ਲੁਬਾਣੇ ਦਾ ਪੋਤਰਾ ਜੋ ਮੋਟਾ ਟਾਂਡਾ, ਪਰਗਣਾ ਜ਼ਫਰਾਬਾਦ ਦਾ ਵਾਸੀ ਸੀ।

35. **ਧਿਆਨ ਸਿੰਘ—**ਇਹ ਚਮਕੌਰ ਲਾਗੇ ਮਾਜਰੀ ਪਿੰਡ ਦਾ ਵਸਨੀਕ ਸ਼ਰਧਾਲੂ ਸਿਖ ਸੀ। ਗੁਰੂ ਜੀ ਦੀ ਆਮਦ ਸੁਣ ਕੇ ਇਹ ਵੀ ਦੌੜਿਆ ਆਇਆ ਤੇ ਸ਼ਹੀਦੀ ਪਾਈ।

36. **ਸੰਤ ਸਿੰਘ**—ਪੱਟੀ ਜ਼ਿਲਾ ਅੰਮ੍ਰਿਤਸਰ ਦਾ ਵਾਸੀ ਅਰੋੜਾ ਸਿਖ ਸੀ। ਕਿਸੇ ਇਸ ਨੂੰ ਛਾਬੜਾ ਖਤਰੀ ਲਿਖਿਆ ਹੈ। ਇਹ ਨਿਰਭੈ ਹੋ ਕੇ ਮੈਦਾਨ ਵਿਚ ਨਿਤਰਿਆ ਅਤੇ ਵੈਰੀਆਂ ਨੂੰ ਵੰਗਾਰਦਾ ਸ਼ਹੀਦੀ ਪਾ ਗਿਆ। *ਸ੍ਰੀ ਗੁਰ ਸੋਭਾ* ਨੇ ਕੇਵਲ ਇਸੇ ਇਕ ਮੁਕਤੇ ਦਾ ਨਾਂ ਲਿਖਿਆ ਹੈ, ਹੋਰ ਕੋਈ ਨਾਮ ਨਹੀਂ ਦਿੱਤਾ:

> **ਸੰਤ ਸਿੰਘ ਤਾਂਹੀ ਸਮੇਂ, ਗਹਿ ਲੀਨੀ ਤਲਵਾਰ।**
> **ਦਉਰਿਓ ਦਲ ਮੈਂ ਧਾਇਕੈ, ਫੇਰ ਨ ਐਸੀ ਬਾਰ।੬੬।**[1]
> **ਕਹੈ 'ਖਾਲਸਾ' ਦੂਸਰ ਅਉਰ ਨ ਆਸ।**
> **ਵਾਹਿਗੁਰੂ ਮੁਖ ਤੇ ਕਹਯੋ, ਸੰਤ ਸਿੰਘ ਤਜੇ ਸਾਸ।੬੯।** *(ਅਧਿਆਇ 11)*

37. **ਸੰਤ ਸਿੰਘ ਬੰਗੇਸ਼ਰੀ—**ਇਹ ਭਾਈ ਮਨੀ ਸਿੰਘ ਜੀ ਦੇ ਚਾਚੇ ਭਾਈ ਨਠੀਏ ਦਾ ਪੁੱਤਰ ਸੀ। ਇਹ ਅੱਠੇ ਭਾਈ ਬੜੇ ਜੋਧੇ ਹੋਏ, ਭਗਵੰਤ ਸਿੰਘ ਨਾਇਕ ਇਨ੍ਹਾਂ ਦਾ ਵੱਡਾ ਭਾਈ ਸੀ।[1] ਇਨ੍ਹਾਂ ਨਾਲ ਬੰਗੇਸ਼ਰੀ ਅੱਲ ਇਸ ਲਈ ਲਗ ਗਈ ਬਸੀ ਕਿ ਕਿਸੇ ਸਮੇਂ ਸੂਬਾ ਸਰਹੱਦ ਵਲ ਬੰਗਸ਼ ਇਲਾਕੇ ਦੇ ਖ਼ੁਦ ਮਾਲਕ

---

1. 'ਭੱਟ ਵਹੀਆਂ' ਤੇ 'ਪੰਡਾ ਵਹੀਆਂ' ਵਿਚ ਨਠੀਏ ਦੇ 8 ਪੁੱਤਰ ਦੱਸੇ ਗਏ ਹਨ—ਭਗਵੰਤ ਸਿੰਘ, ਕੌਰ ਸਿੰਘ, ਬਾਜ਼ ਸਿੰਘ, ਸ਼ਾਮ ਸਿੰਘ, ਰਣ ਸਿੰਘ, ਸੁੱਖਾ ਸਿੰਘ, ਸੰਤ ਸਿੰਘ ਤੇ ਸੰਗਤ ਸਿੰਘ। 'ਪੰਡਾ ਵਹੀ' ਦੀ ਟੂਕ ਹੈ:
   'ਬਲੂ ਰਾਇ:
   ਮਾਈ ਦਾਸ ਬੱਲੂ ਕਾ, ਮਲੂਕਾ ਬੱਲੂ ਕਾ, ਰੂੜੀਆ ਬੱਲੂ ਕਾ, ਰੂਪਾ ਬੱਲੂ ਕਾ, ਬੀਰੀਆ ਬੱਲੂ ਕਾ, ☛

ਬਣ ਬੈਠੇ ਸਨ। ਬੰਗਸ਼, ਖੁਰਮ ਤੇ ਕੋਹਾਟ ਦਾ ਇਲਾਕਾ ਹੈ ਜੋ ਕਿ ਦਰਿਆ ਲੁੰਡੇ ਤੇ ਅਟਕ ਦੇ ਦਰਮਿਆਨ ਪੈਂਦਾ ਹੈ। ਸੰਤ ਸਿੰਘ ਜੀ ਦਾ ਚੇਹਰਾ-ਮੋਹਰਾ ਗੁਰੂ ਜੀ ਨਾਲ ਕੁਝ ਰਲਦਾ ਸੀ। ਇਸ ਲਈ ਗੜ੍ਹੀ ਛੱਡਣ ਵੇਲੇ ਸਤਿਗੁਰਾਂ ਇਸਦੇ ਸੀਸ 'ਤੇ ਜਿਗਾ ਕਲਗੀ ਦਾ ਮੁਕਟ ਸਜਾਇਆ ਤਾਂ ਕਿ ਦੁਸ਼ਮਨ ਨੂੰ ਇਹ ਭੁਲੇਖਾ ਲਗਿਆ ਰਹੇ ਕਿ ਗੁਰੂ ਅਟਾਰੀ ਉੱਤੇ ਬਿਰਾਜਮਾਨ ਹੈ। ਸੁਖਾ ਸਿੰਘ ਨੇ ਇਹ ਮੁਕਟ ਸੰਗਤ ਸਿੰਘ ਨੂੰ ਪਹਿਨਾਉਣਾ ਲਿਖਿਆ ਹੈ ਪਰ *ਗੁਰੂ ਕੀਆਂ ਸਾਖੀਆਂ* (ਪੰਨਾ 147) ਵਿਚ ਅਤੇ ਕੁਇਰ ਸਿੰਘ, ਬੀਰ ਸਿੰਘ ਬਲ ਤੇ ਰਤਨ ਸਿੰਘ ਭੰਗੂ ਨੇ ਸੰਤ ਸਿੰਘ ਦਾ ਨਾਂ ਹੀ ਦਿੱਤਾ ਹੈ। ਦੋ ਪੁਰਾਤਨ ਵਾਰਾਂ ਵਿਚ ਵੀ ਇਸੇ ਦਾ ਜ਼ਿਕਰ ਹੈ:

> **ਸਤਿਗੁਰ ਬੈਠਾ ਰਾਵਟੀ, ਸੰਤੂ ਸਿੰਘ ਬੁਲਾਯਾ।**
> **ਸਤਿਗੁਰ ਤੁਰਵ ਬਖਸ਼ਿਆ, ਤੁਸਾਨੋਂ ਸਤਿਗੁਰ ਦਾ ਫੁਰਮਾਯਾ।**
> **ਮੁਏ ਪਠਾਣ ਬਿਦੀਨ ਹੁਇ, ਉਨ ਅੱਲਾਹ ਚਿਤ ਨ ਆਯਾ।**
> **ਵੇਖਿ ਦਉਲਤ ਦੁਨੀਆਂ ਭੁਲ ਕੇ, ਉਹਨਾਂ ਕਉਲ ਈਮਾਨ ਗਵਾਯਾ।੨੨।**
>
> *(ਵਾਰ ਭੇੜੇ ਕੀ, ਸੰਤ ਸਿੰਘ)*

ਸੰਭਵ ਹੈ ਕਿ ਇਹੋ ਸੰਤ ਸਿੰਘ ਨੇ ਕਿਸੇ ਸਮੇਂ ਪੱਟੀ ਰਿਹਾਇਸ਼ ਕਰ ਲਈ ਹੋਵੇ ਤੇ ਇਕੋ ਵਿਅਕਤੀ ਹੋਵੇ।

38. **ਸੰਗਤ ਸਿੰਘ**—ਇਹ ਭਾਈ ਸੰਤ ਸਿੰਘ ਦਾ ਸਾਥੀ ਸੀ, ਸੰਤ ਸਿੰਘ ਬੰਗੇਸ਼ਰੀ ਦਾ ਵੀ ਇਕ ਭਾਈ ਸੰਗਤ ਸਿੰਘ ਸੀ, ਜੋ ਭਾਈ ਮਨੀ ਸਿੰਘ ਜੀ ਨਾਲ ਆਪਣੇ ਭਰਾ ਰਣ ਸਿੰਘ ਸਮੇਤ ਸ਼ਹੀਦ ਹੋਇਆ ਸੀ। ਪਰ ਇਹ ਸੰਗਤ ਸਿੰਘ ਹੋਰ ਸੀ। ਕੁਝ ਸੱਜਣਾਂ ਦਾ ਖ਼ਿਆਲ ਹੈ ਕਿ ਇਹ ਪਿੰਡ ਖੇੜੀ, ਤਹਿਸੀਲ ਫਗਵਾੜਾ, ਜ਼ਿਲਾ ਕਪੂਰਥਲਾ ਦਾ ਵਸਨੀਕ ਰਵਿਦਾਸੀਆ ਸੀ ਤੇ ਕਈ ਇਸ ਵਿਚਾਰ ਦੇ ਹਨ ਕਿ ਇਹ ਨੂਰਪੁਰ ਬੇਦੀਆਂ ਲਾਗੇ ਪਿੰਡ ਕੱਟਾ ਦਾ ਵਾਸੀ, ਮਠਾਣਾ ਗੋਤ ਦਾ ਰਵਿਦਾਸੀਆ ਸਿੰਘ ਸੀ। ਉਥੇ ਪਿੰਡ ਵਿਚ ਇਸ ਦੀ ਯਾਦਗਾਰ ਬਣੀ ਹੋਈ ਹੈ। ਕੁਝ ਇਤਿਹਾਸਕਾਰਾਂ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਨੇ ਸੰਗਤ ਸਿੰਘ ਨੂੰ ਮੁਕਟ ਪਹਿਨਾਇਆ। ਇਹ ਚਰਚਾ ਪੁਰਾਣੀ ਹੈ। ਭਾਈ

---

☛ ਨਠੀਆ ਬੱਲੂ ਕਾ, ਸਾਹੂ ਬੱਲੂ ਕਾ, ਸੁੰਦਰ ਬੱਲੂ ਕਾ, ਮਾਧੋ ਬੱਲੂ ਕਾ, ਰਈਆ ਬੱਲੂ ਕਾ, ਸੁਹੇਲਾ ਬੱਲੂ ਕਾ।
ਭਾਗੂ ਨਠੀਆ ਕਾ, ਕੁਰੀਆ ਨਠੀਆ ਕਾ, ਬਾਜੂ ਨਠੀਆ ਕਾ, ਰਣਸੀ ਨਠੀਆ ਕਾ, ਸ਼ਾਮਾ ਨਠੀਆ ਕਾ, ਸੁਖਾ ਨਠੀਆ ਕਾ, ਸੰਤਾ ਨਠੀਆ ਕਾ, ਸੰਗਤਾ ਨਠੀਆ ਕਾ।
...ਜਤੀਆ ਪੁਆਰ ਬੰਸ ਬੀਂਝੇ ਕਾ ਬੰਝਰਉਤ ਜਲ੍ਹਾਨੇ, ਧਰਮ ਸਿੰਘ ਗੰਗਾ ਜੀ ਆਏ, ਸਾਥ ਦਲੇਲ ਸਿੰਘ ਆਇਆ, ਸੁਖ ਕੇ ਇਸ਼ਨਾਨ ਸੰਬਤ 1770 ਵੈਸਾਖ ਮਾਸ ਕੀ ਪੂਰਣਮਾ ਕੇ ਦਿਵਸ।

*(ਪੰਡਾ ਵਹੀ ਖੇਮ ਚੰਦ ਚੂਨੀਲਾਲ ਹਰਿਦੁਆਰ)*

ਪਹਿਲੇ ਚਾਰ, ਬੰਦਾ ਸਿੰਘ ਬਹਾਦਰ ਨਾਲ ਹਾੜ ਸੁਦੀ ਏਕਮ 1773 ਬਿ. ਨੂੰ ਦਿੱਲੀ ਸ਼ਹੀਦ ਹੋਏ ਸਨ। ਸੰਤ ਸਿੰਘ ਚਮਕੌਰ, ਸੰਗਤ ਸਿੰਘ ਸਮੇਤ ਆਪਣੇ ਭਾਈ ਰਣ ਸਿੰਘ ਤੇ ਭਾਈ ਮਨੀ ਸਿੰਘ ਨਾਲ 1791 ਬਿ. ਵਿਚ ਸ਼ਹੀਦ ਹੋਇਆ ਸੀ।

ਸੰਤੋਖ ਸਿੰਘ ਸਮੇਂ ਵੀ ਇਸ ਦਾ ਸਪਸ਼ਟ ਨਿਰਣਾ ਨਹੀਂ ਸੀ ਹੋ ਸਕਿਆ। ਆਪ ਲਿਖਦੇ ਹਨ:

**ਪੰਚਹੁੰ ਮੈਂ ਕਲਗੀ ਕਿਹ ਦੀਨਸਿ, ਸੋ ਨਿਰਣੈ ਸੁਨੀਐ ਮਨ ਲਾਇ।**
**ਸੰਤ ਸਿੰਘ ਖਤ੍ਰੀ ਸਿਖ ਸ਼ੁਭ ਮਤਿ, ਥਾਪਿਓ ਪੰਚਹੁ ਮੈਂ ਵਡਿਆਇ।**
**ਤਿਸ ਕੋ ਗੁਰਤਾ ਅਰਪਨ ਕੀਨਸਿ, ਪ੍ਰਿਥਮ ਖ਼ਾਲਸੇ ਮੈਂ ਤਿਨ ਪਾਇ।**
**ਸ਼ਸਤ੍ਰ ਬੰਧਾਇ ਬਿਠਾਇ ਅਟਾਰੀ, ਗੁਰੂ ਫਤੇ ਬੋਲੇ ਹਰਖਾਇ।**
**ਕਿਤ ਕੁ ਕਹਤ ਸੰਗਤ ਸਿੰਘ ਬੰਗਸ਼ੀ, ਬੰਗਸ਼ ਦੇਸ ਵਿਖੈ ਤੇ ਆਇ।**
**ਤਿਸਕੋ ਕਰਯੋ ਸਥਾਪਨ ਤਿਸ ਦਿਨ, ਗੁਰਤਾ ਦਈ ਜਿਗਾ ਪਹਿਰਾਇ।**
**ਸਤਿਗੁਰ ਕੇ ਸਿਖ ਦੋਨਹੁ ਗੁਰਮੁਖਿ, ਤਿਨ ਮੈਂ ਕੋਊ ਥਪਯੋ ਬਨਾਇ।**
**ਤਿਸ ਪਰ ਬਾਦ ਨਹੀਂ ਕਿਛੁ ਕਰਨੋ, ਦੋਨਹੁੰ ਕੇ ਲਿਹੁ ਚਰਨ ਮਨਾਇ।**

*(ਗੁਰਪ੍ਰਤਾਪ ਸੂਰਜ, ਰੁਤ 6, ਅੰਸੂ 41)*

ਬਾਕੀ ਨਾਮ ਚੰਦ ਸਿੰਘ, ਸ਼ਾਮ ਸਿੰਘ, ਲਾਲ ਸਿੰਘ, ਸੁੱਖਾ ਸਿੰਘ ਆਦਿ ਮਿਲਦੇ ਹਨ ਪਰ ਇਹਨਾਂ ਬਾਰੇ ਕੋਈ ਜਾਣਕਾਰੀ ਹਾਸਲ ਨਹੀਂ। ਹੋ ਸਕਦਾ ਹੈ, ਕੁਝ ਹੋਰ ਨਾਮ ਹੋਣ ਤੇ ਇਹ ਅਨੁਮਾਨੇ ਸਹੀ ਵੀ ਨਾ ਹੋਵਣ।

ਕੇਸਰ ਸਿੰਘ ਨੇ ਚਾਲੀ ਦੀ ਥਾਂ ਚਰੰਜਾ ਗਿਣਤੀ ਲਿਖੀ ਹੈ—ਚੌਦਾਂ ਮੁਕਤੇ ਅਤੇ ਚਾਲੀ ਹੋਰ ਸਿਖ। ਪਰ ਅਜੇਹੀ ਗੱਲ ਕਿਸੇ ਹੋਰ ਇਤਿਹਾਸਕਾਰ ਨੇ ਨਹੀਂ ਲਿਖੀ। ਉਹ ਕਹਿੰਦਾ ਹੈ:

**ਚਉਦਾਂ ਮੁਕਤੇ, ਚਾਲੀ ਸਿੰਘ—ਚੁਰੰਜਾ**
**ਸਿਖਾਂ ਕਹਿਆ—ਗ੍ਰੀਬਨਿਵਾਜ! ਡੇਰਾ ਰਹੋ ਮੰਜਾ।੫੭੨।**
**ਡੇਰਾ ਰਹਿਆ ਲਗਾ, ਸਾਹਿਬ ਨਿਕਲ ਆਏ**
**ਕੰਧ ਪਾੜ ਕਰਿ ਰਾਹ ਸਿਧਾਏ।੫੭੩।**

*(ਬੰਸਾਵਲੀਨਾਮਾ, ਦਸਵਾਂ ਚਰਣ)*

## (ਅ) ਮੁਕਤਸਰ ਦੇ ਸ਼ਹੀਦ

ਚਮਕੌਰ ਦੀ ਜੰਗ ਤੋਂ ਬਾਦ ਸਤਿਗੁਰੂ ਕੁਝ ਦਿਨ ਮਾਲਵੇ ਵਿਚ ਗੁਪਤ ਵਿਚਰਦੇ ਰਹੇ। ਇਧਰ ਹਾਕਮ ਸਰਹੰਦ ਨੂੰ ਖ਼ਿਆਲ ਸੀ ਕਿ ਇਨ੍ਹਾਂ ਮੁਠਭੇੜਾਂ ਵਿਚ ਸ਼ਾਇਦ ਗੁਰੂ ਗੋਬਿੰਦ ਸਿੰਘ ਜੀ ਵੀ ਮਾਰੇ ਗਏ ਹਨ, ਪਰ ਪਿੱਛੋਂ ਇਤਲਾਹ ਮਿਲੀ ਕਿ ਉਹ ਤਾਂ ਜੀਉਂਦੇ ਹਨ ਤੇ ਮਾਲਵੇ ਦੇ ਇਲਾਕੇ ਵਿਚ ਛਿਪੇ ਹੋਏ ਹਨ। ਇਸ ਕਰਕੇ ਸ਼ਾਹੀ ਲਸ਼ਕਰ ਪਿੱਛਾ ਕਰਦਾ ਕਰਦਾ ਖਿਦਰਾਣੇ ਦੀ ਢਾਬ ਪਾਸ ਜਾ ਨਿਕਲਿਆ ਜਿਥੇ ਕਿ ਮਾਝੇ ਤੋਂ ਗੁਰੂ ਕੇ ਸਿੰਘ ਤੰਬੂ ਲਾਈ ਬੈਠੇ ਸਨ। ਇਹ ਸਿੰਘ ਆਏ ਤਾਂ ਗੁਰੂ ਸਾਹਿਬ ਪਾਸ ਪਰਿਵਾਰ-ਵਿਛੋੜੇ ਦਾ ਅਫ਼ਸੋਸ ਕਰਨ, ਪਰ ਗੱਲਾਂ ਗੱਲਾਂ ਵਿਚ ਆਖਣ ਲੱਗੇ ਕਿ ਤੁਸੀਂ ਸਰਕਾਰ ਨਾਲ ਸੁਲਹ ਕਰ ਲਵੋ ਤੇ ਅੰਮ੍ਰਿਤਸਰ ਅਮਨ ਚੈਨ ਨਾਲ ਰਹੋ। ਅਸੀਂ ਘਰ-ਬਾਰੀ ਲੋਕ ਨਿਤ ਨਿਤ ਦੇ ਲੜਾਈ ਝਗੜੇ ਗਲ ਨਹੀਂ ਪਾ ਸਕਦੇ, ਤੁਸੀਂ

ਵੀ ਇਹ ਰਸਤਾ ਤਰਕ ਕਰ ਦਿਓ। ਗੁਰੂ ਜੀ ਕਹਿਣ ਲੱਗੇ, 'ਭਾਈ! ਜੇ ਤੁਸੀਂ, ਧਰਮ-ਯੁੱਧ ਵਿਚ ਹਿੱਸੇਦਾਰ ਨਹੀਂ ਬਣਨਾ ਤਾਂ ਗੁਰੂ ਕਾ ਪੰਥ (ਰਾਹ) ਛੱਡ ਦਿਓ। ਨਾ ਅਸੀਂ ਤੁਹਾਡੇ ਗੁਰੂ ਤੇ ਨਾ ਹੀ ਤੁਸੀਂ ਸਾਡੇ ਸਿਖ।' ਇਹ ਸੁਣ ਕੇ ਚਾਰ ਮੋਹਰੀ ਸਿੱਖਾਂ—ਭਾਗ ਸਿੰਘ, ਦਿਲਬਾਗ ਸਿੰਘ, ਗੰਡਾ ਸਿੰਘ ਤੇ ਘਰਬਾਰਾ ਸਿੰਘ ਨੇ ਬੇਦਾਵਾ ਲਿਖ ਕੇ ਪਿੱਛੇ ਨੂੰ ਚਾਲੇ ਪਾ ਦਿੱਤੇ। (*ਗੁਰੂ ਕੀਆਂ ਸਾਖੀਆਂ*, ਪੰਨਾ 161)। ਕੁਦਰਤ ਐਸੀ ਕਿ ਸਾਹਮਣੇ ਤੋਂ ਸ਼ਾਹੀ ਲਸ਼ਕਰ ਦੀ ਧੂੜ ਉਡਦੀ ਦਿਸੀ। ਜਦੋਂ ਉਹਨਾਂ ਨੂੰ ਇਹ ਪਤਾ ਲੱਗਾ ਕਿ ਸਤਿਗੁਰਾਂ ਦੀ ਭਾਲ ਵਿਚ ਸ਼ਾਹੀ ਲਸ਼ਕਰ ਭਟਕਦਾ ਫਿਰਦਾ ਹੈ ਤਾਂ ਉਹ ਇਕ ਦਮ ਜਿਵੇਂ-ਕਿਵੇਂ ਮੋਰਚੇ ਬਣਾ ਕੇ ਬੈਠ ਗਏ ਤੇ ਵੈਰੀ ਨਾਲ ਲੋਹਾ ਲੈਣ ਲੱਗੇ। ਇਹ ਹਾਲਤ ਦੇਖ ਕੇ ਲਾਗਿਓਂ ਗੁਰੂ ਸਾਹਿਬ ਦੇ ਨਾਲ ਦੇ ਸਿਦਕੀ ਸਿੰਘ ਵੀ ਆ ਸ਼ਾਮਲ ਹੋਏ, ਭਾਵੇਂ ਦੁਸ਼ਮਨ ਦੇ ਮੁਕਾਬਲੇ 'ਤੇ ਇਨ੍ਹਾਂ ਦੀ ਗਿਣਤੀ ਥੋੜ੍ਹੀ ਸੀ, ਪਰ ਇਹ ਆਪਣੇ ਸਿਦਕ ਦੇ ਹਠ ਨਾਲ ਲੜਦੇ ਲੜਦੇ 30 ਪੋਹ 1762 ਬਿ. ਨੂੰ ਸ਼ਹੀਦੀਆਂ ਪਾ ਗਏ। ਗੁਰੂ ਸਾਹਿਬ ਨਜ਼ਦੀਕ ਹੀ ਉੱਚੀ ਟਿੱਬੀ 'ਤੇ ਸਨ। ਕਹਿੰਦੇ ਹਨ, ਭਾਈ ਰਾਇ ਸਿੰਘ, ਮਹਾਂ ਸਿੰਘ, ਸੁੰਦਰ ਸਿੰਘ ਫੱਟੜ ਹੋਏ ਅੰਤਮ ਸੁਆਸਾਂ 'ਤੇ ਸਨ ਅਤੇ ਮਾਈ ਭਾਗੋ ਵੀ ਜ਼ਖ਼ਮੀ ਹੋਈ ਪਈ ਸੀ। ਇਹਨਾਂ ਚਹੁੰਆਂ ਬੇਨਤੀ ਕੀਤੀ ਕਿ ਮਹਾਰਾਜ! ਜੇ ਤੁੱਠੇ ਹੋ, ਤਾਂ ਉਹ ਲਿਖਤ ਪਾੜ ਦਿਓ, ਜੋ ਗ਼ਲਤੀ ਨਾਲ ਸਿਖ ਲਿਖ ਕੇ ਦੇ ਗਏ ਸਨ। ਸਤਿਗੁਰਾਂ ਬੇਦਾਵਾ ਪਾੜ ਦਿਤਾ ਤੇ ਇਹਨਾਂ ਜੋਧਿਆਂ ਨੂੰ 'ਮੁਕਤੇ' ਕਹਿ ਕੇ ਸਤਿਕਾਰਿਆ ਤੇ ਉਹਨਾਂ ਸ਼ਹੀਦਾਂ ਨੂੰ ਆਸ਼ੀਰਵਾਦ ਤੇ ਵਰਦਾਨ ਦੇ ਕੇ ਖ਼ੁਦ 1 ਮਾਘ ਨੂੰ ਉਥੇ ਉਨ੍ਹਾਂ ਦਾ ਸਸਕਾਰ ਕੀਤਾ। ਭਾਈ ਮਾਨ ਸਿੰਘ ਨਿਸ਼ਾਨਚੀ ਤੇ ਦਾਨ ਸਿੰਘ ਬੈਰਾੜ ਨੇ ਸਸਕਾਰ ਦਾ ਪ੍ਰਬੰਧ ਕੀਤਾ। ਪਿੱਛੋਂ ਇਸ ਅਸਥਾਨ ਦਾ ਨਾਮ 'ਮੁਕਤਸਰ'[1] ਪ੍ਰਸਿੱਧ ਹੋਇਆ, ਜਿਸਦੀ ਪਹਿਲ ਪ੍ਰਿਥਮੇ ਸੇਵਾ ਭਾਈ ਲੰਗਰ ਸਿੰਘ ਹਰੀਕੇ ਨੇ 1782 ਬਿ. ਵਿਚ ਕਰਵਾਈ।

ਇਹਨਾਂ ਸ਼ਹੀਦਾਂ ਦੀ ਗਿਣਤੀ ਕਿੰਨੀ ਸੀ, ਇਸ ਬਾਰੇ ਸਮਕਾਲੀ ਇਤਿਹਾਸ ਚੁੱਪ ਹੈ, ਅਨੁਮਾਨ ਹੈ ਕਿ ਇਹ ਸਿੰਘ ਸੌ ਦੇ ਕੁ ਲਗਭਗ ਹੋਣਗੇ ਕਿਉਂਕਿ ਸ਼ਾਹੀ ਲਸ਼ਕਰ ਚੰਗਾ ਵੱਡੀ ਤਾਦਾਦ ਦਾ ਸੀ। ਸਾਨੂੰ ਪਤਾ ਹੈ, ਕੁਝ ਤਾਂ ਉਹ ਸਿੰਘ ਸਨ ਜੋ ਮਾਝੇ ਤੋਂ ਜਥਾ ਬਣਾ ਕੇ ਆਏ ਸਨ ਤੇ ਕੁਝ ਬੈਰਾੜ ਸ਼ਰਧਾਲੂ ਵੀ ਗੁਰੂ ਸਾਹਿਬ ਦੇ ਨਾਲ ਸਨ, ਇਹ ਹੋ ਨਹੀਂ ਸਕਦਾ ਕਿ ਉਹਨਾਂ ਜੰਗ ਵਿਚ ਹਿੱਸਾ ਨਾ ਲਿਆ ਹੋਵੇ।

ਚੂੰਕਿ ਚਮਕੌਰ ਵਾਲੇ ਚਾਲੀ ਮੁਕਤੇ ਇਤਿਹਾਸ ਵਿਚ ਪ੍ਰਸਿੱਧੀ ਰੱਖਦੇ ਸਨ, ਇਸ ਕਰਕੇ ਆਮ ਇਤਿਹਾਸਕਾਰਾਂ ਇਸੇ ਮਨੌਤ ਨੂੰ ਪਰਵਾਨ ਕਰ ਕੇ ਇਥੇ ਵੀ ਚਾਲੀਆਂ ਦੀ ਗਿਣਤੀ ਹੋਣਾ ਠੀਕ ਸਮਝਿਆ ਹੈ। ਭਾਈ ਕਾਨ੍ਹ ਸਿੰਘ ਜੀ ਨੇ ਮੁਕਤਸਰ ਵਾਲੇ ਚਾਲੀ ਮੁਕਤਿਆਂ ਦੀ ਗਿਣਤੀ ਇਉਂ ਦਿੱਤੀ ਹੈ:

---

1. ਸਿਰ ਦੇ ਸਭ ਮੁਕਤੇਸਰ ਲਰੇ। ਨਾਮ ਮੁਕਤਸਰ ਤਾਂ ਤੇ ਧਰੇ।
ਮਾਘ ਮਾਸ ਪਹਿਲੀ ਹੈ ਜਾਨੋ। ਬਡੋ ਨੀਰ ਤੇ ਜੁੱਧ ਪਛਾਨੋ।
ਮਾਘ ਮਸਾਂਦ ਜੁੱਧ ਕੋ ਹੋਈ। ਅਗਨਿ ਦਈ ਪਹਿਲਿ ਹੈ ਸੋਈ।੮੪।
*(ਗੁਰਬਿਲਾਸ, ਕੁਇਰ ਸਿੰਘ, ਅ. 17)*

ਸ਼ਮੀਰ ਸਿੰਘ, ਸਰਜਾ ਸਿੰਘ, ਸਾਧੂ ਸਿੰਘ, ਸੁਹੇਲ ਸਿੰਘ, ਸੁਲਤਾਨ ਸਿੰਘ, ਸ਼ੋਭਾ ਸਿੰਘ, ਸੰਤ ਸਿੰਘ, ਹਰਸਾ ਸਿੰਘ, ਹਰੀ ਸਿੰਘ, ਕਰਨ ਸਿੰਘ, ਕਰਮ ਸਿੰਘ, ਕਾਲ੍ਹਾ ਸਿੰਘ, ਕੀਰਤ ਸਿੰਘ, ਕ੍ਰਿਪਾਲ ਸਿੰਘ, ਖੁਸ਼ਾਲ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ, ਚੰਬਾ ਸਿੰਘ, ਜਾਦੋ ਸਿੰਘ, ਜੋਗਾ ਸਿੰਘ, ਜੰਗ ਸਿੰਘ, ਦਯਾਲ ਸਿੰਘ, ਦਰਬਾਰਾ ਸਿੰਘ, ਦਿਲਬਾਗ ਸਿੰਘ, ਧਰਮ ਸਿੰਘ, ਧੰਨਾ ਸਿੰਘ, ਨਿਹਾਲ ਸਿੰਘ, ਨਿਧਾਨ ਸਿੰਘ, ਬੂੜ ਸਿੰਘ, ਭਾਗ ਸਿੰਘ, ਭੋਲਾ ਸਿੰਘ, ਭੰਗਾ ਸਿੰਘ, ਮਹਾਂ ਸਿੰਘ, ਮੱਜਾ ਸਿੰਘ, ਮਾਨ ਸਿੰਘ, ਮੈਯਾ ਸਿੰਘ, ਰਾਇ ਸਿੰਘ, ਲਛਮਣ ਸਿੰਘ।

*(ਮਹਾਨ ਕੋਸ਼, ਪੰਨਾ 2938, ਪਹਿਲੀ ਐਡੀਸ਼ਨ)*

ਇਹ ਸੂਚੀ *ਗੁਰਪਦ ਪ੍ਰੇਮ ਪ੍ਰਕਾਸ਼* (ਪੰਨੇ 1584-94) ਨਾਲ ਰਲਦੀ ਮਿਲਦੀ ਹੈ। ਉਸ ਵਿਚ ਸੰਗਤ ਸਿੰਘ, ਕੇਸੋ ਸਿੰਘ ਨਾਮ ਵੀ ਹਨ, ਜੋ ਇਥੇ ਹੈ ਨਹੀਂ। *ਮਹਾਨ ਕੋਸ਼* ਵਿਚ ਭਲਾ ਸਿੰਘ ਨੂੰ ਭੋਲਾ ਸਿੰਘ, ਬੁੱਢਾ ਸਿੰਘ ਨੂੰ ਬੂੜਾ ਸਿੰਘ ਤੇ ਕਲਾ ਸਿੰਘ ਨੂੰ ਕਾਲ੍ਹਾ ਸਿੰਘ ਕਰਕੇ ਲਿਖਿਆ ਹੈ।

ਬਾਵਾ ਸੁਮੇਰ ਸਿੰਘ ਜੀ ਨੇ ਆਪਣੇ ਗ੍ਰੰਥ ਵਿਚ ਨਾਮਾਂ ਨਾਲ ਉਹ ਵਰਦਾਨ ਵੀ ਅੰਕਿਤ ਕੀਤੇ ਹਨ ਜੋ ਸਤਿਗੁਰਾਂ ਪ੍ਰਸੰਨ ਹੋ ਕੇ ਹਰ ਸ਼ਹੀਦ ਦਾ ਰੁਮਾਲ ਨਾਲ ਮੁੱਖੜਾ ਪੂੰਝ ਪਲੋਸ ਕੇ ਅਸੀਸ ਵਜੋਂ ਪ੍ਰਦਾਨ ਕੀਤੇ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਭਾਈ ਭਾਗ ਸਿੰਘ ਸ਼ਹੀਦ ਨੂੰ ਪੰਜ ਹਜ਼ਾਰੀ ਦੀ ਪਦਵੀ।
2. ਭਾਈ ਦਿਲਬਾਗ ਸਿੰਘ ਨੂੰ ਵੀ ਪੰਜ ਹਜ਼ਾਰੀ।
3. ਭਾਈ ਮਾਨ ਸਿੰਘ ਨੂੰ ਕਸ਼ਮੀਰ ਦਾ ਰਾਜ ਬਖ਼ਸ਼ਿਆ।
4. ਭਾਈ ਨਿਧਾਨ ਸਿੰਘ ਨੂੰ ਵੀਹ ਹਜ਼ਾਰੀ ਦੀ ਪਦਵੀ ਦਿੱਤੀ।
5. ਭਾਈ ਕੁਸ਼ਾਲ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ।
6. ਭਾਈ ਘਰਬਾਰਾ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ।
7. ਭਾਈ ਦਰਬਾਰਾ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ।
8. ਭਾਈ ਦਿਆਲ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ।
9. ਭਾਈ ਨਿਹਾਲ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ।
10. ਭਾਈ ਗੰਡਾ ਸਿੰਘ ਚਾਲੀਸ ਹਜ਼ਾਰੀ ਦੀ ਪਦਵੀ।
11. ਭਾਈ ਸੁਮੇਰ ਸਿੰਘ ਚਾਲੀਸ ਹਜ਼ਾਰੀ ਦੀ ਪਦਵੀ।
12. ਭਾਈ ਭਲਾ ਸਿੰਘ ਨੂੰ ਚਾਲੀਸ ਹਜ਼ਾਰੀ ਦੀ ਪਦਵੀ।
13. ਭਾਈ ਸੁਹੇਲ ਸਿੰਘ ਨੂੰ ਚਾਲੀਸ ਹਜ਼ਾਰੀ ਦੀ ਪਦਵੀ।
14. ਭਾਈ ਚੰਬਾ ਸਿੰਘ ਨੂੰ ਲਾਹੌਰ ਦੀ ਸੂਬੇਦਾਰੀ ਦਿੱਤੀ।
15. ਭਾਈ ਗੰਗਾ ਸਿੰਘ ਨੂੰ ਸੂਰਤ ਬੰਦਰ ਦੀ ਮਾਲਕੀ ਬਖ਼ਸ਼ੀ।
16. ਭਾਈ ਸ਼ਮੀਰ ਸਿੰਘ ਨੂੰ ਫ਼ਰੁਖਾਬਾਦ ਦੀ ਮਾਲਕੀ।
17. ਭਾਈ ਸੁਲਤਾਨ ਸਿੰਘ ਨੂੰ ਫ਼ਰੁਖਾਬਾਦ ਦੀ ਹਕੂਮਤ ਦਿੱਤੀ।

18. ਭਾਈ ਮੈਯਾ ਸਿੰਘ ਨੂੰ ਪੰਜਾਹ ਹਜ਼ਾਰੀ ਦਾ ਵਰਦਾਨ ਦਿੱਤਾ।
19. ਭਾਈ ਮੱਜਾ ਸਿੰਘ ਨੂੰ ਕੰਧਾਰ ਦਾ ਰਾਜ ਬਖ਼ਸ਼ਿਆ।
20. ਭਾਈ ਸਾਧੂ ਸਿੰਘ ਨੂੰ ਮੁਲਤਾਨ ਦਾ ਰਾਜ ਬਖ਼ਸ਼ਿਆ।
21. ਭਾਈ ਸਰਜਾ ਸਿੰਘ ਨੂੰ ਸੱਠ ਹਜ਼ਾਰੀ ਦਾ ਮਨਸਬ ਬਖਸ਼ਿਆ।
22. ਭਾਈ ਗੁਲਾਬ ਸਿੰਘ ਨੂੰ ਸਵਾ ਲੱਖੀ ਮਨਸਬ ਦਿੱਤਾ।
23. ਭਾਈ ਹਰਸਾ ਸਿੰਘ ਨੂੰ ਸਵਾ ਲੱਖੀ ਮਨਸਬ ਦਿੱਤਾ।
24. ਭਾਈ ਹਰੀ ਸਿੰਘ ਨੂੰ ਮੈਣ ਦੁਆਬ ਦਾ ਰਾਜ।
25. ਭਾਈ ਸੰਗਤ ਸਿੰਘ ਨੂੰ ਦਿੱਲੀ ਦੀ ਹਕੂਮਤ ਬਖ਼ਸ਼ੀ।
26. ਭਾਈ ਧੰਨਾ ਸਿੰਘ ਨੂੰ ਮੈਣ ਦੁਆਬ ਦਾ ਰਾਜ।
27. ਭਾਈ ਕਰਨ ਸਿੰਘ ਨੂੰ ਸਰਹੰਦ ਦੀ ਸੂਬੇਦਾਰੀ।
28. ਭਾਈ ਕੀਰਤ ਸਿੰਘ ਨੂੰ ਬਿਬੇਕੀ ਹੋਣ ਦਾ ਵਰਦਾਨ ਦਿੱਤਾ।
29. ਭਾਈ ਲਛਮਣ ਸਿੰਘ ਨੂੰ ਪਹਾੜ ਦਾ ਰਾਜ ਬਖ਼ਸ਼ਿਆ।
30. ਭਾਈ ਬੁੱਢਾ ਸਿੰਘ ਨੂੰ ਪਹਾੜ ਦਾ ਰਾਜ ਬਖ਼ਸ਼ਿਆ।
31. ਭਾਈ ਕੇਸੋ ਸਿੰਘ ਨੂੰ ਪਿਸ਼ਾਵਰ ਦੀ ਸੂਬੇਦਾਰੀ।
32. ਭਾਈ ਜਾਦੋ ਸਿੰਘ ਨੂੰ ਪਿਸ਼ਾਵਰ ਦੀ ਸੂਬੇਦਾਰੀ।
33. ਭਾਈ ਸ਼ੋਭਾ ਸਿੰਘ ਨੂੰ ਕਾਬਲ ਦੀ ਹਕੂਮਤ ਬਖ਼ਸ਼ੀ।
34. ਭਾਈ ਜੋਗਾ ਸਿੰਘ ਨੂੰ ਰੂਮ ਦੀ ਬਾਦਸ਼ਾਹੀ ਦਿੱਤੀ।
35. ਭਾਈ ਭੰਗਾ ਸਿੰਘ ਨੂੰ ਈਰਾਨ ਦੀ ਬਾਦਸ਼ਾਹੀ ਦਿੱਤੀ।
36. ਭਾਈ ਜੰਗਾ ਸਿੰਘ ਨੂੰ ਕਾਸ਼ੀ ਦਾ ਰਾਜ ਦਿੱਤਾ।
37. ਭਾਈ ਧਰਮ ਸਿੰਘ ਨੂੰ ਬਲਖ਼ ਬੁਖ਼ਾਰੇ ਦਾ ਰਾਜ ਦਿੱਤਾ।
38. ਭਾਈ ਕਰਮ ਸਿੰਘ ਨੂੰ ਮੱਕੇ ਮਦੀਨੇ ਦਾ ਰਾਜ ਦਿੱਤਾ।
39. ਭਾਈ ਕਾਲਾ ਸਿੰਘ ਨੂੰ ਇਸਤੰਬੋਲ ਦਾ ਰਾਜ ਬਖ਼ਸ਼ਿਆ।
40. ਭਾਈ ਮਹਾਂ ਸਿੰਘ ਨੂੰ 'ਟੁੱਟੀ ਗੰਢੀ' ਦਾ ਵਰਦਾਨ ਦਿੱਤਾ।

*(ਪੋਥੀ ਗੁਰ ਬਿਲਾਸ ਕੀ, ਗੁਰਪਦ ਪ੍ਰੇਮ ਪ੍ਰਕਾਸ਼, ਪੰਨੇ 589-90, 32 ਪ੍ਰਾਂਤ; 1882 ਪੱਥਰ ਛਾਪਾ)*

ਭਗਤ ਲਛਮਣ ਸਿੰਘ ਜੀ ਨੇ ਆਪਣੀ ਪੁਸਤਕ *ਸਿਖ ਮਾਰਟਰਜ਼* (1923 ਈ.) ਵਿਚ ਮੁਕਤਸਰ ਦੇ ਚਾਲੀ ਮੁਕਤਿਆਂ ਦੀ ਲਿਸਟ ਇਹ ਦਿੱਤੀ ਹੈ:

ਮਹਾਂ ਸਿੰਘ, ਮਹਲਾ ਸਿੰਘ, ਦਰਬਾਰਾ ਸਿੰਘ, ਵੀਰ ਸਿੰਘ, ਮਨਸਾ ਸਿੰਘ, ਪਰਸਾ ਸਿੰਘ, ਗੌਰਾ ਸਿੰਘ, ਅਜਾਇਬ ਸਿੰਘ, ਸ਼ੇਰ ਸਿੰਘ, ਨਾਰਾਇਣ ਸਿੰਘ, ਸੰਤ ਸਿੰਘ, ਪਰਮਾ ਸਿੰਘ, ਸਰਜਾ ਸਿੰਘ, ਬਚਿਤਰ ਸਿੰਘ, ਮਸਤਾਨ ਸਿੰਘ, ਫੂਲ ਸਿੰਘ, ਚੰਪਾ ਸਿੰਘ, ਕਾਨ੍ਹ ਸਿੰਘ, ਦੀਪ ਸਿੰਘ, ਮੱਖਣ ਸਿੰਘ, ਗੰਡਾ ਸਿੰਘ, ਸਾਧੂ ਸਿੰਘ, ਜੀਵਨ ਸਿੰਘ, ਮੂਲਾ ਸਿੰਘ, ਭਾਗ ਸਿੰਘ, ਕਪੂਰ ਸਿੰਘ, ਮਿੱਠਾ ਸਿੰਘ, ਗਾੜੂ ਸਿੰਘ, ਜੱਸਾ ਸਿੰਘ, ਚੂਹੜ ਸਿੰਘ, ਮਨੀ ਸਿੰਘ, ਭਾਗ ਸਿੰਘ, ਮਨਸਾ ਸਿੰਘ, ਤਾਰੂ ਸਿੰਘ, ਬਿਸ਼ਨ ਸਿੰਘ, ਗੁਰਬਖਸ਼ ਸਿੰਘ, ਹਰੀ ਸਿੰਘ, ਬੁਲਾਕਾ ਸਿੰਘ, ਬਿਬੇਕਾ ਸਿੰਘ, ਰਾਮ ਸਿੰਘ।

ਭਗਤ ਜੀ ਨੇ ਵੀ ਇਸ ਦਾ ਆਧਾਰ ਨਹੀਂ ਦੱਸਿਆ, ਇਸ ਵਿਚ ਬਹੁਤੇ ਕਲਪਿਤ ਨਾਮ ਹਨ। *ਗੁਰਪ੍ਰਤਾਪ ਸੂਰਜ, ਗੁਰਪਦ ਪ੍ਰੇਮ ਪ੍ਰਕਾਸ਼* ਵਿਚ ਆਏ ਕਾਫੀ ਨਾਮ ਇਤਿਹਾਸਕ ਸਿੱਧ ਹੁੰਦੇ ਹਨ ਪਰ ਸਾਰੀ ਸੂਚੀ ਸਹੀ ਨਹੀਂ।

ਕਿਸੇ ਸਮੇਂ 1927 ਈ. ਵਿਚ ਸ. ਕਰਮ ਸਿੰਘ ਹਿਸਟੋਰੀਅਨ ਨੇ ਇਕ ਟ੍ਰੈਕਟ 'ਪੰਚਾਇਤੀ ਬੇਦਾਵਾ' ਲਿਖਿਆ ਸੀ, ਜਿਸ 'ਚ ਉਨ੍ਹਾਂ ਕਾਫ਼ੀ ਜਾਣਕਾਰੀ ਬਾਦ ਇਕ ਮੁਕੰਮਲ ਸੂਚੀ ਵੀ ਦਿੱਤੀ ਸੀ ਲੇਕਿਨ ਉਹ ਸਾਨੂੰ ਹਾਸਲ ਨਹੀਂ ਹੋ ਸਕੀ।

ਸੋ ਸਹੀ ਸੂਚੀ 'ਭੱਟ ਵਹੀਆਂ', *ਗੁਰੂ ਕੀਆਂ ਸਾਖੀਆਂ, ਬੰਸਾਵਲੀਨਾਮਾ* 'ਤੇ ਹੋਰ ਇਤਿਹਾਸਕ ਗ੍ਰੰਥਾਂ ਵਿਚ ਆਏ ਹਵਾਲਿਆਂ ਦੇ ਆਧਾਰ 'ਤੇ ਇਉਂ ਬਣਾਈ ਜਾ ਸਕਦੀ ਹੈ:

1. ਰਾਇ ਸਿੰਘ
2. ਮਹਾਂ ਸਿੰਘ
3. ਸੀਤਲ ਸਿੰਘ
4. ਸੁੰਦਰ ਸਿੰਘ
5. ਬੂੜ ਸਿੰਘ
6. ਭਾਗ ਸਿੰਘ
7. ਦਿਲਬਾਗ ਸਿੰਘ
8. ਨਿਧਾਨ ਸਿੰਘ
9. ਸੁਲਤਾਨ ਸਿੰਘ
10. ਘਰਬਾਰਾ ਸਿੰਘ
11. ਦਰਬਾਰਾ ਸਿੰਘ
12. ਗੰਡਾ ਸਿੰਘ
13. ਕੇਸੋ ਸਿੰਘ
14. ਜਾਦੋ ਸਿੰਘ
15. ਕੀਰਤ ਸਿੰਘ
16. ਕ੍ਰਿਪਾਲ ਸਿੰਘ
17. ਨਿਹਾਲ ਸਿੰਘ
18. ਕੁਸ਼ਾਲ ਸਿੰਘ
19. ਸੁਹੇਲ ਸਿੰਘ
20. ਸੰਤ ਸਿੰਘ
21. ਮੱਜਾ ਸਿੰਘ
22. ਸੁਮੇਰ ਸਿੰਘ
23. ਸਾਧੂ ਸਿੰਘ
24. ਗੁਲਾਬ ਸਿੰਘ
25. ਹਰਸਾ ਸਿੰਘ
26. ਸੰਗਤ ਸਿੰਘ
27. ਹਰੀ ਸਿੰਘ
28. ਧੰਨਾ ਸਿੰਘ
29. ਲਛਮਣ ਸਿੰਘ
30. ਕਾਲਾ ਸਿੰਘ
31. ਭੰਗਾ ਸਿੰਘ
32. ਦਯਾਲ ਸਿੰਘ
33. ਸਰਜਾ ਸਿੰਘ
34. ਗਰਜਾ ਸਿੰਘ
35. ਜੋਗਾ ਸਿੰਘ
36. ਸ਼ੋਭਾ ਸਿੰਘ
37. ਕਰਨ ਸਿੰਘ
38. ਧਰਮ ਸਿੰਘ
39. ਚੰਬਾ ਸਿੰਘ
40. ਭੋਲਾ ਸਿੰਘ
41. ਮਾਈ ਭਾਗ ਕੌਰ

1. **ਰਾਇ ਸਿੰਘ**—ਇਹ ਭਾਈ ਮਨੀ ਸਿੰਘ ਜੀ ਦਾ ਛੋਟਾ ਭਾਈ ਤੇ ਮਾਈਦਾਸ ਦਾ ਪੁੱਤਰ ਸੀ ਅਤੇ ਚੰਗਾ ਪੜ੍ਹਿਆ ਲਿਖਿਆ ਸੀ।

   1759 ਦੀ ਵਿਸਾਖੀ ਨੂੰ ਸਤਿਗੁਰਾਂ ਸਭ ਨੂੰ ਕਿਹਾ, 'ਗ੍ਰਿਹਸਤੀ ਸਿਖ ਚਲੇ

ਜਾਓ, ਇਥੇ ਜੰਗ ਜੁੱਧ ਦੇ ਕਾਰਨ ਬੇਅਰਾਮੀ ਹੋਵੇਗੀ।' ਕਈ ਸਿਖ ਚਲੇ ਗਏ ਪਰ ਇਹ ਨਹੀਂ ਗਿਆ। ਅਖ਼ੀਰ ਇਸ ਦੋ ਪੁੱਤਰਾਂ ਸਮੇਤ ਖਿਦਰਾਣੇ ਦੀ ਢਾਬ ਲਾਗੇ ਸ਼ਹੀਦੀ ਜਾ ਪਾਈ। ਇਹ ਮੋਹਰੀ ਆਗੂ ਸੀ। 'ਭੱਟ ਵਹੀ' ਦੀ ਟੂਕ ਹੈ :

> *ਰਾਇ ਸਿੰਘ ਬੇਟਾ ਮਾਈਦਾਸ ਕਾ ਪੋਤਾ ਬੱਲੂਰਾਇਕਾ ਪੜਪੋਤਾ ਮੂਲਚੰਦ ਕਾ ਚੰਦ੍ਰਬੰਸੀ ਭਰਦਵਾਜੀ ਗੋਤਰ ਪੁਆਰ ਬੰਸ ਬੀਝੇ ਕਾ ਬੰਝਰਉਂਤ ਰਦਉਂਤ ਜਲ੍ਹਾਨਾ ਸੰਬਤ ਸਤ੍ਰਾਂ ਸੈ ਬਾਸਠ ਪੋਖ ਪ੍ਰਵਿਸਟੇ ਤੀਸ ਸ਼ਨੀਵਾਰ ਕੇ ਦਿਹੁੰ ਖਿਦਰਾਣਾ ਗਾਮ ਕੇ ਮਲ੍ਹਾਨ ਢਾਬ ਈਸ਼ਰਸਰ ਕੇ ਕਿਨਾਰੇ, ਚਾਲੀ ਸਿਖਾਂ ਕੀ ਚਉਂਕੀ ਮੇਂ ਤੁਰਕ ਫਉਜ ਗੈਲ ਲਰ ਕੇ ਸਾਹਵੇਂ ਮਾਥੇ ਜੂਝਕੇ ਸ਼ਹਾਦਤ ਪਾਈ। ਗੈਲੋਂ ਬੇਟਾ ਮਹਾਂ ਸਿੰਘ, ਸੀਤਲ ਸਿੰਘ ਮਾਰੇ ਗਏ।*
>
> *(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬੰਝਰਉਂਤੌਂ ਕਾ)*

2. **ਮਹਾਂ ਸਿੰਘ**—ਭਾਈ ਰਾਇ ਸਿੰਘ ਦਾ ਪੁੱਤਰ ਜੋ ਕਿ ਖਿਦਰਾਣੇ ਦੇ ਮੈਦਾਨ ਵਿਚ ਅੰਤਮ ਸੁਆਸਾਂ 'ਤੇ ਸੀ। ਇਸ ਦੇ ਪਿਤਾ ਤੇ ਇਸੇ ਨੇ ਸਤਿਗੁਰਾਂ ਨੂੰ ਬੇਨਤੀ ਕਰ ਕੇ ਟੁੱਟੀ ਗੰਢਵਾਈ ਸੀ।[1] ਬੇਦਾਵਾ ਪੜਵਾਉਣ ਵਾਲਿਆਂ ਵਿਚ ਸਹਿਕਦੇ ਹੋਏ ਭਾਈ ਰਾਇ ਸਿੰਘ, ਮਹਾਂ ਸਿੰਘ, ਸੁੰਦਰ ਸਿੰਘ ਤੇ ਮਾਈ ਭਾਗ ਕੌਰ ਦਾ ਵਿਸ਼ੇਸ਼ ਹੱਥ ਸੀ।
3. **ਸੀਤਲ ਸਿੰਘ**—ਭਾਈ ਰਾਇ ਸਿੰਘ ਦਾ ਪੁੱਤਰ ਜੋ ਪਿਤਾ ਨਾਲ ਹੀ ਖਿਦਰਾਣੇ ਸ਼ਹੀਦ ਹੋਇਆ। ਇਹ ਗੁਰੂ ਦਰਬਾਰ ਦਾ ਲਿਖਾਰੀ ਸੀ ਅਤੇ ਇਸ ਨੇ 'ਰਹਿਤਨਾਮਾ ਤੇ ਅਰਦਾਸਾਂ' ਪੁਸਤਕ ਲਿਖੀ ਸੀ।
4. **ਸੁੰਦਰ ਸਿੰਘ**—ਜਾਤਿ ਸਾਰਸੁਤ ਬ੍ਰਾਹਮਣ, ਪਿੰਡ ਝੱਲੀਆਂ, ਤਸੀਲ ਕਸੂਰ, ਜ਼ਿਲ੍ਹਾ ਲਾਹੌਰ ਦਾ ਵਾਸੀ ਸੀ। ਇਹ ਬੇਦਾਵਾ ਪੜਵਾਉਣ ਵਾਲੇ ਸਿੰਘਾਂ ਵਿਚੋਂ ਮੋਢੀ ਸੀ।
5. **ਬੂੜ ਸਿੰਘ**—ਭਾਈ ਸੁੰਦਰ ਸਿੰਘ ਦਾ ਪਿਤਾ ਸਾਰਸੁਤ ਬ੍ਰਾਹਮਣ ਜੋ ਪਿੰਡ ਝੱਲੀਆਂ ਤਸੀਲ ਕਸੂਰ ਜ਼ਿਲ੍ਹਾ ਲਾਹੌਰ ਦਾ ਵਾਸੀ ਸੀ। ਇਸਦੇ ਤਿੰਨ ਪੁਤਰ ਸਨ—ਸੁੰਦਰ ਸਿੰਘ, ਵਸਾਵਾ ਸਿੰਘ ਤੇ ਕੁਇਰ ਸਿੰਘ। ਸੁੰਦਰ ਸਿੰਘ ਇਸਦੇ ਨਾਲ ਸ਼ਹੀਦ ਹੋਇਆ ਤੇ ਦੂਜੇ ਦੋਵੇਂ ਤਾਰਾ ਸਿੰਘ ਡਲਵਾਂ ਨਾਲ 1778 ਬਿ. ਮਾਘ ਵਦੀ ਚੌਥ ਨੂੰ ਜੂਝ ਕੇ ਸ਼ਹੀਦੀ ਪਾ ਗਏ ਸਨ।

---

1. (ੳ) ਸਤਿਗੁਰ ਕਹੀ ਸਿਖੋ ਮੰਗ ਲੇਹੋ। ਮੈਂ ਤੁਠੋ ਮੰਗ ਲੇਹੁ ਸੁ ਦੈਹੋ।
   ਤੇ ਉਨ ਅੱਗਿਓਂ ਗੱਲ ਸੁਣਾਈ। 'ਹੋਹੁ ਤੁਠੇ ਲਿਹੁ ਟੁੱਟੀ ਗੰਢਵਾਈ।' *(ਪ੍ਰਾਚੀਨ ਪੰਥ ਪ੍ਰਕਾਸ਼)*

   (ਅ) ਬੀਰ ਸਿੰਘ ਬੱਲ ਨੇ ਇਹ ਬੇਨਤੀ ਇਉਂ ਕਲਮਬੰਦ ਕੀਤੀ ਹੈ :
   ਰਾਇ ਸਿੰਘ ਉਚਾਰੇ ਗੁਰੂ ਸਾਹਿਬ ਅਗਾਰੇ, ਸ੍ਰੀ ਮਾਧਵ ਮੁਰਾਰੇ ਮੇਰੀ ਬੇਨਤੀ ਸੁਨੀਜੀਐ।
   ਕਰੀ ਜਿਉਂ ਉਬਾਰੇ, ਚੀਰ ਦ੍ਰੋਪਤੀ ਸਵਾਰੇ, ਪ੍ਰਹਿਲਾਦ ਹਿਤ ਫਾਰੇ ਥੰਭ ਤੈਸੇ ਆਜ ਕੀਜੀਐ।
   ਸੇਵਕ ਤਿਹਾਰੇ ਗੁਨਹਗਾਰੇ ਜੋ ਪਿਛਾਰੇ ਭਏ, ਸ੍ਰੀ ਮਹਾਰਾਜ! ਅਬ ਟੂਟੀ ਮੇਲ ਲੀਜੀਐ।
   ਪਾਸ ਜੋ ਤਿਹਾਰੇ ਲਿਖੇ ਕਾਗਰ ਪੈ ਕਾਰੇ ਅੰਕ, ਰੋਬਰੋ ਹਮਾਰੇ ਅਬ ਪਾਤੀ ਪਾਰ ਦੀਜੀਐ।੪੭।
   *(ਸਿੰਘ ਸਾਗਰ, 1827 ਈ., ਤਰੰਗ 13)*

6. **ਭਾਗ ਸਿੰਘ**—ਮਾਈ ਭਾਗੋ ਦਾ ਭਰਾਤਾ ਜੋ ਢਿਲੋਂ ਗੋਤ, ਚੁਭਾਲ ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ।
7. **ਦਿਲਬਾਗ ਸਿੰਘ**—ਭਾਈ ਭਾਗੋ ਦਾ ਭਰਾਤਾ ਜੋ ਚੁਭਾਲ ਦਾ ਵਾਸੀ ਸੀ।
8. **ਨਿਧਾਨ ਸਿੰਘ**—ਮਾਈ ਭਾਗੋ ਦਾ ਪਤੀ ਜੋ ਕਿ ਦੇਸਰਾਜ ਵੜੈਚ ਦਾ ਪੁੱਤਰ ਸੀ ਤੇ ਪੱਟੀ ਦਾ ਰਹਿਣ ਵਾਲਾ ਸੀ।
9. **ਸੁਲਤਾਨ ਸਿੰਘ**—ਨਿਧਾਨ ਸਿੰਘ ਦਾ ਭਾਈ, ਪੱਟੀ ਦਾ ਨਿਵਾਸੀ।
10. **ਘਰਬਾਰਾ ਸਿੰਘ**—ਗੋਤ ਢਿਲੋਂ, ਚੁਭਾਲ, ਜ਼ਿਲ੍ਹਾ ਅੰਮ੍ਰਿਤਸਰ, ਮਾਈ ਭਾਗ ਕੌਰ ਦੇ ਚਾਚੇ ਤਾਏ ਦਾ ਪੁੱਤਰ।
11. **ਦਰਬਾਰਾ ਸਿੰਘ**—ਗੋਤ ਢਿਲੋਂ, ਚੁਭਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਵਾਸੀ ਮਾਈ ਭਾਗ ਕੌਰ ਦੇ ਚਾਚੇ ਤਾਏ ਦਾ ਪੁੱਤਰ।
12. **ਗੰਡਾ ਸਿੰਘ**—ਗੋਤ ਢਿਲੋਂ, ਚੁਭਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਵਾਸੀ ਮਾਈ ਭਾਗ ਕੌਰ ਦੇ ਚਾਚੇ ਤਾਏ ਦਾ ਪੁੱਤਰ।
13. **ਜਾਦੋ ਸਿੰਘ**—ਜਾਦੋ ਰਾਇ ਉਦਾਸੀ ਸਾਧੂ, ਬਾਲੂ ਹਸਨੇ ਦਾ ਚੇਲਾ ਸੀ। ਇਹ ਲੱਖੀ ਜੰਗਲ ਦੇ ਕਵੀ ਦਰਬਾਰ ਵਿਚ ਸ਼ਾਮਲ ਸੀ, ਸ਼ਾਇਦ ਇਹੋ ਅੰਮ੍ਰਿਤਪਾਨ ਕਰ ਕੇ ਜਾਦੋ ਸਿੰਘ ਕਹਿਲਾਇਆ।
14. **ਕੋਸੋ ਸਿੰਘ**—ਕੋਸੋ ਗੁਣੀ ਵੀ ਇਕ ਵਧੀਆ ਪੰਜਾਬੀ ਕਵੀ ਸੀ। ਇਸ ਨੇ ਵੀ ਲੱਖੀ ਜੰਗਲ ਵਿਚ ਕਵਿਤਾ ਸੁਣਾ ਕੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਹਾਸਲ ਕੀਤੀਆਂ ਹਨ। ਸ਼ਾਇਦ ਇਹੋ ਅੰਮ੍ਰਿਤਪਾਨ ਕਰ ਕੇ ਕੋਸੋ ਸਿੰਘ ਕਹਿਲਾਇਆ ਹੋਵੇ। ਬਾਕੀ ਸਿੰਘਾਂ ਬਾਰੇ ਹੋਰ ਜਾਣਕਾਰੀ ਪ੍ਰਾਪਤ ਨਹੀਂ।

ਇਨ੍ਹਾਂ ਮੁਕਤਿਆਂ ਆਪਣੇ ਬਲੀਦਾਨ ਰਾਹੀਂ ਸਾਨੂੰ ਇਹ ਈਮਾਨ ਪੜ੍ਹਾਇਆ ਹੈ ਕਿ ਮੌਤ ਮਰਜੀਵੜੇ ਇਨਸਾਨ ਦੀ ਸ਼ਾਨ ਹੈ ਬਸ਼ਰਤਿ ਕਿ ਇਹ ਪਰਵਾਨ ਹੋ ਜਾਵੇ।

**ਮਰਣੁ ਮੁਣਸਾ ਸੂਰਿਆ ਹਕੁ ਹੈ**
**ਜੋ ਹੋਇ ਮਰਨਿ ਪਰਵਾਣੋ ॥** *(ਵਡਹੰਸੁ ਮ: ੧)*

# ਗੁਰੂ ਕੇ ਸ਼ਹੀਦ ਮੁਰੀਦ

ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਾਂਤੀਕਾਰੀ ਲਹਿਰ ਨੇ ਇਕ ਵਾਰ ਤਾਂ ਜਨ-ਸਧਾਰਣ ਵਿਚ ਤਰਥੱਲੀ ਮਚਾ ਦਿੱਤੀ, ਮਹਾਨ ਧਾਰਮਿਕ ਪਰਿਵਰਤਨ ਹੋਇਆ ਤੇ ਰਾਜਨੀਤਕ ਪਲਟੇ ਦੀ ਬੁਨਿਆਦ ਰੱਖੀ ਗਈ। ਇਸ ਜਾਗ੍ਰਤੀ ਅੰਦੋਲਨ ਵਿਚ ਹਜ਼ਾਰਾਂ ਲੱਖਾਂ ਪ੍ਰਾਣੀਆਂ ਨੇ ਹਿੱਸਾ ਲਿਆ ਤੇ ਸੈਂਕੜਿਆਂ ਨੇ ਕੁਰਬਾਨੀਆਂ ਦਿੱਤੀਆਂ। ਜਿਹਨਾਂ ਗੁਰੂ ਆਗਿਆ ਅਨੁਸਾਰ ਆਪਣੀ ਮਨੋਬਿਰਤੀ ਸ਼ਕਤੀ, ਸਮਾਂ, ਦੌਲਤ, ਇਸ ਲੇਖੇ ਲਾਈ ਉਹ ਮੁਰੀਦ ਕਹੇ ਜਾਂਦੇ ਤੇ ਜਿਹਨਾਂ ਆਪਣਾ ਤਨ ਵੀ ਨਿਛਾਵਰ ਕਰ ਦਿੱਤਾ, ਉਹ ਸ਼ਹੀਦ ਕਹਾਉਂਦੇ ਹਨ। ਪਿਛਲੇ ਦੋ ਤਿੰਨ ਕਾਂਡਾਂ ਵਿਚ ਅਸਾਂ ਸੌ ਕੁ ਅਜੇਹੇ ਪ੍ਰਮੁਖ ਵਿਅਕਤੀਆਂ ਦੀ ਜਾਣ-ਪਛਾਣ ਕਰਾਈ ਹੈ ਜੋ ਗੁਰੂਦੁਲਾਰੇ ਪਿਆਰੇ ਜਾਂ ਮੁਕਤੇ ਕਹਿ ਕੇ ਸਤਿਕਾਰੇ ਜਾਂਦੇ ਹਨ। ਇਸ ਤੋਂ ਇਲਾਵਾ ਗੁਰੂ ਸਾਹਿਬ ਦੇ ਹੋਰ ਵੀ ਅਨੇਕਾਂ ਸਮਕਾਲੀ ਸੇਵਕ ਹੋਏ, ਜਿਹਨਾਂ ਦੀ ਸੂਚੀ ਲੰਮੀ ਹੈ। ਇਹ ਗੱਲ ਵੀ ਧਿਆਨ ਵਿਚ ਰੱਖਣ ਵਾਲੀ ਹੈ ਕਿ ਪੁਰਾਣੇ ਸੂਰਮਿਆਂ ਵਿਚ ਕਈ ਮੋਹਰੀ ਸਿਖ ਐਸੇ ਸਨ ਜੋ ਪਰਿਵਾਰ ਸਮੇਤ ਹੀ ਸਤਿਗੁਰਾਂ ਪਾਸ ਨਿਵਾਸ ਰੱਖਦੇ ਸਨ, ਜਿਵੇਂ ਕਿ ਭਾਈ ਮਨੀ ਸਿੰਘ, ਭਾਈ ਆਲਮ ਸਿੰਘ, ਭਾਈ ਨਾਨੂ ਸਿੰਘ, ਪੰਡਿਤ ਕ੍ਰਿਪਾ ਸਿੰਘ ਆਦਿ। ਸੋ ਸਾਰਿਆਂ ਦਾ ਪਰਿਚਯ ਕਰਾਉਣਾ ਤਾਂ ਕਠਿਨ ਹੈ ਪਰ ਜਿਹਨਾਂ ਬਾਰੇ ਕੁਝ ਕੁ ਸਮੱਗਰੀ ਮਿਲਦੀ ਹੈ, ਉਹਨਾਂ ਦੀ ਚਰਚਾ ਸੰਭਵ ਹੈ। ਇਹ ਸਮੱਗਰੀ ਰਾਜਪੂਤ ਸਿੱਖ ਘਰਾਣਿਆਂ ਦੇ ਖ਼ਾਨਦਾਨੀ ਭੱਟਾਂ ਨੇ ਆਪਣੀਆਂ ਵਹੀਆਂ ਵਿਚ ਰਿਕਾਰਡ ਕਰ ਰੱਖੀ ਹੈ, ਜਿਸ ਤੋਂ ਅਸੀਂ ਲਾਭ ਉਠਾਇਆ ਹੈ। ਸੋ ਇਥੇ ਗੁਰੂ ਕਲਗੀਧਰ ਜੀ ਦੇ ਮੋਹਰੀ ਸਿੱਖਾਂ ਦੀ ਜਾਣ-ਪਛਾਣ ਕਰਾਈ ਜਾਂਦੀ ਹੈ।

## 1. ਭਾਈ ਮਨੀ ਸਿੰਘ

ਆਪ ਦਾ ਜਨਮ ਨਾਇਕ ਮਾਈਦਾਸ ਪਵਾਰ ਦੇ ਘਰ ਮਾਤਾ ਮਧੁਰੀ ਬਾਈ ਦੀ ਕੁੱਖੋਂ 1701 ਬਿ. ਚੇਤ ਸੁਦੀ ਦੁਆਦਸੀ ਨੂੰ ਪਿੰਡ ਅਲੀਪੁਰ ਜ਼ਿਲ੍ਹਾ ਮੁਜ਼ੱਫਰਗੜ੍ਹ ਵਿਚ ਹੋਇਆ ਤੇ ਸ਼ਹੀਦੀ ਨੱਬੇ ਵਰ੍ਹੇ ਦੀ ਉਮਰ ਵਿਚ ਹਾੜ ਸੁਦੀ ਪੰਚਮੀ 1791 ਬਿ. (24 ਜੂਨ 1734 ਈ.) ਨੂੰ ਲਾਹੌਰ ਹੋਈ। ਪਿਤਾ, ਸ਼ਾਹ ਜਹਾਨ ਸਮੇਂ ਚੰਗੇ ਸਰਕਾਰੀ ਅਹੁਦੇ 'ਤੇ ਸਨ ਤੇ ਬਾਬਾ ਭਾਈ ਬੱਲੂ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਲੜੀ ਗਈ ਅੰਮ੍ਰਿਤਸਰ ਦੀ ਜੰਗ ਵਿਚ ਮੁਗ਼ਲ ਸੈਨਾਪਤੀ ਮੁਰਤਜ਼ਾ ਖ਼ਾਂ ਨੂੰ ਮਾਰ ਕੇ 17 ਵਿਸਾਖ

1691 ਬਿ. ਨੂੰ ਜੂਝ ਕੇ ਸ਼ਹੀਦੀ ਪਾ ਗਏ ਸਨ। ਇਸ ਗੱਲ ਨੇ ਇਸ ਖ਼ਾਨਦਾਨ ਦਾ ਗੌਰਵ ਬਹੁਤ ਬਣਾਇਆ। ਮਨੀ ਰਾਮ ਸੱਤਵੇਂ ਪਾਤਸ਼ਾਹ ਸਮੇਂ ਸਿੱਖੀ ਮੰਡਲ ਵਿਚ ਆਏ ਤੇ ਲਗਾਤਾਰ ਚਾਰ ਗੁਰੂਆਂ ਸਮੇਂ ਮੋਹਰੀ ਹਿੱਸਾ ਪਾਉਂਦੇ ਰਹੇ। ਗੁਰੂ ਗੋਬਿੰਦ ਰਾਇ ਜਦ ਗੱਦੀ ਉੱਤੇ ਬਿਰਾਜਮਾਨ ਹੋਏ ਤਾਂ ਆਪ ਨੂੰ ਗੁਰਬਾਣੀ ਦੀਆਂ ਪੋਥੀਆਂ, ਬੀੜਾਂ ਤੇ ਗੁਟਕੇ ਆਦਿ ਤਿਆਰ ਕਰਨ 'ਤੇ ਲਾਇਆ ਗਿਆ ਜੋ ਕਿ ਉਹਨਾਂ ਗੁਰਤਾ-ਸਥਾਨ ਦਮਦਮਾ ਸਾਹਿਬ[1] ਆਨੰਦਪੁਰ ਵਿਚ ਸਰੰਜਾਮ ਦਿੱਤਾ। ਫਿਰ ਸਿਖ ਸੰਗਠਨ ਦੇ ਕੰਮ ਵਿਚ ਵੀ ਉਹ ਮੋਹਰੀ ਰਹੇ ਤੇ ਗੁਰੂ ਸਾਹਿਬ ਦੇ ਦੀਵਾਨ ਬਣ ਕੇ ਸਾਰਾ ਕੰਮ ਚਲਾਉਂਦੇ ਰਹੇ। ਜਦ 1755 ਵਿਚ ਖੰਡੇ ਦਾ ਅੰਮ੍ਰਿਤ ਤਿਆਰ ਹੋਇਆ ਤਾਂ ਸਿੱਖਾਂ ਨੂੰ ਸਿੰਘ ਸਜਾਉਣ ਲਈ ਉਹ ਅੰਮ੍ਰਿਤਸਰ ਕੇਂਦਰ ਵਿਚ ਆਗੂ ਬਣ ਕੇ ਗਏ। ਦਸਮੇਸ਼ ਜੀ ਦੇ ਦੇਹਾਂਤ ਬਾਦ ਸੰਕਟ ਕਾਲ ਵਿਚ ਉਹਨਾਂ ਦੋ ਵੱਡੇ ਕੰਮ ਕੀਤੇ—ਦਸਮ ਗ੍ਰੰਥ ਦਾ ਸੰਕਲਨ ਤੇ ਸੰਪਾਦਨ ਅਤੇ ਖ਼ਾਲਸਾ ਪੰਥ ਦਾ ਸੰਚਾਲਨ। ਕਈ ਇਤਿਹਾਸਕਾਰਾਂ ਤੇ ਲੇਖਕਾਂ ਉਹਨਾਂ ਤੋਂ ਪ੍ਰੇਰਨਾ ਲਈ ਤੇ ਸਿਖ ਗ੍ਰੰਥਾਂ ਦੀ ਰਚਨਾ ਕੀਤੀ ਜੈਸਾ ਕਿ ਦੋ ਗੁਰਬਿਲਾਸਾਂ ਤੇ 'ਜਨਮ ਸਾਖੀ ਭਾਈ ਮਨੀ ਸਿੰਘ' ਆਦਿ ਤੋਂ ਪਰਗਟ ਹੈ। ਇਸ ਤਰ੍ਹਾਂ ਆਪ ਦਾ ਗੁਰਮਤਿ ਗਿਆਨ ਤੇ ਇਤਿਹਾਸਕ ਜਾਣਕਾਰੀ ਸਾਡੀ ਸਾਹਿਤਕ ਪਰੰਪਰਾ ਦਾ ਸੋਮਾ ਰਹੀ ਹੈ ਤੇ ਸੰਪਰਦਾਈ ਗਿਆਨੀਆਂ ਦੀ ਟਕਸਾਲ ਵੀ ਸਦਾ ਭਾਈ ਸਾਹਿਬ ਨੂੰ ਆਪਣਾ ਮੋਢੀ ਮੰਨ ਕੇ ਕ੍ਰਿਤੱਗਤਾ ਪ੍ਰਗਟਾਉਂਦੀ ਆਈ ਹੈ।

ਆਪ ਦੀ ਖ਼ਾਨਦਾਨੀ ਵਡਿਆਈ ਇਸ ਕਰਕੇ ਵੀ ਹੈ ਕਿ ਆਪਦੇ ਦਸ ਭਾਈ ਗੁਰੂ ਖ਼ਾਤਰ ਸ਼ਹੀਦ ਹੋਏ ਤੇ ਦਸ ਪੁੱਤਰਾਂ ਵਿਚੋਂ ਸੱਤ ਪੁੱਤਰ ਵੀ ਸਿੱਖੀ ਖ਼ਾਤਰ ਸ਼ਹਾਦਤ ਦਾ ਜਾਮ ਪੀਂਦੇ ਗਏ।

ਸ਼ਹੀਦੀ ਬਾਰੇ 'ਭੱਟ ਵਹੀ' ਦੀ ਟੂਕ ਹੈ:

> *ਮਨੀ ਸਿੰਘ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ...... ਸ਼ਾਹੀ ਹੁਕਮ ਗੈਲ ਅਸਾਢ ਸੁਦੀ ਪੰਚਮੀ ਸੰਬਤ 1791 ਕੋ ਲਾਹੌਰ ਕੇ ਮਲ੍ਹਾਨ ਛੇ ਘੜੀ ਦਿਨ ਚਢੇ ਬੰਦ ਬੰਦ ਕਾਟਾ। ਭੂ ਕਾਟ ਆਇਆ, ਗੈਲੋਂ ਜਗਤ ਸਿੰਘ ਬੇਟਾ ਮਾਈਦਾਸ ਕਾ, ਚਿਤਰ ਸਿੰਘ ਬੇਟਾ ਮਨੀ ਸਿੰਘ ਕਾ ਗੁਰਬਖ਼ਸ਼ ਸਿੰਘ ਬੇਟਾ ਮਨੀ ਸਿੰਘ ਕਾ.... ਮਾਰੇ ਗਏ। ਆਗੇ ਗੁਰੂ ਭਾਣੇ ਦਾ ਖਾਵਿੰਦ, ਗੁਰੂ ਗੁਰੂ ਜਪਨਾ, ਜਨਮ ਸਵਰੈਗਾ।*
>
> *(ਭੱਟ ਵਹੀ ਮੁਲਤਾਨੀ ਸਿੰਧੀ)*

## 2. ਭਾਈ ਚਉਪਾ ਸਿੰਘ

ਚਉਪਤਿਰਾਇ ਕਰਿਆਲਾ ਜ਼ਿਲ੍ਹਾ ਜੇਹਲਮ ਦਾ ਰਹਿਣ ਵਾਲਾ ਛਿੱਬਰ ਬ੍ਰਾਹਮਣ ਸੀ। ਇਸਦਾ ਬਾਬਾ ਗੋਤਮ ਗੁਰੂ ਘਰ ਨਾਲ ਜੁੜਿਆ, ਪਿਤਾ ਪੇਰਾ ਗੁਰੂ ਹਰਿਗੋਬਿੰਦ

1. (ੳ) ਸਤ੍ਰਾ ਸੈ ਸ਼ਿਵ ਨੈਨ ਭਨ, ਪੁਨ ਅਗਨੀ ਪ੍ਰਮਾਨ।
   ਆਦਿ ਸਿੰਘਾਸਨ ਦਮਦਮਾ, ਰਾਜ ਧਰਾ ਗੁਰ ਜਾਨ। *(ਗੁਰਬਿਲਾਸ, ਕੁਇਰ ਸਿੰਘ)*
   (ਅ) ਆਦਿ ਸਿੰਘਾਸਨ ਦਮਦਮਾ, ਜਾਨਤ ਸਕਲ ਜਹਾਨ।
   ਜੋ ਇਹ ਕਾਰ ਸੁ ਪੂਜ ਹੈ, ਪੈ ਹੈ ਪਰਮ ਨਿਧਾਨ।੩੨੧। *(ਗੁਰਬਿਲਾਸ, ਸੁੱਖਾ ਸਿੰਘ)*

ਦੇ ਬੀਰ ਜੋਧੇ ਭਾਈ ਪ੍ਰਾਗੇ ਦਾ ਵੱਡਾ ਭਾਈ ਸੀ। ਭਾਈ ਪੇਰੇ ਨੇ ਚਉਪਤਿ ਨੂੰ ਬਚਪਨ ਵਿਚ ਹੀ ਗੁਰੂ ਹਰਿਰਾਇ ਜੀ ਦੀ ਭੇਟਾ ਚੜ੍ਹਾ ਦਿੱਤਾ। ਪ੍ਰਾਗੇ ਦਾ ਪੋਤਰਾ ਦਰਗਹਮੱਲ ਸੱਤਵੇਂ ਗੁਰਾਂ ਦਾ ਦੀਵਾਨ ਸੀ, ਇਸ ਕਰਕੇ ਚਉਪਤਿ ਨੂੰ ਚੰਗੀ ਸਰਪ੍ਰਸਤੀ ਮਿਲਦੀ ਰਹੀ। ਇਹ ਚਾਰ ਗੁਰੂਆਂ ਦੇ ਸਮੇਂ ਵਿਚਰਦਾ ਰਿਹਾ। ਜਦ ਗੁਰੂ ਤੇਗ਼ ਬਹਾਦਰ ਪੂਰਬ ਯਾਤਰਾ 'ਤੇ ਗਏ ਤਾਂ ਇਹ ਨਾਲ ਸੀ। ਸ੍ਰੀ ਦਸਮੇਸ਼ ਜੀ ਨੂੰ ਇਹ ਬਚਪਨ ਵਿਚ ਖਿਡਾਂਦਾ ਰਿਹਾ, ਇਸ ਕਰਕੇ ਇਤਿਹਾਸ ਵਿਚ ਇਸ ਦਾ ਨਾਂ 'ਚੌਪਾ ਸਿੰਘ ਖਿਡਾਵਾ' ਕਰਕੇ ਪ੍ਰਸਿੱਧ ਹੈ।

ਜਦੋਂ ਪਹਿਲੀ ਵਾਰੀ ਗੁਰੂ ਜੀ ਨੇ ਤਿੰਨ ਚੇਤ 1754 ਬਿ. ਨੂੰ ਖੰਡੇ ਦੀ ਪਾਹੁਲ ਤਿਆਰ ਕੀਤੀ ਤਾਂ ਪਹਿਲੇ ਇਸੇ ਬਜ਼ੁਰਗ ਨੂੰ ਪਾਹੁਲ ਦਿੱਤੀ ਗਈ। ਫਿਰ ਸਿਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਹੋਇਆ ਤਾਂ ਵੀ ਇਸੇ ਦੇ ਨਾਂ 'ਤੇ 'ਰਹਿਤਨਾਮਾ ਹਜ਼ੂਰੀ' ਲਿਖਿਆ ਗਿਆ। ਅੰਤਲੇ ਸਮੇਂ ਉਹ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਕਾਫ਼ੀ ਅਰਸਾ ਰਹੇ। ਜਦੋਂ ਦਿੱਲੀ ਦੇ ਸਿੱਖਾਂ ਉੱਤੇ ਸਖ਼ਤੀ ਹੋਈ ਤੇ ਪਾਲਿਤ ਪੁਤਰ ਜੀਤ ਸਿੰਘ ਫੜਿਆ ਗਿਆ ਤਾਂ ਇਹ ਵੀ ਉਸੇ ਕਰੋਪੀ ਵਿਚ ਮਾਘ ਸੁਦੀ ਚੌਥ 1780 ਬਿ. ਨੂੰ ਦਿੱਲੀ ਵਿਚ 60 ਸਿੰਘਾਂ ਨਾਲ ਸ਼ਹੀਦ ਕਰ ਦਿੱਤੇ ਗਏ।

## 3. ਮਾਮਾ ਕ੍ਰਿਪਾਲ ਚੰਦ

ਇਹ ਮਾਤਾ ਗੁਜਰੀ ਜੀ ਦਾ ਸਕਾ ਭਾਈ, ਲਾਲ ਚੰਦ ਸੁਭਿਖੀ ਖੱਤਰੀ, ਨਿਵਾਸੀ ਕਰਤਾਰਪੁਰ, ਦਾ ਪੁੱਤਰ ਸੀ। ਇਸਦਾ ਵੱਡਾ ਭਾਈ ਮਿਹਰ ਚੰਦ ਵੀ ਚੰਗਾ ਗੁਰਸਿੱਖ ਸੀ ਜੋ ਕਰਤਾਰਪੁਰ ਛੱਡ ਕੇ ਲਖਨੌਰ (ਜ਼ਿਲ੍ਹਾ ਅੰਬਾਲਾ) ਜਾ ਵਸਿਆ ਸੀ। ਮਾਮਾ ਕ੍ਰਿਪਾਲ ਚੰਦ ਗੁਰੂ ਤੇਗ਼ ਬਹਾਦਰ ਜੀ ਦੀ ਪੂਰਬ ਯਾਤਰਾ ਸਮੇਂ 1656 ਈ. ਵਿਚ ਨਾਲ ਗਏ ਸਨ ਤੇ ਫਿਰ ਕਾਫ਼ੀ ਅਰਸਾ ਪਟਨੇ ਹੀ ਰਹੇ ਤੇ ਬਾਲ ਗੋਬਿੰਦ ਰਾਇ ਦੀ ਪਾਲਣਾ ਤੇ ਨਿਗਰਾਨੀ ਕਰਦੇ ਰਹੇ। ਭੰਗਾਣੀ ਜੁੱਧ ਵਿਚ ਵੀ ਹਿੱਸਾ ਲਿਆ। ਆਨੰਦਪੁਰ ਦੇ ਦਰਬਾਰ ਵਿਚ ਆਪ ਦਾ ਵਿਸ਼ੇਸ਼ ਅਸਥਾਨ ਸੀ ਤੇ ਸਾਰੇ ਪ੍ਰਬੰਧ ਦੀ ਨਿਗਰਾਨੀ ਕਰਦੇ ਸਨ। ਆਨੰਦਪੁਰ—ਤਿਆਗ ਸਮੇਂ ਆਪ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਨਾਲ ਦਿੱਲੀ ਆਏ ਤੇ ਇਥੇ ਟਿਕੇ ਰਹੇ। ਜਦ ਦਸੰਬਰ 1711 ਈ. ਵਿਚ ਬਹਾਦਰਸ਼ਾਹ ਨੇ ਗੁਰੂ ਕੇ ਚੱਕ ਦੀ ਜ਼ਬਤ ਕੀਤੀ ਜਾਗੀਰ ਬਹਾਲ ਕੀਤੀ, ਤਾਂ ਮਾਮਾ ਕ੍ਰਿਪਾਲ ਚੰਦ ਮੁਨਸ਼ੀ ਮੁਸੱਦੀ ਲੈ ਕੇ ਅੰਮ੍ਰਿਤਸਰ ਆਏ। ਸਹਜ ਸਿੰਘ ਤ੍ਰੇਹਣ ਨੂੰ ਜਗਾਤ ਲਈ, ਦਿਆਨਤ ਰਾਇ ਨੂੰ ਪਿੰਡਾਂ ਦੇ ਕੰਮ ਲਈ, ਗੁਰਬਖਸ਼ ਸਿੰਘ ਨੂੰ ਦਰੋਗਾ ਤੇ ਮਾਨ ਸਿੰਘ ਮੇਵੜੇ ਜ਼ਿੰਮੇ ਅਰਦਾਸਾਂ ਦੀ ਡਿਊਟੀ ਲਾਈ ਗਈ। ਲੰਗਰ ਪਾਣੀ ਦੇ ਪ੍ਰਬੰਧ ਤੋਂ ਬਾਦ ਜੋ ਵਾਫ਼ਰ ਰਕਮ ਵਧਦੀ, ਉਹ ਖਾਨ ਸਿੰਘ ਕਲਾਲ ਲਾਹੌਰ ਤੋਂ ਹੁੰਡੀ ਕਰਾ ਕੇ ਦਿੱਲੀ ਮਾਤਾ ਜੀ ਪਾਸ ਭੇਜ ਦਿੰਦਾ। ਇਹ ਸਭ ਮਾਮਾ ਜੀ ਦੀ ਸਿਆਣਪ ਦਾ ਸਿੱਟਾ ਸੀ ਪਰ ਅਜੇਹਾ ਪ੍ਰਬੰਧ ਥੋੜਾ ਚਿਰ ਹੀ ਰਿਹਾ।

ਮਾਘ ਸੁਦੀ ਚੌਥ 1780 ਬਿ. ਨੂੰ ਆਪ ਨੂੰ ਸ਼ਾਹੀ ਹੁਕਮ ਨਾਲ ਬਾਕੀ 60 ਸਿੱਖਾਂ ਨਾਲ ਦਿੱਲੀ ਸ਼ਹੀਦ ਕਰ ਦਿੱਤਾ ਗਿਆ।

## 4. ਫੁੱਫੜ ਸਾਧੂ ਜਨ

ਬਾਬਾ ਸਾਧੂ ਜਨ ਗੁਰੂ ਹਰਿਗੋਬਿੰਦ ਜੀ ਦੇ ਦਾਮਾਦ, ਬੀਬੀ ਵੀਰੋ ਦੇ ਪਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਫੁੱਫੜ ਜੀ ਲਗਦੇ ਸਨ। ਇਨ੍ਹਾਂ ਪੰਜ ਗੁਰੂਆਂ ਦਾ ਸਮਾਂ ਦੇਖਿਆ, ਆਪ ਦਾ ਜਨਮ ਧਰਮ ਚੰਦ ਖੋਸਲੇ ਦੇ ਘਰ 1680 ਬਿ. ਦੇ ਲਾਗੇ ਚਾਗੇ ਪਿੰਡ ਮੱਲ੍ਹਾ ਜ਼ਿਲ੍ਹਾ ਬਠਿੰਡਾ ਵਿਚ ਹੋਇਆ। ਜ਼ਿਆਦਾ ਸਮਾਂ ਗੁਰੂ ਸਾਹਿਬਾਨ ਪਾਸ ਰਹੇ। ਜਦੋਂ ਨੌਵੇਂ ਗੁਰੂ ਪੂਰਬ ਯਾਤਰਾ 'ਤੇ ਗਏ ਤਾਂ ਇਹ ਨਾਲ ਸਨ। ਗੋਬਿੰਦ ਰਾਇ ਜੀ ਦੇ ਬਚਪਨ ਸਮੇਂ ਪਟਨੇ ਪ੍ਰਤਿਪਾਲਣਾ ਕਰਨ ਵਾਲੇ ਮਾਮਾ ਕ੍ਰਿਪਾਲ ਚੰਦ ਸਨ ਜਾਂ ਫਿਰ ਫੁੱਫੜ ਸਾਧੂ ਜਨ। ਨਾਲ ਹੀ ਪੰਜਾਬ ਆਏ ਅਤੇ ਆਨੰਦਪੁਰ ਵੀ ਕੁਝ ਅਰਸਾ ਰਹੇ, ਦੇਹਾਂਤ ਸਿਆਲਕੋਟ ਹੋਇਆ। ਆਪਦੇ ਪੰਜ ਪੁੱਤਰ ਸਨ, ਜਿਨ੍ਹਾਂ ਵਿਚੋਂ ਦੋ ਸੰਗੋਸ਼ਾਹ ਤੇ ਜੀਤ ਮੱਲ ਭੰਗਾਣੀ ਦੇ ਜੁੱਧ ਵਿਚ ਸ਼ਹੀਦੀ ਪਾ ਗਏ ਸਨ, ਬਾਕੀ ਤਿੰਨ ਗੁਲਾਬ ਚੰਦ, ਮਾਹਰੀ ਚੰਦ ਤੇ ਗੰਗਾ ਰਾਮ ਗੁਰੂ ਸਾਹਿਬ ਨਾਲ ਸਮੇਂ ਸਮੇਂ ਵਿਚਰਦੇ ਰਹੇ। ਆਪ ਵਿਦਵਾਨ ਕਵੀ ਸਨ, ਜਿਨ੍ਹਾਂ 30-32 ਰਾਗਾਂ ਵਿਚ ਕਾਫ਼ੀ ਬਾਣੀ ਲਿਖੀ ਹੈ।

*(ਦੇਖੋ, ਮੇਰੀ ਪੁਸਤਕ 'ਬਾਬਾ ਸਾਧੂ ਜਨ' 1977 ਈ.)*

## 5. ਦੀਵਾਨ ਸਾਹਿਬ ਚੰਦ

ਇਹ ਪਿੰਡ ਕਰਿਆਲਾ (ਜ਼ਿਲ੍ਹਾ ਜੇਹਲਮ) ਦਾ ਵਸਨੀਕ ਭਾਈ ਮਤੀਦਾਸ ਜੀ ਦਾ ਪੁੱਤਰ ਸੀ! ਜਦ ਦਸਮ ਗੁਰੂ ਗੱਦੀ ਉੱਤੇ ਬੈਠੇ ਤਾਂ ਦਰਬਾਰ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਦੇ ਕੇ ਆਪ ਨੂੰ ਦੀਵਾਨ ਬਣਾਇਆ ਗਿਆ। ਇਸ ਕੰਮ ਨੂੰ ਇਨ੍ਹਾਂ ਬੜੀ ਸੂਝ-ਬੂਝ ਨਾਲ ਨਿਭਾਇਆ।

ਦੀਵਾਨ ਸਾਹਿਬ ਸਿੰਘ 7 ਕੱਤਕ 1757 ਬਿ. ਨੂੰ ਨਿਰਮੋਹਗੜ੍ਹ ਦੇ ਮੁਕਾਮ 'ਤੇ ਤੋਪ ਦਾ ਗੋਲਾ ਲੱਗਣ 'ਤੇ ਸ਼ਹੀਦੀ ਪਾ ਗਿਆ। ਪਰ ਫਤਿਹ ਸਿੰਘਾਂ ਦੀ ਹੀ ਹੋਈ। ਕਿਉਂਕਿ ਰੁਸਤਮ ਖ਼ਾਂ ਦੇ ਮਾਰੇ ਜਾਣ ਕਾਰਨ ਮੁਗ਼ਲ ਸੈਨਾ ਪਿੱਛੇ ਹਟ ਗਈ ਸੀ।

**ਜੀਤ ਭਈ ਤਹਿ ਖਾਲਸੇ ਕੀ**
**ਅਰੁ ਸਾਹਿਬ ਚੰਦ ਕੀ ਲੋਥ ਉਠਾਈ।** *(ਸ੍ਰੀ ਗੁਰ ਸੋਭਾ)*

## 6. ਦੀਵਾਨ ਧਰਮ ਚੰਦ

ਇਹ ਦੀਵਾਨ ਦਰਗਹਮੱਲ ਦਾ ਪੁੱਤਰ ਸੀ ਜਿਸਨੂੰ ਸ੍ਰੀ ਦਸਮੇਸ਼ ਜੀ ਨੇ ਖ਼ਜ਼ਾਨੇ, ਤੋਸ਼ੇਖ਼ਾਨੇ ਦਾ ਕੰਮ ਸੌਂਪਿਆ। ਇਹ ਘਰਬਾਰੀ ਦੀਵਾਨ ਕਿਹਾ ਜਾਂਦਾ ਸੀ ਤੇ ਸਾਹਿਬ ਚੰਦ ਦਰਬਾਰੀ ਦੀਵਾਨ।

ਧਰਮ ਚੰਦ ਦਾ ਪੁੱਤਰ ਗੁਰਬਖਸ਼ ਸਿੰਘ ਸੀ ਜੋ ਮਾਤਾ ਸੁੰਦਰੀ ਦੇ ਸਮੇਂ ਗੁਰੂ ਕੇ ਚੱਕ ਦਾ ਦਰੋਗਾ ਰਿਹਾ ਅਤੇ ਇਸੇ ਗੁਰਬਖਸ਼ ਸਿੰਘ ਦਾ ਪੁੱਤਰ ਭਾਈ ਕੇਸਰ ਸਿੰਘ ਸੀ ਜਿਸ 1826 ਬਿ. ਵਿਚ ਜੰਮੂ ਬਹਿ ਕੇ *ਬੰਸਾਵਲੀਨਾਮਾ* ਗ੍ਰੰਥ ਲਿਖਿਆ।

## 7. ਦਯਾਰਾਮ ਪਰੋਹਤ

ਇਹ ਗੁਰੂ ਘਰ ਦਾ ਖ਼ਾਨਦਾਨੀ ਪਰੋਹਤ ਸੀ। ਇਸਦਾ ਪਿਤਾ ਜਾਤੀ ਮਲਕ ਗੁਰੂ ਹਰਿਗੋਬਿੰਦ ਜੀ ਦੀ ਸੇਵਾ ਵਿਚ ਰਿਹਾ ਸੀ। ਭੰਗਾਣੀ ਦੀ ਜੰਗ ਵਿਚ ਇਹ ਮੂਹਰੇ ਹੋ ਕੇ ਲੜਿਆ। ਆਨੰਦਪੁਰ ਤਿਆਗ ਸਮੇਂ ਇਹ ਭੇਸ ਬਦਲ ਕੇ ਮਾਲਵੇ ਵਲ ਨਿਕਲ ਗਿਆ ਤੇ ਜਟਪੁਰੇ ਗੁਰੂ ਜੀ ਨੂੰ ਆ ਕੇ ਮਿਲਿਆ ਸੀ। ਸਤਿਗੁਰਾਂ ਇਸਦਾ ਜ਼ਿਕਰ ਕੀਤਾ ਹੈ :

**ਕੋਪਯੋ ਦੇਵਤੇਸੰ ਦਯਾਰਾਮ ਯੁੱਧੰ।**
**ਕੀਯੋ ਦ੍ਰੋਣ ਜਯੋਂ ਮਹਾਂ ਜੁੱਧ ਸੁਧੰ।** *(ਬਚਿਤ੍ਰ ਨਾਟਕ)*

## 8. ਭਾਈ ਰਾਮ ਕੁਇਰ

ਇਹ ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਭਾਈ ਗੁਰਦਿਤੇ ਦੇ ਪੁੱਤਰ ਸਨ, ਜਿਹਨਾਂ ਦਾ ਜਨਮ 1729 ਬਿ. ਨੂੰ ਰਮਦਾਸ ਵਿਖੇ ਹੋਇਆ ਤੇ ਦੇਹਾਂਤ ਨੈਣੇ ਦੇ ਕੋਟ ਇਕ ਸਾਵਣ 1818 ਬਿ. ਵਿਚ। ਕਹਿੰਦੇ ਹਨ ਕਿ ਜਦ ਸ੍ਰੀ ਦਸਮੇਸ਼ ਜੀ ਗੁਰਗੱਦੀ ਉੱਤੇ ਬਿਰਾਜਮਾਨ ਹੋਏ ਤਾਂ ਅਜੇ ਆਪ 3-4 ਵਰ੍ਹਿਆਂ ਦੇ ਹੀ ਸਨ ਤੇ ਪਰੰਪਰਾ ਅਨੁਸਾਰ ਤਿਲਕ ਇਹਨਾਂ ਤੋਂ ਹੀ ਲਵਾਇਆ ਗਿਆ, ਕਿਉਂਕਿ ਆਪਦੇ ਪਿਤਾ ਗੁਰਦਿਤਾ ਜੀ ਤਾਂ 1732 ਬਿ. ਦੇ ਅੰਤ ਨੌਵੇਂ ਸਤਿਗੁਰਾਂ ਦੀ ਸ਼ਹੀਦੀ ਸੁਣ ਕੇ ਦਿੱਲੀ ਹੀ ਸਰੀਰ ਤਿਆਗ ਗਏ ਸਨ। ਭਾਈ ਰਾਮ ਕੁਇਰ ਉੱਚ ਕੋਟੀ ਦੇ ਬ੍ਰਹਮਗਿਆਨੀ ਸਨ ਤੇ ਸਦਾ ਮਸਤ ਰਹਿੰਦੇ ਸਨ। ਜੇਕਰ ਸ਼ਿਕਾਰ ਜਾਣ ਲਈ ਘੋੜੇ 'ਤੇ ਚੜ੍ਹਦੇ ਤਾਂ ਲੱਤਾਂ ਸਦਾ ਇਕ ਪਾਸੇ ਹੀ ਰੱਖਦੇ। ਨਾਦਰ ਦੇ ਹਮਲੇ ਸਮੇਂ ਰਮਦਾਸ ਪਿੰਡ ਲੁੱਟਿਆ ਗਿਆ ਤੇ ਪਠਾਣ ਇਹਨਾਂ ਨੂੰ ਫੜ ਕੇ ਲਾਹੌਰ ਲੈ ਗਏ ਪਰ ਇਹਨਾਂ ਦੀ ਮਸਤਾਨੀ ਅਵਸਥਾ ਦੇਖ ਕੇ ਫਿਰ ਪਿੰਡ ਛੱਡਣ ਆਏ। ਆਖਣ ਲੱਗੇ ਕਿ ਤੁਹਾਡਾ ਕੀ ਕੁੱਝ ਲੁੱਟਿਆ ਪੁੱਟਿਆ ਗਿਆ ਹੈ। ਤਾਂ ਆਪ ਹੱਸ ਕੇ ਕਹਿਣ ਲੱਗੇ, 'ਇਥੇ ਮੇਰੇ ਬਾਜ਼ਾਂ ਦੀਆਂ ਡੋਰਾਂ ਨਜ਼ਰ ਨਹੀਂ ਆ ਰਹੀਆਂ।' ਫੇਰ ਰੰਗ ਵਿਚ ਆ ਕੇ ਆਖਣ ਲੱਗੇ, ਕਿ ਤੁਸਾਂ ਸਾਡਾ ਲੁੱਟਿਆ ਪੁੱਟਿਆ ਸਾਮਾਨ ਤਾਂ ਵਾਪਸ ਕਰ ਦਿੱਤਾ ਪਰ ਜਦ ਤੁਹਾਡਾ ਲੁੱਟਿਆ ਗਿਆ ਤਾਂ ਕੌਣ ਮੋੜੇਗਾ ? ਸਿਪਾਹੀ ਹੈਰਾਨ ਸਨ ਕਿ ਇਹ ਸਾਨੂੰ ਵਰ ਦੇ ਰਹੇ ਹਨ ਕਿ ਸਰਾਪ ? ਨਾਦਰ ਦੀ ਭਿਆਨਕ ਲੁੱਟਮਾਰ ਦਾ ਜ਼ਿਕਰ ਖ਼ੁਦ ਇਹਨਾਂ ਇਉਂ ਕੀਤਾ ਹੈ :

**ਮਾਰੈਂ ਮਰੈਂ ਬਹੁਤ ਦਿਨ ਬੀਤੇ। ਆਵਾ ਨਾਦਰ ਮੁਗਲੋਂ ਭੀਤੇ।**
**ਤਾਂ ਪੀਛੋ ਸੁੰਞੀ ਭੂ ਹੋਈ। ਮਾਲਕ ਹਮ ਕੋ ਦਿਖੈ ਨ ਕੋਈ।੧੪।**

*(ਸੌ ਸਾਖੀ, ਸਾਖੀ 57)*

ਰਵਾਇਤ ਹੈ ਕਿ ਉਦਾਸ ਹੋਏ ਸਿੱਖਾਂ ਨੂੰ ਇਹ ਗੁਰੂ ਘਰ ਦੀਆਂ ਸਾਖੀਆਂ ਸੁਣਾਉਂਦੇ ਰਹੇ ਜੋ ਲਿਖਾਰੀ ਸਾਹਿਬ ਸਿੰਘ ਲਿਖਦਾ ਰਿਹਾ। ਇਹ ਪੋਥੀ *ਪੰਜ ਸੌ ਸਾਖੀ* ਬਣ ਗਈ, ਇਸੇ ਦੇ ਅਧਾਰ 'ਤੇ *ਗੁਰਪ੍ਰਤਾਪ ਸੂਰਜ* ਰਚਿਆ ਗਿਆ। *ਸੌ ਸਾਖੀ* ਇਸੇ ਵੱਡੇ ਗ੍ਰੰਥ ਦਾ ਭਾਗ ਹੈ ਜਿਸ ਵਿਚ ਪਿੱਛੋਂ ਕੁਝ ਰਲਾਵਟ ਪਾਈ ਗਈ ਹੈ।

## 9. ਭਾਈ ਨੰਦ ਲਾਲ ਗੋਯਾ

ਆਪ ਗੁਰੂ ਦਰਬਾਰ ਵਿਚ ਵਧੀਆ ਆਲਮ ਫ਼ਾਜ਼ਲ ਸ਼ਾਇਰ ਤੇ ਸ਼ਿਰੋਮਣੀ ਸਿਦਕੀ ਸਿਖ ਸਨ। ਆਪਦੀਆਂ ਫ਼ਾਰਸੀ ਰਚਨਾਵਾਂ ਕੇਵਲ ਅਧਿਆਤਮਕ ਦ੍ਰਿਸ਼ਟੀ ਤੋਂ ਨਹੀਂ, ਸਗੋਂ ਸਾਹਿਤਕ ਨਜ਼ਰੀਏ ਤੋਂ ਵੀ ਉੱਚ ਪੱਧਰ ਦੀਆਂ ਹਨ। ਆਪ ਦਾ ਜਨਮ ਮੁਨਸ਼ੀ ਛੱਜੂ ਰਾਮ ਦੇ ਘਰ 1633 ਈ. ਵਿਚ ਹੋਇਆ, ਪਿਤਾ ਮੁਲਾਜ਼ਮਤ ਕਾਰਣ ਗਜ਼ਨੀ ਵਿਚ ਸਨ, ਇਸ ਕਰਕੇ ਮੁੱਢਲੀ ਪੜ੍ਹਾਈ ਉਥੇ ਹੀ ਹੋਈ। 1652 ਈ. ਵਿਚ ਪਿਤਾ ਦੇ ਦੇਹਾਂਤ ਕਾਰਣ ਆਪ ਮੁਲਤਾਨ ਆ ਗਏ। ਨਵਾਬ ਵੱਸਾਫ਼ ਖਾਂ ਪਾਸ ਨੌਕਰੀ ਕੀਤੀ। ਸਮਾਂ ਪਾ ਕੇ ਫਿਰ ਸ਼ਹਿਜ਼ਾਦਾ ਮੁਅੱਜ਼ਮ ਪਾਸ ਆਗਰੇ ਆ ਗਏ। ਇਥੋਂ ਆਨੰਦਪੁਰ ਦਰਬਾਰ ਦੀ ਰੂਹਾਨੀ ਤੇ ਸਾਹਿਤਕ ਸੁਗੰਧ ਦੀ ਸੂਹ ਮਿਲਣ 'ਤੇ 1683 ਈ. ਨੂੰ ਗੁਰ ਚਰਨਾਂ ਵਿਚ ਆ ਬਿਰਾਜੇ ਤੇ ਅਦਬੀ ਮਹਿਫਲਾਂ ਤੇ ਕਵੀ ਦਰਬਾਰਾਂ ਦਾ ਸ਼ਿੰਗਾਰ ਬਣੇ ਰਹੇ। ਗੁਰੂ ਸਾਹਿਬ ਆਪ ਦੀ ਕਾਬਲੀਅਤ ਤੇ ਕਾਵਿ ਕਲਾ ਦੀ ਬਹੁਤ ਕਦਰ ਕਰਦੇ ਸਨ। ਜਦ ਆਨੰਦਪੁਰ ਜੰਗਾਂ ਯੁੱਧਾਂ ਦਾ ਅਖਾੜਾ ਬਣ ਗਿਆ ਤਾਂ ਫਿਰ ਗੁਰੂ ਆਗਿਆ ਅਨੁਸਾਰ ਇਹ ਫਿਰ ਆਗਰੇ ਚਲੇ ਗਏ। ਔਰੰਗਜ਼ੇਬ ਦੇ ਦੇਹਾਂਤ ਬਾਅਦ ਜਦੋਂ ਬਹਾਦਰ ਸ਼ਾਹ ਤਖ਼ਤ ਉੱਤੇ ਬੈਠਾ ਤਾਂ ਇਹ ਫਿਰ ਉਸ ਦੀ ਮੁਲਾਜ਼ਮਤ ਵਿਚ ਆਏ ਤੇ ਦੱਖਣ ਦੇ ਸਫ਼ਰ ਸਮੇਂ ਨਾਲ ਗਏ। ਦੇਹਾਂਤ 1713 ਈ. ਲਾਗੇ ਹੋਇਆ। ਰਚਨਾਵਾਂ ਇਹ ਹਨ : *ਦੀਵਾਨੇ ਗੋਯਾ, ਜ਼ਿੰਦਗੀਨਾਮਾ, ਗੰਜਨਾਮਾ, ਤੌਸੀਫ਼ੋ ਸਨਾ, ਜੋਤਿ ਵਿਗਾਸ, ਦਸਤੂਰੁਲ ਇਨਸ਼ਾ, ਅਰਜ਼ੁਲ ਇਲਫ਼ਾਜ਼, ਜੋਤਿ ਵਿਗਾਸ* (ਹਿੰਦੀ)।

## 10. ਭਾਈ ਘਨ੍ਹਈਆ

ਆਪ ਦਾ ਜਨਮ ਵਧਾਵਣ ਖਤ੍ਰੀਆਂ ਦੇ ਘਰ ਨਗਰ ਸੋਧਰੇ (ਜ਼ਿਲ੍ਹਾ ਵਜ਼ੀਰਾਬਾਦ) ਵਿਚ 1700 ਬਿ. ਦੇ ਲਾਗੇ-ਚਾਗੇ ਹੋਇਆ। ਮੁੱਢ ਤੋਂ ਹੀ ਸਾਧੂ ਬਿਰਤੀ ਸੀ ਤੇ ਜੋ ਕੁਝ ਘਰੋਂ ਮਿਲਦਾ, ਉਹ ਬਾਹਰ ਜਾ ਕੇ ਵੰਡ ਦਿੰਦੇ। ਆਨੰਦਪੁਰ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕੀਤੇ ਤੇ ਹੌਲੀ ਹੌਲੀ ਬ੍ਰਹਮ ਗਿਆਨੀ ਦੀ ਅਵਸਥਾ ਨੂੰ ਪਹੁੰਚ ਗਏ। ਸ੍ਰੀ ਦਸਮੇਸ਼ ਜੀ ਦੇ ਸਮੇਂ ਇਹ ਸਦਾ ਲੰਗਰ ਦੀ ਤੇ ਜਲ ਪਾਣੀ ਢੋਣ ਦੀ ਸੇਵਾ ਕਰਦੇ ਰਹਿੰਦੇ। ਜਦੋਂ ਆਨੰਦਪੁਰ ਜੰਗਾਂ ਜੁੱਧਾਂ ਦਾ ਅਖਾੜਾ ਬਣ ਗਿਆ ਤਾਂ ਵੀ ਇਹੋ ਸੇਵਾ, ਬਿਨਾਂ ਭਿੰਨ ਭੇਦ ਦੇ ਨਿਭਾਉਂਦੇ ਰਹੇ :

**'ਜਾ ਕੈ ਛੁਟਿ ਗਯੋ ਭ੍ਰਮ ਉਰ ਕਾ। ਤਿਸ ਆਗੈ ਹਿੰਦੂ ਕਿਆ ਤੁਰਕਾ।'**

ਵਾਲੀ ਸਮਦ੍ਰਿਸ਼ਟੀ ਇਨ੍ਹਾਂ ਨੂੰ ਪ੍ਰਾਪਤ ਸੀ, ਇਸ ਕਰਕੇ ਇਹ ਜ਼ਖ਼ਮੀ ਤੁਰਕ ਸਿਪਾਹੀਆਂ ਨੂੰ ਵੀ ਜਲ ਛਕਾਉਣੋਂ ਜ਼ਰਾ ਸੰਕੋਚ ਨਾ ਕਰਦੇ। ਇਸ ਗੱਲ ਦੀ ਸ਼ਿਕਾਇਤ ਵੀ ਹੋਈ ਤਾਂ ਇਨ੍ਹਾਂ ਦਾ ਗੁਰੂ ਦਰਬਾਰ ਵਿਚ ਬੜਾ ਸਪਸ਼ਟ ਤੇ ਸਿੱਧਾ ਸਾਦਾ ਜਵਾਬ ਸੀ ਕਿ ਮੈਂ ਤਾਂ ਕਿਸੇ ਸਿਖ ਜਾਂ ਮੁਸਲਿਮ ਸਿਪਾਹੀ ਨੂੰ ਪਾਣੀ ਨਹੀਂ ਪਿਲਾਉਂਦਾ, ਮੈਂ ਤਾਂ ਸਾਰੇ

ਆਪ ਦਾ ਹੀ ਜ਼ਹੂਰ ਤੱਕ ਰਿਹਾ ਹਾਂ ਤੇ ਤੁਹਾਨੂੰ ਹੀ ਪਾਣੀ ਪਿਲਾਉਣ ਦੀ ਤੁਛ ਸੇਵਾ ਨਿਭਾ ਰਿਹਾ ਹਾਂ। ਇਹ ਗੱਲ ਸੁਣ ਕੇ ਸਤਿਗੁਰਾਂ ਇਸ ਨੂੰ ਮੱਲ੍ਹਮ ਦੀ ਡੱਬੀ ਵੀ ਬਖ਼ਸ਼ੀ ਕਿ ਹਰ ਜ਼ਖ਼ਮੀ ਦੇ ਜ਼ਖ਼ਮਾਂ ਉੱਤੇ ਮੱਲ੍ਹਮ ਵੀ ਲਾਉਂਦੇ ਜਾਇਆ ਕਰੋ, ਕਿਉਂਕਿ ਬਾਬੇ ਨਾਨਕ ਦਾ ਸੁੱਚਾ ਆਦਰਸ਼ 'ਸਰਬੱਤ ਦਾ ਭਲਾ' ਹੈ।

## 11. ਭਾਈ ਬੱਜਰ ਸਿੰਘ

ਭਾਈ ਬੱਜਰ ਸਿੰਘ ਸ੍ਰੀ ਦਸਮੇਸ਼ ਜੀ ਦਾ ਸ਼ਸਤਰ ਵਿਦਿਆ ਦਾ ਉਸਤਾਦ ਸੀ ਜੋ ਕਿ ਤੀਰੰਦਾਜ਼ੀ, ਗੱਤਕੇਬਾਜ਼ੀ ਤੇ ਪਲੱਥੇਬਾਜ਼ੀ ਵਿਚ ਬਹੁਤ ਮਾਹਿਰ ਸੀ। ਇਹ ਲਾਡਵਾ ਪਰਗਣਾ ਥਾਨੇਸਰ ਦਾ ਵਾਸੀ ਭਾਈ ਮਨੀ ਸਿੰਘ ਜੀ ਦੀ ਭੂਆ ਮਲੂਕੀ ਦੇ ਰਾਠੌਰ ਪਰਿਵਾਰ ਵਿਚੋਂ ਸੀ। ਮਲੂਕੀ ਦਾ ਪਤੀ ਸੀ ਮਾਂਡਨ ਰਾਠੌਰ, ਅੱਗੇ ਮਾਂਡਨ ਦੇ ਸੁਖਾ, ਭੂਰਾ, ਰਵਿਦਾਸ ਤੇ ਬਿਹਾਰੀ ਚਾਰ ਲੜਕੇ ਸਨ। ਫਿਰ ਸੁਖੇ ਦੇ ਤੇਗ਼ਾ, ਭਾਗਾ, ਰਾਮਾ, ਸਹਸਾ ਤੇ ਮੱਖਣ ਪੰਜ ਪੁੱਤਰ ਸਨ। ਅੱਗੇ ਰਾਮੇ ਦੇ ਬੱਜਰ ਸਿੰਘ, ਜੀਤਾ ਸਿੰਘ, ਨੇਤਾ ਸਿੰਘ ਤੇ ਉਦੈ ਸਿੰਘ ਚਾਰ ਬੇਟੇ ਸਨ, ਇਹ ਚਾਰੇ ਸ਼ਹੀਦ ਹੋਏ। ਜੀਤਾ ਸਿੰਘ ਤੇ ਨੇਤਾ ਸਿੰਘ ਨਿਰਮੋਹਗੜ੍ਹ ਦੀ ਜੰਗ ਵਿਚ 13 ਕੱਤਕ 1757 ਬਿ. ਨੂੰ ਸ਼ਹੀਦ ਹੋਏ ਤੇ ਭਾਈ ਬੱਜਰ ਸਿੰਘ ਚਪੜਚਿੜੀ ਦੇ ਯੁੱਧ ਵਿਚ ਵੈਰੀਆਂ ਨਾਲ ਲੋਹਾ ਲੈਂਦਾ ਜੇਠ ਵਦੀ ਏਕਾਦਸੀ 1767 ਬਿ. ਨੂੰ ਸ਼ਹੀਦੀ ਪਾ ਗਿਆ।

ਬੀਬੀ ਭਿਖਾਂ ਦੇਈ ਇਸ ਦੀ ਇਕੋ ਇਕ ਧੀ ਸੀ ਜੋ ਕਿ ਗੁਰੂ ਸਾਹਿਬ ਦੇ ਨਿਕਟਵਰਤੀ ਮੁਸਾਹਬ ਭਾਈ ਆਲਮ ਸਿੰਘ ਨਾਲ ਵਿਆਹੀ ਹੋਈ ਸੀ।

*(ਭੱਟ ਵਹੀ ਮੋਹਰਾਂ ਵਾਲੀ, ਪੱਤਰਾ 92)*

## 12. ਬੀਬੀ ਭਿਖਾਂ ਦੇਈ

ਇਹ ਆਲਮ ਸਿੰਘ ਮੁਸਾਹਬ ਦੀ ਧਰਮ ਪਤਨੀ, ਬੱਜਰ ਸਿੰਘ ਦੀ ਬੇਟੀ ਤੇ ਰਾਮੇ ਦੀ ਪੋਤੀ ਸੀ। ਇਹ ਆਨੰਦਪੁਰ ਤਿਆਗ ਬਾਦ ਵਹੀਰ ਨਾਲ ਆ ਰਹੀ ਸੀ ਤੇ ਨੰਗਲ ਗੁੱਜਰਾਂ ਦੇ ਲਾਗੇ ਹੋਈ ਲੜਾਈ ਵਿਚ ਵੈਰੀਆਂ ਨਾਲ ਟਾਕਰਾ ਕਰਦੀ ਸ਼ਹੀਦੀ ਪਾ ਗਈ।

ਭੱਟ ਵਹੀ ਮੋਹਰਾਂ ਵਾਲੀ (ਪੱਤਰਾ 92) ਦੀ ਟੂਕ ਹੈ— 'ਭਿਖਾਂ ਦੇਈ ਬੇਟੀ ਬੱਜਰ ਸਿੰਘ ਦੀ, ਪੋਤੀ ਰਾਮੇ ਕੀ, ਪੋਖ ਮਾਸ ਦਿਨ 7 ਸਾਲ 1762, ਨੰਗਲ ਗੁੱਜਰਾਂ ਕੇ ਮਲ੍ਹਾਨ ਏਕ ਘੜੀ ਦਿਨ ਚੜ੍ਹੇ ਰਣ ਮੇਂ ਜੂਝ ਕਰਿ ਮਰੀ।'

ਇਸ ਦਾ ਪਤੀ ਤੇ ਦੋ ਪੁੱਤਰ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ। 'ਭੱਟ ਵਹੀਆਂ' ਵਿਚ ਇਸ ਦੀ ਤਮੰਨਾ ਪ੍ਰਗਟ ਕਰਦਾ ਇਕ ਸਲੋਕ ਵੀ ਲਿਖਿਆ ਮਿਲਦਾ ਹੈ :

**ਸੋਨੇ ਦੀ ਮਧਾਣੀ ਹੋਵੇ, ਨੂੰਹ ਰਿੜਕਦੀ ਦਿਖਾਂ।**
**ਜੇ ਸਤਿਗੁਰ ਤੁੱਠਾ ਮੇਰੇ ਤੇ, ਏਹੁ ਵਰ ਮੰਗੇ ਭਿਖਾਂ।**

## 13. ਊਦਾ ਰਾਠੌਰ

ਊਦਾ ਰਾਠੌਰ, ਭਾਈ ਖੇਮ ਚੰਦ ਚੰਦਨੀਏ ਦਾ ਪੁੱਤਰ ਤੇ ਬਾਬੇ ਧਰਮੇ ਦਾ ਪੋਤਾ, ਲਾਡਵਾ ਜ਼ਿਲ੍ਹਾ ਕਰਨਾਲ ਦਾ ਰਹਿਣ ਵਾਲਾ ਸੀ। ਜਿਸ ਸਮੇਂ ਨੌਵੇਂ ਗੁਰਾਂ ਦੀ ਸ਼ਹੀਦੀ ਹੋਈ ਤਾਂ ਇਹ ਦਿਲਵਾਲੀ ਮਹੱਲੇ ਵਾਲੀ ਧਰਮਸਾਲਾ ਵਿਚ ਦਿੱਲੀ ਠਹਿਰਿਆ ਹੋਇਆ ਸੀ। ਭਾਈ ਨਾਨੂ ਰਾਇ ਤੇ ਜੈਤੇ ਦੇ ਨਾਲ ਰਲ ਕੇ ਇਸ ਨੇ ਸੀਸ ਆਨੰਦਪੁਰ ਪਹੁੰਚਾਉਣ ਦੀ ਸੇਵਾ ਕੀਤੀ। ਇਹ ਸੂਰਬੀਰ ਸਿਖ ਫਿਰ ਸਤਿਗੁਰਾਂ ਪਾਸ ਆਨੰਦਪੁਰ ਰਹਿੰਦਾ ਰਿਹਾ ਤੇ ਅਖ਼ੀਰ ਭੰਗਾਣੀ ਦੇ ਜੁੱਧ ਵਿਚ 18 ਅੱਸੂ 1745 ਬਿ. ਨੂੰ ਇਸ ਸ਼ਹੀਦੀ ਪਾਈ।

ਭਾਦਸੋਂ ਵਾਲੀ 'ਭੱਟ ਵਹੀ' ਵਿਚ ਟੂਕ ਹੈ:

> *'ਉਦੀਆ ਖੇਮੇ ਚੰਦਨੀਏ ਕਾ, ਪੋਤਾ ਧਰਮੇ ਕਾ, ਸੂਰਜ ਬੰਸੀ ਗੋਤੇ ਰਮਾਣਾ, ਗੁਰੂ ਕੀ ਬੂਆ ਕੇ ਬੇਟੇ, ਸੰਗੋਸ਼ਾਹ, ਜੀਤ ਮੱਲ, ਬੇਟੇ ਸਾਧੂ ਕੇ, ਪੋਤੇ ਧਰਮੇ ਕੇ, ਖੋਸਲੇ ਖਤ੍ਰੀਆਂ ਗੈਲ ਆਸੁਨ ਮਿਤੀ 18 ਸੰਮਤ 1745 ਕੋ ਭੰਗਾਣੀ ਕੇ ਮਲ੍ਹਾਨ ਜਮਨਾ ਗਿਰਿ ਕੇ ਮਧਯਾਨ, ਰਾਜ ਨਾਹਣ, ਏਕ ਘੜੀ ਦਿਨ ਖੜੇ, ਰਣ ਜੂਝੰਤੇ ਸੂਰਿਓਂ ਗੈਲ ਸਾਮੇ ਮਾਥੇ ਜੂਝ ਕਰਿ ਮਰਾ।'*

## 14. ਭਾਈ ਜੀਵਨ ਸਿੰਘ

ਇਹ ਦਿੱਲੀ ਵਾਲੇ ਭਾਈ ਆਗਿਆ ਰਾਮ ਦਾ ਪੁੱਤਰ ਤੇ ਬਾਬੇ ਦੂੱਲੇ ਦਾ ਪੋਤਾ ਸੀ ਜੋ ਕਿ ਦਿਲਵਾਲੀ ਮਹੱਲੇ ਨਿਵਾਸ ਰੱਖਦਾ ਸੀ। ਇਸ ਦਾ ਪਹਿਲਾ ਨਾਮ ਜੈਤਾ ਸੀ। ਨੌਵੇਂ ਸਤਿਗੁਰਾਂ ਦਾ ਸੀਸ ਜਦ ਭਾਈ ਨਾਨੂ ਜਿਵੇਂ ਕਿਵੇਂ ਘਰ ਲੈ ਆਇਆ ਤਾਂ ਫਿਰ ਉਸ ਭਾਈ ਜੈਤੇ ਤੇ ਭਾਈ ਉਦੈ ਰਾਠੌਰ ਨੂੰ ਨਾਲ ਲੈ ਕੇ ਇਹ ਸੀਸ ਦੋਹਣੀ ਵਿਚ ਪਾ ਕੇ ਆਨੰਦਪੁਰ ਪਹੁੰਚਾਇਆ ਸੀ। ਇਸ ਸੇਵਾ 'ਤੇ ਪ੍ਰਸੰਨ ਹੋ ਕੇ ਸਤਿਗੁਰਾਂ ਇਹ ਬਚਨ ਕੀਤਾ ਸੀ—'ਰੰਘਰੇਟੇ ਗੁਰੂ ਕੇ ਬੇਟੇ'। ਅੰਮ੍ਰਿਤ ਛਕਣ ਉਪਰੰਤ ਜੈਤੇ ਦਾ ਨਾਂ 'ਜੀਵਨ ਸਿੰਘ' ਰੱਖਿਆ ਗਿਆ। ਜਦ ਆਨੰਦਪੁਰ ਛੱਡਿਆ ਗਿਆ ਤਾਂ ਭਾਈ ਜੀਵਨ ਸਿੰਘ ਨੂੰ ਸੌ ਸਵਾਰ ਦੇ ਕੇ ਸਰਸਾ ਨਦੀ ਕੰਢੇ ਤਾਇਨਾਤ ਕੀਤਾ ਗਿਆ ਤਾਂ ਕਿ ਉਹ ਹਮਲਾਵਰ ਲਸ਼ਕਰ ਨੂੰ ਰੋਕੇ ਤੇ ਖ਼ਾਲਸਾ ਵਹੀਰ ਨੂੰ ਅੱਗੇ ਜਾਣ ਵਿਚ ਮਦਦ ਪਹੁੰਚਾਵੇ। ਜੀਵਨ ਸਿੰਘ ਨੇ ਇਹ ਕਰਤੱਵ ਪੂਰੀ ਤਨਦੇਹੀ ਨਾਲ ਨਿਭਾਇਆ ਤੇ ਵੈਰੀਆਂ ਨੂੰ ਥਾਂ ਥਾਂ ਪਿੱਛੇ ਹਟਾਇਆ। ਇਸੇ ਦੌਰਾਨ ਇਕ ਗੋਲੀ ਆਪਦੇ ਮੱਥੇ ਵਿਚ ਐਸੀ ਲੱਗੀ ਕਿ ਪ੍ਰਾਣ ਪੰਖੇਰੂ ਉਡ ਗਏ। ਸੁਖਾ ਸਿੰਘ ਨੇ *ਗੁਰਬਿਲਾਸ* ਤੇ ਰਤਨ ਸਿੰਘ ਭੰਗੂ ਨੇ *ਪੰਥ ਪ੍ਰਕਾਸ਼* ਵਿਚ ਆਪਦਾ ਚਲਾਣਾ ਚਮਕੌਰ ਲਿਖਿਆ ਹੈ ਜੋ ਠੀਕ ਨਹੀਂ। 'ਭੱਟ ਵਹੀ' ਦਾ ਕਥਨ ਵਧੇਰੇ ਸਹੀ ਹੈ:

> *'ਜੀਵਨ ਸਿੰਘ ਬੇਟਾ ਆਗਿਆ ਕਾ, ਪੋਤਾ ਦੂੱਲੇ ਕਾ, ਬਾਸੀ ਦਿੱਲੀ ਮਹੱਲਾ ਦਿਲਵਾਲੀ ਸਿਖਾਂ, ਸੌ ਸਿਖਾਂ ਕੋ ਗੈਲ ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ, ਵੀਰਵਾਰ ਕੇ ਦਿਹੁੰ ਸਰਸਾ ਨਦੀ ਕੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ*

*ਕਾ.... ਰਾਣੇ ਕੀ ਫੌਜ ਗੈਲ ਦਸ ਘਰੀ ਜੂਝ ਕੇ ਮਰਾ। ਆਗੈ ਗੁਰੂ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ। ਗੁਰੂ ਗੁਰੂ ਜਪਨਾ, ਜਨਮ ਸਉਰੇਗਾ।'*

*(ਭੱਟ ਵਹੀ ਮੁਲਤਾਨ ਸਿੰਧੀ)*

## 15. ਭਾਈ ਉਦੈ ਸਿੰਘ

ਇਹ ਭਈ ਮਨੀ ਸਿੰਘ ਜੀ ਦਾ ਸਪੁੱਤਰ ਸੀ ਜੋ ਕਿ 21 ਕੱਤਕ 1722 ਬਿ. ਨੂੰ ਜਨਮਿਆ। ਇਹ ਬੜਾ ਬਹਾਦਰ ਜੋਧਾ ਸੀ। ਇਕ ਵਾਰ ਰਾਜਾ ਬਲੀਆ ਚੰਦ ਕਟੋਚ ਤੇ ਆਲਮ ਚੰਦ ਨੇ ਦਾਅ ਲਾ ਕੇ ਸ਼ਿਕਾਰ ਖੇਡ ਰਹੇ ਦਸਮੇਸ਼ ਗੁਰੂ ਜੀ ਨੂੰ ਘੇਰਨ ਦਾ ਅਸਫਲ ਜਤਨ ਕੀਤਾ, ਪਰ ਜਦ ਉਦੈ ਸਿੰਘ ਤੇ ਆਲਮ ਸਿੰਘ ਨੂੰ ਪਤਾ ਲੱਗਾ ਤਾਂ ਉਨ੍ਹਾਂ ਰਾਜਾ ਬਲੀਆ ਚੰਦ ਨੂੰ ਘੇਰ ਲਿਆ ਤੇ ਜ਼ਖ਼ਮੀ ਕਰ ਕੇ ਪਿੱਛੇ ਧੱਕ ਦਿੱਤਾ। ਇਸੇ ਤਰ੍ਹਾਂ ਸਾਵਣ ਵਦੀ ਏਕਮ 1755 ਬਿ. ਨੂੰ ਇਕ ਜੰਗਲੀ ਸ਼ੇਰ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਸੀ ਜਿਸ 'ਤੇ ਸਤਿਗੁਰੂ ਬਹੁਤ ਪ੍ਰਸੰਨ ਹੋਏ।

1 ਅੱਸੂ 1757 ਬਿ. ਨੂੰ ਰਾਜਾ ਕੇਸਰੀ ਚੰਦ ਜਸਵਾਲੀਏ ਦਾ ਅਗੰਮਗੜ੍ਹ ਦੇ ਮੈਦਾਨੇ ਜੰਗ ਵਿਚ ਇਸੇ ਸਿਰ ਲਾਹਿਆ ਸੀ।

ਆਨੰਦਪੁਰ ਤਿਆਗ ਸਮੇਂ ਇਹ 50 ਸਵਾਰਾਂ ਸਮੇਤ ਪਹਾੜੀ ਫ਼ੌਜ ਨਾਲ ਲੜ ਰਿਹਾ ਸੀ। ਚੂੰਕਿ ਇਸਦਾ ਚੇਹਰਾ ਮੋਹਰਾ ਗੁਰੂ ਸਾਹਿਬ ਨਾਲ ਕੁਝ ਰਲਦਾ ਮਿਲਦਾ ਸੀ, ਇਸ ਕਰਕੇ ਪਹਾੜੀਏ ਤੇ ਮੁਗ਼ਲ ਲਸ਼ਕਰ ਇਸ ਉੱਤੇ ਟੁੱਟ ਕੇ ਪੈ ਗਿਆ ਤੇ ਝੱਖੀਆਂ ਦੀ ਜੂਹ ਵਿਚ ਸ਼ਾਹੀ ਟਿਬੀ 'ਤੇ ਸਾਰੇ ਮੁਲਖਈਏ ਨਾਲ ਟਾਕਰਾ ਕਰਦਾ ਸ਼ਹੀਦੀ ਪਾ ਗਿਆ।

*ਸੌ ਸਾਖੀ* ਦਾ ਕਥਨ ਹੈ:

**ਲੜਤ ਗੁਰ ਹੇਤੁ ਸਿਖ ਦੀਨੇ ਸੁ ਪ੍ਰਾਨ।**
**ਉਦੈ ਸਿੰਘ ਮਾਰਿਆ ਗੁਰੂ ਕੇ ਭੁਲਾਨ।** *(ਸਾਖੀ 54)*

*'ਉਦੈ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ, ਪੜਪੋਤਾ ਬੱਲੂ ਰਾਇ ਕਾ ਚੰਦੂ ਬੰਸੀ ਭਾਰਦੁਆਜੀ ਗੋਤ੍ਰ ਪੁਆਰਬੰਸ, ਜਲ੍ਹਾਨਾ-ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁੰ ਸਾਤ ਗਏ ਵੀਰਵਾਰ ਕੇ ਦਿਵਸ, ਪਚਾਸ ਸਿੱਖੋਂ ਕੋ ਗੈਲ ਲੈ ਸ਼ਾਹੀ ਟਿਬੀ ਕੇ ਮਲ੍ਹਾਨ ਪਰਗਣਾ ਭਰਥਗੜ੍ਹ, ਰਾਜ ਕਹਿਲੂਜ, ਆਧ ਘਰੀ ਦਿਹੁੰ ਨਿਕਲੇ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ... ਚੰਦੇਲ ਗੋਤ੍ਰਾ, ਰਾਣੇ ਕੀ ਫੌਜ ਗੈਲ ਬਾਰਾਂ ਘੜੀ ਜੂਝ ਕੇ ਮਰਾ।'* *(ਭੱਟ ਵਹੀ ਕਰਸਿੰਧੂ, ਪਰਗਣਾ ਸਫੈਦੋਂ)*

## 16. ਭਾਈ ਬਚਿਤਰ ਸਿੰਘ

ਭਾਈ ਮਨੀ ਸਿੰਘ ਜੀ (ਜਨਮ 15 ਵਿਸਾਖ 1720 ਬਿ.) ਦਾ ਸਪੁੱਤਰ ਤੇ ਭਾਈ ਉਦੈ ਸਿੰਘ ਜੀ ਦਾ ਵੱਡਾ ਭਾਈ ਸੀ। ਜਦੋਂ ਪਹਾੜੀ ਰਾਜਿਆਂ ਲੋਹਗੜ੍ਹ ਦੇ ਕਿਲ੍ਹੇ 'ਤੇ ਮਦਮਸਤ ਹਾਥੀ ਨੂੰ ਚੜ੍ਹਾਇਆ ਤਾਂ ਭਾਈ ਬਚਿਤਰ ਸਿੰਘ ਨੇ ਆਪਣੀ ਬਰਛੀ

ਨਾਲ 1 ਅੱਸੂ 1757 ਨੂੰ ਹਾਥੀ ਉਤੇ ਐਸਾ ਹਮਲਾ ਕੀਤਾ ਕਿ ਉਸਨੂੰ ਮਾਰ ਭਜਾਇਆ ਜੋ ਆਪਣੀ ਹੀ ਪਹਾੜੀ ਸੈਨਾ ਨੂੰ ਦਲਦਾ-ਮਲਦਾ ਵੈਰੀਆਂ ਲਈ ਅਤਿਅੰਤ ਹਾਨੀਕਾਰਕ ਸਿੱਧ ਹੋਇਆ।

ਆਨੰਦਪੁਰ ਤਿਆਗ ਸਮੇਂ ਭਾਈ ਬਚਿਤਰ ਸਿੰਘ ਸੌ ਸਵਾਰਾਂ ਸਮੇਤ ਸਾਰੇ ਵਹੀਰ ਦੇ ਮੂਹਰੇ ਮੂਹਰੇ ਜਾ ਰਹੇ ਸਨ ਤੇ ਜਦੋਂ ਇਹ ਮਲਕਪੁਰ ਰੰਘੜਾਂ ਪਿੰਡ ਪਾਸ ਗਏ ਤਾਂ ਮੂਹਰਿਓਂ ਤੁਰਕ ਫ਼ੌਜ ਤੇ ਰੰਘੜ ਰਲ ਮਿਲ ਕੇ ਟੁੱਟ ਪਏ। ਭਾਈ ਬਚਿਤਰ ਸਿੰਘ ਦੇ ਸਾਥੀ ਸ਼ਹੀਦੀਆਂ ਪਾ ਗਏ ਅਤੇ ਇਹ ਖ਼ੁਦ ਵੀ ਜ਼ਖ਼ਮੀ ਹੋ ਕੇ ਡਿੱਗ ਪਏ। ਬੇਹੋਸ਼ ਹਾਲਤ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਇਨ੍ਹਾਂ ਨੂੰ ਘੋੜੇ 'ਤੇ ਪਾ ਕੇ ਕੋਟਲਾ ਨਿਹੰਗ ਖ਼ਾਂ ਲੈ ਆਏ, ਇਥੇ ਦਾਰੂ ਦਰਮਲ ਕੀਤਾ। ਪਠਾਣ ਦੀ ਧੀ ਮੁਮਤਾਜ਼ ਨੇ ਵੀ ਬਹੁਤ ਸੇਵਾ ਕੀਤੀ। ਪਰ ਖ਼ੂਨ ਜ਼ਿਆਦਾ ਵਗ ਚੁੱਕਾ ਸੀ, ਜਿਸ ਕਰਕੇ ਇਹ ਦੂਜੇ ਦਿਨ 9 ਪੋਹ 1762 ਬਿ. ਨੂੰ ਸਰੀਰ ਤਿਆਗ ਗਏ।

> *ਬਚਿਤਰ ਸਿੰਘ ਬੇਟਾ ਮਨੀ ਸਿੰਘ ਕਾ, ਪੋਤਾ ਮਾਈਦਾਸ ਕਾ..... ਬੰਸ ਬੀਝੇ ਕਾ ਬੰਝਰਉਤ ਜਲ੍ਹਾਨਾ, ਗੁਰੂ ਕਾ ਬਚਨ ਪਾਇ ਸੰਮਤ 1762 ਪੋਖ ਮਾਸੇ ਸੁਦੀ ਦੂਜ ਕੋ ਮਲਕ ਪੁਰ ਰੰਘੜਾਂ ਕੇ ਮਲ੍ਹਾਨ ਰੰਘੜਾਂ ਕੇ ਹਾਥ ਸੇ ਘਾਇਲ ਹੋਏ ਪੋਖ ਮਾਸੇ ਸੁਦੀ ਚਉਥ ਸ਼ਨੀਵਾਰ ਕੇ ਦਿਹੁੰ, ਡੇਢ ਪਹਰ ਰਾਤ ਗਈ ਕੋਟਲਾ ਨਿਹੰਗ ਖਾਂ ਮੇਂ ਸੁਆਸ ਪੂਰੇ ਹੁਏ। ਸੁਦਾਗਰ ਕੀ ਪਤ ਗੁਰੂ ਰਾਖੀ, ਇਸਕੀ ਬੇਟੀ ਮੁਮਤਾਜ ਕਾ ਸਤ ਰਹਾ।* *(ਭੱਟ ਵਹੀ ਤਲਉਂਢਾ ਪਰਗਣਾ ਜੀਂਦ)*

## 17. ਭਾਈ ਗੁਰਦਾਸ

ਇਹ ਚੌਹਾਨ ਰਾਜਪੂਤ ਭਾਈ ਦੁਰਗੂ ਦਾ ਪੁੱਤਰ ਤੇ ਆਲਮ ਸਿੰਘ ਨੱਚਣੇ ਦਾ ਭਾਈ, ਸਿਆਲਕੋਟ ਦਾ ਵਾਸੀ ਸੀ। ਇਹ ਗੁਰਬਾਣੀ ਦਾ ਚੰਗਾ ਬੋਧ ਰਖਦਾ ਤੇ ਗੁਰੂ ਦਰਬਾਰ ਵਿਚ ਕਥਾ ਵਾਰਤਾ ਕਰਦਾ ਹੁੰਦਾ ਸੀ। ਇਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਲਿਖੇ ਜੋ ਛਪੇ ਨਹੀਂ। ਕਹਿੰਦੇ ਹਨ ਕਿ ਇਹ ਦਸਮ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਬਾਦ ਸਾਧੂ ਹੋ ਕੇ ਸ਼ਿਕਾਰਪੁਰ (ਸਿੰਧ) ਵਲ ਚਲਿਆ ਗਿਆ ਤੇ ਲਗਭਗ ਡੇਢ ਸੌ ਵਰ੍ਹੇ ਦੀ ਉਮਰ ਭੋਗ ਕੇ ਉਥੇ ਸਰੀਰ ਤਿਆਗਿਆ। ਸ਼ਿਕਾਰਪੁਰ ਵਿਚ ਖੱਟ ਵਾਲੀ ਧਰਮਸਾਲਾ ਆਪ ਜੀ ਦੀ ਯਾਦਗਾਰ ਹੈ ਅਤੇ ਦੁਬੁਰਜੀ ਜ਼ਿਲ੍ਹਾ ਸਿਆਲਕੋਟ ਵਿਚ ਵੀ ਦੇਸ਼-ਵੰਡ ਤੋਂ ਪਹਿਲਾਂ 29 ਜੇਠ ਨੂੰ ਆਪ ਦੀ ਬਰਸੀ ਮਨਾਈ ਜਾਂਦੀ ਰਹੀ ਹੈ।

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਵਾਲੀ ਵਾਰ ਜੋ ਭਾਈ ਗੁਰਦਾਸ ਭੱਲੇ ਦੀਆਂ ਵਾਰਾਂ ਦੇ ਅੰਤ ਵਿਚ ਜੋੜੀ ਮਿਲਦੀ ਹੈ, ਇਸੇ ਭਾਈ ਗੁਰਦਾਸ ਦੀ ਰਚਨਾ ਹੈ ਜਿਸ ਵਿਚ ਗੁਰੂ ਸਾਹਿਬ ਦੇ ਕ੍ਰਾਂਤੀਕਾਰੀ ਕਦਮ ਦੀ ਜ਼ੋਰਦਾਰ ਸ਼ਬਦਾਂ ਵਿਚ ਸ਼ਲਾਘਾ ਕੀਤੀ ਗਈ ਹੈ।

> **ਹਰਿ ਸਚੇ ਤਖਤ ਰਚਾਇਆ, ਸਤਿਸੰਗਤਿ ਮੇਲਾ।**
> **ਨਾਨਕ ਨਿਰਭਉ ਨਿਰੰਕਾਰ, ਵਿਚਿ ਸਿਧਾਂ ਖੇਲਾ।**
> **ਗੁਰਦਾਸ ਮਨਾਈ ਕਾਲਕਾ, ਖੰਡੇ ਕੀ ਵੇਲਾ।**

## 18. ਬਾਵਾ ਕ੍ਰਿਪਾਲ ਉਦਾਸੀ

ਇਕ ਮਹਾਨ ਤਪੱਸਵੀ ਉਦਾਸੀ ਸਾਧੂ ਜੋ ਆਪਣੀ ਜਮਾਤ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਰਿਹਾ ਕਰਦਾ ਸੀ। ਇਹ ਉਦਾਸੀ ਸਾਧੂਆਂ ਦੀ ਮੰਡਲੀ ਪਹਿਲੇ ਬਾਬੇ ਗੁਰਦਿੱਤੇ ਨਾਲ ਸੀ ਤੇ ਫਿਰ ਗੁਰੂ ਤੇਗ਼ ਬਹਾਦਰ ਨਾਲ ਦੇਸ਼ ਦਾ ਭ੍ਰਮਣ ਕਰਦੀ ਰਹੀ। ਇਸੇ ਮੰਡਲੀ ਵਿਚੋਂ ਬਾਵਾ ਕ੍ਰਿਪਾਲ ਦਾਸ ਸੀ। ਜਦੋਂ 18 ਅੱਸੂ 1745 ਬਿ. ਨੂੰ ਭੰਗਾਣੀ ਦਾ ਜੰਗ ਹੋਇਆ ਤਾਂ ਮਹਾਤਮਾ ਕ੍ਰਿਪਾਲ ਦਾਸ ਪਿੱਛੇ ਨਹੀਂ ਹਟਿਆ ਸਗੋਂ ਇਸ ਨੇ ਆਪਣੇ ਮੋਟੇ ਸੋਟੇ ਨਾਲ ਕਈ ਵੈਰੀਆਂ ਨੂੰ ਸੋਧਿਆ ਅਤੇ ਹਯਾਤ ਖ਼ਾਂ ਦੇ ਸਿਰ ਵਿਚ ਕੁਤਕਾ ਮਾਰ ਕੇ ਉਸਨੂੰ ਥਾਂ ਮਾਰਿਆ। ਇਸਦਾ ਜ਼ਿਕਰ ਸਤਿਗੁਰਾਂ 'ਬਚਿਤ੍ਰ ਨਾਟਕ' ਵਿਚ ਖ਼ੁਦ ਇਉਂ ਕੀਤਾ ਹੈ :

**ਕ੍ਰਿਪਾਲੰ ਕੁਪਯੋ ਹੈ ਕੁਤਕੋ ਸੰਭਾਰੀ।**<br>**ਹਠੀ ਖਾਨ ਹਯਾਤ ਕੇ ਸੀਸ ਝਾਰੀ।**<br>**ਉਠੀ ਛਿਛ ਇਛੰ ਕਢਾ ਮਿੱਝ ਜੋਰੰ।**<br>**ਮਨੋ ਮਾਖਨੰ ਮਟਕੀ ਕਾਨ੍ਹ ਫੋਰੰ।**

ਪਿੱਛੋਂ ਇਹੋ ਮਹਾਤਮਾ ਮਾਲਵੇ ਵਿਚ ਆ ਕੇ ਨਗਰ ਹੇਹਰ ਵਿਚ ਡੇਰਾ ਬਣਾ ਕੇ ਰਹਿਣ ਲੱਗਾ। ਜਦ ਗੁਰੂ ਜੀ ਉਚ ਦੇ ਪੀਰ ਬਣ ਕੇ ਹੇਹਰੀਂ ਪਹੁੰਚੇ ਤਾਂ ਇਸ ਸਾਧੂ ਨੇ ਸਤਿਗੁਰਾਂ ਦੀ ਬਹੁਤ ਸੇਵਾ ਕੀਤੀ।

## 19. ਭਾਈ ਗੁਰਬਖ਼ਸ਼ ਉਦਾਸੀ

ਇਹ ਮਹਾਤਮਾ, ਸਾਧੂ ਮਹਾਂਦੇਵ ਦਾ ਚੇਲਾ ਤੇ ਚੰਗਾ ਜਪੀ ਤਪੀ ਸੀ। ਜਦ ਗੁਰੂ ਦਸਮੇਸ਼ ਆਨੰਦਪੁਰ ਦਾ ਤਿਆਗ ਕਰਨ ਲੱਗੇ ਤਾਂ ਆਪ ਨੇ ਇਸ ਦੀ ਡਿਊਟੀ ਲਾਈ ਕਿ ਪਿਤਾ ਸਤਿਗੁਰੂ ਦੇ ਅਸਥਾਨਾਂ ਦੀ ਸੇਵਾ-ਸੰਭਾਲ ਦਾ ਕੰਮ ਤੁਸਾਂ ਕਰਨਾ ਹੋਵੇਗਾ। ਇਸ ਨੇ ਸੀਸਗੰਜ ਆਦਿ ਗੁਰਧਾਮਾਂ ਦੀ ਪੂਰੀ ਸੇਵਾ ਕੀਤੀ ਤੇ ਧੂਪਦੀਪ ਕਰਦਾ ਰਿਹਾ। ਇਕ ਵਾਰ ਗੁਲਾਬ ਰਾਇ ਨੇ ਸਤਿਗੁਰਾਂ ਦੇ ਇਸ ਅਸਥਾਨ ਉੱਤੇ ਮੰਜੀ ਲਾ ਕੇ ਬੈਠਣ ਦੀ ਅਵੱਗਿਆ ਕੀਤੀ ਤਾਂ ਫੌਰਨ ਭਾਈ ਗੁਰਬਖਸ਼ ਨੇ ਉਸਨੂੰ ਰੋਕ ਦਿੱਤਾ ਕਿ ਇਹ ਵੱਡੇ ਸਤਿਗੁਰਾਂ ਦਾ ਅਸਥਾਨ ਹੈ। ਅਗਰ ਤੂੰ ਪੂਜਾ ਕਰਾਉਣੀ ਹੀ ਹੈ ਤਾਂ ਕਿਤੇ ਹੋਰ ਆਸਣ ਬਣਾ ਕੇ ਬੈਠ।

ਇਸ ਤਰ੍ਹਾਂ ਦਾ ਸੀ ਇਹ ਧੜੱਲੇਦਾਰ ਸਾਧ।

**ਤਿਨ ਇਕ ਦਿਨ ਅਵਿਲੋਕਯੋ ਆਨ। ਥਿਰਯੋ ਗੁਲਾਬਰਾਇ ਗੁਰਥਾਨ।**<br>**ਸਹੀ ਨ ਗਈਐ ਅਵਗਯਾ ਹੇਰ। ਹਾਥ ਜੋਰਿ ਬੋਲਯੋ ਤਿਸ ਵੇਰ।**<br>**ਥਾਨ ਬਨਾਵਹੁ ਆਪਨ ਦੂਜਾ, ਤਹਾਂ ਬੈਠਿ ਲੀਜੈ ਸਭ ਪੂਜਾ।** *(ਗੁਰ ਪ੍ਰਤਾਪ ਸੂਰਜ)*

## 20. ਭਾਈ ਫੇਰੂ ਸੱਚੀ ਦਾੜ੍ਹੀ

ਉਦਾਸੀ ਸਾਧੂਆਂ ਦੇ ਚਾਰ ਧੂੰਣੇ ਤੇ ਛੇ ਬਖ਼ਸ਼ਸ਼ਾਂ ਹਨ। ਇਨ੍ਹਾਂ ਵਿਚੋਂ ਇਕ

ਬਖ਼ਸ਼ਿਸ਼ ਸੰਗਤ ਸਾਹਿਬ ਦੀ ਹੈ ਜਿਸਦੇ ਮੋਢੀ ਭਾਈ ਫੇਰੂ ਹੋਏ। ਇਨ੍ਹਾਂ ਦਾ ਜਨਮ ਲੰਮੇ ਦੇਸ਼ ਦੇ ਪਰਗਣੇ ਮੀਏਂ ਕੀ ਮੌੜ ਪਿੰਡ ਅੰਬ ਮਾੜੀ ਵਿਚ ਉਪਲ ਖਤ੍ਰੀਆਂ ਦੇ ਘਰ 1691 ਬਿ. ਨੂੰ ਹੋਇਆ ਤੇ ਦੇਹਾਂਤ 1763 ਬਿ. ਚੇਤਰ ਦੀ ਪੂਰਨਮਾਸ਼ੀ ਨੂੰ। ਦੱਸਿਆ ਜਾਂਦਾ ਹੈ ਕਿ ਆਪਣੇ ਕਾਰਵਿਹਾਰ ਦੇ ਸਿਲਸਿਲੇ ਵਿਚ ਆਪ ਮਾਲਵੇ ਵਲ ਘੁੰਮ ਫਿਰ ਰਹੇ ਸਨ ਤਾਂ ਇਧਰ ਭਾਈ ਭਗਤੂ ਨਾਲ ਮੇਲ ਹੋ ਗਿਆ, ਉਨ੍ਹਾਂ ਗੁਰੂ ਹਰਿ ਰਾਇ ਜੀ ਦੀ ਚਰਨੀਂ ਲਾਇਆ ਤੇ ਆਪ ਨੇ ਇਸ ਲੰਮੇ ਦੇਸ਼ ਦਾ ਮਸੰਦ ਨਿਯਤ ਕੀਤਾ। ਇਸ ਮੀਏਂ ਕੇ ਮੌੜ ਡੇਰਾ ਲਾ ਲਿਆ ਤੇ ਹੁਣ ਇਸ ਥਾਂ ਦਾ ਨਾਂ 'ਭਾਈ ਫੇਰੂ' ਕਰਕੇ ਮਸ਼ਹੂਰ ਹੈ ਜੋ ਕਿ ਤਸੀਲ ਚੂਨ੍ਹੀਆਂ ਜ਼ਿਲ੍ਹਾ ਲਾਹੌਰ ਵਿਚ ਹੈ। ਇਸ ਡੇਰੇ ਦੇ ਨਾਂ ਸੌ ਮੁਰੱਬੇ ਤੋਂ ਉਤੇ ਜ਼ਮੀਨ ਸੀ।

ਭਾਈ ਫੇਰੂ ਅੱਠਵੇਂ, ਨੌਵੇਂ ਤੇ ਦਸਵੇਂ ਗੁਰਾਂ ਸਮੇਂ ਪ੍ਰਚਾਰ ਦੀ ਸੇਵਾ ਕਰਦਾ ਰਿਹਾ। ਜਦੋਂ 1754 ਬਿ. ਵਿਚ ਦਸਮੇਸ਼ ਜੀ ਨੇ ਮਸੰਦਾਂ ਦੀ ਪਰਖ ਪੜਤਾਲ ਕੀਤੀ ਤਾਂ ਭਾਈ ਫੇਰੂ ਨੂੰ ਵੀ ਆਨੰਦਪੁਰ ਲਿਆਂਦਾ ਗਿਆ। ਹੁਕਮ ਸੀ ਕਿ ਜੋ ਮਸੰਦ ਹਾਜ਼ਰ ਨਹੀਂ ਹੋਏ, ਉਨ੍ਹਾਂ ਦੀਆਂ ਮੁਸ਼ਕਾਂ ਕੱਸ ਕੇ ਪੇਸ਼ ਕੀਤਾ ਜਾਵੇ। ਭਾਈ ਫੇਰੂ ਮੁਸ਼ਕਾਂ ਬੰਨ੍ਹ ਕੇ ਤੇ ਆਪਣੀ ਦਾੜ੍ਹੀ ਆਪੇ ਫੜ ਕੇ ਆਨੰਦਪੁਰ ਦਰਬਾਰ ਵਿਚ ਹਾਜ਼ਰ ਹੋਇਆ। ਗੁਰੂ ਸਾਹਿਬ ਸਾਰੇ ਹਾਲਾਤ ਤੋਂ ਜਾਣੂ ਸਨ, ਉਨ੍ਹਾਂ ਆਪ ਨੂੰ 'ਸੱਚੀ ਦਾੜ੍ਹੀ' ਤੇ 'ਸੰਗਤ ਸਾਹਿਬ' ਦਾ ਖ਼ਿਤਾਬ ਦੇ ਕੇ ਤੇ ਅੱਧੀ ਦਸਤਾਰ ਬਖ਼ਸ਼ ਕੇ ਨਿਵਾਜਿਆ।

## 21. ਭਾਈ ਬਖਤ ਮੱਲ

ਬਖਤ ਮੱਲ, ਭਾਈ ਸਬਲੇ ਦਾ ਪੁੱਤਰ ਸੂਰੀ ਖੱਤਰੀ, ਜਲਾਲਪੁਰ ਜੱਟਾਂ ਦਾ ਵਾਸੀ ਮਸੰਦ ਸੀ ਤੇ ਪੱਛਮੀ ਪੰਜਾਬ ਵਿਚ ਧਰਮ-ਪ੍ਰਚਾਰ ਤੇ ਕਾਰ ਭੇਟ ਉਗ੍ਰਾਹੁਣ ਦੀ ਜ਼ਿੰਮੇਵਾਰੀ ਨਿਭਾਉਂਦਾ ਸੀ। ਜਦੋਂ ਮਸੰਦਾਂ ਦੀ ਸੁਧਾਈ ਦੀ ਖ਼ਬਰ ਸੁਣੀ ਤਾਂ ਇਹ ਡਰਦਾ ਮਾਰਿਆ ਜ਼ਨਾਨਾ ਭੇਸ ਧਾਰ ਕੇ ਮਾਤਾ ਗੁਜਰੀ ਜੀ ਪਾਸ ਚਲਿਆ ਗਿਆ ਤੇ ਮਾਤਾ ਜੀ ਨੇ ਗੁਰੂ ਸਾਹਿਬ ਦੇ ਹਜ਼ੂਰ ਪੇਸ਼ ਕਰ ਕੇ ਇਸਨੂੰ ਮਾਫ਼ੀ ਦਿਵਾ ਦਿੱਤੀ। ਇਸਦੀ ਸੰਪ੍ਰਦਾਇ ਦੇ ਉਦਾਸੀ ਸਾਧੂ ਬਖਤ ਮੱਲੀਏ ਕਹਾਉਂਦੇ ਹਨ ਤੇ ਗੱਦੀ ਬੈਠਣ ਸਮੇਂ ਹੁਣ ਵੀ ਜ਼ਨਾਨਾ ਲਿਬਾਸ ਪਹਿਨ ਕੇ ਬੈਠਦੇ ਹਨ। ਬਖਤ ਮੱਲ ਬੜਾ ਚੰਗਾ ਕਵੀ ਸੀ, ਇਸਦੀ ਕਾਵਿ ਰਚਨਾ ਵੀ ਮਿਲਦੀ ਹੈ।

ਭਾਈ ਬਖਤ ਮੱਲ ਦਾ ਪੁੱਤਰ ਸੂਰਤ ਸਿੰਘ ਵੀ ਮੋਹਰੀ ਗੁਰਸਿਖ ਸੀ ਜਿਸਦੀ ਲੜਕੀ ਜੈਦੇਈ, ਹਕੀਕਤ ਰਾਇ ਧਰਮੀ ਦੇ ਪੁੱਤਰ ਬਿਜੈ ਸਿੰਘ ਨੂੰ ਵਿਆਹੀ ਗਈ ਸੀ।

## 22. ਭਾਈ ਪ੍ਰੇਮਦਾਸ ਉਦਾਸੀ

ਇਹ ਸਾਧੂ, ਪਿੰਡ ਲਊ ਜ਼ਿਲ੍ਹਾ ਝੰਗ ਦਾ ਰਹਿਣ ਵਾਲਾ ਸੀ। ਕਾਫੀ ਅਰਸਾ ਆਨੰਦਪੁਰ ਟਿਕਿਆ ਰਿਹਾ ਤਾਂ ਇਕ ਦਿਨ ਸਤਿਗੁਰਾਂ ਫੁਰਮਾਇਆ ਕਿ ਤੁਸੀਂ ਲਹਿੰਦੇ

ਵਿਚ ਜਾ ਕੇ ਸਿੱਖੀ ਪ੍ਰਚਾਰ ਕਰੋ। ਇਹ ਕਹਿਣ ਲੱਗਾ—ਇਥੇ ਤੁਹਾਡੇ ਦਰਸ਼ਨ ਰੋਜ਼ ਹੁੰਦੇ ਹਨ, ਉਥੇ ਕੀ ਕਰਾਂਗਾ। ਮਹਾਰਾਜ ਨੇ ਕਿਹਾ—ਚੰਗੇ ਰਹਿਤ ਬਹਿਤ ਵਾਲੇ ਸਿੱਖ ਦਾ ਦਰਸ਼ਨ ਕਰ ਲੈਣਾ, ਮੇਰਾ ਹੀ ਦਰਸ਼ਨ ਹੋਵੇਗਾ। ਭਾਈ ਪ੍ਰੇਮਦਾਸ ਕੁਝ ਉਦਾਸ ਜੇਹਾ ਹੋ ਗਿਆ, ਆਖਣ ਲੱਗਾ ਕਿ ਉਥੇ ਤਾਂ ਕਿਸੇ ਸਿਖ ਦੇ ਦਰਸ਼ਨ ਵੀ ਔਖੇ ਹੀ ਨਸੀਬ ਹੋਣਗੇ। ਜੇ ਕੋਈ ਸਿਖ ਨਾ ਮਿਲੇ ਤਾਂ ਕੀ ਕਰਾਂ। ਸਤਿਗੁਰਾਂ ਹੱਸ ਕੇ ਕਿਹਾ—'ਸਿੱਖਾ! ਤੇਰਾ ਦਾੜ੍ਹਾ ਬੜ੍ਹਾ ਸੁੰਦਰ ਹੈ, ਆਪ ਹੀ ਸੱਜੇ ਹੱਥ ਨਾਲ ਦਾੜ੍ਹੀ ਅੱਖਾਂ ਸਾਹਵੇਂ ਕਰ ਲੈਣਾ, ਦਰਸ਼ਨ ਹੋ ਜਾਵੇਗਾ, ਭਾਈ ਪ੍ਰੇਮ ਦਾਸ ਬੜਾ ਪ੍ਰਸੰਨ ਹੋਇਆ। ਸਤਿਗੁਰਾਂ ਭਾਈ ਮਹਾਂ ਸਿੰਘ ਬੜੀ ਵਾਲੇ ਨੂੰ ਬੁਲਾਇਆ ਤੇ ਕਿਹਾ ਕਿ ਤੁਸੀਂ ਇਨ੍ਹਾਂ ਸੰਤਾਂ ਦੇ ਨਾਲ ਜਾਣਾ ਹੈ। ਆਪ ਨੇ ਪੰਜ ਮੁੱਠਾਂ ਮੋਠ ਤੇ ਬਾਜਰਾ ਦਿਤਾ, ਆਖਿਆ ਕਿ ਇਹ ਜਾਂਦਿਆਂ ਹੀ ਬੀਜ ਦੇਣਾ, ਮੌਸਮ ਹੈ, ਚੰਗੀ ਫ਼ਸਲ ਹੋ ਜਾਵੇਗੀ ਤੇ ਸੰਗਤ ਦੇ ਲੰਗਰ ਵਿਚ ਕੰਮ ਆਵੇਗੀ। ਇਸ ਸਾਧੂ ਨੇ ਇਸ ਇਲਾਕੇ ਵਿਚ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਇਸ ਦੀਆਂ ਸਾਖੀਆਂ ਦੀ ਪੋਥੀ ਅਪ੍ਰਕਾਸ਼ਿਤ ਹੈ।

## 23. ਭਾਈ ਹੁਲਾਸ ਚੰਦ

ਇਹ ਪੂਰਬ ਦੀ ਸਿਖ ਸੰਗਤ ਵਿਚ ਮੰਨਿਆ-ਦੰਨਿਆ ਮੁਖੀ ਮਸੰਦ ਸੀ ਜੋ ਕਿ ਢਾਕੇ ਨਿਵਾਸ ਰਖਦਾ ਸੀ। ਸੰਗਤ ਢਾਕੇ ਕੀ, ਸੰਗਤ ਲਸ਼ਕਰ ਕੀ, ਚਟਗਾਂਵ ਕੀ, ਸੋਨ ਦੀਪ ਕੀ, ਸੰਗਤ ਸਿਲਹਟ ਕੀ—ਸਭ ਇਸ ਦੇ ਪ੍ਰਭਾਵ ਹੇਠ ਸਨ। ਇਸ ਇਲਾਕੇ ਤੋਂ ਆਨੰਦਪੁਰ ਲਈ ਕਪੜੇ, ਚੀਰੇ, ਮਲਮਲਾਂ ਤੇ ਢਾਲਾਂ, ਤੇਗ਼ੇ ਵਗ਼ੈਰਾ ਭੇਜੇ ਜਾਂਦੇ ਸਨ। ਇਕ ਵਾਰ ਇਥੋਂ ਨੌਂ ਸੌ ਰੁਪਏ ਦੀ ਹੁੰਡੀ, ਅੱਠ ਚੀਰੇ ਤੇ ਤੇਗ਼ੇ ਹੁਲਾਸ ਚੰਦ ਖ਼ੁਦ ਲੈ ਕੇ ਗਿਆ ਸੀ ਤੇ ਫਿਰ ਗੁਰੂ ਸਾਹਿਬ ਵਲੋਂ ਸੋਲਾਂ ਸੌ ਦੇ ਮੁੱਲ ਦੇ ਚਾਲੀ ਚੀਰੇ ਮੁਕੈਸ਼ੀ ਸੁਨਹਿਰੀ, ਤਿੰਨ ਸੌ ਦੀਆਂ ਤੀਹ ਢਾਲਾਂ ਤੇ ਸੌ ਰੁਪਏ ਦੀਆਂ ਦੋ ਢਾਲਾਂ ਮੰਗਵਾਈਆਂ ਗਈਆਂ ਸਨ। ਇਸ ਬਿਉਰੇ ਤੋਂ ਇਤਨਾ ਪਤਾ ਲਗਦਾ ਹੈ ਕਿ ਇਹ ਪੂਰਬ ਦੀ ਸੰਗਤ, ਕਿਸ ਤਰ੍ਹਾਂ ਵਧ ਚੜ੍ਹ ਕੇ ਸਿਖ-ਜਾਗ੍ਰਤੀ ਲਹਿਰ ਲਈ ਮਾਇਆ ਤੇ ਸਮੱਗਰੀ ਭੇਜਦੀ ਸੀ ਅਤੇ ਇਸਦੇ ਮੁਖ ਪ੍ਰਬੰਧਕ ਭਾਈ ਹੁਲਾਸ ਚੰਦ ਤੇ ਭਾਈ ਬਖਸ਼ੀਸ਼ ਚੰਦ ਵਰਗੇ ਦਾਨਾ ਤੇ ਅਸਰ ਰਸੂਖ਼ ਵਾਲੇ ਸੱਜਣ ਕਿੰਨੀ ਭੱਜ ਨੱਠ ਤੇ ਹੋਰ ਉਪਰਾਲੇ ਕਰਦੇ ਰਹਿੰਦੇ ਸਨ। ਗੁਰੂ ਸਾਹਿਬ ਵੀ 'ਢਾਕਾ ਹਮਾਰਾ ਘਰ ਹੈ' ਕਹਿ ਕੇ ਸੰਗਤ ਨੂੰ ਨਿਵਾਜਦੇ ਰਹਿੰਦੇ ਸਨ। ਇਹ ਸਭ ਕੁਝ ਪੰਜ ਜੇਠ 1748 ਬਿ. ਦੇ ਪੱਤਰ ਵਿਚ ਅੰਕਿਤ ਹੈ।

## 24. ਭਾਈ ਮਿਹਰ ਚੰਦ ਪੇਸ਼ਕਾਰ

ਮਿਹਰ ਚੰਦ ਪੇਸ਼ਕਾਰ ਮੁਗ਼ਲ ਸਰਕਾਰ ਦੀ ਮੁਲਾਜ਼ਮਤ ਵਿਚ ਸੀ ਜੋ ਖ਼ੁਫ਼ੀਆ ਨਵੀਸ ਦਾ ਸਕੱਤਰ ਲੱਗਾ ਹੋਇਆ ਸੀ। ਇਹ ਸ੍ਰੀ ਦਸਮੇਸ਼ ਜੀ ਦਾ ਸ਼ਰਧਾਲੂ ਸਿਖ ਸੀ। 20 ਫੱਗਣ 1758 ਬਿ. ਦਾ ਇਸ ਦੇ ਨਾਂ ਲਿਖਿਆ ਹੁਕਮਨਾਮਾ ਸਾਡੇ ਪਾਸ ਮੌਜੂਦ ਹੈ ਜਿਸ ਵਿਚ ਸਤਿਗੁਰਾਂ ਇਸਨੂੰ 'ਮੇਰਾ ਖ਼ਾਲਸਾ' ਕਿਹਾ ਹੈ ਤੇ ਨਾਲ ਪੰਜੀ

ਰੁਪਏ ਦੀ ਫ਼ੁਰਮਾਇਸ਼ ਲਿਖੀ ਹੈ। ਅੰਤ ਵਿਚ ਇਹ ਤਾਕੀਦ ਵੀ ਦਰਜ ਹੈ ਕਿ ਜਦੋਂ ਦਰਸ਼ਨ ਲਈ ਆਓ ਤਾਂ 'ਹਥੀਆਰ ਬੰਨ੍ਹ ਕੇ ਦਰਸਨਿ ਆਵਣਾ।' ਜ਼ਾਹਰ ਹੈ ਕਿ ਸਰਕਾਰੀ ਨੌਕਰੀ ਨਿਭਾਉਣ ਵਾਲੇ ਐਸੇ ਸਿਦਕੀ ਸਿਖ ਵੀ ਸਨ ਜੋ ਗੁਰੂ ਸਾਹਿਬ ਦੀ ਚਲਾਈ ਜਾਗ੍ਰਤੀ ਲਹਿਰ ਵਿਚ ਯਥਾ-ਸ਼ਕਤਿ ਯੋਗਦਾਨ ਪਾਉਂਦੇ ਰਹਿੰਦੇ ਸਨ।

## 25. ਰਾਜਾ ਫਤਿਹ ਚੰਦ ਮੈਣੀ

ਇਹ ਮੈਣੀ ਗੋਤ ਦਾ ਖੱਤਰੀ ਰਈਸ, ਪਟਨੇ ਦਾ ਨਿਵਾਸੀ ਸੀ। ਇਸ ਪਾਸ ਧਨ ਦੌਲਤ ਤਾਂ ਸਭ ਕੁਝ ਸੀ ਪਰ ਉਲਾਦ ਨਹੀਂ ਸੀ। ਇਕ ਵਾਰ ਇਹ ਪੰਡਿਤ ਸ਼ਿਵ ਦੱਤ ਪਾਸ ਆ ਕੇ ਬੇਨਤੀ ਕਰਨ ਲੱਗਾ ਕਿ ਮੇਰੇ ਲਈ ਕੋਈ ਪੂਜਾ ਪਾਠ ਕਰੋ ਤਾਂ ਕਿ ਸਾਡੇ 'ਤੇ ਬਖ਼ਸ਼ਿਸ਼ ਹੋ ਸਕੇ। ਪੰਡਿਤ ਸ਼ਿਵ ਦੱਤ ਸ੍ਰੀ ਗੋਬਿੰਦ ਰਾਇ ਬਾਲਾ ਪ੍ਰੀਤਮ ਦਾ ਪ੍ਰੀਤਵਾਨ ਹੋ ਚੁੱਕਾ ਸੀ। ਉਸ ਨੇ ਕਿਹਾ, 'ਆਰਾਧਨਾ ਕਰੋ, ਉਹ ਆਪੇ ਮਿਹਰਵਾਨ ਹੋਵੇਗਾ।'

ਇਨ੍ਹਾਂ ਦਿਨਾਂ ਵਿਚ ਗੋਬਿੰਦ ਰਾਇ ਜੀ ਦੇ ਬਾਲ ਕੌਤਕਾਂ ਦੀ ਪਟਨੇ ਸ਼ਹਿਰ ਵਿਚ ਧੁੰਮ ਪੈ ਰਹੀ ਸੀ। ਇਕ ਦਿਨ ਸਾਥੀਆਂ ਨਾਲ ਖੇਡਦੇ ਖੇਡਦੇ ਆਪ ਫਤਿਹ ਚੰਦ ਦੇ ਮਹਿਲ ਵਿਚ ਜਾ ਵੜੇ, ਅੱਗੇ ਰਾਣੀ ਧਿਆਨ-ਮਗਨ ਬੈਠੀ ਸੀ, ਬਾਲ ਗੁਰੂ ਉਸਦੀ ਗੋਦ ਵਿਚ ਜਾ ਬੈਠੇ, ਜਿਸ 'ਤੇ ਉਹ ਬਹੁਤ ਪ੍ਰਸੰਨ ਹੋਈ। ਫਿਰ ਤਾਂ ਉਹ ਰੋਜ਼ਾਨਾ ਬੱਚਿਆਂ ਲਈ ਕੋਈ ਖਾਣ ਵਾਲੀ ਚੀਜ਼ ਬਣਾ ਰਖਦੀ ਤੇ ਬਾਲਕ, ਗੁਰੂ ਜੀ ਨਾਲ ਖੇਡਦੇ ਖੇਡਦੇ ਆਉਂਦੇ ਤੇ ਰਾਣੀ ਦੇ ਹੱਥੋਂ ਚੀਜ਼ਾਂ ਖਾ ਕੇ ਦੌੜ ਜਾਂਦੇ। ਇਸ ਤਰ੍ਹਾਂ ਇਹ ਗੁਰੂ ਜੀ ਦੇ ਪ੍ਰੇਮ ਰੰਗ ਵਿਚ ਰੰਗੇ ਗਏ ਤੇ ਆਪਣੇ ਮਹਲ ਨੂੰ ਸਤਿਸੰਗ ਘਰ ਬਣਾ ਦਿੱਤਾ। ਪਟਨੇ 'ਮੈਣੀ ਸੰਗਤ' ਗੁਰਦੁਆਰਾ, ਇਨ੍ਹਾਂ ਦੀ ਯਾਦਗਾਰ ਹੈ।

## 26. ਬਿਸ਼ੰਭਰ ਦਾਸ ਉਜੈਨੀ

ਇਹ ਉਜੈਨ ਦੇ ਰਹਿਣ ਵਾਲਾ ਧਨਾਢ ਬਾਣੀਆ, ਗੁਰੂ ਜੀ ਦਾ ਸ਼ਰਧਾਲੂ ਸੀ। ਇਸ ਦਾ ਪੁੱਤਰ ਹਰਿਗੋਪਾਲ ਦਰਸ਼ਨਾਂ ਲਈ ਆਨੰਦਪੁਰ ਆਇਆ। ਉਸਨੇ ਦੇਖਿਆ ਕਿ ਇਹ ਗੁਰੂ ਤਾਂ ਸ਼ਿਕਾਰ ਖੇਡਦਾ ਹੈ, ਬਾਜ਼ ਰੱਖਦਾ ਹੈ, ਇਸ ਕਰਕੇ ਮੈਂ ਤਾਂ ਕੋਈ ਵੈਸ਼ਣਵ ਗੁਰੂ ਲੱਭਾਂਗਾ। ਇਸਨੇ ਪੰਜ ਸੌ ਰੁਪਈਆ ਮੱਥਾ ਟੇਕਿਆ ਤੇ ਸੌ ਰੁਪਈਆ ਆਪਣੇ ਪਿਤਾ ਵਲੋਂ ਚੜ੍ਹਾਇਆ। ਇਕ ਮਹੀਨਾ ਗੁਰੂ ਜੀ ਪਾਸ ਰਿਹਾ ਤੇ ਸਤਿਗੁਰਾਂ ਜਾਂਦੀ ਵਾਰੀ ਇਸਨੂੰ ਪ੍ਰੇਮ ਭਾਵ ਦਾ ਪ੍ਰਸਾਦ ਦਿੱਤਾ ਤੇ ਇਕ ਲੋਹੇ ਦਾ ਕੜਾ ਬਖ਼ਸ਼ਿਆ।

ਇਹ ਵਾਪਸ ਦੇਸ ਜਾ ਰਿਹਾ ਸੀ ਤਾਂ ਰਸਤੇ ਵਿਚ ਚਮਕੌਰ ਲਾਗੇ ਭਾਈ ਧਿਆਨ ਸਿੰਘ ਮਾਜਰੀਏ ਪਾਸ ਠਹਿਰਿਆ। ਉਸ ਨਾਲ ਗੱਲ ਕੀਤੀ ਕਿ ਮੇਰਾ ਮਨ ਸੰਤੁਸ਼ਟ ਨਹੀਂ ਹੋਇਆ, ਮੈਂ ਛੇ ਸੌ ਰੁਪਇਆ ਵੀ ਦਿੱਤਾ ਲੇਕਿਨ ਗੁਰੂ ਨੇ ਇਹ 'ਪ੍ਰੇਮ ਭਾਵ ਦਾ ਬਚਨ' ਤੇ ਇਕ ਕੜਾ ਦਿੱਤਾ ਹੈ। ਧਿਆਨ ਸਿੰਘ ਨੇ ਕਿਹਾ ਕਿ ਜੇ ਤੈਨੂੰ ਇਹ ਪਰਵਾਨ ਨਹੀਂ ਤਾਂ ਤੂੰ ਛੇ ਸੌ ਰੁਪਇਆ ਲੈ ਲੈ ਤੇ ਇਹ ਗੁਰੂ ਦੀ ਬਖ਼ਸ਼ਸ਼ ਦਾ ਪ੍ਰੇਮ

ਭਾਵ ਤੇ ਕੜਾ ਮੈਨੂੰ ਦੇ ਦੇ। ਗੱਲ ਇਵੇਂ ਹੋਈ। ਬਾਣੀਏ ਪੁੱਤਰ ਨੇ ਛੇ ਸੌ ਰੁਪਇਆ ਲੈ ਕੇ ਇਹ ਕੁਝ ਦੇ ਦਿੱਤਾ। ਜਦੋਂ ਬਿਸ਼ੰਭਰ ਦਾਸ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਆਪਣੇ ਪੁੱਤਰ ਉਤੇ ਬਹੁਤ ਨਾਰਾਜ਼ ਹੋਇਆ ਤੇ ਖ਼ੁਦ ਉਜੈਨ ਤੋਂ ਆਨੰਦਪੁਰ ਆਇਆ। ਭੁੱਲ ਬਖਸ਼ਾਈ ਤੇ ਸਤਿਗੁਰਾਂ ਨੇ ਉਸਨੂੰ 101 ਅਰਦਾਸਾਂ ਦੀ ਸਿਖਿਆ ਦਿੱਤੀ ਜੋ ਕਿ *ਸੌ ਸਾਖੀ* ਵਿਚ ਦਰਜ ਹੈ।

## 27. ਭਾਈ ਜੋਗਾ ਸਿੰਘ

ਪਿਸ਼ਾਵਰ ਵਾਸੀ ਭਾਈ ਗੁਰਮੁਖ ਸਿੰਘ ਦਾ ਸਪੁੱਤਰ ਜੋਗਾ ਸਿੰਘ ਇਕ ਨਾਮੀ ਸਿਖ ਹੋਇਆ ਹੈ ਜਿਸ ਦੇ ਨਾਂ 'ਤੇ ਪਿਸ਼ਾਵਰ ਵਿਚ ਗੁਰਦੁਆਰਾ ਹੈ। ਕਹਿੰਦੇ ਹਨ ਕਿ ਸਤਿਗੁਰਾਂ ਤੋਂ ਆਗਿਆ ਲੈ ਕੇ ਇਹ ਆਨੰਦਪੁਰ ਤੋਂ ਪਿਸ਼ਾਵਰ ਇਸ ਲਈ ਗਿਆ ਸੀ ਕਿ ਸ਼ਾਦੀ ਕਰਾ ਆਵਾਂ। ਕੌਤਕੀ ਸਤਿਗੁਰੂ ਨੇ ਇਹ ਖੇਡ ਰਚਾਇਆ ਕਿ ਜਦ ਇਹ ਲਾਂਵਾਂ ਲੈ ਰਿਹਾ ਸੀ ਤਾਂ ਕਿਸੇ ਸਿਖ ਨੇ ਗੁਰੂ ਜੀ ਦਾ ਸੰਦੇਸ਼ਾ ਦਿੱਤਾ ਕਿ ਹੁਕਮਨਾਮਾ ਦੇਖਣ ਸਾਰ ਆਨੰਦਪੁਰ ਪਹੁੰਚੋ। ਭਾਈ ਜੋਗਾ ਸਿੰਘ ਆਗਿਆ ਅਨੁਸਾਰ ਲਾਂਵਾਂ ਵਿਚੇ ਹੀ ਛੱਡ ਕੇ ਆਨੰਦਪੁਰ ਦੇ ਰਾਹ ਪੈ ਗਿਆ। ਪੈਂਡਾ ਮਾਰਦਾ ਮਾਰਦਾ ਹੁਸ਼ਿਆਰਪੁਰ ਪਹੁੰਚ ਗਿਆ ਪਰ ਇਕ ਖ਼ਿਆਲ ਇਸ ਦੇ ਮਨ ਵਿਚ ਬਾਰ ਬਾਰ ਆਉਂਦਾ ਕਿ ਮੈਂ ਕੈਸਾ ਉੱਚਾ ਸਿਖ ਹਾਂ, ਸਤਿਗੁਰਾਂ ਦੇ ਹੁਕਮ ਦੇ ਸਾਹਮਣੇ ਵਿਆਹ ਦਾ ਕਾਰਜ ਵੀ ਵਿਚੇ ਛੱਡ ਆਇਆ ਹਾਂ।

ਰੂਹਾਨੀ ਮਾਰਗ 'ਤੇ ਚਲਣ ਵਾਲੇ ਲਈ ਅਹੰਕਾਰ ਇਕ ਦੀਵਾਰ ਬਣ ਜਾਂਦਾ ਤੇ ਉਹ ਮੰਜ਼ਲ 'ਤੇ ਨਹੀਂ ਪਹੁੰਚਣ ਦੇਂਦਾ। ਇਹੋ ਗੱਲ ਜੋਗਾ ਸਿੰਘ ਨਾਲ ਹੋਈ, ਜਿਸ ਨੂੰ ਸਤਿਗੁਰਾਂ ਦੂਰ ਕਰਨਾ ਜ਼ਰੂਰੀ ਸਮਝਿਆ। ਐਸੀ ਹਾਲਤ ਬਣੀ ਕਿ ਜੋਗਾ ਸਿੰਘ ਹੁਸ਼ਿਆਰਪੁਰ ਆ ਕੇ ਇਕ ਵੇਸਵਾ ਦੇ ਹੁਸਨ ਉੱਤੇ ਲੱਟੂ ਹੋ ਗਿਆ। ਜਦ ਉਹ ਉੱਤੇ ਪੌੜੀ ਚੜ੍ਹਿਆ ਤਾਂ ਮੂਹਰੇ ਪਹਿਰੇਦਾਰ ਖੜ੍ਹਾ ਸੀ ਜਿਸਨੂੰ ਦੇਖ ਕੇ ਉਹ ਪਰਤ ਆਇਆ। ਇਸ ਤਰ੍ਹਾਂ ਤਿੰਨ ਚਾਰ ਵੇਰ ਹੋਈ, ਜਦੋਂ ਉਹ ਜਾਂਦਾ ਤਾਂ ਇਕ ਚੋਬਦਾਰ ਪਹਿਰਾ ਦੇ ਰਿਹਾ ਹੁੰਦਾ। ਅਖ਼ੀਰ ਜੋਗਾ ਸਿੰਘ ਦੀ ਅੰਦਰਲੀ ਜ਼ਮੀਰ ਜਾਗੀ ਤਾਂ ਉਹ ਆਪਣੀ ਅਯੋਗ ਹਰਕਤ 'ਤੇ ਅਫ਼ਸੋਸ ਕਰਨ ਲੱਗਾ ਤੇ ਕੰਨ ਨੂੰ ਹੱਥ ਲਾਇਆ। ਜਦ ਆਨੰਦਪੁਰ ਪੁੱਜਾ ਤਾਂ ਸਤਿਗੁਰਾਂ ਵਿਅੰਗ ਨਾਲ ਸਾਰਾ ਬਿਰਤਾਂਤ ਪੁੱਛਿਆ ਤਾਂ ਜੋਗਾ ਸਿੰਘ ਨੇ ਆਪ-ਬੀਤੀ ਦੱਸ ਕੇ ਕਿਹਾ— 'ਮਹਾਰਾਜ ! ਆਪ ਹੀ ਹੋ ਜਿਨ੍ਹਾਂ ਮੈਨੂੰ ਖੂਹ ਵਿਚ ਡਿੱਗਦੇ ਨੂੰ ਹੱਥ ਦੇ ਕੇ ਬਚਾਇਆ ਹੈ।'

## 28. ਸੈਣਾ ਸਿੰਘ ਲਿਖਾਰੀ

ਸਿਖ ਇਤਿਹਾਸ ਵਿਚ ਸੈਣਾ ਸਿੰਘ ਨਾਂ ਦੇ ਕਈ ਵਿਅਕਤੀ ਹੋਏ ਹਨ। ਇਹ ਸੈਣਾ, ਮਾਲਵੇ ਦੇ ਮਸੰਦ ਦੇਸਰਾਜ ਦਾ ਛੋਟਾ ਭਾਈ ਸੀ ਜੋ ਕਿ ਗੁਰੂ ਦਰਬਾਰ ਦਾ ਮੁਨਸ਼ੀ ਸੀ। ਇਹ ਆਏ ਗਏ ਧਨ-ਪਦਾਰਥ ਤੇ ਸਮੱਗਰੀ ਦੀ ਸੰਭਾਲ ਕਰਦਾ ਅਤੇ

ਚਿੱਠੀ-ਪੱਤਰ ਦਾ ਕੰਮ ਵੀ ਨਿਭਾਉਂਦਾ ਸੀ। ਗੁਰੂ ਸਾਹਿਬ ਦੇ ਸਮੇਂ ਲਿਖੀ ਗਈ ਇਕ ਪ੍ਰਾਚੀਨ ਵਾਰ ਵਿਚ ਸੰਕੇਤ ਹੈ:

**ਭਾਈ ਸੈਣਾ ਸੱਦਿਆ, ਅਰਦਾਸਿ ਧਰੀ ਲਿਖਵਾਇਕੈ।੭।**

*(ਵਾਰ ਪਾਤਸ਼ਾਹੀ ਦਸਵੀਂ ਕੀ)*

ਇਹ ਗੱਲ ਸ਼ਾਇਦ 1753 ਬਿ. ਦੀ ਹੈ ਜਦੋਂ ਲਾਲਾ ਵਲੀ ਰਾਮ ਕਾਬਲ ਵਿਚ ਦੇਹਾਂਤ ਪਾ ਗਿਆ ਤਾਂ ਉਸਦੀ ਘਰ ਵਾਲੀ ਨੇ ਗੁਰੂ ਨਮਿਤ ਕਾਫ਼ੀ ਮਾਇਆ ਤੇ ਹੋਰ ਕੀਮਤੀ ਸਮੱਗਰੀ ਆਨੰਦਪੁਰ ਭਿਜਵਾਈ। ਚੇਤੋ ਮਸੰਦ ਈਮਾਨਦਾਰ ਨਹੀਂ ਸੀ, ਉਸਨੇ ਸਭ ਮਾਲ ਦੌਲਤ ਆਪਣੇ ਪਾਸ ਰੱਖ ਲਈ ਤੇ ਥੋੜ੍ਹਾ ਬਹੁਤਾ ਦੇ ਦਿਵਾ ਕੇ ਭਾਈ ਸੈਣੇ ਪਾਸੋਂ ਝੂਠੀ ਰਸੀਦ ਲਿਖਵਾ ਦਿੱਤੀ। ਚੇਤੋ ਦੀ ਬੇਈਮਾਨੀ ਦਾ ਪਤਾ ਲਗ ਗਿਆ ਤੇ ਸੈਣਾ ਸ਼ਰਮਿੰਦਾ ਹੋ ਆਪਣੇ ਪਿੰਡ ਤੁਰ ਗਿਆ। ਕੁਝ ਸਮਾਂ ਲੰਘਣ ਉਪਰੰਤ ਇਸ ਦੇ ਮਨ ਵਿਚ ਬਹੁਤ ਪਛਤਾਵਾ ਹੋਇਆ ਤੇ ਉਧਰ ਸਤਿਗੁਰੂ ਵੀ ਉਸਦੀ ਸੁੰਦਰ ਲਿਖਾਈ ਤੇ ਦਾਨਾਈ ਨੂੰ ਯਾਦ ਕਰਦੇ ਤੇ ਉਸਦੇ ਨਾ ਆਉਣ ਬਾਰੇ ਪੁੱਛ ਪੜਤਾਲ ਕਰਦੇ। ਉਧਰ ਸੈਣੇ ਨੇ ਪਿੰਡ ਜਾ ਕੇ ਖੇਤੀਵਾੜੀ ਦੀ ਕਾਰ ਆਰੰਭ ਦਿੱਤੀ ਪਰ ਆਨੰਦਪੁਰ ਵਾਲਾ ਅਨੰਦ ਪਿੰਡ ਵਿਚ ਕਿਵੇਂ ਮਿਲ ਸਕਦਾ ਸੀ। ਅਖ਼ੀਰ ਸੋਚ ਵਿਚਾਰ ਕੇ ਸੈਣੇ ਨੇ ਮਾਫ਼ੀਨਾਮੇ ਵਜੋਂ ਸਤਿਗੁਰਾਂ ਦੇ ਨਾਂ ਇਹ ਦੋਹਰਾ ਲਿਖ ਕੇ ਘੱਲਿਆ:

**ਜਬ ਕੇ ਪ੍ਰਭੂ ਤੇ ਬੀਛੁਰੇ, ਕੀਯੋ ਕ੍ਰਿਖੀ ਕੋ ਥਾਟ।**
**ਬ੍ਰਿਖਭਨ ਸੰਗਤਿ ਹਮ ਕਰੀ, ਭਏ ਜਾਟ ਕੇ ਜਾਟ।**

ਲਿਖਾਰੀ ਦਾ ਭਾਵ ਇਹ ਸੀ ਕਿ ਆਪ ਦੀ ਹਜ਼ੂਰੀ ਵਿਚ ਵੱਡਾ ਸਨਮਾਨ ਤੇ ਅਨੰਦ ਪ੍ਰਾਪਤ ਸੀ ਪਰ ਹੁਣ ਉਹ ਗੱਲ ਨਹੀਂ। ਗੁਰੂ ਸਾਹਿਬ ਨੇ ਉਸਨੂੰ ਮਾਫ਼ ਕਰ ਦਿੱਤਾ ਤੇ ਆਪਣੇ ਪਾਸ ਬੁਲਾ ਲਿਆ।

## 29. ਆਸਾ ਸਿੰਘ ਮੁਸੱਦੀ

ਇਹ ਗੁਰੂ ਗੋਬਿੰਦ ਸਿੰਘ ਜੀ ਦਾ ਨਿੱਜੀ ਮੁਨਸ਼ੀ ਸੀ ਜੋ ਬੜੀ ਈਮਾਨਦਾਰੀ ਨਾਲ ਹਿਸਾਬ-ਕਿਤਾਬ ਦਾ ਕੰਮ ਨਿਭਾਉਂਦਾ ਸੀ। ਇਕ ਵਾਰ ਕਿਸੇ ਗਰੀਬ ਸਿਖ ਨੇ ਆਪਣੀ ਲੜਕੀ ਦੀ ਸ਼ਾਦੀ ਲਈ ਗੁਰੂ ਦੇ ਨਾਂ ਦਾ ਵਾਸਤਾ ਪਾ ਕੇ ਪੈਸਿਆਂ ਦੀ ਮੰਗ ਕੀਤੀ ਤਾਂ ਇਸ ਉਸਨੂੰ ਪੰਜ ਸੌ ਦੀ ਹੁੰਡੀ ਲਿਖ ਕੇ ਦੇ ਦਿੱਤੀ। ਜਦੋਂ ਹੁੰਡੀ ਤਾਰਨ ਵਾਲੇ ਸਿਖ ਨੇ ਉਹ ਟੋਂਬੂ ਲਿਆ ਕੇ ਗੁਰੂ ਸਾਹਿਬ ਦੇ ਪੇਸ਼ ਕੀਤਾ ਤਾਂ ਸਤਿਗੁਰੂ ਹੈਰਾਨ ਰਹਿ ਗਏ ਕਿ ਅਸਾਂ ਤਾਂ ਕੋਈ ਰੁਪਇਆ ਦੇਣ ਲਈ ਨਹੀਂ ਸੀ ਆਖਿਆ ਤੇ ਇਹ ਕਿਸ ਬਿਨਾ ਪੁੱਛੇ ਇਤਨੀ ਰਕਮ ਦੀ ਹੁੰਡੀ ਜਾਰੀ ਕਰ ਦਿੱਤੀ।

ਗੱਲ ਸੱਚੀ ਸੀ, ਭਾਈ ਆਸਾ ਸਿੰਘ ਨੇ ਪਰਉਪਕਾਰ ਦੀ ਭਾਵਨਾ ਹੇਠ ਗੁਰੂ ਸਾਹਿਬ ਨੂੰ ਬਿਨਾ ਪੁੱਛੇ ਹੀ ਇਹ ਕੰਮ ਕੀਤਾ ਸੀ ਜੋ ਕਿ ਦਫ਼ਤਰੀ ਨੇਮਾਂ ਅਨੁਸਾਰ ਠੀਕ ਨਹੀਂ ਸੀ। ਇਸ ਗ਼ਲਤੀ ਦਾ ਭਾਈ ਆਸਾ ਸਿੰਘ ਨੂੰ ਵੀ ਅਹਿਸਾਸ ਹੋਇਆ ਤੇ ਉਹ ਕਈ ਦਿਨ ਹਾਜ਼ਰ ਨਾ ਹੋਇਆ। ਅਖ਼ੀਰ ਉਸਨੂੰ ਖ਼ਿਆਲ ਆਇਆ ਕਿ

ਮੈਂ ਬੇਈਮਾਨੀ ਤਾਂ ਨਹੀਂ ਕੀਤੀ, ਕੇਵਲ ਗ਼ਰੀਬ ਸਿਖ ਦੀ ਮੱਦਦ ਲਈ ਹੀ ਅਜੇਹਾ ਕੀਤਾ ਹੈ ਤਾਂ ਉਸਨੇ ਗੁਰੂ ਸਾਹਿਬ ਦੇ ਹਜ਼ੂਰ ਇਹ ਦੋਹਰਾ ਲਿਖ ਕੇ ਘੱਲਿਆ :

**ਕਲਮ ਉਵਾਚ**

**ਮੁਖ ਕਾਰਾ ਮੇਰੋ ਕਰੈ, ਕਰਤ ਨ ਪਰਉਪਕਾਰ।**
**ਤਿਸਕੋ ਮੈਂ ਫਿਰ ਕਰਉਂਗੀ, ਪਲਟਾ ਇਹੁ ਦਰਬਾਰ।੧।**
**ਫਟ ਛਾਤੀ ਦੋ ਟੂਕ ਭਈ, ਰੁਦਨ ਕਰਤ ਲਿਖ ਜਾਤ।**
**ਪਰ ਸ੍ਵਾਰਥ ਉਪਕਾਰ ਬਿਨ, ਮੋਹਿ ਨ ਉਪਜਤ ਸ਼ਾਂਤਿ।੨।**

ਗੁਰੂ ਸਾਹਿਬ ਨੇ ਸਾਰੀ ਗੱਲ ਜਾਣ ਕੇ ਆਸਾ ਸਿੰਘ ਨੂੰ ਮਾਫ਼ ਕਰ ਦਿੱਤਾ।

## 30. ਅਜਬ ਸਿੰਘ ਕੰਧਾਰੀ

ਇਹ ਕੰਧਾਰ ਨਿਵਾਸੀ ਸਿਦਕੀ ਸਿਖ ਸੀ ਜੋ ਸਤਿਗੁਰਾਂ ਦੇ ਦਰਸ਼ਨ ਲਈ ਆਨੰਦਪੁਰ ਆਇਆ। ਇਕ ਵਾਰ ਦੀ ਗੱਲ ਹੈ ਕਿ ਗੁਰੂ ਸਾਹਿਬ ਨੇ ਸਫ਼ੈਦ ਪੁਸ਼ਾਕਾ ਪਹਿਨਿਆ ਹੋਇਆ ਸੀ ਤੇ ਲਾਗੇ ਲਿਪਾਈ ਕਰਨ ਵਾਲਾ ਕਾਨ੍ਹ ਸਿੰਘ, ਕਾਹਲੀ ਕਾਹਲੀ ਹੱਥ ਚਲਾ ਰਿਹਾ ਸੀ, ਅਚਾਨਕ ਸਤਿਗੁਰਾਂ ਦੇ ਚੋਗੇ ਉੱਤੇ ਕੁਝ ਗਾਰੇ ਦੇ ਛਿੱਟੇ ਪੈ ਗਏ ਤਾਂ ਸਤਿਗੁਰਾਂ ਫ਼ੁਰਮਾਇਆ, 'ਭਾਈ ! ਇਸ ਸਿਖ ਦੇ ਤਮਾਚਾ ਲਗਾਓ।' ਹੁਕਮ ਦੀ ਦੇਰ ਸੀ ਕਿ ਕਈ ਸਿੱਖਾਂ ਉਸ ਜੁਆਨ ਦੇ ਜਾ ਚਪੇੜਾਂ ਮਾਰੀਆਂ। ਗੁਰੂ ਸਾਹਿਬ ਹੈਰਾਨ ਹੋ ਕਹਿਣ ਲੱਗੇ, 'ਮੈਂ ਤਾਂ ਇਕ ਚਪੇੜ ਲਈ ਕਿਹਾ ਸੀ, ਤੁਸਾਂ ਸਭ ਨੇ ਹੀ ਏਸ ਸਿਖ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ।' ਅਗੋਂ ਇਕ ਦੋ ਚਤੁਰ ਪੁਰਸ਼ਾਂ ਨੇ ਕਿਹਾ 'ਮਹਾਰਾਜ! ਤੁਹਾਡਾ ਹੁਕਮ ਸੀ, ਇਹ ਹੁਕਮ ਸਭ ਦੇ ਲਈ ਮੰਨਣਾ ਜ਼ਰੂਰੀ ਹੀ ਸੀ।'

ਇਹ ਸੁਣ ਕੇ ਸਤਿਗੁਰਾਂ ਮੁਸਕ੍ਰਾਉਂਦਿਆਂ ਫੇਰ ਫ਼ੁਰਮਾਇਆ, 'ਭਾਈ ਚਪੇੜਾਂ ਨਾਲ ਤਾਂ ਇਸ ਗੱਭਰੂ ਦਾ ਮੂੰਹ ਲਾਲ ਗੁਲਾਲ ਇਉਂ ਹੋ ਗਿਆ ਹੈ ਜਿਵੇਂ ਕੋਈ ਵਿਆਂਹਦੜ ਹੋਵੇ, ਕੋਈ ਸਿਖ ਹੈ ਜੋ ਇਸਨੂੰ ਲੜਕੀ ਦੇਵੇ ?' ਇਹ ਸੁਣ ਕੇ ਸੱਨਾਟਾ ਛਾ ਗਿਆ ਤੇ ਸਭ ਮੂੰਹ ਨਿਵਾ ਕੇ ਬੈਠ ਗਏ ਪਰ ਭਾਈ ਅਜਬ ਸਿੰਘ ਕੰਧਾਰੀ ਨੇ ਆਪਣੀ ਬੇਟੀ ਲਿਆ ਕੇ ਦੀਵਾਨ ਵਿਚ ਖੜੀ ਕਰ ਦਿੱਤੀ ਤੇ ਕਿਹਾ, 'ਮਹਾਰਾਜ ! ਇਹ ਡੋਲਾ ਹਾਜ਼ਰ ਹੈ, ਇਸਨੂੰ ਕਾਨ੍ਹ ਸਿੰਘ ਨਾਲ ਪਰਣਾ ਦਿਤਾ ਜਾਵੇ।' ਸਤਿਗੁਰੂ ਉਸ ਦਾ ਸਿਖੀ ਸਿਦਕ ਦੇਖ਼ ਕੇ ਪ੍ਰਸੰਨ ਹੋਏ ਤੇ ਦੋਹਾਂ ਦਾ ਵਿਆਹ ਰਚਾ ਕੇ ਖ਼ੁਸ਼ੀ ਮਨਾਈ।

## 31. ਲਾਹੌਰਾ ਸਿੰਘ

ਇਹ ਗੁਰੂ ਦਸਮੇਸ਼ ਜੀ ਦੇ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ ਤੇ ਸਤਿਗੁਰਾਂ ਦੇ ਮਹਿਲਾਂ ਪਾਸ ਹੀ ਇਸਦਾ ਨਿਵਾਸ ਸੀ। ਇਕ ਵਾਰ ਇਸ ਨੇ ਭਾਈ ਮਾਲਾ ਸਿੰਘ ਤੋਂ ਕੁਝ ਕਰਜ਼ਾ ਲਿਆ ਤੇ ਵਾਪਸ ਨਾ ਕੀਤਾ। ਮਾਲਾ ਸਿੰਘ ਸੁਭਾ ਦਾ ਜ਼ਰਾ ਸੁਨਿੰਮ੍ਰ

ਤੇ ਸੁਸ਼ੀਲ ਸੀ। ਉਹ ਜਦੋਂ ਕਿਤੇ ਪੈਸੇ ਮੰਗਦਾ ਤਾਂ ਲਾਹੌਰਾ ਸਿੰਘ ਟਾਲ ਦਿੰਦਾ। ਇਕ ਵਾਰ ਤੰਗ ਆ ਕੇ ਉਹ ਲਾਹੌਰਾ ਸਿੰਘ ਦੇ ਘਰ ਗਿਆ ਤੇ ਆਪਣੇ ਪੈਸੇ ਵਾਪਸ ਮੰਗੇ, ਤਾਂ ਕਰਜ਼ਾਈ ਲਾਹੌਰਾ ਸਿੰਘ ਹਾਸੇ-ਤਮਾਸ਼ੇ ਵਿਚ ਕਹਿਣ ਲੱਗਾ :

**ਲੇਖਾ ਕੋਇ ਨ ਪੁਛਈ ਜਾ ਗੁਰ ਬਖਸ਼ੰਦਾ॥**

ਗੁਰੂ ਸਾਹਿਬ ਨੂੰ ਵੀ ਏਸ ਸਾਰੀ ਗੱਲ ਦਾ ਪਤਾ ਲੱਗ ਗਿਆ। ਉਨ੍ਹਾਂ ਸਵੇਰੇ ਲਾਹੌਰਾ ਸਿੰਘ ਨੂੰ ਬੁਲਾਇਆ ਤੇ ਸਮਝਾਇਆ ਅਤੇ ਮਾਲਾ ਸਿੰਘ ਦਾ ਸਾਰਾ ਪੈਸਾ ਦਿਵਾਇਆ। ਉਪਦੇਸ਼ ਲਈ 'ਮੁਕਤਿ ਨਾਮਾ' ਵੀ ਉਚਾਰਿਆ ਜਿਸਦਾ ਪਹਿਲਾ ਛੰਦ ਇਹ ਹੈ :

**ਕਰਜ਼ ਨ ਲੇਵੈ ਕਿਸੀ ਕਾ, ਲੇਇ ਤ ਦੇਵਹਿ ਭਾਵ।**
**ਖੁਸ਼ੀ ਕਰਹਿ ਘਰਿ ਸਿਖਣੀ, ਭਲਾ ਦਿਖਾਵਹਿ ਚਾਵ।੧।**

## 32. ਜ਼ਾਲਮ ਸਿੰਘ

ਜ਼ਾਲਮ ਸਿੰਘ ਗੁਰੂ ਸਾਹਿਬ ਦਾ ਸੁਰਾਹੀਬਰਦਾਰ ਸੀ ਲੇਕਿਨ ਇਹ ਕਿਸੇ ਸਮੇਂ ਇਧਰ ਉਧਰ ਚਲਿਆ ਗਿਆ ਤਾਂ ਸਤਿਗੁਰਾਂ ਅਵਾਜ਼ ਦਿੱਤੀ—'ਪਿਆਸ ਲੱਗੀ ਹੈ, ਜ਼ਾਲਮ! ਪਿਆਸ, ਜਲਦੀ ਜਲ ਲਿਆਓ।' ਇਹ ਸੁਣ ਕੇ ਇਕ ਹੋਰ ਮਲੂਕ ਗੱਭਰੂ ਆਇਆ ਤੇ ਉਸਨੇ ਬੇਨਤੀ ਕੀਤੀ ਕਿ ਜੇ ਮੈਨੂੰ ਆਗਿਆ ਹੋਵੇ ਤਾਂ ਕਟੋਰਾ ਪਾਣੀ ਦਾ ਭਰ ਕੇ ਲੈ ਆਵਾਂ ?

ਜਦ ਇਹ ਜਲ ਲਿਆਇਆ ਤਾਂ ਗੁਰੂ ਜੀ ਇਸਦੇ ਕੋਮਲ ਹੱਥ ਦੇਖ ਕੇ ਕਹਿਣ ਲੱਗੇ, 'ਤੂੰ ਕੀ ਕੰਮ ਕਰਦਾ ਹੁੰਦਾ ਹੈਂ ?' ਇਸਨੇ ਕਿਹਾ, 'ਮਹਾਰਾਜ! ਮੈਂ ਤਾਂ ਕੋਈ ਕੰਮ ਨਹੀਂ ਕਰਦਾ, ਪਹਿਲੀ ਵਾਰੀ ਤੁਹਾਨੂੰ ਜਲ ਦਾ ਕਟੋਰਾ ਭਰ ਕੇ ਫੜਾਇਆ ਹੈ।' ਇਹ ਸੁਣ ਕੇ ਸਤਿਗੁਰਾਂ ਕਟੋਰਾ ਮੋੜ ਦਿੱਤਾ। ਨੌਜੁਆਨ ਕਹਿਣ ਲੱਗਾ, 'ਮੈਂ ਪਾਹੁਲ ਲਈ ਹੋਈ ਹੈ, ਤੁਹਾਡਾ ਸਿਖ ਹਾਂ, ਇਹ ਜਲ ਕਿਉਂ ਨਹੀਂ ਪਰਵਾਣ ਕਰਦੇ।' ਤਾਂ ਸਤਿਗੁਰਾਂ ਕਿਹਾ, 'ਸਿੱਖੀ ਟਹਿਲ ਸੇਵਾ ਦਾ ਨਾਮ ਹੈ। ਜੋ ਹੱਥ ਸੇਵਾ ਨਹੀਂ ਕਰਦੇ, ਉਹ ਸਫਲੇ ਨਹੀਂ ਕਹੇ ਜਾ ਸਕਦੇ।' ਇਹ ਸੁਣ ਕੇ ਉਹ ਨੌਜੁਆਨ ਸੰਗਤ ਦੀ ਸੇਵਾ ਵਿਚ ਜੁੱਟ ਗਿਆ।

## 33. ਭਾਈ ਕੀਰਤੀਆ

ਭਾਈ ਕੀਰਤੀਆ ਗੁਰੂ ਜੀ ਦਾ ਚੌਰਬਰਦਾਰ ਸੀ। ਇਕ ਵਾਰ ਕਲੰਦਰ ਆ ਕੇ ਰਿੱਛ ਦਾ ਤਮਾਸ਼ਾ ਦਿਖਾਉਣ ਲੱਗੇ। ਸਭ ਸਿਖ ਉਧਰ ਤੁਰ ਗਏ। ਜਦ ਕੀਰਤੀਆ ਗੁਰੂ ਜੀ ਤੋਂ ਆਗਿਆ ਲੈ ਕੇ ਜਾਣ ਲੱਗਾ ਤਾਂ ਉਨ੍ਹਾਂ ਉਸਨੂੰ ਵਰਜਿਆ ਕਿ ਇਹ ਤਾਂ ਤੇਰਾ ਪਿਤਾ ਸ਼ੋਭਾ ਰਾਮ ਹੀ ਰਿੱਛ ਬਣਿਆ ਹੋਇਆ ਹੈ। ਉਸਨੇ ਚੌਰ ਸਤਿਗੁਰਾਂ ਅੱਗੇ ਧਰ ਕੇ ਕਿਹਾ, 'ਇਹ ਚੌਰ ਸਾਂਭੋ, ਜੇ ਇਤਨੇ ਸਾਲ ਸਤਿਗੁਰਾਂ ਦੀ ਸੇਵਾ ਕਰ

ਕੇ ਮੇਰਾ ਪਿਤਾ ਅਖ਼ੀਰ ਰਿੱਛ ਹੀ ਬਣਿਆ ਹੈ ਤਾਂ ਮੈਂ ਐਸੀ ਸੇਵਾ ਤੋਂ ਕੀ ਲੈਣਾ ਹੈ ?'

ਸਤਿਗੁਰੂ ਨੇ ਧੀਰਜ ਦੇ ਕੇ ਗੱਲ ਸਮਝਾਈ ਕਿ ਭਾਈ ਇਹ ਸਭ ਕਰਮਾਂ ਦਾ ਫਲ ਹੈ। ਇਕ ਵਾਰ ਕੋਈ ਗਰੀਬ ਜੱਟ ਗੱਡਾ ਲਈ ਜਾ ਰਿਹਾ ਸੀ, ਉਸਨੇ ਦੇਖਿਆ ਕਿ ਦੀਵਾਨ ਵਿਚ ਪ੍ਰਸਾਦ ਵਰਤਾਇਆ ਜਾ ਰਿਹਾ ਹੈ, ਤਾਂ ਉਹ ਕਾਹਲੀ ਨਾਲ ਗੱਡਾ ਛੱਡ ਕੇ ਅੱਗੇ ਨੂੰ ਆਇਆ। ਉਸ ਸਮੇਂ ਭਾਈ ਸ਼ੋਭਾ ਰਾਮ ਪ੍ਰਸਾਦ ਵਰਤਾ ਰਿਹਾ ਸੀ, ਇਸ ਨੇ ਉਸਨੂੰ ਬੜੀ ਨਿਮ੍ਰਤਾ ਨਾਲ ਬੇਨਤੀ ਕੀਤੀ ਕਿ ਮੇਰਾ ਗੱਡਾ ਜਾ ਰਿਹਾ ਹੈ, ਮੈਨੂੰ ਛੇਤੀ ਪ੍ਰਸਾਦ ਦੇ ਦਿਓ। ਅਗੋਂ ਸ਼ੋਭਾ ਰਾਮ ਜ਼ਰਾ ਗਰਮ ਹੋ ਗਿਆ ਕਿ ਤੂੰ ਬੈਠਦਾ ਕਿਉਂ ਨਹੀਂ, ਰਿੱਛ ਵਾਂਙੂ ਕਿਉਂ ਟੱਪਦਾ ਫਿਰਦਾ ਹੈਂ ? ਅੰਤ ਇਸ ਗਰੀਬ ਨੇ ਡੁਲ੍ਹਿਆ ਪ੍ਰਸਾਦ ਦਾ ਭੋਰਾ ਚੁੱਕ ਲਿਆ ਤੇ ਵਾਪਸ ਚਲਿਆ ਗਿਆ ਪਰ ਜਾਂਦਾ ਜਾਂਦਾ ਕਹਿੰਦਾ ਗਿਆ—'ਰਿੱਛ ਹੋਵੇਂਗਾ ਤਾਂ ਤੂੰ ਹੋਵੇਂਗਾ।' ਉਸਦੇ ਬਚਨ ਕਰਕੇ ਇਸਨੂੰ ਰਿੱਛ ਦੀ ਜੋਨਿ ਵਿਚ ਪੈਣਾ ਪਿਆ। ਇਹ ਵਾਰਤਾ ਸੁਣਾ ਕੇ ਸਤਿਗੁਰਾਂ ਆਪਣੇ ਹੱਥ ਨਾਲ ਉਸ ਉੱਤੇ ਜਲ ਛਿੜਕਿਆ ਤੇ ਉਹ ਉਥੇ ਹੀ ਸਰੀਰ ਤਿਆਗ ਗਿਆ। ਸਤਿਗੁਰਾਂ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ ਸਦਾ ਸੰਗਤ ਵਿਚ ਸਭ ਨਾਲ ਮਿੱਠਾ ਬੋਲਣਾ ਯੋਗ ਹੈ, ਕੌੜਾ ਲਫ਼ਜ਼ ਕਦੀ ਮੂੰਹੋਂ ਨਾ ਕੱਢੋ।

## 34. ਚਤਰੂ ਲਾਂਗਰੀ

ਮਾਲਵੇ ਦੀ ਯਾਤਰਾ ਕਰਦੇ ਜਦੋਂ ਸ੍ਰੀ ਦਸਮੇਸ਼ ਗਿੱਦੜਬਾਹੇ ਤੋਂ ਅੱਗੇ ਪਿੰਡ ਕਾਲ-ਝਿਰਾਣੀ ਪਹੁੰਚੇ ਤਾਂ ਉਥੇ ਡੇਰਾ ਕੀਤਾ। ਫਲਾਹੀ 'ਤੇ ਕਾਂ ਦਾ ਆਲ੍ਹਣਾ ਸੀ ਤੇ ਦੋ ਬੱਚੇ ਕੁਰਲਾ ਰਹੇ ਸਨ। ਗੁਰੂ ਸਾਹਿਬ ਨੇ ਮਾਨ ਸਿੰਘ ਨੂੰ ਦਰਖ਼ਤ ਉੱਤੇ ਚੜ੍ਹਾਇਆ ਤੇ ਕਿਹਾ, 'ਜਿਹੜਾ ਕਾਂ-ਬੱਚਾ ਤੇਰੇ ਵਲ ਨੂੰ ਝਈ ਲੈ ਕੇ ਪਵੇ, ਉਸਨੂੰ ਫੜ ਕੇ ਥੱਲੇ ਸੁੱਟ ਦੇਵੀਂ।' ਉਸਨੇ ਇਸੇ ਤਰ੍ਹਾਂ ਕੀਤਾ। ਸਿੱਖਾਂ ਪੁਛਿਆ, 'ਮਹਾਰਾਜ ! ਇਹ ਕੀ ਗੱਲ ਹੈ।' ਸਤਿਗੁਰੂ ਹੱਸ ਕੇ ਕਹਿਣ ਲੱਗੇ ਕਿ ਭਾਈ ! ਸਾਡੇ ਚਤਰੂ ਲਾਂਗਰੀ ਸੀ, ਸੀ ਕਾਹਲੇ ਸੁਭਾ ਦਾ। ਜੇ ਕੋਈ ਇਸ ਤੋਂ ਰੋਟੀ ਮੰਗਦਾ ਤਾਂ ਇਹ ਝਈਆਂ ਲੈ ਲੈ ਪੈਂਦਾ। ਇਕ ਦਿਨ ਕਿਸੇ ਗ਼ਰੀਬ ਸਿਖ ਨੇ ਪ੍ਰਸਾਦ ਦੀ ਮੰਗ ਕੀਤੀ ਤਾਂ ਇਹ ਉਸਨੂੰ ਵੀ ਗ਼ੁੱਸੇ ਨਾਲ ਬੋਲਿਆ। ਉਸ ਸਿਖ ਨੇ ਅੱਗੋਂ ਕਿਹਾ, 'ਤੂੰ ਮੈਨੂੰ ਪ੍ਰਸਾਦਾ ਦੇਹ, ਚਾਹੇ ਨਾ ਦੇਹ ਪਰ ਕਾਂ ਵਾਂਙ ਝਈਆਂ ਲੈ ਲੈ ਕਿਉਂ ਪੈਂਦਾ ਹੈਂ ?' ਗੁਰੂ ਕੇ ਸੇਵਕ ਨੂੰ ਸ਼ਾਂਤੀ ਤੇ ਪਿਆਰ ਨਾਲ ਵਰਤਣਾ ਚਾਹੀਦਾ ਹੈ। ਸਾਰੀ ਵਾਰਤਾ ਦੱਸ ਕੇ ਸਤਿਗੁਰਾਂ ਇਸਦਾ ਉੱਧਾਰ ਕੀਤਾ।

ਇਸੇ ਤਰ੍ਹਾਂ ਇਸੇ ਫਲਾਹੀ ਦੀ ਜੜ੍ਹ ਵਿਚ ਵਰਮੀ ਸੀ ਉਸ ਵਿਚੋਂ ਇਕ ਫਣੀਅਰ ਨਾਗ ਨਿਕਲਿਆ, ਉਸਨੂੰ ਵੀ ਸਤਿਗੁਰਾਂ ਤੀਰ ਮਾਰ ਕੇ ਖ਼ਤਮ ਕੀਤਾ ਤੇ ਕਿਹਾ, 'ਇਹ ਵੀ ਸਾਡਾ ਅਹੰਕਾਰੀ ਮਸੰਦ ਸੀ ਜੋ ਕਿਸੇ ਛੋਟੇ ਵੱਡੇ ਦੀ ਇੱਜ਼ਤ ਨਹੀਂ ਸੀ ਕਰਦਾ। ਸਿੱਖੋ ! ਕ੍ਰੋਧ ਤੇ ਅਹੰਕਾਰ ਐਸੇ ਵਿਕਾਰ ਹਨ ਜੋ ਮਨੁੱਖ ਦਾ ਮਾਣ ਸਤਿਕਾਰ ਘਟਾਉਂਦੇ ਹਨ।'

## 35. ਭਾਈ ਗੰਗਾ ਸਿੰਘ

ਜਦ ਗੁਰੂ ਜੀ ਮਾਲਵੇ ਦਾ ਰਟਨ ਕਰ ਰਹੇ ਸਨ ਤਾਂ ਬਨਗਾੜੀ ਤੇ ਬਹਿਬਲ ਤੋਂ ਅੱਗੇ ਪਿੰਡ ਸਿਉਰਾਮੀ ਜਾ ਡੇਰਾ ਕੀਤਾ, ਰਸਦ ਪਾਣੀ ਲਿਆਂਦਾ ਤੇ ਸਭ ਨੇ ਲੰਗਰ ਛਕਿਆ।

ਸ਼ਾਮ ਦੀ ਰੋਟੀ ਲਈ ਪਿੰਡ ਦੇ ਸਿੱਖਾਂ ਨੇ ਇਕ ਇਕ ਸਿਖ ਨੂੰ ਨਿਮੰਤ੍ਰਣ ਦਿੱਤਾ। ਗੰਗਾ ਸਿੰਘ ਇਕ ਗਰੀਬ ਕਿਰਤੀ ਸਿਖ ਸੀ ਜੋ ਸਿਵਾਇ ਸੂਈ ਧਾਗੇ ਦੇ ਹੋਰ ਕੁਝ ਪੱਲੇ ਨਹੀਂ ਸੀ ਰੱਖਦਾ, ਇਹ ਕਿਸੇ ਦਾ ਚੋਲਾ ਸਿਉਂ ਦਿੰਦਾ ਤੇ ਕਿਸੇ ਦਾ ਪਜਾਮਾ। ਸਰੀਕੇ ਵਾਲਿਆਂ ਇਸਨੂੰ ਵੀ ਕਹਿ ਦਿੱਤਾ—'ਤੂੰ ਵੀ ਇਕ ਸਿਖ ਘਰ ਲੈ ਜਾਹ।' ਇਸਨੇ ਮੈਲਾਗਰ ਸਿੰਘ ਨੂੰ ਆਖਿਆ, 'ਤੂੰ ਆਪਣਾ ਬਰਤਨ ਲੈ ਕੇ ਮੇਰੇ ਨਾਲ ਚੱਲ।'

ਜਦ ਘਰ ਪਹੁੰਚੇ ਤਾਂ ਇਸ ਗਰੀਬ ਸਿਖ ਨੇ ਆਪਣਾ ਖੇਸ ਲਾਹ ਕੇ ਵਿਛਾ ਦਿੱਤਾ ਤੇ ਤੱਤੇ ਪਾਣੀ ਨਾਲ ਉਸਦੇ ਚਰਣ ਧੋਤੇ। ਫਿਰ ਗਰਮ ਪਾਣੀ ਵਿਚ ਪੀਲੂ ਦੀਆਂ ਕੋਕੜਾਂ ਭਿਉਂ ਦਿੱਤੀਆਂ। ਜਦ ਜ਼ਰਾ ਨਰਮ ਹੋ ਗਈਆਂ ਤਾਂ ਇਸ ਸਿਖ ਨੇ ਬਰਤਨ ਵਿਚ ਪਾ ਦਿੱਤੀਆਂ। ਉਸ ਗੁਰਸਿਖ ਨੇ ਪੀਲਾਂ ਛਕ ਕੇ ਅਰਦਾਸ ਕੀਤੀ ਤੇ ਖ਼ੁਸ਼ੀ ਖ਼ੁਸ਼ੀ ਡੇਰੇ ਆ ਗਿਆ।

ਇਥੇ ਸਾਰੇ ਸਿਖ ਆਪਣੇ ਆਪਣੇ ਖਾਣ ਪੀਣ ਦਾ ਚਰਚਾ ਕਰ ਰਹੇ ਸਨ ਤੇ ਦੱਸ ਰਹੇ ਸਨ ਕਿ ਅਸਾਂ ਕੀ ਕੀ ਛਕਿਆ। ਸਤਿਗੁਰਾਂ ਮੈਲਾਗਰ ਸਿੰਘ ਨੂੰ ਪੁਛਿਆ ਤੂੰ ਕੀ ਖਾ ਕੇ ਆਇਆ ਹੈਂ ? ਉਸਨੇ ਕਿਹਾ, 'ਜੇਹਾ ਪ੍ਰਸਾਦ ਮੈਂ ਅੱਜ ਛਕਿਆ, ਇਜੇਹਾ ਅੱਗੇ ਕਦੇ ਨਹੀਂ ਛਕਿਆ।' ਮੈਲਾਗਰ ਸਿੰਘ ਨੇ ਖੋਲ੍ਹ ਕੇ ਨਾ ਦੱਸਿਆ। ਫਿਰ ਗੰਗਾ ਸਿੰਘ ਨੂੰ ਸੱਦਿਆ ਗਿਆ। ਉਸਨੇ ਸੱਚ ਸੱਚ ਦੱਸ ਦਿੱਤਾ ਕਿ ਮੇਰੇ ਪਾਸ ਤਾਂ ਸੁੱਕੇ ਪੀਲੂ ਹੀ ਸਨ, ਉਹੋ ਭਿਉਂ ਕੇ ਛਕਾਏ ਹਨ, ਸਤਿਗੁਰੂ ਕਹਿਣ ਲੱਗੇ, 'ਧੰਨ ਸਿੱਖੀ, ਛਕਣ ਵਾਲਾ ਵੀ ਧੰਨ ਤੇ ਛਕਾਉਣ ਵਾਲਾ ਵੀ ਧੰਨ।'

## 36. ਭਾਈ ਨੰਦ ਸਿੰਘ

ਦਸਮੇਸ਼ ਜੀ ਦਾ ਨੌਜੁਆਨ ਸਿਖ! ਇਕ ਵਾਰ ਮਾਪਿਆਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਸਾਡਾ ਲੜਕਾ ਨਿਰਮੋਹੀ ਹੋ ਗਿਆ ਹੈ ਤੇ ਗ੍ਰਿਹਸਤ ਵਿਚ ਦਿਲਚਸਪੀ ਨਹੀਂ ਰੱਖਦਾ। ਗੁਰੂ ਜੀ ਨੇ ਲੜਕੇ ਨੂੰ ਪਾਸ ਬੁਲਾਇਆ ਤੇ ਵੈਰਾਗ ਤੇ ਉਪਰਾਮਤਾ ਦਾ ਕਾਰਣ ਪੁਛਿਆ ਤਾਂ ਉਸਨੇ ਕਿਹਾ—ਮੈਂ ਅਨੰਦ ਸਾਹਿਬ ਦਾ ਪਾਠ ਸੁਣਿਆ ਹੈ, ਜਿਸ ਵਿਚ ਇਹ ਗੱਲ ਆਈ ਹੈ ਕਿ ਪਰਿਵਾਰ ਦਾ ਮੋਹ ਫ਼ਜ਼ੂਲ ਹੈ:

> **ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ॥**
> **ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ॥** *(ਅਨੰਦੁ ਸਾਹਿਬ)*

ਇਸ ਕਰਕੇ ਮੇਰਾ ਮਨ ਵੈਰਾਗਵਾਨ ਹੋ ਗਿਆ।

ਸਤਿਗੁਰਾਂ ਇਸ ਗੱਭਰੂ ਨੂੰ ਸਿਖਿਆ ਦੇਣ ਲਈ ਦੋ ਸਾਖੀਆਂ ਸੁਣਾਈਆਂ, ਇਕ ਕਿਸੇ ਸਾਧ ਦੀ, ਦੂਜੀ ਕਬੂਤਰ ਤੇ ਕਬੂਤਰੀ ਦੀ ਜੋ ਅਤਿਥੀ ਦੀ ਸੇਵਾ ਖ਼ਾਤਰ ਆਪਣੇ

ਪ੍ਰਾਣ ਤਿਆਗ ਗਏ ਸਨ। ਗੁਰੂ ਸਾਹਿਬ ਦਾ ਮੰਤਵ ਇਹ ਸੀ ਕਿ ਜੇ ਸਾਧੂ ਹੀ ਬਣਨਾ ਹੈ ਤਾਂ ਕਿਸੇ ਦਾ ਔਗੁਣ ਨਾ ਚਿਤਾਰੀਂ ਤੇ ਕਿਸੇ ਨੂੰ ਬੁਰਾ ਭਲਾ ਨਾ ਆਖੀਂ ਤੇ ਜੇ ਗ੍ਰਿਹਸਤ ਧਾਰਨਾ ਹੈ ਤਾਂ ਪਰਉਪਕਾਰੀ ਹੋਣਾ ਜ਼ਰੂਰੀ ਹੈ, ਆਪਣਾ ਆਪ ਦੂਜੇ ਦੀ ਸੇਵਾ ਲਈ ਅਰਪਨ ਕਰਨ ਨਾਲ ਹੀ ਘਰਬਾਰੀ ਜੀਵਨ ਸਾਰਥਿਕ ਹੋ ਸਕਦਾ ਹੈ। ਉਪਦੇਸ਼ ਸੁਣ ਕੇ ਨੌਜੁਆਨ ਨੰਦ ਸਿੰਘ ਨੇ ਗ੍ਰਿਹਸਤੀ ਜੀਵਨ ਬਸਰ ਕਰਨ ਦਾ ਪ੍ਰਣ ਕੀਤਾ।

## 37. ਭਾਈ ਬੇਲਾ

ਇਹ ਇਕ ਸੂਧੇ-ਸਾਦੇ ਸੁਭਾ ਦਾ ਪੇਂਡੂ ਕਿਸਾਨ ਸੀ। ਆਨੰਦਪੁਰ ਆ ਕੇ ਗੁਰੂ ਦੇ ਤਬੇਲੇ ਵਿਚ ਘੋੜਿਆਂ ਦੀ ਸੇਵਾ ਟਹਿਲ ਕਰਦਾ ਸੀ। ਇਸਨੇ ਦੇਖਿਆ ਕਿ ਸਵੇਰੇ ਸਵੇਰੇ ਸਿਖ ਉਠ ਕੇ ਕੋਈ ਚੀਜ਼ ਗੁਣ-ਗੁਣਾਉਂਦੇ ਰਹਿੰਦੇ ਤੇ ਕਈ ਗੁਟਕਿਆਂ ਉਤੇ ਪਾਠ ਕਰਦੇ। ਜਦ ਗੁਰੂ ਜੀ ਤਬੇਲੇ ਵਿਚ ਘੋੜਾ ਲੈਣ ਆਏ ਤਾਂ ਇਸ ਨੇ ਬੇਨਤੀ ਕੀਤੀ ਕਿ ਮੈਨੂੰ ਵੀ ਸ਼ਬਦ ਬਾਣੀ ਦੀ ਤੁਕ ਦੱਸੀ ਜਾਵੇ। ਸਤਿਗੁਰਾਂ ਇਸਦਾ ਸਿਦਕ ਤੇ ਲਗਨ ਦੇਖ ਕੇ ਰੋਜ਼ ਇਸਨੂੰ ਬਾਣੀ ਦੀ ਤੁਕ ਦੱਸਣੀ ਸ਼ੁਰੂ ਕੀਤੀ ਤੇ ਇਹ ਦਿਨ ਭਰ ਯਾਦ ਕਰਦਾ ਰਹਿੰਦਾ। ਇਕ ਵਾਰ ਸਤਿਗੁਰੂ ਕਾਹਲੀ ਵਿਚ ਘੋੜੇ ਤੇ ਪਲਾਕੀ ਮਾਰ ਕੇ ਚਲਦੇ ਬਣੇ ਤਾਂ ਬੇਲਾ ਮਗਰ ਮਗਰ ਭੱਜਿਆ ਗਿਆ, ਕਹਿਣ ਲੱਗਾ, 'ਮਹਾਰਾਜ! ਤੁਕ ਤਾਂ ਦੱਸ ਜਾਓ।' ਸਤਿਗੁਰਾਂ ਹੱਸ ਕੇ ਕਿਹਾ—'ਵਾਹ ਭਾਈ ਬੇਲਾ! ਤੇਰਾ ਵਕਤ ਨਾ ਵੇਲਾ।' ਇਹ ਸਿਦਕੀ ਸਿਖ ਇਹੋ ਤੁਕ ਦਿਨ ਭਰ ਰਟਦਾ ਰਿਹਾ। ਕਿਸੇ ਘੁੰਤਰੀ ਨੇ ਇਹ ਗੱਲ ਗੁਰੂ ਜੀ ਨੂੰ ਜਾ ਦੱਸੀ ਤਾਂ ਸਤਿਗੁਰਾਂ ਇਸਨੂੰ ਦਰਬਾਰ ਵਿਚ ਬੁਲਾਇਆ ਤੇ ਤੁਕ ਸੁਣਾਉਣ ਲਈ ਕਿਹਾ, ਇਸ ਨੇ ਨਿਧੜਕ ਹੋ ਸੁਣਾ ਦਿੱਤੀ। ਸਤਿਗੁਰੂ ਬਹੁਤ ਪ੍ਰਸੰਨ ਹੋਏ ਤੇ ਇਸਨੂੰ 'ਨਿਹਾਲ ਨਿਹਾਲ' ਕਹਿ ਕੇ ਸ਼ਾਬਾਸ਼ ਦਿੱਤੀ। ਕੁਝ ਸਿੱਖਾਂ ਸ਼ਿਕਾਇਤ ਕੀਤੀ ਕਿ ਅਸੀਂ ਰੋਜ਼ਾਨਾ ਨਿਤਨੇਮ ਕਰਨ ਵਾਲੇ ਹਾਂ, ਸਾਡੇ 'ਤੇ ਤਾਂ ਕਦੀ ਐਸੀਆਂ ਖ਼ੁਸ਼ੀਆਂ ਨਹੀਂ ਹੋਈਆਂ। ਸਤਿਗੁਰਾਂ ਜਵਾਬ ਦਿਤਾ, 'ਕੱਲ ਦੱਸਾਂਗੇ।'

ਦੂਜੇ ਦਿਨ ਭੰਗ ਦਾ ਘੜਾ ਘੁਟਵਾ ਕੇ ਰੱਖ ਲਿਆ, ਉਸ ਘੁੰਤਰੀ ਸਿਖ ਨੂੰ ਕਿਹਾ ਕਿ ਇਸਨੂੰ ਕੁਰਲੀਆਂ ਕਰ ਕੇ ਮੁਕਾ ਦੇ, ਉਸਨੇ ਉਵੇਂ ਕੀਤਾ। ਫਿਰ ਪੁਛਿਆ ਕਿ ਕੁਝ ਬਚਿਆ ਹੈ? ਤਾਂ ਉਸ ਉੱਤਰ ਦਿੱਤਾ, 'ਮਹਾਰਾਜ! ਦੋ ਤਿੰਨ ਘੁੱਟਾਂ ਬਾਕੀ ਹੈ।' ਸਤਿਗੁਰਾਂ ਸਮਝਾਇਆ ਕਿ ਇਸ ਗਰੀਬ ਅਨਪੜ੍ਹ ਸਿਖ ਨੇ ਦੋ ਘੁੱਟਾਂ ਪੀ ਕੇ ਅੰਦਰ ਲੰਘਾ ਲਈਆਂ ਹਨ ਪਰ ਤੁਸਾਂ ਕੁਰਲੀਆਂ ਕਰ ਕਰ ਗਵਾ ਲਈਆਂ ਹਨ। ਸੋ ਬਾਣੀ ਪੜ੍ਹੀ ਤਾਂ ਹੀ ਸਫਲੀ ਹੈ ਜੇਕਰ ਇਸਨੂੰ ਅੰਦਰ ਵਸਾਇਆ ਜਾਵੇ ਤੇ ਕਮਾਇਆ ਜਾਵੇ।

## 38. ਭਾਈ ਦੂਲਾ ਸਿੰਘ

ਇਹ ਮੁਲਤਾਨ ਦੇ ਰਹਿਣ ਵਾਲਾ ਵਣਜਾਰਾ ਪ੍ਰੇਮੀ ਸੀ। ਪੰਜਾਬ ਵਿਚ ਸੌਦਾ

ਲੈ ਕੇ ਆਇਆ ਪਰ ਇਸ ਦਾ ਸੌਦਾ ਨਾ ਵਿਕਿਆ। ਫਿਰ ਇਸ ਕਿਸੇ ਨੂੰ ਪੁਛਿਆ ਕਿ ਇਥੇ ਕੋਈ ਜ਼ਾਹਰਾ ਪੀਰ ਹੋਵੇ ਜਿਸਦੀ ਮੈਂ ਸੁੱਖ ਸੁੱਖਾਂ ਤੇ ਮੇਰਾ ਕਾਰਜ ਹੋ ਜਾਵੇ। ਕਿਸੇ ਨੇ ਦੱਸਿਆ ਕਿ ਜ਼ਾਹਰਾ ਪੀਰ ਤਾਂ ਗੁਰੂ ਨਾਨਕ ਹੋਇਆ ਹੈ ਤੇ ਉਸਦੀ ਗੱਦੀ ਉਤੇ ਹੁਣ ਗੁਰੂ ਗੋਬਿੰਦ ਸਿੰਘ ਆਨੰਦਪੁਰ ਵਿਚ ਬਿਰਾਜਮਾਨ ਹੈ। ਇਸ ਨੇ ਗੁਰੂ ਘਰ ਦੀ ਸੁੱਖ ਸੁੱਖ ਲਈ ਤੇ ਰੱਬ ਦੀ ਨੇਤ, ਇਸਦਾ ਸਾਰਾ ਮਾਲ ਵਿਕ ਗਿਆ। ਇਹ ਦਸਵੰਧ ਵਜੋਂ ਦੋ ਹਜ਼ਾਰ ਰੁਪਈਆ ਲੈ ਕੇ ਆਨੰਦਪੁਰ ਦਰਬਾਰ ਵਿਚ ਹਾਜ਼ਰ ਹੋਇਆ। ਤਾਂ ਗੁਰੂ ਸਾਹਿਬ ਨੇ ਪੁਛਿਆ, 'ਭਾਈ! ਤੂੰ ਕੌਣ ਹੈਂ ? ਕਿਸ ਤਰ੍ਹਾਂ ਆਇਆ ਹੈਂ ?'

ਉਸਨੇ ਜਵਾਬ ਦਿੱਤਾ, 'ਮੈਂ ਨਗਾਹੇ ਦਾ ਮੁਰੀਦ ਹਾਂ, ਇਧਰ ਵਪਾਰ ਲਈ ਆਇਆ ਸੀ ਤਾਂ ਤੁਹਾਡੀ ਸੁੱਖ ਸੁੱਖੀ ਤੇ ਮੇਰਾ ਕਾਰਜ ਹੋ ਗਿਆ, ਇਸ ਕਰਕੇ ਭੇਟਾ ਲਿਆਇਆ ਹਾਂ।' ਗੁਰੂ ਜੀ ਕਹਿਣ ਲੱਗੇ, 'ਜਿਸਦਾ ਖੇਤ, ਉਸੇ ਦਾ ਅੰਨ, ਜੇ ਕਿਸੇ ਦੀ ਗਊ ਖੇਤ ਖਾਂਦੀ ਹੋਵੇ ਤੇ ਕੋਈ ਜਾਂਦਾ ਜਾਂਦਾ ਮੁਸਾਫ਼ਰ ਉਸਨੂੰ ਹਟਾ ਦੇਵੇ ਤਾਂ ਉਹ ਖੇਤ ਦਾ ਮਾਲਕ ਨਹੀਂ ਹੋ ਜਾਂਦਾ। ਸੋ ਇਸ ਕਰਕੇ ਤੂੰ ਆਪਣੀ ਭੇਟਾ ਨਗਾਹੇ ਪੀਰ ਨੂੰ ਹੀ ਜਾ ਕੇ ਦੇਹ।' ਵਣਜਾਰਾ ਕਹਿਣ ਲੱਗਾ, 'ਮਹਾਰਾਜ! ਮੈਂ ਤਾਂ ਪਿਛਲੀ ਮੁਰੀਦੀ ਦੀ ਗੱਲ ਸੁਣਾਈ ਹੈ, ਹੁਣ ਮੈਂ ਸੁੱਖਣਾ ਤਾਂ ਗੁਰੂ ਘਰੋਂ ਹੀ ਪਾਈ ਹੈ, ਇਸ ਕਰਕੇ ਮੇਰੀ ਭੇਟ ਪਰਵਾਨ ਕਰੋ।' ਸਤਿਗੁਰਾਂ ਕਿਹਾ, 'ਸਿਖੀ ਔਖੀ ਹੈ, ਕੇਸ ਰੱਖਣੇ ਪੈਣਗੇ ਤੇ ਪਾਹੁਲ ਲੈਣੀ ਪਵੇਗੀ।' ਵਣਜਾਰਾ ਉਸੇ ਸਮੇਂ ਪਾਹੁਲ ਲੈ ਕੇ ਸਿੰਘ ਸਜ ਗਿਆ।

## 39. ਭਾਈ ਗੁਲਜ਼ਾਰ ਸਿੰਘ

ਜਦੋਂ ਭਾਈ ਮਨੀ ਸਿੰਘ ਗੁਰੂ ਸਾਹਿਬ ਦੀ ਆਗਿਆ ਨਾਲ 1700 ਈ. ਵਿਚ ਪਾਹੁਲ ਛਕਾ ਕੈ ਸਿੰਘ ਸਜਾਉਣ ਲਈ ਗੁਰੂ ਕੇ ਚੱਕ ਆਏ ਤਾਂ ਸਤਿਗੁਰਾਂ ਆਪ ਦੇ ਨਾਲ ਇਹ ਪੰਜ ਸਿੰਘ ਭੇਜੇ—ਭੂਪਤਿ ਸਿੰਘ, ਗੁਲਜ਼ਾਰ ਸਿੰਘ, ਕੁਇਰ ਸਿੰਘ ਚੰਦ੍ਰਾ, ਦਾਨ ਸਿੰਘ ਤੇ ਕੀਰਤ ਸਿੰਘ। ਗੁਲਜ਼ਾਰ ਸਿੰਘ ਬਾਬੇ ਦਰੀਏ ਦਾ ਪੋਤਾ ਤੇ ਆਲਮ ਸਿੰਘ ਪੰਵਾਰ ਦਾ ਪੁਤ੍ਰ ਸੀ।

ਇਹ ਸਿਖ ਮੰਡਲੀ ਨਿਸ਼ਾਨ ਸਾਹਿਬ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਨਾਲ ਲਿਆਈ ਸੀ। ਜਦੋਂ 24 ਜੂਨ 1734 ਈ. ਨੂੰ ਹਾਕਮਾਂ ਭਾਈ ਮਨੀ ਸਿੰਘ ਨੂੰ ਲਾਹੌਰ ਲਿਜਾ ਕੇ ਬੰਦ ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਤਾਂ ਇਨ੍ਹਾਂ ਦੇ ਨਾਲ ਹੀ ਭਾਈ ਗੁਲਜ਼ਾਰ ਸਿੰਘ ਨੂੰ ਪੁੱਠੀ ਖੱਲ ਲਾਹ ਕੇ ਤੇ ਭੂਪਤਿ ਸਿੰਘ ਨੂੰ ਚਰਖੜੀਂ ਚਾੜ੍ਹ ਕੇ ਸ਼ਹੀਦ ਕੀਤਾ ਗਿਆ ਸੀ। ਜਿਸਦੀ ਮੌ: ਨੂਰ ਅਹਿਮਦ ਨੇ *ਤਹਿਕੀਕਾਤੇ ਚਿਸ਼ਤੀ* (ਪੰ. 695) ਵਿਚ ਪੁਸ਼ਟੀ ਕੀਤੀ ਹੈ :

**ਪੀਛੈ ਸਿੰਘ ਗੁਲਜ਼ਾਰੈ ਕੇਰੀ। ਪੁਠੀ ਖੱਲ ਲਾਹਿ ਬਿਨ ਦੇਰੀ।**
**ਭੂਪਤਿ ਸਿੰਘ ਕੀ ਆਂਖ ਕਢਾਇ। ਫੇਰ ਚਰਖੜੀ ਦੀਯੋ ਚਢਾਇ।੨੦੩।**

*(ਸ਼ਹੀਦ ਬਿਲਾਸ, ਸੇਵਾ ਸਿੰਘ)*

## 40. ਭਾਈ ਤਿਲੋਕਾ ਤੇ ਭਾਈ ਰਾਮਾ

ਇਹ ਮਾਲਵਾ ਦੇਸ ਦੇ ਚੌਧਰੀ ਬਾਬਾ ਫੂਲ ਦੇ ਲਾਇਕ ਸਪੁੱਤਰ ਸਨ, ਜਿਨ੍ਹਾਂ ਸਤਾਰ੍ਹਵੀਂ ਸਦੀ ਦੇ ਅੰਤ ਰਾਜਨੀਤਕ ਸੱਤਾ ਲਈ ਸੰਘਰਸ਼ ਸ਼ੁਰੂ ਕੀਤਾ ਤੇ ਛੇਤੀ ਹੀ ਤਕੜੀ ਸ਼ਕਤੀ ਪ੍ਰਾਪਤ ਕਰ ਲਈ। ਇਹ ਦੋਵੇਂ ਚੌਧਰੀ ਗੁਰੂ ਦਸਮੇਸ਼ ਜੀ ਦੇ ਸ਼ਰਧਾਲੂ ਸਨ ਤੇ ਸਮੇਂ ਸਮੇਂ ਲੋੜੀਂਦੀ ਕਾਰ ਭੇਟ ਭੇਜਦੇ ਰਹਿੰਦੇ ਸਨ। ਜਦੋਂ ਗੁਰੂ ਜੀ ਨੂੰ ਪਤਾ ਲੱਗਾ ਕਿ ਔਰੰਗਜ਼ੇਬ ਨੇ ਰੋਹ ਵਿਚ ਆ ਕੇ ਆਪਣੇ ਸ਼ਹਿਜ਼ਾਦੇ ਨੂੰ ਫ਼ੌਜ ਦੇ ਕੇ ਪੰਜਾਬ ਵਲ ਤੋਰਿਆ ਹੈ ਤਾਂ ਸਤਿਗੁਰਾਂ ਵੀ ਸੁਰੱਖਿਆ ਦੇ ਪ੍ਰਬੰਧ ਮਜ਼ਬੂਤ ਕਰਨੇ ਜ਼ਰੂਰੀ ਸਮਝੇ। ਇਸੇ ਸਮੇਂ ਉਨ੍ਹਾਂ 2 ਭਾਦੋਂ, 1753 ਬਿ. ਭਾਈ ਤਿਲੋਕੇ ਤੇ ਭਾਈ ਰਾਮੇ ਨੂੰ ਪੱਤਰ ਭੇਜਿਆ ਕਿ ਤੁਸੀਂ ਹਥਿਆਰਬੰਦ ਹੋ ਕੇ ਫ਼ੌਜ ਲੈ ਆਨੰਦਪੁਰ ਜਲਦੀ ਆਉਣਾ ਕਿਉਂਕਿ ਤੇਰਾ ਘਰ ਮੇਰਾ ਹੈ। ਜਦੋਂ ਸਤਿਗੁਰੂ ਦਮਦਮੇ ਸਾਹਿਬ ਆ ਕੇ ਬਿਰਾਜੇ ਤਾਂ ਵੀ ਇਹ ਚੌਧਰੀ ਅੰਨ ਦਾਣਾ ਲੈ ਕੇ ਸੇਵਾ ਵਿਚ ਹਾਜ਼ਰ ਹੋਏ ਤੇ ਅੰਮ੍ਰਿਤ ਛਕਿਆ। ਭਾਈ ਤਿਲੋਕੇ ਦੀ ਔਲਾਦ (ਬਾਬਾ ਆਲਾ ਸਿੰਘ) ਰਿਆਸਤ ਪਟਿਆਲਾ ਦਾ ਮੁੱਢ ਬਣੀ ਤੇ ਭਾਈ ਰਾਮੇ ਦੀ ਔਲਾਦ ਨੇ ਰਿਆਸਤ ਨਾਭਾ ਤੇ ਰਿਆਸਤ ਜੀਂਦ ਦੀ ਸਥਾਪਨਾ ਕੀਤੀ।

## 41. ਚੌਧਰੀ ਦਾਨ ਸਿੰਘ

ਇਹ ਬੈਰਾੜ ਚੌਧਰੀ ਪਿੰਡ ਮਹਿਮਾ ਸਰਜਾ ਦਾ ਵਾਸੀ ਗੁਰੂ ਜੀ ਦਾ ਬਹੁਤ ਸ਼ਰਧਾਲੂ ਸੀ ਤੇ ਇਸ ਸੰਕਟ ਸਮੇਂ ਸਤਿਗੁਰਾਂ ਦੀ ਬਹੁਤ ਸੇਵਾ ਕੀਤੀ। ਜਦੋਂ ਛਤਿਆਣੇ ਲਾਗੇ ਗੁਰੂ ਜੀ ਦਾ ਡੇਰਾ ਹੋਇਆ ਤਾਂ ਬੈਰਾੜਾਂ ਸਤਿਗੁਰਾਂ ਦੇ ਘੋੜੇ ਦੀ ਵਾਗ ਆ ਫੜੀ ਤੇ ਕਹਿਣ ਲੱਗੇ, 'ਪਹਿਲੇ ਸਾਨੂੰ ਤਨਖਾਹ ਦਿਓ ਫੇਰ ਅੱਗੇ ਜਾਣਾ।' ਸਤਿਗੁਰਾਂ ਕਿਹਾ, 'ਦਿਆਂਗੇ, ਜ਼ਰੂਰ ਦਿਆਂਗੇ।' ਪਰੰਤੂ ਕਈ ਝੱਲੇ ਤੇ ਅੱਖੜ ਬੈਰਾੜ ਬੋਲਣੋਂ ਨਾ ਹਟੇ, ਕਹੀ ਜਾਣ ਕਿ ਹੁਣੇ ਚਾਕਰੀ ਦਿਓ। ਗੁਰੂ ਸਾਹਿਬ ਕਹਿਣ ਲੱਗੇ, 'ਜਾਂ ਤਾਂ ਸਿੱਖੀ ਰੱਖੋ ਜਾਂ ਫਿਰ ਚਾਕਰੀ।' ਉਨ੍ਹਾਂ ਕਿਹਾ, 'ਸਾਨੂੰ ਚਾਕਰੀ ਹੀ ਚਾਹੀਦੀ ਹੈ।' ਸਤਿਗੁਰਾਂ ਨੇ ਖ਼ਜ਼ਾਨੇ ਵਾਲੀ ਖੱਚਰ ਦੀ ਗੂਣ ਉਤਰਵਾਈ ਜਿਸ ਵਿਚੋਂ ਮੋਹਰਾਂ ਤੇ ਰੁਪਏ ਨਿਕਲੇ। ਆਪ ਨੇ ਅੱਠ ਆਨੇ ਸਵਾਰ ਤੇ ਚਾਰ ਆਨੇ ਪਿਆਦੇ ਦੇ ਹਿਸਾਬ ਸਾਰੇ ਬੈਰਾੜਾਂ ਨੂੰ ਚਾਕਰੀ ਵੰਡ ਦਿੱਤੀ।

ਵੰਡ ਤੋਂ ਬਾਦ ਗੁਰੂ ਜੀ ਨੇ ਦਾਨ ਸਿੰਘ ਨੂੰ ਆਪਣੇ ਪਾਸ ਬੁਲਾਇਆ ਤੇ ਕਿਹਾ, 'ਤੂੰ ਵੀ ਚਾਕਰੀ ਲੈ ਲੈ।' ਦਾਨ ਸਿੰਘ ਨੇ ਜਵਾਬ ਦਿੱਤਾ, 'ਮੇਰੇ ਪਾਸ ਸਭ ਕੁਝ ਹੈ, ਮੈਨੂੰ ਸਿੱਖੀ ਬਖ਼ਸ਼ੋ।' ਗੁਰੂ ਜੀ ਕਹਿਣ ਲੱਗੇ, 'ਤੈਂ ਮਾਲਵੇ ਵਿਚ ਸਿੱਖੀ ਦਾ ਬੀਜ ਰੱਖ ਲਿਆ, ਇਸ ਬੀਜ ਤੋਂ ਸਿੱਖੀ ਵਧੇ ਫੁਲੇਗੀ, ਹੁਣ ਤੂੰ ਕੇਸ ਵੀ ਰੱਖ ਲੈ, ਇਹ ਸਾਡੀ ਨਿਸ਼ਾਨੀ ਹੈ।' ਦਾਨ ਸਿੰਘ ਦੀ ਦਾੜ੍ਹੀ ਲੰਮੀ ਸੀ, ਕਹਿਣ ਲੱਗਾ, 'ਜੀ ਮੈਨੂੰ ਤਾਂ ਦਾੜ੍ਹੀਓਂ ਹੀ ਪਛਾਣ ਲੈਣਾ।' ਗੁਰੂ ਜੀ ਬਹੁਤ ਹੱਸੇ। ਅਖ਼ੀਰ ਸਤਿਗੁਰਾਂ ਦਾ ਹੁਕਮ ਮੰਨ ਕੇ ਦਾਨ ਸਿੰਘ ਨੇ ਕੇਸ ਰੱਖ ਲਏ ਤੇ ਅੰਮ੍ਰਿਤ ਵੀ ਛਕ ਲਿਆ।

## 42. ਰਾਇ ਸ਼ਮੀਰ ਚੰਦ

ਇਹ ਦੀਨੇ ਕਾਂਗੜ ਦੇ ਇਲਾਕੇ ਦਾ ਚੌਧਰੀ ਸੀ। ਇਸਦੇ ਵਡਾਰੂ ਧਾਲੀਵਾਲ ਗੋਤ ਦੇ ਮਹਰ ਮਿਠੇ ਨੇ ਆਪਣੀ ਪੋਤੀ (ਰਾਇ ਬੇਗ ਦੀ ਸਪੁਤਰੀ ਸੰਮੀ) ਅਕਬਰ ਨੂੰ ਪਰਣਾਈ ਸੀ। ਉਸ ਸਮੇਂ ਇਨ੍ਹਾਂ ਦੀ ਜਾਗੀਰ 150 ਪਿੰਡ ਸਨ, ਪਿਛੋਂ ਇਸਦਾ ਪੋਤਰਾ ਰਾਇ ਜੋਧ ਚੰਗਾ ਸੂਰਮਾ ਹੋਇਆ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ। ਅੱਗੋਂ ਰਾਇ ਜੋਧ ਦੇ ਪੋਤਰੇ ਰਾਇ ਸ਼ਮੀਰ, ਲਖਮੀਰ ਤੇ ਤਖਤ ਮੱਲ ਸਨ। ਮੁਗ਼ਲ ਸਰਕਾਰ ਦੇ ਵਫ਼ਾਦਾਰ ਹੋਣ ਕਰਕੇ ਇਹ ਸਭ 'ਮੀਏਂ ਕੇ' ਕਹੇ ਜਾਂਦੇ ਸਨ। ਗੁਰੂ ਘਰ ਨਾਲ ਵੀ ਸਨੇਹ ਰੱਖਦੇ ਸਨ। ਸਰਕਾਰ ਵਲੋਂ ਇਕਰਾਰ ਇਹੋ ਕੀਤਾ ਗਿਆ ਸੀ ਕਿ ਤੁਸੀਂ ਆਨੰਦਪੁਰ ਦਾ ਕਿਲ੍ਹਾ ਛੱਡ ਕੇ ਕਾਂਗੜ ਕਸਬੇ ਵਿਚ ਚਲੇ ਜਾਓ, ਇਸ ਉਪਰੰਤ ਹੀ ਬਾਦਸ਼ਾਹ ਨਾਲ ਮੁਲਾਕਾਤ ਸੰਭਵ ਹੋ ਸਕੇਗੀ। 'ਚਿ ਤਸ਼ਰੀਫ ਦਰ ਕਸਬਾ ਕਾਂਗੜ ਕੁਨਦ। ਵਜ਼ਾਂ ਪਸ·ਮੁਲਾਕਾਤ ਬਾਹਮ ਸਵਦ।' ਇਸੇ ਖ਼ਿਆਲ ਨਾਲ ਗੁਰੂ ਸਾਹਿਬ ਇਥੇ ਆਏ ਤੇ ਰਾਇ ਸ਼ਮੀਰ ਆਪ ਦੀ ਉਡੀਕ ਵਿਚ ਸੀ। ਲੇਕਿਨ ਇਸ ਸਮੇਂ ਸਰਕਾਰੀ ਨਜ਼ਰਾਂ ਵਿਚ ਗੁਰੂ ਸਾਹਿਬ 'ਬਾਗ਼ੀ' ਸਨ। ਇਸ ਕਰਕੇ ਆਪ ਨੇ ਰਾਇ ਸ਼ਮੀਰ ਪਾਸ ਠਹਿਰਨਾ ਉਚਿਤ ਨਹੀਂ ਸਮਝਿਆ ਤੇ ਦੀਨੇ ਭਾਈ ਦੇਸਾ ਸਿੰਘ ਦੇ ਚੁਬਾਰੇ ਵਿਚ ਜਾ ਬਿਸਰਾਮ ਕੀਤਾ। ਪਰੰਤੂ ਰਾਇ ਸ਼ਮੀਰ ਨੇ ਆਪਣੇ ਸਰਵਰੀਏ ਮਾਮੇ ਦੀ ਮੁਖ਼ਾਲਫ਼ਤ ਦੇ ਬਾਵਜੂਦ ਹਰ ਕਿਸਮ ਦੀ ਸੇਵਾ ਟਹਿਲ ਕੀਤੀ। ਹਕੂਮਤ ਦਾ ਜ਼ਰਾ ਡਰ ਭੈ ਨਹੀਂ ਰਖਿਆ ਤੇ ਆਪਣਾ ਬੋਲ ਨਿਭਾਇਆ। *ਸੌ ਸਾਖੀ* ਦਾ ਕਥਨ ਹੈ :

> **ਕਾਂਗੜ ਤੇ ਸੁਨ ਧਾਇ ਸ਼ਮੀਰ। ਚਰਨੀਂ ਪਰਾ ਚਲੋ ਹਮ ਪੀਰ।**
> **ਬੋਲੇ ਹਸਿ 'ਤੁਰਕਨ ਹਮ ਬਾਦਾ। ਤੁਮ ਰੱਯਤ ਇਹ ਬਨੈ ਨ ਆਦਾ।'**
> **ਮਾਨ ਬਾਤ ਦੇ ਸਿਰ ਕਰਿ ਬਾਜ਼ੀ। ਘਰ ਲੇ ਚਲਾ ਬੋਲ ਕਾ ਗਾਜ਼ੀ।**

*(ਸਾਖੀ 55)*

## 43. ਭਾਈ ਦਯਾਲ ਸਿੰਘ

ਇਹ ਗੌਰੇ ਦਾ ਪੁੱਤਰ ਤੇ ਪ੍ਰਸਿਧ ਸਿਖ ਭਾਈ ਭਗਤੇ ਦਾ ਪੋਤਾ ਸੀ ਜੋ ਕਿ ਭੁੱਚੋ ਵਿਚ ਨਿਵਾਸ ਰਖਦਾ ਸੀ। ਪਹਿਲੇ ਇਹ ਅੰਮ੍ਰਿਤ ਪਾਨ ਕਰਨ ਤੋਂ ਝਿਜਕਦਾ ਸੀ। ਜਦ ਗੁਰੂ ਜੀ ਭੁੱਚੋ ਗਏ ਤਾਂ ਇਸ ਪ੍ਰਸਾਦ ਵਰਜਿਆ ਤੇ ਕਿਹਾ, 'ਇਥੇ ਡੇਰਾ ਕਰੋ।' ਸਤਿਗੁਰਾਂ ਕਿਹਾ ਕਿ ਅਸੀਂ ਡੇਰਾ ਤਾਂ ਭਾਗੂ ਕਰਾਂਗੇ। ਤੂੰ ਪਹਿਲੇ ਪਾਹੁਲ ਲੈ ਤਾਂ ਤੇਰਾ ਪ੍ਰਸਾਦ ਛਕਾਂਗੇ। ਆਗਿਆ ਅਨੁਸਾਰ ਇਸ ਅੰਮ੍ਰਿਤ ਛਕਿਆ ਤੇ ਤਿਆਰ ਕੀਤਾ ਪ੍ਰਸਾਦ ਗੱਡਿਆਂ ਉੱਤੇ ਲੱਦ ਕੇ ਭਾਗੂ ਹੀ ਲੈ ਆਇਆ ਤੇ ਸਾਰੀ ਸੰਗਤ ਨੂੰ ਆ ਲੰਗਰ ਵਰਤਾਇਆ। ਸਤਿਗੁਰਾਂ ਨੂੰ ਇਸ ਇਕ ਘੋੜਾ, ਦੁਸ਼ਾਲਾ ਤੇ ਸੌ ਰੁਪਇਆ ਮੱਥਾ ਟੇਕਿਆ। ਇਸ ਸਮੇਂ 10-15 ਸਿਖ ਐਸੇ ਰਹਿ ਗਏ ਜਿਨ੍ਹਾਂ ਨੂੰ ਪ੍ਰਸਾਦ ਨਹੀਂ ਸੀ ਮਿਲਿਆ। ਉਹ ਕਹਿਣ ਲੱਗੇ, 'ਅਸੀਂ ਤਾਂ ਭੁੱਖੇ ਹਾਂ।' ਗੁਰੂ ਜੀ ਨੇ ਹੱਸ ਕੇ ਫ਼ੁਰਮਾਇਆ—ਫੜੋ ਭਾਈ ਦਯਾਲ ਸਿੰਘ ਨੂੰ। ਦਯਾਲ ਸਿੰਘ ਨੇ ਉਸ ਵੇਲੇ ਆਪਣੇ

ਹੱਥ ਦੀ ਮੁੰਦਰੀ ਲਾਹ ਕੇ ਦੇ ਦਿੱਤੀ। ਕਹਿਣ ਲੱਗਾ, 'ਇਸਦੀ ਰਸਤ ਲੈ ਕੇ ਪ੍ਰਸਾਦ ਛਕ ਲੈਣਾ।' ਸਿੱਖਾਂ ਇਸੇ ਤਰ੍ਹਾਂ ਕੀਤਾ।

## 44. ਚੌਧਰੀ ਡੱਲਾ ਸਿੰਘ

ਇਹ ਤਲਵੰਡੀ ਸਾਬੋ ਦੇ ਇਲਾਕੇ ਦਾ ਮੰਨਿਆ-ਦੰਨਿਆ ਚੌਧਰੀ ਸੀ, ਜਿਸਨੂੰ ਕਪੂਰੇ ਬੈਰਾੜ ਦੀ ਭੈਣ ਕਪੂਰੋ ਵਿਆਹੀ ਹੋਈ ਸੀ। ਔਖਿਆਈ ਸਮੇਂ ਇਸ ਸਤਿਗੁਰਾਂ ਦੀ ਬੇਅੰਦਾਜ਼ ਸੇਵਾ ਕੀਤੀ। ਇਹ ਵੀ ਬੇਨਤੀ ਕੀਤੀ ਕਿ ਤੁਸੀਂ ਮੇਰੇ ਕਿਲ੍ਹੇ ਅੰਦਰ ਡੇਰਾ ਕਰੋ, ਪਰੰਤੂ ਗੁਰੂ ਸਾਹਿਬ ਨੇ ਬਾਹਰ ਰਹਿਣਾ ਹੀ ਠੀਕ ਸਮਝਿਆ। ਡੱਲਾ ਸੰਗਤ ਨੂੰ ਕਈ ਦਿਨ ਪ੍ਰਸਾਦ ਪਾਣੀ ਛਕਾਉਂਦਾ ਰਿਹਾ, ਪਰੰਤੂ ਗੁਰੂ ਸਾਹਿਬ ਨੇ ਵਰਜ ਦਿੱਤਾ ਤੇ ਕਿਹਾ, 'ਸਾਡਾ ਲੰਗਰ ਹੁਣ ਬਾਹਰ ਹੀ ਬਣੇਗਾ।' ਇਕ ਵਾਰ ਤਾਂ ਦਮਦਮਾ ਸਾਹਿਬ ਦੂਜਾ ਆਨੰਦਪੁਰ ਬਣ ਗਿਆ ਤੇ ਸੈਂਕੜੇ ਮਲਵਈਆਂ ਅੰਮ੍ਰਿਤਪਾਨ ਕੀਤਾ ਤੇ ਡੱਲਾ ਸਿੰਘ ਵੀ ਅੰਮ੍ਰਿਤਧਾਰੀ ਹੋ ਕੇ ਗੁਰੂ ਦੀਆਂ ਖ਼ੁਸ਼ੀਆਂ ਦਾ ਪਾਤਰ ਬਣਿਆ।

ਸਤਿਗੁਰੂ ਅੱਠ ਨੌਂ ਮਹੀਨੇ ਇਥੇ ਰਹੇ ਕਿਉਂਕਿ ਬਾਦਸ਼ਾਹ ਔਰੰਗਜ਼ੇਬ ਦੀ ਚਿੱਠੀ ਦੀ ਉਡੀਕ ਸੀ। ਜਦੋਂ ਸ਼ਾਹੀ ਫ਼ੁਰਮਾਨ ਆ ਗਿਆ ਤਾਂ ਆਪ ਦੱਖਣ ਵਲ ਰਵਾਨਾ ਹੋਏ ਤੇ ਜਾਣ ਸਮੇਂ ਭਾਈ ਡੱਲੇ ਨੂੰ ਇਕ ਖੜਗ, ਢਾਲ ਤੇ ਜੜਾਉ ਕੰਗਣਾਂ ਦੀ ਜੋੜੀ ਬਖ਼ਸ਼ੀ। ਇਸ ਸਮੇਂ ਡੱਲੇ ਦੇ ਘਰਾਣੇ ਪਾਸ ਗੁਰੂ ਜੀ ਦੇ ਚੋਲੇ, ਪਜਾਮੇ, ਦਸਤਾਰਾਂ ਤੇ ਕੁਝ ਸ਼ਸਤ੍ਰ ਵੀ ਸਾਂਭੇ ਹੋਏ ਹਨ।

## 45. ਚੌਧਰੀ ਕਪੂਰ ਸਿੰਘ

ਰਿਆਸਤ ਫ਼ਰੀਦਕੋਟ ਦੇ ਬਾਨੀ ਬੈਰਾੜ ਕਪੂਰੇ ਦਾ ਜਨਮ ਚੌਧਰੀ ਲਾਲੇ ਦੇ ਘਰ 1628 ਈ. ਨੂੰ ਹੋਇਆ। ਇਹ ਖਾੜਕੂ ਜੋਧਾ ਸੀ। ਇਸ ਨੇ 1664 ਈ. ਵਿਚ ਕੋਟ ਕਪੂਰੇ ਦੀ ਸਥਾਪਨਾ ਕੀਤੀ। ਜਦ 1705 ਈ. ਵਿਚ ਗੁਰੂ ਸਾਹਿਬ ਮਾਲਵੇ ਪਧਾਰੇ ਤਾਂ ਉਨ੍ਹਾਂ ਕਪੂਰੇ ਨੂੰ ਇਹ ਗੱਲ ਆਖੀ ਕਿ ਤੂੰ ਸਾਨੂੰ ਆਪਣੀ ਗੜ੍ਹੀ ਦੇ ਦੇਹ ਤਾਂ ਕਿ ਅਸੀਂ ਮੁਗ਼ਲ ਫ਼ੌਜਾਂ ਦਾ ਟਾਕਰਾ ਕਰ ਸਕੀਏ। ਪਰ ਕਪੂਰਾ ਮੁਗ਼ਲ ਤਾਕਤ ਤੋਂ ਡਰਦਾ ਸੀ ਜਿਸ ਕਰਕੇ ਉਸਨੇ ਗੜ੍ਹੀ ਦੇਣੋਂ ਹਿਚਕਚਾਹਟ ਦਿਖਾਈ। ਪਰ ਸਤਿਗੁਰਾਂ ਨਾਲ ਉਸਦੀ ਹਮਦਰਦੀ ਵੀ ਸੀ। ਖਾਨੇ ਬੈਰਾੜ ਨੂੰ ਨਾਲ ਭੇਜ ਕੇ ਗੁਰੂ ਜੀ ਨੂੰ ਸੰਘਣੇ ਜੰਗਲ ਵਲ ਤੋਰ ਦਿੱਤਾ ਤਾਂ ਕਿ ਜੰਗ ਜੁੱਧ ਤੋਂ ਬਚਾਉ ਹੋ ਸਕੇ। ਪਰ ਸ਼ਾਹੀ ਲਸ਼ਕਰ ਨਾ ਰੁਕਿਆ ਤੇ ਖਿਦਰਾਣੇ ਦੀ ਢਾਬ ਲਾਗੇ ਦੋਹਾਂ ਧਿਰਾਂ ਦਾ ਡਾਢਾ ਭੇੜ ਹੋਇਆ ਤੇ ਸਿੰਘਾਂ ਨੇ ਨਿਰਭੈ ਹੋ ਕੇ ਕੁਰਬਾਨੀਆਂ ਦਿਤੀਆਂ।

ਕਪੂਰੇ ਬਰਾੜ ਦੀ ਭੱਟੀਆਂ ਨਾਲ ਵੀ ਲਗਦੀ ਰਹਿੰਦੀ ਸੀ। ਏਸ ਕਰਕੇ ਇਕ ਵਾਰ ਈਸੇ ਖ਼ਾਂ ਮੰਝ ਨੇ ਧੋਖੇ ਨਾਲ ਕਪੂਰੇ ਨੂੰ ਆਪਣੇ ਪਾਸ ਸੱਦ ਲਿਆ ਤੇ 1708 ਈ. ਵਿਚ ਫਾਂਸੀ ਲਾ ਕੇ ਮਾਰ ਦਿੱਤਾ। ਇਸ ਦੇ ਤਿੰਨ ਪੁੱਤਰ ਸਨ—ਸੁਖੀਆ, ਮੁਖੀਆ ਤੇ ਸੇਮਾ। ਇਨ੍ਹਾਂ ਵਿਚੋਂ ਸੁਖੀਆ ਮੋਹਰੀ ਬਣਿਆ ਤੇ ਉਸਨੇ ਈਸੇ ਖ਼ਾਂ ਨੂੰ ਮਾਰ ਕੇ

ਪਿਉ ਦਾ ਬਦਲਾ ਲਿਆ। ਪਿਛੋਂ ਰਿਆਸਤ ਫ਼ਰੀਦਕੋਟ ਦੀ ਸਥਾਪਨਾ ਕੀਤੀ।

ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਇਸਨੂੰ ਇਕ ਖੜਗ ਤੇ ਇਕ ਢਾਲ ਬਖ਼ਸ਼ੀ ਸੀ, ਜੋ ਅਜੇ ਤਕ ਫਰੀਦਕੋਟ ਦੇ ਸ਼ਾਹੀ ਘਰਾਣੇ ਪਾਸ ਹੈ।

## 46. ਭਾਈ ਮਾਨ ਸਿੰਘ ਨਿਸ਼ਾਨਚੀ

ਇਹ ਅਲੀਪੁਰ ਜ਼ਿਲ੍ਹਾ ਮੁਲਤਾਨ ਦਾ ਵਾਸੀ, ਗੋਤ ਪੰਵਾਰ, ਮਾਈਦਾਸ ਦਾ ਪੁੱਤਰ ਤੇ ਭਾਈ ਮਨੀ ਸਿੰਘ ਦਾ ਛੋਟਾ ਭਾਈ ਸੀ। ਨਿਸ਼ਾਨਾ ਇਸਦਾ ਕਮਾਲ ਦਾ ਸੀ, ਇਸ ਕਰਕੇ ਇਸ ਦੀ ਅੱਲ 'ਨਿਸ਼ਾਨਚੀ' ਪੈ ਗਈ। ਇਹ ਆਨੰਦਪੁਰ ਦੀ ਹਰ ਜੰਗ ਵਿਚ ਹਿੱਸਾ ਲੈਂਦਾ ਰਿਹਾ। ਆਨੰਦਪੁਰ ਤਿਆਗ ਸਮੇਂ ਇਹ ਭਾਈ ਦਯਾ ਸਿੰਘ ਜੀ ਨਾਲ ਭੇਸ ਬਦਲ ਕੇ ਅਲਹਿਦਾ ਨਿਕਲ ਗਿਆ ਤੇ ਚਮਕੌਰ ਜੁੱਧ ਵਿਚ ਸ਼ਾਮਲ ਨਹੀਂ ਹੋਇਆ ਪਰ ਉਸੇ ਦਿਨ, ਰਾਤ ਨੂੰ ਸਾਥੀਆਂ ਸਮੇਤ ਮਾਛੀਵਾੜੇ ਸਤਿਗੁਰਾਂ ਨੂੰ ਜਾ ਕੇ ਮਿਲਿਆ।

ਫਿਰ ਮਾਲਵੇ ਵਲ ਤੇ ਦੱਖਣ ਦੀ ਯਾਤਰਾ ਸਮੇਂ ਨਾਲ ਰਿਹਾ, ਚਿਤੌੜ ਦੇ ਮੁਕਾਮ 'ਤੇ ਸਿੰਘਾਂ ਤੇ ਤੁਰਕਾਂ ਦੀ ਝੜਪ ਹੋ ਗਈ। ਕਾਰਣ ਇਹ ਸੀ ਕਿ ਤੁਰਕ ਸਿਪਾਹੀ ਸਿੱਖਾਂ ਨੂੰ ਕਿਲ੍ਹਾ ਦੇਖਣ ਦੀ ਆਗਿਆ ਨਹੀਂ ਸੀ ਦਿੰਦੇ ਪਰ ਭੁਝੰਗੀ ਸਿੰਘਾਂ ਇਹ ਗੱਲ ਨਹੀਂ ਮੰਨੀ। ਗੁਰੂ ਜੀ ਦਾ ਪਾਲਿਤ ਪੁੱਤਰ ਜ਼ੋਰਾਵਰ ਸਿੰਘ ਮੋਹਰੀ ਸੀ, ਇਸ ਕਰਕੇ 6 ਵਿਸਾਖ 1765 ਬਿ. ਨੂੰ ਇਹ ਪੰਦਰਾਂ ਵੀਹ ਸਿੰਘ ਲੜਦੇ ਭਿੜਦੇ ਉਥੇ ਹੀ ਸ਼ਹੀਦੀ ਪਾ ਗਏ। ਭਾਈ ਮਾਨ ਸਿੰਘ ਵੀ ਇਨ੍ਹਾਂ ਵਿਚ ਹੀ ਸਨ।

ਭਾਈ ਮਾਨ ਸਿੰਘ ਰਾਠੌਰ ਹੋਰ ਸੂਰਬੀਰ ਸੀ ਜੋ ਕਿ ਭਾਈ ਮਨੀ ਸਿੰਘ ਜੀ ਦੀ ਭੂਆ ਮਲੂਕੀ ਦੇ ਬੰਸ ਵਿਚੋਂ ਰਾਮੇ ਦਾ ਪੋਤਾ ਤੇ ਜੀਤਾ ਸਿੰਘ ਦਾ ਪੁੱਤਰ ਸੀ, ਬੱਜਰ ਸਿੰਘ ਦਾ ਭਤੀਜਾ। ਦੱਖਣ ਯਾਤਰਾ ਸਮੇਂ ਇਹ ਵੀ ਗੁਰੂ ਜੀ ਦੇ ਨਾਲ ਸੀ। ਬਘੌਰ ਦੇ ਮੁਕਾਮ 'ਤੇ ਕਿਸੇ ਕਾਰਣ ਸਥਾਨਕ ਲੋਕਾਂ ਨਾਲ ਝਗੜਾ ਹੋ ਗਿਆ ਤੇ ਸਿੰਘਾਂ ਉਨ੍ਹਾਂ ਦੇ ਚੌਧਰੀ ਮਹਾ ਨੰਦ ਤੇ ਮੋਖਰਾ ਮਾਰ ਛੱਡੇ ਤੇ ਇਧਰ ਮਾਨ ਸਿੰਘ ਰਾਠੌਰ ਵੀ 19 ਚੇਤ 1765 ਬਿ. ਨੂੰ ਇਥੇ ਜੂਝਦਾ ਸ਼ਹੀਦੀ ਪਾ ਗਿਆ।

## 47. ਮਾਈ ਭਾਗੋ

ਨਗਰ ਝੁਬਾਲ ਜ਼ਿਲਾ ਅੰਮ੍ਰਿਤਸਰ, ਢਿਲੋਂ ਗੋਤ ਦੀ ਬਹਾਦਰ ਬੀਬੀ ਜੋ ਕਿ ਨਿਧਾਨ ਸਿੰਘ ਵੜੈਚ ਨੂੰ ਪੱਟੀ ਵਿਆਹੀ ਹੋਈ ਸੀ। ਜਦ ਆਨੰਦਪੁਰ ਤਿਆਗ ਦੀ ਘਟਨਾ ਵਾਪਰੀ ਤਾਂ ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ ਤੇ ਸੈਕੜੇਂ ਨਿਕਟਵਰਤੀ ਸਿੰਘ ਸ਼ਹੀਦੀਆਂ ਪਾ ਗਏ। ਮਾਝੇ ਦੀ ਸੰਗਤ ਅਫ਼ਸੋਸ ਕਰਨ ਲਈ ਮਾਲਵੇ ਵਲ ਗੁਰੂ ਸਾਹਿਬ ਪਾਸ ਆਈ। ਇਹ ਬੀਬੀ ਵੀ ਆਪਣੇ ਦੋ ਭਾਈਆਂ ਦਿਲਬਾਗ ਸਿੰਘ ਤੇ ਭਾਗ ਸਿੰਘ ਅਤੇ ਪਤੀ ਸਮੇਤ ਸੰਗਤ ਨਾਲ ਆਈ। ਅਚਾਨਕ ਅੱਗੇ ਸ਼ਾਹੀ ਲਸ਼ਕਰ ਗੁਰੂ ਜੀ ਦੀ ਭਾਲ ਵਿਚ ਖਿਦਰਾਣੇ ਦੀ ਢਾਬ ਲਾਗੇ ਟੱਕਰ ਗਿਆ। ਸਾਰੇ ਸਿੰਘ ਤੁਰਕ ਫ਼ੌਜਾਂ

ਨਾਲ ਲੜਦੇ ਸ਼ਹੀਦੀਆਂ ਪਾ ਗਏ, ਜਿਸ ਵਿਚ ਇਸ ਦੇ ਦੋ ਭਰਾ ਤੇ ਪਤੀ ਵੀ ਸੀ। ਬੀਬੀ ਭਾਗੋ ਵੀ ਡਾਢੀ ਜ਼ਖ਼ਮੀ ਹੋਈ, ਜ਼ਰਾ ਆਰਾਮ ਆਉਣ 'ਤੇ ਇਹ ਗੁਰੂ ਜੀ ਦੇ ਡੇਰੇ ਨਾਲ ਹੀ ਬਰਛੀ ਲੈ ਕੇ ਵਿਚਰਦੀ ਰਹੀ। ਇਹ ਬੀਰੰਗਨਾ ਮਰਦਾਵੇਂ ਵੇਸ ਵਿਚ ਤੇ ਮਸਤਾਨੇ ਰੰਗ ਵਿਚ ਰਹਿੰਦੀ ਤੇ ਸਾਰੇ ਇਸਦਾ ਸਤਿਕਾਰ ਕਰਦੇ। ਦੱਖਣ ਵਲ ਸਤਿਗੁਰਾਂ ਨਾਲ ਗਈ। ਜਦੋਂ ਗੁਰੂ ਜੀ ਜੋਤੀ ਜੋਤਿ ਸਮਾ ਗਏ ਤਾਂ ਇਹ ਬਿਦਰ ਦੇ ਲਾਗੇ ਇਕ ਪਿੰਡ ਜਨਵਾੜੇ ਵਿਚ ਨਿਵਾਸ ਰੱਖਦੀ ਰਹੀ ਤੇ ਉਥੇ ਹੀ ਇਸਦਾ ਦੇਹਾਂਤ ਹੋਇਆ।

## 48. ਦੀਵਾਨ ਮਜਲਸ ਰਾਇ

ਬਾਦਸ਼ਾਹ ਬਹਾਦਰ ਸ਼ਾਹ ਦਾ ਦੀਵਾਨ ਜੋ ਕਿ ਲੋਪੋਕਿਆਂ ਦਾ ਬ੍ਰਾਹਮਣ ਸੀ, ਗੁਰੂ ਜੀ ਦਾ ਸ਼ਰਧਾਲੂ ਸੀ। ਦੱਖਣ ਦੇ ਦੌਰੇ ਸਮੇਂ ਇਹ ਸ਼ਾਹੀ ਕੈਂਪ ਦੇ ਨਾਲ ਸੀ ਤੇ ਸਤਿਗੁਰਾਂ ਨੂੰ ਮਿਲਦਾ ਰਹਿੰਦਾ ਸੀ। ਜਦੋਂ ਸਤਿਗੁਰਾਂ ਦੀ ਵੱਖੀ ਵਿਚ ਖ਼ੰਜਰ ਲੱਗੀ ਤਾਂ ਇਹ ਬੜੇ ਸਨੇਹ ਤੇ ਹਿੰਮਤ ਨਾਲ ਗੁਰੂ ਜੀ ਦੀ ਮੱਲ੍ਹਮ ਪੱਟੀ ਕਰਦਾ ਕਰਾਉਂਦਾ ਰਿਹਾ। ਜ਼ਖ਼ਮ ਰਾਜ਼ੀ ਹੋ ਗਿਆ ਤੇ ਸ਼ਰਧਾਲੂਆਂ ਕਮਾਣ ਲਿਆ ਭੇਟ ਕੀਤੀ ਤਾਂ ਸਤਿਗੁਰੂ ਇਹ ਕਮਾਣ ਚੜ੍ਹਾਉਣ ਹੀ ਲੱਗੇ ਸਨ ਤਾਂ ਰਾਜਾ ਮਜਲਸ ਰਾਇ ਨੇ 'ਗ਼ੁਸਤਾਖ਼ੀ ਮਾਫ਼' ਕਹਿ ਕੇ ਸਤਿਗੁਰਾਂ ਨੂੰ ਅਜੇਹਾ ਕਰਨੋਂ ਰੋਕਿਆ। ਬਾਦ ਵਿਚ ਗੁਰੂ ਸਾਹਿਬ ਨੇ ਕਮਾਣ ਚੜ੍ਹਾ ਦਿਤੀ ਤਾਂ ਉਹੋ ਗੱਲ ਹੋਈ ਜਿਸਦਾ ਅੰਦੇਸ਼ਾ ਸੀ। ਸਤਿਗੁਰਾਂ ਦੇ ਚਲਾਣੇ ਬਾਦ ਸਸਕਾਰ ਦਾ ਪ੍ਰਬੰਧ ਕਰਨ ਵਿਚ ਵੀ ਇਸ ਨੇ ਬਹੁਤ ਹੱਥ ਵਟਾਇਆ। ਦਿੱਲੀ ਆ ਕੇ ਮਾਤਾ ਸਾਹਿਬਾਨ ਦੀ ਸੇਵਾ ਵਿਚ ਵੀ ਹਾਜ਼ਰ ਹੁੰਦਾ ਰਿਹਾ ਤੇ ਸਮੇਂ ਸਮੇਂ ਸਿਖ-ਸੰਗਤ ਨੂੰ ਨੇਕ ਸਲਾਹ ਦੇ ਕੇ ਝਗੜੇ ਝਾਂਜਿਆਂ ਤੋਂ ਬਚਾਉਂਦਾ ਰਿਹਾ:

**ਲੋਪਯੋਂ ਵਾਸੀ ਬ੍ਰਾਹਮਣ ਜੋਇ। ਮਜਲਸ ਰਾਇ ਕਹੀਅਤ ਹੈ ਸੋਇ।**
**ਨੈਬ ਬਹਾਦਰ ਸ਼ਾਹ ਕੋ ਜਾਨ। ਤਾਂ ਕੋ ਭਾਖਤ ਅਹੈ ਦੀਵਾਨ।੩੯।**
**ਸੋ ਸਤਿਗੁਰ ਕਾ ਸੇਵਕ ਜਾਨੋ। ਆਯੋ ਦਰਸ਼ਨ ਕੋ ਲਲਚਾਨੋ।**

*(ਗੁਰਬਿਲਾਸ, ਕੁਇਰ ਸਿੰਘ, ਅਧਿਆਇ 21)*

## 49. ਰਾਜਾ ਮੁਹਕਮ ਸਿੰਘ

ਇਹ ਗੁਰੂ ਜੀ ਦਾ ਪ੍ਰੇਮੀ ਸ਼ਰਧਾਲੂ, ਸਾਹਿਬਜ਼ਾਦਾ ਅਜ਼ੀਮੁਦੀਨ ਦੇ ਲਸ਼ਕਰ ਵਿਚ ਚੰਗੇ ਅਹੁਦੇ 'ਤੇ ਸੀ। ਸਤਿਗੁਰਾਂ ਵਲੋਂ ਭੇਜੇ ਇਕ ਹੁਕਮਨਾਮੇ ਵਿਚ (24 ਸਾਵਣ, 1755 ਬਿ.) ਇਸ ਨੂੰ 'ਮੁਹਕਮ ਸਿੰਘ ਜੀ' ਕਹਿ ਕੇ ਯਾਦ ਕੀਤਾ ਗਿਆ ਹੈ ਤੇ ਸੌ ਤੋਲੇ ਸੋਨੇ ਦੀ ਫ਼ੁਰਮਾਇਸ਼ ਹੈ। ਇਸ ਤੋਂ ਪਰਗਟ ਹੈ ਕਿ ਇਹ ਚਾਕਰ ਸਿਖ, ਸਿਖ ਲਹਿਰ ਦੀ ਕਿਤਨੀ ਮਾਲੀ ਇਮਦਾਦ ਕਰਦੇ ਸਨ। *ਮੁਆਸਰੁਲ ਉਮਰਾ* ਵਿਚ ਇਸਦਾ ਸੰਖੇਪ ਹਾਲ ਇਉਂ ਮਿਲਦਾ ਹੈ ਕਿ ਇਹ ਪਹਿਲੇ ਦੀਵਾਨ ਸੀ, ਫਿਰ ਫ਼ੌਜਦਾਰ ਹੋ ਕੇ ਦੱਖਣ ਵਲ ਗਿਆ, 1127 ਹਿਜਰੀ ਵਿਚ ਹੋਈ ਦਾਊਦ ਖ਼ਾਂ ਵਾਲੀ ਜੰਗ ਵਿਚ

ਇਹ ਹਾਥੀ-ਸਵਾਰਾਂ ਵਿਚ ਸੀ। ਔਰੰਗਾਬਾਦ ਪੁਜਣ 'ਤੇ ਅਮੀਰੁਲ ਉਮਰਾ ਹੁਸੈਨ ਅਲੀ ਖ਼ਾਂ ਦਾ ਬਖ਼ਸ਼ੀ ਜ਼ੁਲਫ਼ਕਾਰ ਬੇਗ ਮਾਰਿਆ ਗਿਆ ਤੇ ਹੁਸੈਨ ਨੇ ਫਿਰ ਰਾਜਾ ਮੁਹਕਮ ਸਿੰਘ ਨੂੰ ਫ਼ੌਜ ਦੇ ਕੇ ਅੱਗੇ ਤੋਰਿਆ ਤੇ ਆਪਣੇ ਭਾਈ ਸੈਫ਼ੁਦੀਨ (ਸੂਬੇਦਾਰ ਬੁਰਹਾਨਪੁਰ) ਨੂੰ ਇਸਦੀ ਮੱਦਦ ਵਾਸਤੇ ਲਿਖਿਆ। ਭਾਵੇਂ ਦੇਸ ਵਿਚ ਕਾਫ਼ੀ ਗੜਬੜ ਸੀ ਪਰ ਮੁਹਕਮ ਸਿੰਘ ਨੇ ਮਰਾਠਿਆਂ ਨੂੰ ਹਰਾ ਕੇ ਸਤਾਰੇ ਦੇ ਕਿਲ੍ਹੇ ਵਿਚ ਵਾੜ ਦਿੱਤਾ। ਹੈਦਰ ਕੁਲੀ ਖ਼ਾਂ ਇਸਨੂੰ ਔਰੰਗਜ਼ੇਬ ਪਾਸ ਲਿਆਇਆ ਤਾਂ ਇਸਨੂੰ ਸੱਤ ਹਜ਼ਾਰੀ ਦਾ ਮਨਸਬ ਮਿਲਿਆ। *(ਮੁਆਸਰਲ ਉਮਰਾ—ਸ਼ਾਹ ਨਿਵਾਜ਼ ਖ਼ਾਂ)*

ਇਸ ਪਿਛੋਂ ਪਤਾ ਨਹੀਂ ਕੀ ਗੱਲ ਹੋਈ, ਇਹ ਆਪਣੀ ਮੁਗ਼ਲ ਸੈਨਾ ਛੱਡ ਕੇ ਰਾਤ ਨੂੰ ਕੁਤਬੁਲ ਮੁਲਕ ਪਾਸ ਚਲਿਆ ਗਿਆ। ਜੰਗ ਦਿਨ ਭਰ ਚੱਲਦੀ ਰਹੀ। ਸ਼ਾਮ ਸਮੇਂ ਇਕ ਗੋਲਾ ਇਸਦੇ ਹਾਥੀ ਦੇ ਹੁੱਦੇ ਉੱਤੇ ਵੀ ਲੱਗਾ, ਇਹ ਘੋੜੇ 'ਤੇ ਸਵਾਰ ਹੋ ਹਨੇਰੇ ਵਿਚ ਕਿਧਰੇ ਨਿਕਲ ਗਿਆ, ਇਹ ਪਤਾ ਨਹੀਂ ਲੱਗਾ। ਖ਼ਾਫ਼ੀ ਖ਼ਾਂ ਨੇ ਇਹ ਜੰਗ 1132 ਹਿਜਰੀ (1720 ਈ.) ਵਿਚ ਹੋਈ ਲਿਖੀ ਹੈ।

## 50. ਬੰਦਾ ਸਿੰਘ ਬਹਾਦਰ

ਆਪ ਦਾ ਜਨਮ 1670 ਈ. ਵਿਚ ਜੰਮੂ ਦੇ ਇਲਾਕੇ ਰਜੌਰੀ ਵਿਚ ਹੋਇਆ। ਬਚਪਨ ਤੋਂ ਬਿਰਕਤੀ ਵਲ ਰੁਚੀ ਸੀ, ਮਾਧੋ ਦਾਸ ਸਾਧੂ ਬਣ ਕੇ ਘਰੋਂ ਨਿਕਲ ਤੁਰਿਆ ਤੇ ਗੋਦਾਵਰੀ ਕੰਢੇ ਡੇਰਾ ਬਣਾ ਕੇ ਰਹਿਣ ਲੱਗਾ। ਜਦੋਂ ਗੁਰੂ ਦਸਮ ਪਾਤਸ਼ਾਹ ਬਹਾਦਰਸ਼ਾਹ ਨਾਲ ਦੱਖਣ ਗਏ ਤਾਂ ਆਪ ਅਜੀਬ ਤਰੀਕੇ ਨਾਲ ਇਸਦੇ ਡੇਰੇ ਵਿਚ ਦਾਖ਼ਲ ਹੋਏ। ਸਿੰਘਾਂ ਕੁਝ ਬੱਕਰੇ ਝਟਕਾ ਦਿੱਤੇ ਤੇ ਵੈਰਾਗੀ ਸਾਧੂ ਕਾਫ਼ੀ ਤਰਲੋ-ਮੱਛੀ ਹੋਇਆ। ਉਸਦੀ ਪੁਕਾਰ ਸੀ ਕਿ ਤੁਸਾਂ ਮੇਰਾ ਡੇਰਾ ਲਹੂ-ਲੁਹਾਨ ਕਰ ਕੇ ਭ੍ਰਿਸ਼ਟ ਕਰ ਦਿੱਤਾ। ਸਤਿਗੁਰਾਂ ਦਾ ਜਵਾਬ ਸੀ ਕਿ ਮਜ਼ਲੂਮਾਂ ਦੇ ਲਹੂ ਨਾਲ ਸਾਰਾ ਭਾਰਤ ਦੇਸ ਹੀ ਭ੍ਰਿਸ਼ਟ ਹੋਇਆ ਹੋਇਆ ਹੈ, ਇਸਦਾ ਇਲਾਜ ਕੌਣ ਕਰੇਗਾ। ਗੁਰੂ ਜੀ ਦੀ ਚੁੰਬਕੀ ਸ਼ਖ਼ਸੀਅਤ ਤੇ ਵਾਰਤਾਲਾਪ ਦਾ ਐਸਾ ਪ੍ਰਭਾਵ ਪਿਆ ਕਿ ਇਹ ਵੈਰਾਗੀ ਸਾਧ ਗੁਰੂ ਜੀ ਦਾ ਬੰਦਾ (ਗ਼ੁਲਾਮ) ਬਣ ਗਿਆ। ਅੰਮ੍ਰਿਤਪਾਨ ਕਰ ਕੇ ਸ਼ਸਤ੍ਰਧਾਰੀ ਹੋਇਆ ਤੇ ਗੁਰੂ ਜੀ ਦੀ ਆਗਿਆ ਅਨੁਸਾਰ ਭਾਗੂ ਵਣਜਾਰੇ ਦੇ ਟਾਂਡੇ ਵਿਚ ਰਲ ਕੇ ਪੰਜਾਬ ਪੁੱਜਾ। ਸਿਖ ਸੰਤ-ਸਿਪਾਹੀ ਅੱਗੇ ਹੀ ਕਚੀਚੀਆਂ ਵਟ ਰਹੇ ਸਨ, ਉਨ੍ਹਾਂ ਇਸਦੀ ਅਗਵਾਈ ਵਿਚ ਸਮਾਣਾ, ਸਢੌਰਾ, ਸਰਹੰਦ, ਸਹਾਰਨਪੁਰ ਤਕ ਦਾ ਇਲਾਕਾ ਸੋਧਿਆ ਤੇ ਕੁਝ ਸਮੇਂ ਲਈ ਆਪਣੀ ਹਕੂਮਤ ਕਰਕੇ ਸਿੱਕਾ ਵੀ ਚਲਾਇਆ।[1] ਅਖ਼ੀਰ

1. 'ਸਿੱਕਾ ਜ਼ਦ ਬਰ ਹਰ ਦੁਆਲਮ, ਤੇਗਿ ਨਾਨਕ ਵਾਹਬ ਅਸਤ।
ਫਤਿਹ ਗੋਬਿੰਦ ਸ਼ਾਹਿਸ਼ਾਹਾਂ, ਫ਼ਜ਼ਲਿ ਸੱਚਾ ਸਾਹਬ ਅਸਤ।'
'ਦੇਗੋ ਤੇਗੋ ਫਤਿਹ ਨੁਸਰਤ ਬੇਦਰੰਗ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।'

ਬੰਦਾ ਸਿੰਘ, ਸਮੇਤ ਬਾਗ਼ੀ ਸਾਥੀਆਂ ਦੇ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਘੇਰਿਆ ਗਿਆ। 740 ਸਿੰਘਾਂ ਸਮੇਤ ਇਸਨੂੰ ਗ੍ਰਿਫ਼ਤਾਰ ਕਰ ਕੇ ਦਿੱਲੀ ਲਿਆਂਦਾ ਗਿਆ ਤੇ ਖ਼੍ਵਾਜਾ ਕੁਤਬਦੀਨ ਬਖਤਯਾਰ ਕਾਕੀ ਦੇ ਮਕਬਰੇ ਪਾਸ 11 ਹਾੜ, ਹਾੜ ਸੁਦੀ ਏਕਮ 1773 ਬਿ. ਨੂੰ (9 ਜੂਨ 1716 ਈ.) ਜੰਬੂਰਾਂ ਨਾਲ ਮਾਸ ਨੋਚ ਨੋਚ ਕੇ ਸ਼ਹੀਦ ਕਰ ਦਿੱਤਾ। ਇਸਦਾ ਚਾਰ ਸਾਲਾ ਨਿੱਕਾ ਭੁਝੰਗੀ ਅਜੈ ਸਿੰਘ ਵੀ ਨਾਲ ਸੀ। ਜੱਲਾਦਾਂ ਉਸਨੂੰ ਵੀ ਇਸਦੇ ਸਾਮ੍ਹਣੇ ਜ਼ਿਬਾਹ ਕੀਤਾ। ਬਾਕੀ ਸਾਥੀਆਂ ਵਿਚੋਂ ਸੌ ਸੌ ਸਿੰਘ ਰੋਜ਼ ਸ਼ਹੀਦ ਕੀਤੇ ਜਾਂਦੇ ਰਹੇ। ਪਰ ਕਿਸੇ ਆਪਣਾ ਧਰਮ ਨਾ ਤਿਆਗਿਆ। ਇਸਦੇ ਮੁਖੀ ਸਾਥੀ ਭਾਈ ਭਗਵੰਤ ਸਿੰਘ, ਕੌਰ ਸਿੰਘ, ਬਾਜ਼ ਸਿੰਘ, ਸ਼ਾਮ ਸਿੰਘ ਆਦਿ ਨੂੰ ਵੀ ਸ਼ਹੀਦ ਕੀਤਾ ਗਿਆ। ਇਹ ਸਭ ਭਾਈ ਮਨੀ ਸਿੰਘ ਜੀ ਦੇ ਚਾਚੇ ਨਠੀਏ ਦੇ ਪੁੱਤਰ ਸਨ:

> *'ਭਗਵੰਤ ਸਿੰਘ ਬੇਟਾ ਨਠੀਆ ਕਾ, ਕਉਰ ਸਿੰਘ ਬੇਟਾ ਨਠੀਆ ਕਾ, ਬਾਜ਼ ਸਿੰਘ ਬੇਟਾ ਨਠੀਆ ਕਾ, ਸ਼ਾਮ ਸਿੰਘ ਬੇਟਾ ਨਠੀਆ ਕਾ, ਪੋਤੇ ਬੱਲੂ ਰਾਉ ਕੇ......... ਸੰਬਤ 1773 ਅਸਾਢ ਮਾਸੇ ਸੁਦੀ ਏਕਮ ਕੇ ਦਿਵਸ, ਸਵਾ ਪਹਰ ਦਿਹੁੰ ਚਢੇ ਬਖਤਯਾਰ ਕਾਕੀ ਕੇ ਮਕਬਰੇ ਪਾਸ, ਜਮਨਾ ਨਦੀ ਕਿਨਾਰੇ, ਬਾਬਾ ਬੰਦਾ ਸਿੰਘ ਸਾਹਿਬ ਨਾਲ ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਆਪ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ, ਗੁਰੂ ਗੁਰੂ ਜਪਣਾ ਜਨਮ ਸਉਰੈਗਾ।'*
>
> *(ਭੱਟ ਵਹੀ ਭਾਦਸੋਂ, ਪਰਗਣਾ ਥਾਨੇਸਰ, ਪੱਤਰ-94)*

## 51. ਬਾਬਾ ਦੀਪ ਸਿੰਘ

ਇਹ ਭਾਈ ਭਾਗ ਸਿੰਘ ਦਾ ਪੁੱਤਰ, ਦੂਲਚੇ ਦਾ ਪੜਪੋਤਾ, ਗੋਤ ਖਹਰਾ ਜੱਟ, ਪੋਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ ਤੇ ਇਸਦੇ ਦਾਦਕੇ ਪਿੰਡ ਗੁਰਮ ਜ਼ਿਲ੍ਹਾ ਲੁਧਿਆਣਾ ਵਿਚ ਸਨ। ਨਿਹੰਗ ਸਿੰਘਾਂ ਵਿਚ ਰਵਾਇਤ ਹੈ, ਇਹ ਨੌਜੁਆਨ ਦਮਦਮੇ ਸਾਹਿਬ ਗੁਰੂ ਦੀ ਸੇਵਾ ਵਿਚ ਆਇਆ ਤੇ ਡੋਲ ਨਾਲ ਪਾਣੀ ਕੱਢ ਕੇ ਲੰਗਰ ਦੀ ਸੇਵਾ ਵਿਚ ਜੁਟਿਆ ਰਹਿੰਦਾ ਤੇ ਇਥੇ ਹੀ ਇਸਨੇ ਕਲਗੀਧਰ ਜੀ ਤੋਂ ਹੀ ਅੰਮ੍ਰਿਤ ਛਕਿਆ। ਬੰਦਾ ਬਹਾਦਰ ਵਲੋਂ ਛੇੜੇ ਸੰਗ੍ਰਾਮ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਤੇ 'ਮਿਸਲ ਸ਼ਹੀਦਾਂ' ਦਾ ਮੋਢੀ ਬਣਿਆ।

ਬਾਬਾ ਦੀਪ ਸਿੰਘ ਜਿਥੇ ਦੇਗ ਤੇਗ ਦਾ ਧਨੀ ਸੀ, ਉਥੇ ਕਲਮ ਦਾ ਵੀ ਧਨੀ ਸੀ। ਇਸ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੀਆਂ ਬੀੜਾਂ ਲਿਖਵਾਉਣ ਦੀ ਸੇਵਾ ਕਰਵਾਈ। ਜਦੋਂ ਅਬਦਾਲੀ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤਾਂ ਇਹ ਮਾਲਵੇ ਤੋਂ ਜੱਥਾ ਲੈ ਕੇ ਪਠਾਣਾਂ ਨਾਲ ਲੜਨ ਆਇਆ ਤੇ ਅੰਮ੍ਰਿਤਸਰ ਦੀ ਜੂਹ ਵਿਚ ਆ ਕੇ (ਦੀਵਾਲੀ, ਕੱਤਕ 1814 ਬਿ.) ਅਕਤੂਬਰ 1757 ਈ. ਨੂੰ ਸ਼ਹੀਦੀ ਪਾ ਗਿਆ।

## ਕੁਝ ਹੋਰ ਸਿੱਖ

ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਫੌਰਨ ਬਾਦ ਚਾਰ ਮੁਕਾਮ ਐਸੇ ਆਉਂਦੇ ਹਨ, ਜਿਥੇ ਅਨੇਕਾਂ ਸਿੰਘਾਂ ਨੇ ਸ਼ਹੀਦੀਆਂ ਪਾਈਆਂ—ਅੰਮ੍ਰਿਤਸਰ ਦੀ ਜੰਗ ਵਿਸਾਖ 1766, ਚਪੜ ਚਿੜੀ ਜੰਗ ਜੇਠ 1767, ਅਲੋਵਾਲ ਪਰਗਣਾ ਲਾਹੌਰ 9 ਕੱਤਕ 1768 ਚਾਲੀ ਸਿੰਘਾਂ ਦਾ ਕਤਲ ਤੇ ਫਿਰ ਬੰਦਾ ਬਹਾਦਰ ਨਾਲ 740 ਸਿੰਘਾਂ ਦੀਆਂ ਸ਼ਹੀਦੀਆਂ ਹਾੜ ਸੁਦੀ ਏਕਮ 1773 ਬਿ.। ਇਨ੍ਹਾਂ ਵਿਚ ਬਹੁਤ ਸਿੰਘ ਐਸੇ ਸਨ ਜੋ ਆਨੰਦਪੁਰ ਗੁਰੂ ਸਾਹਿਬ ਦੇ ਹਜ਼ੂਰ ਰਹੇ ਸਨ ਜਾਂ ਉਨ੍ਹਾਂ ਸਤਿਗੁਰੂ ਦੇ ਦਰਸ਼ਨ ਜ਼ਰੂਰ ਕੀਤੇ ਸਨ। ਕੁਝ ਫ਼ੌਜੀ ਚਾਕਰੀ ਵਿਚ ਵੀ ਹੋ ਸਕਦੇ ਹਨ ਪਰ ਵਧੇਰੇ ਗਿਣਤੀ ਸ਼ਰਧਾਲੂ ਸਿੰਘਾਂ ਦੀ ਹੈ ਸੀ। ਜਿਵੇਂ ਕਿ ਅਸੀਂ ਪਹਿਲੇ ਇਸ਼ਾਰਾ ਕਰ ਚੁੱਕੇ ਹਾਂ ਕਿ ਕਈ ਮੁਖੀ, ਸਿਖ ਪਰਿਵਾਰ ਸਮੇਤ ਹੀ ਗੁਰੂ ਸਾਹਿਬ ਪਾਸ ਰਹਿੰਦੇ ਸਨ ਤੇ ਉਨ੍ਹਾਂ ਖ਼ਾਨਦਾਨਾਂ ਦੇ ਬੇਟੇ ਹੀ ਜ਼ਿਆਦਾ ਸ਼ਹੀਦ ਹੋਏ। ਸ਼ਹੀਦ ਹੋਣ ਵਾਲੇ ਹੋਰ ਵੀ ਸਿੱਖ ਹੋ ਸਕਦੇ ਹਨ, ਪਰ ਜਿਨ੍ਹਾਂ ਘਰਾਣਿਆਂ ਦੇ ਭੱਟ ਸਨ, ਉਨ੍ਹਾਂ ਆਪਣੇ ਜਜਮਾਨਾਂ ਦੇ ਨਾਂ ਵਹੀਆਂ ਵਿਚ ਲਿਖ ਛੱਡੇ, ਜਿਨ੍ਹਾਂ ਤੋਂ ਸਾਨੂੰ ਜਾਣਕਾਰੀ ਮਿਲ ਸਕੀ ਹੈ।

ਭਾਈ ਮਨੀ ਸਿੰਘ ਹੋਰੀਂ ਬਾਰਾਂ ਭਾਈ ਸਨ, ਸਾਰੇ ਸ਼ਹੀਦ ਹੋਏ (ਜੇਠਾ ਸਿੰਘ, ਦਿਆਲ ਦਾਸ, ਮਨੀ ਸਿੰਘ, ਦਾਨ ਸਿੰਘ, ਮਾਨ ਸਿੰਘ, ਅਮਰ ਚੰਦ, ਰੂਪ ਸਿੰਘ, ਜਗਤ ਸਿੰਘ, ਸੋਹਣ ਚੰਦ, ਲਹਿਣਾ ਸਿੰਘ, ਰਾਇ ਸਿੰਘ, ਹਠੀ ਚੰਦ) ਕੁਝ ਕੁ ਦਾ ਜ਼ਿਕਰ ਹੋ ਚੁੱਕਾ ਹੈ।

ਭਾਈ ਜੇਠਾ ਸਿੰਘ, ਰੂਪ ਸਿੰਘ ਤੇ ਜੇਠਾ ਸਿੰਘ ਦਾ ਪੁੱਤਰ ਹਰੀ ਸਿੰਘ ਤਿੰਨੇ ਪਰਗਣਾ ਲਾਹੌਰ ਅਲੋਵਾਲ ਦੇ ਮੁਕਾਮ ’ਤੇ 9 ਕੱਤਕ 1768 ਨੂੰ ਚਾਲੀਆਂ ਦੀ ਚੌਂਕੀ ਵਿਚ ਇਕੱਠੇ ਸ਼ਹੀਦ ਕੀਤੇ ਗਏ ਸਨ, ਕਿਉਂਕਿ ਇਸ ਸਮੇਂ 10 ਦਸੰਬਰ 1710 ਈ. ਨੂੰ ਸ਼ਾਹੀ ਫ਼ੁਰਮਾਨ ਜਾਰੀ ਹੋ ਚੁੱਕਾ ਸੀ ਕਿ ਜਿਥੇ ਵੀ ਕੋਈ ਸਿਖ ਮਿਲੇ, ਉਸਨੂੰ ਮਾਰ ਦਿੱਤਾ ਜਾਵੇ—‘ਨਾਨਕ ਪ੍ਰਸਤਾਂ ਰਾ ਹਰ ਜਾ ਬਯਾਬੰਦ ਬਕਤਲ ਰਸਾਨਦ’ ਇਸ ਉੱਤੇ ਸਖ਼ਤੀ ਨਾਲ ਅਮਲ ਹੋਇਆ ਤੇ ਚਾਲੀ ਸਿਖ ਅਲੋਵਾਲ ਸ਼ਹੀਦ ਕਰ ਦਿੱਤੇ ਗਏ, ਇਨ੍ਹਾਂ ਵਿਚੋਂ 20 ਕੁ ਦੇ ਨਾਂ ਸਾਨੂੰ ਵਹੀਆਂ ਵਿਚੋਂ ਮਿਲ ਗਏ ਹਨ। ਇਸੇ ਸਮੇਂ 1 ਮਾਘ 1768, 30 ਦਸੰਬਰ 1711 ਈ. ਨੂੰ ਬਹਾਦਰਸ਼ਾਹ ਦੇ ਜਨਮ ਦਾ ਉਤਸਵ ਕਰਦਿਆਂ ਗੁਰੂ ਕੇ ਚੱਕ ਦੀ 12 ਪਿੰਡਾਂ ਦੀ ਜਾਗੀਰ ਜ਼ਬਤ ਕੀਤੀ ਹੋਈ ਸੀ। ਉਹ ਪਾਲਿਤ ਪੁੱਤਰ ਜੀਤ ਸਿੰਘ ਦੇ ਨਾਂ ਕਰਕੇ ਕੁਝ ਸਿੱਖਾਂ ਨੂੰ ਸਰਕਾਰ ਨੇ ਆਪਣੇ ਵਲ ਕਰਨ ਦੀ ਸਾਜ਼ਸ਼ ਕੀਤੀ। ਪਹਿਲੇ ਭਾਈ ਮਨੀ ਸਿੰਘ ਜੀ ਦੇ ਭਰਾਵਾਂ ਦਾ ਵੇਰਵਾ ਦਿੰਦੇ ਹਾਂ :

ਭਾਈ ਜਗਤ ਸਿੰਘ—ਭਾਈ ਮਨੀ ਸਿੰਘ ਨਾਲ ਸ਼ਹੀਦ ਕੀਤਾ ਗਿਆ ਸੀ।
ਭਾਈ ਹਠੀ ਚੰਦ—18 ਅੱਸੂ 1745 ਬਿ., ਭੰਗਾਣੀ ਸ਼ਹੀਦ।
ਭਾਈ ਸੋਹਣ ਚੰਦ—22 ਚੇਤਰ 1747 ਬਿ., ਨਦੌਣ ਸ਼ਹੀਦ।
ਭਾਈ ਲਹਿਣਾ ਸਿੰਘ—22 ਫੱਗਣ 1752 ਬਿ., ਗੁਲੇਰ ਸ਼ਹੀਦ।

ਭਾਈ ਅਮਰ ਸਿੰਘ—ਭਾਦੋਂ ਵਦੀ ਸਪਤਮੀ 1715 ਬਿ. ਨੂੰ ਸੀਤਾ ਪੁਰ, ਪਰਗਣਾ ਅਲੀਪੁਰ ਘੱਲਣਾ ਵਿਖੇ ਅਕਬਰ ਕਸਾਈ ਹੱਥੋਂ ਮਾਰਿਆ ਗਿਆ ਸੀ।

ਭਾਈ ਮਨੀ ਸਿੰਘ ਜੀ ਦੇ (ਦੋ ਪਤਨੀਆਂ—ਸੀਤੋ ਬਾਈ ਤੇ ਖੇਮੀ) ਦਸ ਪੁੱਤਰ ਸਨ (ਚਿਤ੍ਰ ਸਿੰਘ, ਬਚਿਤ੍ਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰਬਖਸ਼ ਸਿੰਘ, ਭਗਵਾਨ ਸਿੰਘ, ਬਲਰਾਮ ਸਿੰਘ, ਦੇਸਾ ਸਿੰਘ) ਭਾਈ ਚਿਤ੍ਰ ਸਿੰਘ ਤੇ ਗੁਰਬਖਸ਼ ਸਿੰਘ ਪਿਤਾ ਮਨੀ ਸਿੰਘ ਨਾਲ ਲਾਹੌਰ ਸ਼ਹੀਦ।[1]

ਭਾਈ ਭਗਵਾਨ ਸਿੰਘ—30 ਭਾਦੋਂ 1757 ਫਤੇਗੜ੍ਹ (ਆਨੰਦਪੁਰ) ਸ਼ਹੀਦ। ਚਿਤ੍ਰ ਸਿੰਘ ਦੇ ਤਿੰਨ ਪੁਤਰ ਸ਼ਹੀਦ ਹੋਏ—ਕੇਸੋ ਸਿੰਘ ਦਸੰਬਰ 1711 ਨੂੰ ਬਰਸਾਨਾ ਨਦੀ ਦੇ ਕੰਢੇ ਬਿਲਾਸਪੁਰ, ਸੈਣਾ ਸਿੰਘ 22 ਜੂਨ 1713 ਈ. ਸਢੌਰੇ ਤੇ ਹਾਠੂ ਸਿੰਘ ਪਿਛੋਂ ਜਾ ਕੇ 27 ਮਾਰਚ 1758 ਈ. ਨੂੰ ਸਰਹੰਦ ਸ਼ਹੀਦੀ ਪਾ ਗਿਆ ਸੀ।

ਭਾਈ ਬਚਿਤ੍ਰ ਸਿੰਘ ਦੇ ਦੋ ਪੁਤਰ—ਸੰਗ੍ਰਾਮ ਸਿੰਘ 12 ਮਈ 1710 ਚਪੜ ਚਿੜੀ ਦੀ ਜੰਗ ਵਿਚ ਤੇ ਰਾਮ ਸਿੰਘ ਬੰਦਾ ਬਹਾਦਰ ਨਾਲ 9 ਜੂਨ 1716 ਈ. ਨੂੰ ਸ਼ਹੀਦ ਹੋਇਆ।

ਉਦੈ ਸਿੰਘ ਦੇ ਸੱਤ ਪੁਤਰ ਸਨ—ਇਨ੍ਹਾਂ ਵਿਚੋਂ ਦੋ ਮਹਿਬੂਬ ਸਿੰਘ ਤੇ ਫਤਿਹ ਸਿੰਘ ਚਪੜ ਚਿੜੀ ਦੀ ਜੰਗ ਵਿਚ ਤੇ ਦੋ ਅਲਬੇਲ ਸਿੰਘ ਤੇ ਮੋਹਰ ਸਿੰਘ ਸਢੌਰੇ ਦੀ ਲੜਾਈ ਵਿਚ ਸ਼ਹੀਦ ਹੋਏ ਸਨ। ਬਾਘ ਸਿੰਘ 28 ਦਸੰਬਰ 1711 ਈ. ਨੂੰ ਬਿਲਾਸਪੁਰ ਜੂਝ ਕੇ ਪ੍ਰਾਣ ਦੇ ਗਿਆ।[2]

ਕੀਰਤ ਭੱਟ ਦੇ ਪੋਤੇ, ਬੋਹਥ ਦੇ ਪੁੱਤਰ—ਕੇਸੋ ਸਿੰਘ, ਹਰੀ ਸਿੰਘ, ਦੇਸਾ ਸਿੰਘ ਅਤੇ ਕੇਸੋ ਸਿੰਘ ਦਾ ਪੁੱਤਰ ਨਰਬਦ ਸਿੰਘ ਤੇ ਹਰੀ ਸਿੰਘ ਦੇ ਤਿੰਨ ਪੁੱਤਰ ਤਾਰਾ ਸਿੰਘ, ਸੇਵਾ ਸਿੰਘ ਤੇ ਦੇਵਾ ਸਿੰਘ—ਇਹ ਸੱਤ ਅਲੋਵਾਲ ਦੇ ਮੁਕਾਮ 'ਤੇ 9 ਕੱਤਕ 1768 ਬਿ. ਨੂੰ ਧਰਤੀ ਵਿਚ ਗੱਡ ਕੇ ਸ਼ਹੀਦ ਕੀਤੇ ਗਏ ਸਨ। ਇਹਨਾਂ ਵਿਚ ਕਈ ਨਾਦੇੜ ਤੋਂ ਪਰਤ ਕੇ ਆਉਣ ਵਾਲੇ ਹਜ਼ੂਰੀ ਸਿੰਘ ਸਨ। ਭਾਈ ਆਲਮ ਸਿੰਘ ਨੱਚਣੇ ਦੇ ਤਾਏ ਜੱਗੂ ਦੇ 4 ਪੁੱਤਰ—ਸਹਿਜ ਸਿੰਘ, ਹੀਰਾ ਸਿੰਘ, ਦਯਾਲ ਸਿੰਘ ਤੇ ਡੋਗਰ ਸਿੰਘ ਵੀ ਇਥੇ ਹੀ ਸ਼ਹੀਦ ਕੀਤੇ ਗਏ। ਜੀਤਾ ਸਿੰਘ ਉਦਾਣੇ ਦੇ ਤਿੰਨ ਪੁੱਤਰ—ਪ੍ਰਸ਼ਨ ਸਿੰਘ, ਅਨੂਪ ਸਿੰਘ ਤੇ ਕੇਹਰ ਸਿੰਘ ਅਤੇ ਇਸ ਦਾ ਪੋਤਰਾ ਬਘੌਰ ਸ਼ਹੀਦ ਹੋਣ ਵਾਲੇ ਮਾਨ ਸਿੰਘ ਰਾਠੌਰ ਦਾ ਪੁੱਤਰ ਚੰਨਣ ਸਿੰਘ ਵੀ ਇਹਨਾਂ ਵਿਚ ਸ਼ਾਮਲ ਸੀ। ਇਸ ਤੋਂ ਇਲਾਵਾ ਚੌਹਾਨ ਚੰਦੇ ਦਾ ਪੋਤਰਾ ਤੇ ਛਬੀਲ ਸਿੰਘ ਦਾ ਪੁੱਤਰ ਜੇਠਾ ਸਿੰਘ ਵੀ ਅਲੋਵਾਲ ਹੀ ਸ਼ਹੀਦ ਹੋਇਆ।

---

1. ਅੱਖੀਂ ਵੇਖਣ ਵਾਲੇ ਕੁਇਰ ਸਿੰਘ ਨੇ ਹੋਰ ਨਾਂ ਵੀ ਦੱਸੇ ਹਨ:
   ਸ੍ਰੀ ਗੁਰਬਖਸ਼ ਸਿੰਘ ਇਕ ਜਾਨੀ। ਦੁਤੀਏ ਸੰਤ ਸਿੰਘ ਅਗਮ ਬਖਾਨੀ।
   ਸਰਧਾ ਸਿੰਘ ਜਾਂ ਮੈਂ ਸੁ ਅਪਾਰਾ। ਉਦੈ ਸਿੰਘ ਹੈ ਜਾਸ ਮਝਾਰਾ।
   ਗੁਰਮੁਖ ਸਿੰਘ ਅਹੈ ਅਤਿ ਬੀਰਾ। ਰਣ ਸਿੰਘ ਏਕ ਅਗਮ ਬਰਬੀਰਾ।
   ਸੰਗਤ ਸਿੰਘ ਨਾਮ ਹੈ ਜਾਂ ਕੋ। ਏ ਜੂਝੇ ਹੈਂ ਬੀਰ ਸੁ ਬਾਂਕੋ।
   ਔਰ ਸਿੰਘ ਹੈਂ ਬਡੇ ਬਡੇਰੇ। ਪਰੇ ਨਿਖਾਸ ਤਬੀ ਤਿਸ ਬੇਰੇ। *(ਗੁਰ ਬਿਲਾਸ, ਅਧਿਆਇ 21)*
2. *ਸ਼ਹੀਦ ਬਿਲਾਸ,* ਸੇਵਾ ਸਿੰਘ, ਅੰਕਿਤਾ 5, ਪੰਨਾ 104.

ਅਉਲੀਆ ਸਿੰਘ—ਪਾਲਿਤ ਪੁਤਰ ਜ਼ੋਰਾਵਰ ਸਿੰਘ ਦਾ ਮਾਮਾ, ਜੋ ਸ਼ਾਇਦ ਭਾਈ ਮਨੀ ਸਿੰਘ ਨਾਲ ਸ਼ਹੀਦ ਹੋਇਆ।

ਆਲਮ ਸਿੰਘ—ਰਾਮੇ ਦਾ ਪੋਤਾ ਤੇ ਨੇਤਾ ਸਿੰਘ ਰਾਠੌਰ ਦਾ ਪੁਤਰ, ਮਨੀ ਸਿੰਘ ਨਾਲ ਸ਼ਹੀਦ। ਆਲਮ ਸਿੰਘ ਨੱਚਣਾ ਚਮਕੌਰ ਸ਼ਹੀਦ ਹੋ ਗਿਆ ਸੀ।

ਆਲਮ ਸਿੰਘ ਚੌਰਬਰਦਾਰ—ਦਰੀਏ ਪੰਵਾਰ ਦਾ ਪੁੱਤਰ, ਬੱਲੂ ਦਾ ਭਤੀਜਾ 1 ਅੱਸੂ 1757, ਲੋਹਗੜ੍ਹ ਸ਼ਹੀਦ।

ਆਲਮ ਸਿੰਘ ਨਾਇਕ—ਅਸਧੀਰ ਦਾ ਪੋਤਾ, ਟੌਹਰੇ ਦਾ ਪੁੱਤਰ ਰਾਠੌਰ, ਲਾਡਵਾ ਪਰਗਣਾ ਥਾਨੇਸਰ ਦਾ ਵਸਨੀਕ, ਮੁਖੀਆ ਸਿਖ ਸੀ। ਇਸ ਨੂੰ ਵਿਸਾਖੀ 1755 ਸਮੇਂ ਪੰਜ ਪਿਆਰੇ ਨਾਲ ਦੇ ਕੇ ਪਟਨੇ ਭੇਜਿਆ ਗਿਆ ਸੀ। ਪੰਜ ਸਿਖ ਇਹ ਸਨ :

1. ਲਾਲ ਸਿੰਘ ਰਾਮਦਾਸ—ਬੇਟਾ ਨਾਇਕ ਕੋਕਲੇ ਕਾ
2. ਸੋਭਾ ਸਿੰਘ—ਬੇਟਾ ਪ੍ਰਾਣਨਾਥ ਕਾ
3. ਮਲੂਕ ਸਿੰਘ—ਬੇਟਾ ਚੇਤਨਦਾਸ ਕਾ
4. ਭਗਵਾਨ ਸਿੰਘ—ਬੇਟਾ ਮੁਰਲੀਧਰ ਕਾ
5. ਜੇਠਾ ਸਿੰਘ—ਬੇਟਾ ਮੇਹਰ ਸਿੰਘ ਦੱਕਨੀ ਕਾ

*(ਭੱਟ ਵਹੀ ਪੂਰਬੀ ਦੱਖਣੀ)*

ਇਸੇ ਸਮੇਂ ਭਾਈ ਮਨੀ ਸਿੰਘ ਨੂੰ ਪੰਜ ਸਿਖ ਨਾਲ ਲੈ ਕੇ ਅੰਮ੍ਰਿਤ ਪ੍ਰਚਾਰ ਲਈ 'ਗੁਰੂ ਕੇ ਚੱਕ' ਭੇਜਿਆ ਗਿਆ। ਸਿਖ ਇਹ ਸਨ—ਭੂਪਤਿ ਸਿੰਘ, ਕੁਇਰ ਸਿੰਘ ਚੰਦ੍ਰਾ, ਦਾਨ ਸਿੰਘ ਤੇ ਕੀਰਤ ਸਿੰਘ। ਇਹਨਾਂ ਵਿਚੋਂ ਚਾਰ ਸ਼ਹੀਦ ਹੋਏ ਤੇ ਕੁਇਰ ਸਿੰਘ ਚੰਦ੍ਰਾ ਮਾਤਾ ਸਾਹਿਬਾਨ ਪਾਸ ਦਿੱਲੀ ਰਹਿੰਦਾ ਰਿਹਾ।

ਈਸ਼ਰ ਸਿੰਘ—ਕੇਵਲ ਦਾ ਪੁੱਤਰ 29 ਭਾਦਰੋਂ 1757, ਤਾਰਾਗੜ੍ਹ ਸ਼ਹੀਦ।

ਸੰਗਤ ਸਿੰਘ—ਬਿੰਨੇ ਉਪਲ ਦਾ ਪੁੱਤਰ 29 ਭਾਦਰੋਂ 1757, ਤਾਰਾਗੜ੍ਹ ਸ਼ਹੀਦ।

ਸੰਗਤ ਸਿੰਘ—ਭਾ. ਮਨੀ ਸਿੰਘ ਦੇ ਚਾਚੇ ਨਠੀਏ ਦਾ ਪੁੱਤਰ, ਮਨੀ ਸਿੰਘ ਨਾਲ ਸ਼ਹੀਦ।

ਸੰਗਤ ਰਾਇ—ਜੱਗੂ ਦਾ ਪੁੱਤਰ, ਪਦਮੇ ਦਾ ਪੋਤਾ, ਜੰਗ ਗੁਲੇਰ ਸ਼ਹੀਦ। (22 ਫੱਗਣ 1752)।

ਸੰਗੋਸ਼ਾਹ—ਬੀਬੀ ਵੀਰੋ ਤੇ ਸਾਧੂ ਰਾਮ ਦਾ ਪੁੱਤਰ, ਭੰਗਾਣੀ ਸ਼ਹੀਦ।

ਸ਼ਾਮ ਸਿੰਘ—ਭਾਈ ਨਠੀਏ ਦਾ ਪੁੱਤਰ, ਬੰਦਾ ਬਹਾਦਰ ਨਾਲ ਸ਼ਹੀਦ (ਹਾੜ 1773)।

ਸੁਖਾ ਸਿੰਘ—ਨਠੀਏ ਦਾ ਪੁੱਤਰ, ਸਰਹੰਦ ਸ਼ਹੀਦ (15 ਮੱਘਰ 1767)।

ਸੁੰਖਾ ਸਿੰਘ—ਰਾਇ ਸਿੰਘ ਦਾ ਪੁੱਤਰ, 1 ਅੱਸੂ 1757, ਲੋਹਗੜ੍ਹ ਸ਼ਹੀਦ।

ਸੂਰਤ ਸਿੰਘ—ਕੇਵਲ ਦਾ ਪੁੱਤਰ ਤੂਰ ਬਿੰਜਲਉਂਤ 1 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਸੇਵਾ ਸਿੰਘ—ਜੀਤਾ ਸਿੰਘ ਰਾਠੌਰ ਦਾ ਪੁੱਤਰ, 12 ਕੱਤਕ, ਨਿਰਮੋਹਗੜ੍ਹ ਸ਼ਹੀਦ।

ਹਿੰਮਤ ਸਿੰਘ—ਜੀਤਾ ਸਿੰਘ ਰਾਠੌਰ ਦਾ ਪੁੱਤਰ, 12 ਕੱਤਕ, ਨਿਰਮੋਹਗੜ੍ਹ ਸ਼ਹੀਦ।

ਹਨੂੰਮਤਿ ਰਾਇ— ਜੱਗੂ ਦਾ ਪੁੱਤਰ, ਪਦਮੇ ਦਾ ਪੋਤਾ, ਜੰਗ ਗੁਲੇਰ ਸ਼ਹੀਦ।

ਹਾਠੂ ਸਿੰਘ—ਕੌਲੇ ਦਾ ਪੋਤਾ, ਜੱਗੂ ਦਾ ਪੁੱਤਰ, 15 ਵਿਸਾਖ 1766 ਅੰਮ੍ਰਿਤਸਰ ਸ਼ਹੀਦ।

ਹੇਮ ਸਿੰਘ—ਲੱਖੀਸ਼ਾਹ ਵਣਜਾਰੇ ਦਾ ਪੁੱਤਰ 5 ਮੱਘਰ 1762 ਆਨੰਦਗੜ੍ਹ ਸ਼ਹੀਦ।

ਕਰਨ ਸਿੰਘ—ਕੇਵਲ ਦਾ ਪੋਤਾ, ਕੀਰਤ ਸਿੰਘ ਦਾ ਪੁੱਤਰ, 15 ਵਿਸਾਖ 1766, ਅੰਮ੍ਰਿਤਸਰ ਸ਼ਹੀਦ।

ਕਲਿਆਣ ਸਿੰਘ— ਭਾਈ ਦਿਆਲੇ ਦਾ ਪੁੱਤਰ 29 ਭਾਦਰੋਂ 1757, ਤਾਰਾਗੜ੍ਹ ਸ਼ਹੀਦ।

ਕਾਨ੍ਹ ਸਿੰਘ—ਨੇਤਾ ਸਿੰਘ ਰਾਠੌਰ ਦਾ ਪੁੱਤਰ ਮੱਘਰ 1760, ਆਨੰਦਪੁਰ ਸ਼ਹੀਦ।

ਕੁਸ਼ਾਲ ਸਿੰਘ—ਮੱਖਣ ਸ਼ਾਹ ਲੁਬਾਣੇ ਦਾ ਪੁੱਤਰ, 1 ਅੱਸੂ 1757, ਲੋਹਗੜ੍ਹ ਸ਼ਹੀਦ।

ਕੇਸਰ ਸਿੰਘ—ਬਾਬੇ ਚੰਦਨ ਸਿੰਘ ਦਾ ਪੋਤਾ, ਛਬੀਲੇ ਦਾ ਪੁੱਤਰ 14 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਕੌਰ ਸਿੰਘ—ਭਾਈ ਨਠੀਏ ਦਾ ਪੁੱਤਰ, ਬੰਦਾ ਸਿੰਘ ਬਹਾਦਰ ਨਾਲ ਸ਼ਹੀਦ।

ਗੋਕਲ ਸਿੰਘ—ਦਰੀਏ ਦਾ ਪੁੱਤਰ, 14 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਘਰਬਾਰਾ ਸਿੰਘ—ਨਾਨੂ ਸਿੰਘ ਦਿੱਲੀ ਵਾਲੇ ਦਾ ਪੁੱਤਰ, 31 ਭਾਦਰੋਂ 1757, ਨਿਰਮੋਹਗੜ੍ਹ ਸ਼ਹੀਦ।

ਛਬੀਲ ਸਿੰਘ—ਭੂਣੇ ਸਹਸੀਆਣੇ ਦਾ ਪੋਤਰਾ, ਮੁਰਾਰੀ ਦਾ ਪੁੱਤਰ ਆਪਣੇ ਦੋ ਬੇਟਿਆਂ—ਗੁਰਮੁਖ ਸਿੰਘ ਤੇ ਸੰਗਤ ਸਿੰਘ ਸਮੇਤ ਅੰਮ੍ਰਿਤਸਰ ਸ਼ਹੀਦ (15 ਵਿਸਾਖ 1766)

ਜਵਾਹਰ ਸਿੰਘ—ਲੱਖੀ ਸ਼ਾਹ ਵਣਜਾਰੇ ਦਾ ਪੁੱਤਰ, 30 ਭਾਦਰੋਂ 1757, ਫਤਿਹਗੜ੍ਹ ਸ਼ਹੀਦ।

ਜੀਤ ਮੱਲ—ਬੀਬੀ ਵੀਰੋ, ਸਾਧੂ ਰਾਮ ਦਾ ਪੁੱਤਰ, ਭੰਗਾਣੀ ਸ਼ਹੀਦ।

ਜੀਤਾ ਸਿੰਘ—ਰਾਮੇ ਰਾਠੌਰ ਦਾ ਪੁੱਤਰ, ਦੋਵੇਂ ਬੇਟਿਆਂ—ਮੋਹਰ ਸਿੰਘ ਤੇ ਸੇਵਾ ਸਿੰਘ ਸਮੇਤ 13 ਕੱਤਕ, ਨਿਰਮੋਹਗੜ੍ਹ ਸ਼ਹੀਦ।

ਜੀਵਨ ਸਿੰਘ—ਪ੍ਰੇਮ ਚੰਦ ਦਾ ਪੁੱਤਰ, ਮੂਲ ਚੰਦ ਦਾ ਪੋਤਰਾ, 19 ਕੱਤਕ 1757, ਕਲਮੋਟ ਸ਼ਹੀਦ।

ਜੋਧ ਸਿੰਘ—ਸਰਹੰਦ ਨਿਵਾਸੀ ਸਿਖ, ਜਿਸ ਸਾਹਿਬਜ਼ਾਦਿਆਂ ਦੀ ਭਸਮ ਸੰਭਾਲੀ।

ਡੂਗਰ ਸਿੰਘ—ਗੁੱਲੂ ਰਾਠੌਰ ਦਾ ਪੁੱਤਰ, ਵਾਸੀ ਮਾਛੀਵਾੜਾ ਆਪਣੇ ਬੇਟੇ ਮਨੀ ਸਿੰਘ ਤੇ ਪੋਤਰਿਆਂ (ਮਨੀ ਸਿੰਘ ਦੇ ਤਿੰਨ ਪੁੱਤਰਾਂ) ਸੰਗਤ ਸਿੰਘ, ਮਾਨ ਸਿੰਘ ਤੇ ਰਾਮ ਸਿੰਘ ਨਾਲ ਪੁੱਠੀ ਖੱਲ ਲਾਹ ਕੇ 5 ਮਾਘ 1802 ਬਿ. ਨੂੰ ਸ਼ਹੀਦ ਕੀਤਾ ਗਿਆ।

ਤਾਰੂ ਸਿੰਘ—ਨੇਤਾ ਸਿੰਘ ਦਾ ਪੋਤਰਾ, ਕੇਹਰ ਸਿੰਘ ਦਾ ਪੁੱਤਰ ਸਣੇ ਭਾਈ ਬੱਜਰ ਸਿੰਘ, ਚਪੜ ਚਿੜੀ ਜੰਗ ਵਿਚ ਸ਼ਹੀਦ।

ਦਯਾਲ ਸਿੰਘ—ਗੁੱਲੂ ਦਾ ਪੁੱਤਰ, ਰਾਠੌਰ ਵਾਸੀ, ਮਾਛੀਵਾੜਾ ਲੋਹਗੜ੍ਹ ਸ਼ਹੀਦ।

ਦੇਸਾ ਸਿੰਘ— ਜਾਤਿ ਛੀਪਾ, ਵਾਸੀ ਅਜਨੇਰ, ਇਲਾਕੇ ਦਾ ਮਸੰਦ ਜਿਸ 'ਉਚ ਦੇ ਪੀਰ' ਦੇ ਰੂਪ ਵਿਚ ਸਤਿਗੁਰਾਂ ਦੇ ਪ੍ਰਿਥਮ ਦਰਸ਼ਨ ਕੀਤੇ।

ਦੇਵਾ ਸਿੰਘ—ਸੁਖੇ ਉਦਾਨੇ ਦਾ ਪੋਤਾ, ਤੇਗੇ ਦਾ ਪੁੱਤਰ, 7 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਧੂਮਾ—ਕਾਨ੍ਹੇ ਬਿੰਜਲਉਂਤ ਦਾ ਪੁੱਤਰ ਜੋ ਨਗਾਹੀਏ ਨਾਲ ਨੌਵੇਂ ਗੁਰਾਂ ਦਾ ਧੜ ਚਾਂਦਨੀ ਚੌਂਕ ਤੋਂ ਰਾਇ ਸੀਨੇ ਰਕਾਬ ਗੰਜ ਲਿਆਇਆ।

ਨਗਾਹੀਆ ਸਿੰਘ—ਲੱਖੀ ਸ਼ਾਹ ਵਣਜਾਰੇ ਦਾ ਪੁੱਤਰ 9 ਵਿਸਾਖ 1766 ਬਿ. ਅੰਮ੍ਰਿਤਸਰ ਸ਼ਹੀਦ।

ਨੰਦ ਸਿੰਘ—ਦਰੀਏ ਦਾ ਪੋਤਾ, ਆਲਮ ਸਿੰਘ ਪੰਵਾਰ ਦਾ ਪੁੱਤਰ 30 ਭਾਦੋਂ 1757, ਨਿਰਮੋਹਗੜ੍ਹ ਸ਼ਹੀਦ।

ਨੰਦ ਚੰਦ—ਗੁਰੂ ਦਸਮੇਸ਼ ਜੀ ਦਾ ਦੀਵਾਨ ਜੋ ਕਿ ਚੰਗਾ ਨੀਤੀਵਾਨ ਸੀ, ਇਹ ਡਰੋਲੀ ਦਾ ਨਿਵਾਸੀ ਸੀ।

ਨੇਤਾ ਸਿੰਘ—ਰਾਮੇ ਰਾਠੌਰ ਦਾ ਪੁੱਤਰ 13 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਪਰਮ ਸਿੰਘ, ਧਰਮ ਸਿੰਘ—ਭਾਈ ਰੂਪੇ ਦੇ ਪੁੱਤਰ ਜਿਨ੍ਹਾਂ ਗੁਰੂ ਜੀ ਦੀ ਬੇਹੱਦ ਸੇਵਾ ਕੀਤੀ। ਪਰਮ ਸਿੰਘ ਕੱਤਕ 1763 ਦੱਖਣ ਨਾਲ ਹੀ ਗਿਆ, ਉਥੇ ਦੇਹਾਂਤ।

ਬਾਘ ਸਿੰਘ—ਰਾਇ ਸਿੰਘ ਦਾ ਪੁੱਤਰ 31 ਭਾਦੋਂ 1757, ਨਿਰਮੋਹਗੜ੍ਹ ਸ਼ਹੀਦ।

ਬਾਜ਼ ਸਿੰਘ—ਭਾਈ ਨਠੀਏ ਦਾ ਪੁੱਤਰ, ਹਾਕਮ ਸਰਹੰਦ ਬਣਿਆ, ਬੰਦਾ ਬਹਾਦਰ ਨਾਲ ਦਿੱਲੀ ਸ਼ਹੀਦ, ਨਾਲ ਹੀ ਇਸਦੇ ਤਿੰਨ ਪੁੱਤਰ—ਨਾਹਰ ਸਿੰਘ, ਸ਼ੇਰ ਸਿੰਘ, ਅਲਬੇਲ ਸਿੰਘ ਸ਼ਹੀਦ ਹੋਏ।

ਭਗਵੰਤ ਸਿੰਘ ਨਾਇਕ—ਭਾਈ ਨਠੀਏ ਦਾ ਪੁੱਤਰ, ਅਉਰੰਗੇ ਦਾ ਪੰਜ ਹਜ਼ਾਰੀ ਮਨਸਬਦਾਰ।

ਇਸੇ ਨੇ ਬੰਗਸ਼ ਦੇ ਇਲਾਕੇ ਵਿਚ ਸੁਤੰਤਰ ਰਾਜ ਸਥਾਪਨ ਕੀਤਾ, ਬੰਦਾ ਬਹਾਦਰ ਨੂੰ ਆਪਣੇ ਟਾਂਡੇ ਵਿਚ ਪੰਜਾਬ ਲਿਆਇਆ ਤੇ ਇਸੇ ਦੇ ਨਾਲ ਹੀ ਦਿੱਲੀ ਸ਼ਹੀਦ।

ਭੂਪਤਿ ਸਿੰਘ—ਮਨੀ ਸਿੰਘ ਦੇ ਵੱਡੇ ਭਾਈ ਜੇਠਾ ਸਿੰਘ ਦਾ ਪੁੱਤਰ, ਮਨੀ ਸਿੰਘ ਨਾਲ ਸ਼ਹੀਦ। ਇਸਦੀਆਂ ਪਹਿਲੇ ਅੱਖੀਆਂ ਕੱਢੀਆਂ ਤੇ ਫਿਰ ਚਰਖੜੀ ਚਾੜ੍ਹਿਆ ਸੀ।

ਮਥਰਾ ਸਿੰਘ—ਭਾਈ ਦਿਆਲੇ ਦਾ ਪੁੱਤਰ 7 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਮਨੋਹਰ ਸਿੰਘ—ਆਲੇ ਦਾ ਪੁੱਤਰ 9 ਵਿਸਾਖ 1766, ਅੰਮ੍ਰਿਤਸਰ ਸ਼ਹੀਦ।

ਮਾਹੀ ਸਿੰਘ—ਭੀਖੇ ਰਾਠੌਰ ਦਾ ਪੁੱਤਰ, ਸਣੇ ਆਪਣੇ ਭਾਈ ਦਰਗਾਹੀ ਸਿੰਘ ਦੇ, ਸਾਂਬਾ (ਜੰਮੂ) ਵਿਖੇ 9 ਅੱਸੂ 1768 ਨੂੰ ਲੋਗੜ ਲਪੇਟ ਕੇ ਸਾੜਿਆ ਗਿਆ।

ਮੂਲਚੰਦ—ਰਘੁਪਤਿ ਰਾਇ ਨਿਝਰ ਖੇਮਕਰਨੀਏ ਦਾ ਪੁੱਤਰ ਨਦੌਣ ਸ਼ਹੀਦ। ਅਮਰ ਸਿੰਘ ਇਸੇ ਦਾ ਭਾਈ ਸੀ, ਜੋ ਬੰਦਈਆਂ ਦਾ ਆਗੂ ਬਣਿਆ।

ਮੋਹਰ ਸਿੰਘ—ਨਾਇਕ ਧੂਮੇ ਦਾ ਪੁੱਤਰ, 12 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਰਣ ਸਿੰਘ—ਭਾਈ ਨਠੀਏ ਦਾ ਪੁੱਤਰ, ਭਾਈ ਮਨੀ ਸਿੰਘ ਨਾਲ ਸ਼ਹੀਦ।

ਰਾਮ ਸਿੰਘ—ਬਚਿਤਰ ਸਿੰਘ ਦਾ ਪੁੱਤਰ, ਭਾਈ ਮਨੀ ਸਿੰਘ ਦਾ ਪੋਤਾ, ਬੰਦਾ ਸਿੰਘ ਬਹਾਦਰ ਨਾਲ ਸ਼ਹੀਦ।

ਰਾਮ ਸਿੰਘ ਕਸ਼ਮੀਰੀ—ਸ੍ਰੀਨਗਰ ਵਾਸੀ ਦੁਨੀ ਚੰਦ ਕਾਲੇ ਬ੍ਰਾਹਮਣ ਦਾ ਪੁੱਤਰ, ਗੁਰੂ ਜੀ ਦਾ ਚੌਰਬਰਦਾਰ, 12 ਕੱਤਕ 1757, ਨਿਰਮੋਹਗੜ੍ਹ ਸ਼ਹੀਦ।

ਲਾਲ ਸਿੰਘ—ਭਾਈ ਨਠੀਏ ਦਾ ਪੁੱਤਰ, 15 ਮੱਘਰ 1767 ਸਰਹੰਦ ਸ਼ਹੀਦ।

ਰਾਜਪੂਤ ਸਿੱਖਾਂ ਦੇ ਇਹ ਵੇਰਵੇ ਤੇ ਨਾਂ ਮੋਹਰਾਂ ਵਾਲੀ ਵਹੀ ਜਾਂ ਭੱਟ-ਵਹੀ ਮੁਲਤਾਨੀ ਸਿੰਧੀ ਵਿਚ ਮਿਲਦੇ ਹਨ, ਹੋਰ ਥਾਂ ਇਹਨਾਂ ਦਾ ਜ਼ਿਕਰ ਨਹੀਂ। ਹਾਂ, *ਗੁਰੂ ਕੀਆਂ ਸਾਖੀਆਂ* ਵਿਚ ਕਿਤੇ ਕਿਤੇ ਕੁਝ-ਕੁ ਦਾ ਚਰਚਾ ਮਿਲ ਜਾਂਦਾ ਹੈ। ਇਸ ਬਾਰੇ ਹੋਰ ਜਾਣਕਾਰੀ ਲਈ ਅੰਤ ਵਿਚ ਲੱਗੇ ਕੁਰਸੀਨਾਮੇ ਦੇਖਣੇ ਲਾਭਕਾਰੀ ਹਨ।

# ਗੁਰੂ ਦਸਮੇਸ਼ ਜੀ ਦੇ ਮੁਸਲਿਮ ਸ਼ਰਧਾਲੂ

ਗੁਣਾਂ ਦੇ ਸਾਗਰ ਗੁਰੂ ਗੋਬਿੰਦ ਸਿੰਘ ਜੀ ਬਹੁਤ ਕੁਝ ਸਨ ਪਰ ਸਭ ਤੋਂ ਵਧ ਉਹ ਰੂਹਾਨੀ ਮਹਾਂਪੁਰਖ ਸਨ ਜੋ ਕਿ ਗੁਰੂ ਨਾਨਕ ਦੀ ਗੱਦੀ ਦੇ ਅੰਤਿਮ ਵਾਰਿਸ ਸਨ। ਰੂਹਾਨੀ ਪੁਰਖ ਦੀ ਇਹ ਪਹਿਲੀ ਕਸਵੱਟੀ ਹੈ ਕਿ ਉਹ ਪਰਮੇਸ਼ਰ ਨਾਲ ਅਭੇਦ ਹੁੰਦਾ ਐਸੀ ਅਵਸਥਾ ਵਿਚ ਵਿਚਰਦਾ ਹੈ ਕਿ ਉਸਨੂੰ ਬੇਗਾਨਾ ਕੋਈ ਦਿੱਸਦਾ ਨਹੀਂ, ਭਰਮ ਭੁਲੇਖਾ ਉਸ 'ਤੇ ਭਾਰੂ ਨਹੀਂ ਹੁੰਦਾ। ਮਾਨਸ ਕੀ ਜਾਤਿ ਇਕ ਪਛਾਣਦਾ ਹੋਇਆ, ਉਹ ਜ਼ਿੰਦਗੀ ਦੀ ਏਕਤਾ ਦੇ ਯਥਾਰਥ ਨੂੰ ਅਮਲੀ ਰੂਪ ਵਿਚ ਅਨੁਭਵ ਕਰਦਾ ਹੈ :

**ਜਾਂ ਕੈ ਛੂਟਿ ਗਯੋ ਭ੍ਰਮ ਉਰ ਕਾ।**
**ਤਿਸ ਆਗੈ ਹਿੰਦੂ ਕਿਆ ਤੁਰਕਾ।** *(ਬਚਿੱਤ੍ਰ ਨਾਟਕ)*

ਸੋ ਗੁਰੂ ਗੋਬਿੰਦ ਸਿੰਘ ਸਰਬ-ਸਾਂਝੇ ਗੁਰੂ ਪੀਰ ਸਨ, ਜਿਨ੍ਹਾਂ ਨੂੰ ਹਿੰਦੂ ਮੁਸਲਮਾਨ ਸਭੇ ਪਿਆਰਦੇ ਸਤਿਕਾਰਦੇ ਸਨ। ਇਹ ਠੀਕ ਹੈ ਕਿ ਮੁਗ਼ਲ ਰਾਜ ਦੀਆਂ ਜਾਬਰਾਨਾ ਕਾਰਵਾਈਆਂ ਕਾਰਣ ਇਸਦਾ ਉਨ੍ਹਾਂ ਨੂੰ ਵਿਰੋਧ ਕਰਨਾ ਪਿਆ। ਇਕ ਗੱਲ ਇਤਿਹਾਸਕ ਤੌਰ 'ਤੇ ਇਹ ਵੀ ਸਹੀ ਹੈ ਕਿ ਬਹੁਤੇ ਪਠਾਣ ਹੀ ਗੁਰੂ ਜੀ ਦੇ ਸਾਦਕ ਬਣੇ। ਪਠਾਣਾਂ ਤੇ ਮੁਗ਼ਲਾਂ ਦਾ ਪਰਸਪਰ ਵੈਰ ਸੀ ਤੇ ਇਸ ਲਈ ਕਈ ਪਠਾਣ ਸਤਿਗੁਰਾਂ ਨਾਲ ਵਧੇਰੇ ਨੇੜ ਰੱਖਦੇ ਸਨ। ਜਿਥੋਂ ਤਕ ਆਮ ਮੁਸਲਮਾਨਾਂ ਦਾ ਤਅੱਲਕ ਹੈ, ਉਹ ਲੋਕ ਇਨ੍ਹਾਂ ਦੀ ਹਰਮਨ ਪਿਆਰੀ ਸ਼ਖ਼ਸੀਅਤ ਵਿਚ ਇਲਾਹੀ ਨੂਰ ਦਾ ਜਲਵਾ ਤੱਕਦੇ ਸਨ। ਜਿਨ੍ਹਾਂ ਉਨ੍ਹਾਂ ਦੀ ਰੂਹਾਨੀ ਅਜ਼ਮਤ ਨੂੰ ਪਛਾਣਿਆ, ਉਨ੍ਹਾਂ ਵਿਚੋਂ ਕੁਝ ਕੁ ਦੀ ਜਾਣ-ਪਛਾਣ ਇਥੇ ਦਿੱਤੀ ਜਾਂਦੀ ਹੈ :

## 1. ਸ਼ਾਹ ਮੀਰਾਂ ਭੀਖ

ਪ੍ਰਸਿੱਧ ਨਾਂ ਭੀਖਨਸ਼ਾਹ। ਇਹ ਕੈਂਥਲ ਲਾਗੇ ਪਿੰਡ ਸਿਉਹਾਨਾ ਵਿਚ ਮੁਹੰਮਦ ਯੂਸਫ਼ ਦੇ ਘਰ 1637 ਈ. ਵਿਚ ਜਨਮੇ ਤੇ ਵਧੇਰੇ ਨਿਵਾਸ ਘੁੜਾਮ ਰੱਖਿਆ ਤੇ ਦੇਹਾਂਤ ਆਪਣੇ ਮੁਰਸ਼ਦ ਸ਼ਾਹ ਅਬੁਲ ਮੁਆਲੀ ਦੇ ਨਗਰ ਠਸਕੇ 1721 ਈ. ਵਿਚ ਹੋਇਆ।[1] ਚਿਸ਼ਤੀ ਸਿਲਸਿਲੇ ਦੀਆਂ ਦੋ ਸ਼ਾਖ਼ਾਵਾਂ ਹਨ—ਨਿਜ਼ਾਮੀ ਤੇ ਸਾਬਰੀ। ਇਹ ਮੁਆਲੀ ਸਾਹਿਬ ਸਾਬਰੀ ਸ਼ਾਖ਼ ਨਾਲ ਤਅੱਲਕ ਰੱਖਦੇ ਸਨ ਜੋ ਸਫ਼ੈਦ ਬਸਤਰ ਪਹਿਨਦੇ

---

1. ਪੁਰ ਘੁੜਾਮ ਵਿਖੇ ਹੁਤੋ, ਸ਼ਾਹ ਭੀਖ ਜਿਹ ਨਾਮ।
ਨਿਜ ਮੁਰਸ਼ਦ ਕੇ ਢਿਗ ਬਸਤ, ਠਸਕੇ ਗ੍ਰਾਮ ਸੁ ਧਾਮ। *(ਗੁਰ ਪ੍ਰਤਾਪ ਸੂਰਜ)*

ਹਨ। ਮੁਆਲੀ ਦੀ ਸ਼ੁਹਰਤ ਦੂਰ ਦੂਰ ਸੀ ਤੇ ਇਨ੍ਹਾਂ ਦੀ ਬਦੌਲਤ ਸ਼ਾਹ ਭੀਖ ਵੀ ਰੂਹਾਨੀਅਤ ਦੀ ਉਚੀ ਮੰਜ਼ਲ ਪਾਉਣ ਵਿਚ ਸਫਲ ਹੋਏ। ਇਕ ਵਾਰ ਇਹ ਸਰਹੰਦ ਸ਼ਹਿਰ ਵਿਚੋਂ ਲੰਘ ਰਹੇ ਸਨ ਤਾਂ ਬੀਬੀਪੁਰ ਦਾ ਬੀਰਬਲ ਨਾਮੀ ਹਿੰਦੂ ਜ਼ੰਜੀਰਾਂ ਵਿਚ ਜਕੜਿਆ ਕਤਲਗਾਹ ਵਲ ਲਿਜਾਇਆ ਜਾ ਰਿਹਾ ਸੀ, ਆਪ ਨੇ ਰਹਿਮਦਿਲੀ ਕਰ ਕੇ ਉਸਨੂੰ ਛੁਡਾਇਆ ਤੇ ਉਹ ਸ਼ਾਹ ਜੀ ਦਾ ਸਦਾ ਦਾ ਮੁਰੀਦ ਬਣ ਗਿਆ।

ਆਪ ਦਾ ਗੁਰੂ ਤੇਗ਼ ਬਹਾਦਰ ਜੀ ਨਾਲ ਵੀ ਡੂੰਘਾ ਸਨੇਹ ਸੀ ਤੇ ਇਹ ਸਦਾ ਮਿਲਦੇ ਰਹਿੰਦੇ ਸਨ। ਨੌਵੇਂ ਗੁਰੂ ਜਦ ਬਾਂਗਰ ਦੇ ਇਲਾਕੇ ਵਿਚ ਘੁੰਮਦੇ ਫਿਰਦੇ ਸਨ ਤਾਂ ਇਹੋ ਦਰਵੇਸ਼ ਸੀ ਜੋ ਆਪ ਦੇ ਨਾਲ ਵਿਚਰਦਾ ਸੀ।

ਜਦੋਂ ਪਟਨੇ ਤੋਂ ਮਾਤਾ ਗੁਜਰੀ ਗੋਬਿੰਦ ਰਾਇ ਜੀ ਨੂੰ ਨਾਲ ਲੈ ਕੇ ਆਪਣੇ ਭਾਈ ਮੇਹਰਚੰਦ ਪਾਸ ਅੱਸੂ 1727 ਬਿ. ਨੂੰ ਲਖਨੌਰ ਠਹਿਰੇ ਹੋਏ ਸਨ ਤਾਂ ਸੱਯਦ ਸ਼ਾਹ ਮੀਰਾਂ ਭੀਖ ਆਪਦੇ ਦਰਸ਼ਨਾਂ ਲਈ ਆਇਆ। ਇਸ ਬਾਲ ਗੁਰੂ ਦੇ ਸਨਮੁਖ ਦੋ ਕੁੱਜੀਆਂ ਰੱਖੀਆਂ, ਇਕ ਵਿਚ ਪਾਣੀ ਸੀ ਤੇ ਇਕ ਵਿਚ ਦੁੱਧ। ਲੇਕਿਨ ਗੋਬਿੰਦ ਰਾਇ ਜੀ ਨੇ ਦੋਹਾਂ ਉੱਤੇ ਹੱਥ ਰੱਖ ਕੇ ਇਹ ਪ੍ਰਗਟ ਕੀਤਾ ਕਿ ਉਹ ਹਿੰਦੂ ਮੁਸਲਮਾਨ ਦੋਹਾਂ ਦੇ ਸਾਂਝੇ ਹੋਣਗੇ। ਇਹ ਦੇਖ ਕੇ ਫ਼ਕੀਰ ਦੇ ਮਨ ਨੂੰ ਬੜੀ ਤਸੱਲੀ ਹੋਈ ਤੇ ਉਸ ਉੱਚੀ ਰੂਹ ਜਾਣ ਕੇ ਸਿਜਦਾ ਕੀਤਾ। ਇਹ ਘਟਨਾ ਵਾਪਰੀ ਤਾਂ ਲਖਨੌਰ ਸੀ ਲੇਕਿਨ ਕੁਝ ਇਤਿਹਾਸਕਾਰਾਂ ਇਸ ਨੂੰ ਪਟਨੇ ਨਾਲ ਜੋੜ ਦਿੱਤਾ। ਗਿ. ਗਿਆਨ ਸਿੰਘ ਜੀ ਨੇ *ਤ੍ਵਾਰੀਖ਼ ਗੁਰੂ ਖ਼ਾਲਸਾ* ਵਿਚ ਇਸ ਨੂੰ ਲਖਨੌਰ ਵਿਖੇ ਬੀਤੀ ਹੀ ਦੱਸਿਆ ਹੈ।

ਸ਼ਾਹ ਭੀਖ ਦੀ ਸੀਹਰਫ਼ੀ, ਬਾਰਾਂਮਾਹ ਆਦਿ ਕੁਝ ਕਾਵਿ-ਰਚਨਾ ਵੀ ਮਿਲਦੀ ਹੈ। ਜਿਸ ਵਿਚ ਸਤਿਗੁਰਾਂ ਦੀ ਮਹਿਮਾ ਹੈ :

**ਸਭ ਅੱਛਰ ਕੋ ਖੋਜ ਕੈ, ਬੁਝਹੁ ਅਲਫ ਨਿਦਾਨ।**
**ਧੰਨ ਮੁਆਲੀ ਅਰ ਵਾਹਿਗੁਰੂ, ਜਿਨਿ ਇਹੁ ਦੀਨੋ ਗਯਾਨ।**
**ਆਦੇਸ਼ ਹੈ ਗੁਰੂ ਆਦਿ ਕੋ, ਜਾਂ ਕੋ ਮੁਆਲੀ ਨਾਮ।**
**ਪੁਨ ਜੋ ਗੁਰੂ ਹੈਂ ਜਗਤ ਮੇਂ, ਸਭ ਕੋ ਭੀਖ ਸਲਾਮ।**

## 2. ਕਾਜ਼ੀ ਸਲਾਰੁਦੀਨ

ਕਾਜ਼ੀ ਸਲਾਰੁਦੀਨ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਸੀ। ਇਕ ਵਾਰ ਆਨੰਦਪੁਰ ਦਰਬਾਰ ਵਿਚ ਬੈਠਾ ਸੀ, ਆਖਣ ਲੱਗਾ—ਹਿੰਦੂ ਕਹਿੰਦੇ ਹਨ ਕਿ ਜੋ ਕਰਮਾਂ ਦਾ ਲਿਖਿਆ ਹੁੰਦਾ ਹੈ, ਉਹੋ ਮਿਲਦਾ ਹੈ ਤੇ ਮੁਸਲਮਾਨ ਵੀ ਇਹੋ ਨਿਸਚਾ ਰੱਖਦਾ ਹੈ ਕਿ ਖ਼ੁਦਾ ਦੀ ਕੀਤੀ ਨੂੰ ਕੋਈ ਨਹੀਂ ਮੋੜ ਸਕਦਾ। ਪਰ ਜਦੋਂ ਤੁਹਾਡੇ ਸਿਖ ਤੁਹਾਨੂੰ ਮੱਥਾ ਟੇਕਦੇ ਹਨ ਤਾਂ ਤੁਸੀਂ ਉਨ੍ਹਾਂ ਨੂੰ ਪੁੱਤਰ, ਧਨ ਦਿੰਦੇ ਹੋ ਤੇ ਕਈ ਤਰ੍ਹਾਂ ਦੇ ਵਰ ਪ੍ਰਦਾਨ ਕਰਦੇ ਹੋ। ਜਦੋਂ ਸਭ ਦੇ ਮਸਤਕ 'ਤੇ ਲਿਖਿਆ ਹੀ ਮਿਲਣਾ ਹੈ ਤਾਂ ਵਰਦਾਨ ਦਾ ਕੀ ਲਾਭ ?

ਸਤਿਗੁਰਾਂ ਮੋਹਰ ਉਠਾਈ ਤੇ ਦਿਖਾ ਕੇ ਕਿਹਾ—'ਕਾਜ਼ੀ ਜੀ! ਇਸਦੇ ਅੱਖਰ

ਪੁੱਠੇ ਹਨ, ਪਰ ਜਦ ਅਸੀਂ ਲਾਉਂਦੇ ਹਾਂ ਤਾਂ ਇਹ ਸਿੱਧੇ ਹੋ ਜਾਂਦੇ ਹਨ। ਇਵੇਂ ਜਿਵੇਂ ਜੋ ਬਿਧਨਾ ਨੇ ਕਰਮ ਲਿਖੇ, ਉਹ ਜੋ ਹਨ, ਸੋ ਹਨ, ਪਰ ਜਦ ਕਦੀ ਮਨੁੱਖ ਦਾ ਮਸਤਕ ਭਲੇ ਪੁਰਸ਼ਾਂ, ਸੰਤਾਂ ਫ਼ਕੀਰਾਂ ਦੇ ਚਰਨਾਂ ਉੱਤੇ ਝੁਕਦਾ ਹੈ ਤਾਂ ਇਹ ਅਪੁੱਠੇ ਅੱਖਰ ਸਿੱਧੇ ਹੋ ਜਾਂਦੇ ਹਨ।'

ਇਹ ਸੁਣ ਕੇ ਕਾਜ਼ੀ ਦਾ ਸੰਸਾ ਦੂਰ ਹੋ ਗਿਆ ਤੇ ਬਹੁਤ ਖ਼ੁਸ਼ ਹੋਇਆ।

## 3. ਕਰੀਮ ਖ਼ਾਂ

ਇਹ ਸਰਹੱਦੀ ਪਠਾਣ ਸੀ, ਪਰਿਵਾਰਕ ਝਗੜੇ ਵਿਚ ਇਸ ਦੇ ਸਾਰੇ ਭਾਈ ਮਾਰੇ ਗਏ ਤੇ ਦੁਸ਼ਮਣ ਚਾਹੁੰਦਾ ਸੀ ਕਿ ਇਸ ਨੂੰ ਵੀ ਖ਼ਤਮ ਕਰ ਦਿੱਤਾ ਜਾਵੇ। ਇਹ ਡਰ ਦਾ ਮਾਰਿਆ ਹਿੰਦੁਸਤਾਨ ਵਲ ਦੌੜ ਆਇਆ। ਜਲੰਧਰ ਤੋਂ ਹੁਸ਼ਿਆਰਪੁਰ ਅਤੇ ਫਿਰ ਸੰਗਤ ਨਾਲ ਜਿਵੇਂ ਕਿਵੇਂ ਆਨੰਦਪੁਰ ਪਹੁੰਚ ਗਿਆ। ਰਾਹ ਵਿਚ ਸਿੱਖਾਂ ਦਾ ਵਰਤਾਰਾ ਦੇਖ ਕੇ ਬੜਾ ਖ਼ੁਸ਼ ਹੋਇਆ, ਗੁਰੂ ਕੇ ਸਿੱਖਾਂ ਇਸ ਨੂੰ ਵਧੀਆ ਭੋਜਨ ਖਵਾਇਆ ਤੇ ਵਧੀਆ ਲਿਬਾਸ ਪੁਆਇਆ। ਆਨੰਦਪੁਰ ਦੇ ਰੰਗ ਦੇਖ ਕੇ ਤਾਂ ਇਹ ਬਹੁਤ ਹੀ ਮਤਵਾਲਾ ਹੋ ਗਿਆ। ਸਤਿਗੁਰਾਂ ਇਸ ਨੂੰ ਬੀਰ ਜੋਧਾ ਜਾਣ ਕੇ ਸੋਹਣਾ ਘੋੜਾ ਵੀ ਦੇ ਦਿੱਤਾ।

ਇਕ ਦਿਨ ਇਸ ਨੇ ਗੁਰੂ ਸਾਹਿਬ ਪਾਸ ਬੇਨਤੀ ਕੀਤੀ ਕਿ ਤੁਹਾਡੇ ਪਾਸ ਇਤਨੇ ਪਦਾਰਥ ਹਨ, ਤੁਸੀਂ ਐਸ਼ੋ-ਇਸ਼ਰਤ ਕਿਉਂ ਨਹੀਂ ਕਰਦੇ। ਸਤਿਗੁਰਾਂ ਹੱਸ ਕੇ ਕਿਹਾ, 'ਤੈਨੂੰ ਫੇਰ ਦੱਸਾਂਗੇ।' ਕੁਝ ਦਿਨਾਂ ਬਾਦ ਗੁਰੂ ਜੀ ਨੇ ਕਰੀਮ ਖ਼ਾਂ ਨੂੰ ਕਿਹਾ ਕਿ 'ਤੈਂ ਦਸ ਦਿਨਾਂ ਨੂੰ ਮਰ ਜਾਣਾ ਹੈ, ਮੌਤ ਤੈਨੂੰ ਉਡੀਕਦੀ ਪਈ ਹੈ, ਤੂੰ ਜੋ ਚਾਹੇ ਛਕ ਛਕਾ ਲੈ, ਰੰਗ ਮਾਣ ਲੈ।' ਮੁਰਸ਼ਦ ਦੀ ਇਹ ਗੱਲ ਸੁਣ ਕੇ ਪਠਾਣ ਬਹੁਤ ਚਿੰਤਾਤੁਰ ਹੋਇਆ ਤੇ ਖਾਣਾ ਪੀਣਾ ਵੀ ਛੱਡ ਬੈਠਾ। ਸਮਾਂ ਲੰਘ ਗਿਆ, ਪਰ ਇਸ ਦੀ ਮੌਤ ਨਹੀਂ ਹੋਈ। ਫਿਰ ਗੁਰੂ ਸਾਹਿਬ ਪਾਸ ਆਇਆ। ਸਤਿਗੁਰਾਂ ਕਿਹਾ, 'ਤੂੰ ਖਾਣਾ ਪੀਣਾ ਵੀ ਛੱਡ ਬੈਠਾ, ਕੀ ਕਾਰਣ ਸੀ ?' ਉਸ ਨੇ ਕਿਹਾ, 'ਮੇਰੇ ਗੁਰੂ ਪੀਰ ਨੇ ਦੱਸਿਆ ਸੀ ਕਿ ਮੈਂ ਦਸ ਦਿਨਾਂ ਨੂੰ ਮਰ ਜਾਣਾ ਹੈ। ਮੈਂ ਸੋਚਿਆ ਕਿ ਇਹਨਾਂ ਰਸਾਂ ਕਸਾਂ ਵਿਚ ਕਿਉਂ ਖਚਤ ਹੋਵਾਂ। ਸੋ ਮੈਂ ਇਹ ਸਾਰੇ ਭੋਗ ਤਰਕ ਕਰ ਦਿੱਤੇ।' ਸਤਿਗੁਰਾਂ ਹੱਸ ਕੇ ਦੱਸਿਆ ਕਿ ਮੇਰੇ ਮੁਰਸ਼ਦ ਨੇ ਮੈਨੂੰ ਸਮਝਾਇਆ ਹੈ:

**'ਹਮ ਆਦਮੀ ਹਾਂ ਇਕ ਦਮੀ..... ॥'** *(ਧਨਾਸਰੀ ਮ: ੧)*

ਸੋ ਅਸੀਂ ਕਿਉਂ ਕੂੜੇ ਭੋਗ ਪਦਾਰਥਾਂ ਵਿਚ ਖਚਤ ਹੋਈਏ।

## 4. ਮੱਦਾਰ ਫ਼ਕੀਰ

ਗਰਮੀ ਦੀ ਰੁੱਤ ਸੀ, ਸੰਗਤਾਂ ਦੀ ਡਾਢੀ ਭੀੜ ਸੀ ਤਾਂ ਇਕ ਮੱਦਾਰ ਫ਼ਕੀਰ ਆਨੰਦਪੁਰ ਦਰਬਾਰ ਵਿਚ ਆਇਆ ਤੇ ਸਤਿਗੁਰਾਂ ਦੇ ਸਾਹਵੇਂ ਫੁੱਲਾਂ ਦਾ ਉੱਜਲ ਧਰ ਕੇ ਆ ਮੱਥਾ ਟੇਕਿਆ। ਸਤਿਗੁਰਾਂ ਕਿਹਾ, 'ਦਰਵੇਸ਼ੋ! ਫੁੱਲਾਂ ਦੀ ਭੇਟ ਲਿਆਉਣ

ਦੀ ਕੀ ਲੋੜ ਸੀ, ਫ਼ਕੀਰਾਂ ਦਾ ਦਰਸ਼ਨ ਹੀ ਭੇਟ ਹੈ।' ਅੱਗੋਂ ਫ਼ਕੀਰ ਬੋਲਿਆ :

**ਦਸਤ ਖਾਲੀ ਰੂਏ ਸਯਾਹ। ਦਸਤ ਆਮਦ ਬੇਪਰਵਾਹੁ।**
**ਆਵਾਜ਼ ਖਾਲੀ ਜਹਾਂ ਬੇਪੀਰ। ਬਦਨ ਸੁੰਨ ਕਾਫਰ ਬੇਵਜ਼ੀਰ।**
**ਸਤਿਗੁਰ ਬਦਨ ਰੂਹ ਖੁਸ਼ਹਾਲ। ਬਾਜ਼ੀ ਬਗੈਰ ਸਾਈਂ ਮੁਰਦੇ ਹਾਲ।**
**ਖੁਦਾਇ ਬੰਦੇ ਬਗੈਰ ਹਵਾਇ। ਖੁਦਾਇ ਚਸ਼ਮ ਬੇਪ੍ਰਵਾਹ।**
**ਬਦਨ ਫੁਰਮਾਨ ਖਲਾਸੀ ਜਹਾਨ। ਬੰਦਗੀਦਾਰ ਦਰਗਹ ਪਰਵਾਨ।**

*(ਸੌ ਸਾਖੀ, 69 ਸਾਖੀ)*

ਇਹ ਸ਼ਾਹ ਮੱਦਾਰ ਨੂੰ ਮੰਨਣ ਵਾਲਾ ਫ਼ਕੀਰ ਸੀ, ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਇਆ। ਕਹਿਣ ਲੱਗਾ, 'ਮੈਂ ਤਾਂ ਹਜ਼ੂਰ! ਅੱਜ ਮੱਕੇ ਦਾ ਹੱਜ ਕਰ ਲਿਆ ਹੈ।'

## 5. ਸੈਦ ਬੇਗ ਖ਼ਾਂ

ਇਕ ਪੰਜ ਹਜ਼ਾਰੀ ਪਠਾਣ ਫ਼ੌਜਦਾਰ, ਜੋ ਦਿੱਲੀ ਤੋਂ ਸ਼ਾਹੀ ਹੁਕਮ ਨਾਲ ਆਨੰਦਪੁਰ ਉੱਤੇ ਧਾਵਾ ਕਰਨ ਲਈ ਆਇਆ। ਇਸਦੇ ਨਾਲ ਤਕੜੀ ਫ਼ੌਜ ਸੀ। ਇਧਰ ਸਿੱਖਾਂ ਦੀ ਗਿਣਤੀ ਮੁਕਾਬਲੇ ਵਿਚ ਬਹੁਤ ਥੋੜੀ ਸੀ। ਗੁਰੂ ਜੀ ਦੇ ਪਠਾਣ ਸੇਵਕ ਜਮਾਦਾਰ ਮੇਮੂ ਖ਼ਾਂ ਨੇ ਅੱਗੇ ਵਧ ਕੇ ਕਿਹਾ, 'ਪਾਤਸ਼ਾਹ! ਅੱਜ ਤੁਹਾਡਾ ਲੂਣ ਖਾਧਾ ਹਲਾਲ ਕਰਾਂਗਾ, ਦੇਖੋ ਸਾਡੀ ਬਹਾਦਰੀ।' ਉਹ ਆਪਣੇ ਸੌ ਸਿਪਾਹੀ ਲੈ ਕੇ ਅੱਗੇ ਵਧਿਆ!

ਸਿੱਖਾਂ ਨੇ ਦੇਖਿਆ, ਪਹਾੜੀ ਸੈਨਾ ਤੇ ਮੁਗ਼ਲ ਸੈਨਾ ਬੇਅੰਦਾਜ਼ ਹੈ, ਅਸੀਂ ਕੀ ਕਰਾਂਗੇ। ਇਸ ਹਾਲਤ ਵਿਚ ਉਨ੍ਹਾਂ ਗੁਰੂ ਸਾਹਿਬ ਪਾਸ ਅਰਜ਼ ਕੀਤੀ, ਸਤਿਗੁਰਾਂ ਭਰੋਸਾ ਦਿਵਾਇਆ, ਅਕਾਲ ਪੁਰਖ ਸਹਾਇਤਾ ਕਰੇਗਾ।

ਲੜਾਈ ਸ਼ੁਰੂ ਹੋ ਗਈ, ਦੋਹਾਂ ਪਾਸਿਆਂ ਦੇ ਸੂਰਮੇ ਆਪਣੇ ਜੌਹਰ ਦਿਖਾਉਣ ਲੱਗੇ। ਅਚਾਨਕ ਕੀ ਹੋਇਆ ਕਿ ਫ਼ੌਜਾਂ ਦਾ ਜਰਨੈਲ ਸੈਦ ਬੇਗ ਖ਼ਾਂ ਗੁਰੂ ਜੀ ਦਾ ਦੀਦਾਰ ਕਰ ਕੇ ਇਤਨਾ ਪ੍ਰਭਾਵਤ ਹੋਇਆ ਕਿ ਉਸਨੇ ਹਥਿਆਰ ਸੁੱਟ ਕੇ ਚਰਨ ਆ ਪਕੜੇ। ਆਖਣ ਲੱਗਾ :

**ਖੁਦਾਇ ਦੀ ਖੁਦਾਈ ਦਾ ਬੇਜਿਨਸ ਬੰਦਾ।**
**ਐਨ ਬੇਜਿਨਸ ਖੁਦਾਇ ਮੁਰੀਦ ਜ਼ਿੰਦਾ।**

ਸਤਿਗੁਰਾਂ ਜਵਾਬ ਵਿਚ ਫ਼ੁਰਮਾਇਆ :

**ਖਾਨ ਜੀ! ਡੇਰੇਦਾਰੀ**
**ਜੰਗ ਜਿਤਣ ਪਾਕਦਾਰੀ।**

## 6. ਨਿਹੰਗ ਖ਼ਾਂ

ਰੋਪੜ ਦੇ ਨਾਲ ਹੀ 'ਕੋਟਲਾ ਨਿਹੰਗ ਖ਼ਾਂ' ਇਕ ਬਸਤੀ ਹੈ ਜਿਥੇ ਕਿ ਇਹ

ਪਠਾਣ ਕਈ ਪੀੜ੍ਹੀਆਂ ਤੋਂ ਵੱਸਦੇ ਆ ਰਹੇ ਸਨ। ਨਿਹੰਗ ਖ਼ਾਂ ਦਾ ਪਿਤਾ ਨੌਰੰਗ ਖ਼ਾਂ ਤੇ ਇਸ ਦੇ ਬਾਪ ਦਾਦਾ ਗੁਰੂ ਹਰਿਗੋਬਿੰਦ ਸਾਹਿਬ ਨਾਲ ਬੜਾ ਡੂੰਘਾ ਰਿਸ਼ਤਾ ਰੱਖਦੇ ਸਨ ਤੇ ਗੁਰੂ ਜੀ ਵੀ ਆਉਂਦੇ ਜਾਂਦੇ ਇਥੇ ਠਹਿਰਦੇ ਰਹਿੰਦੇ ਹਨ। ਜਦ ਆਨੰਦਪੁਰ ਤਿਆਗਿਆ ਤਾਂ ਸਤਿਗੁਰਾਂ ਦੇ ਕਿਤਨੇ ਹੀ ਬੀਰ ਜੋਧੇ ਮੈਦਾਨੇ ਜੰਗ ਵਿਚ ਕੰਮ ਆਏ ਤੇ ਮਲਕਪੁਰ ਰੰਘੜਾਂ ਦੀ ਜੂਹ ਵਿੱਚ ਭਾਈ ਬਚਿਤਰ ਸਿੰਘ ਐਸਾ ਜ਼ਖ਼ਮੀ ਹੋਇਆ ਕਿ ਸਾਹਿਬਜ਼ਾਦਾ ਅਜੀਤ ਸਿੰਘ ਉਸ ਨੂੰ ਘੋੜੇ 'ਤੇ ਸਿੱਟ ਕੇ ਲਿਆਉਣਾ ਪਿਆ। ਦਸਮ ਗੁਰੂ ਇਸ ਦੇ ਘਰ ਠਹਿਰੇ, ਭਾਈ ਬਚਿਤਰ ਸਿੰਘ ਦੀ ਮੱਲ੍ਹਮ ਪੱਟੀ ਕੀਤੀ ਪਰ ਜ਼ਖ਼ਮ ਗਹਿਰੇ ਸਨ, ਖ਼ੂਨ ਜ਼ਿਆਦਾ ਵਗ ਚੁੱਕਾ ਸੀ। ਇਸ ਕਰਕੇ ਦੂਜੇ ਦਿਨ 9 ਪੋਹ 1762 ਨੂੰ ਉਹ ਪ੍ਰਾਣ ਤਿਆਗ ਗਿਆ!

ਰੋਪੜ ਦੇ ਥਾਣੇ ਵਿਚ ਇਹ ਖ਼ਬਰ ਮਿਲੀ ਕਿ ਕੁਝ ਗੁਰੂ ਕੇ ਸਿਖ, ਨਿਹੰਗ ਖ਼ਾਂ ਪਾਸ ਠਹਿਰੇ ਹੋਏ ਹਨ ਤਾਂ ਜਾਫ਼ਰ ਅਲੀ ਖ਼ਾਂ ਚੌਂਕੀ ਸਰਦਾਰ ਤਲਾਸ਼ੀ ਲਈ ਆਇਆ, ਉਸ ਨੇ ਸਾਰਾ ਘਰ ਫਰੋਲ ਮਾਰਿਆ ਪਰ ਕੁਝ ਨਾ ਲੱਭਾ। ਅਖ਼ੀਰ ਕਹਿਣ ਲੱਗਾ ਕਿ ਇਸ ਕਮਰੇ ਵਿਚ ਕੌਣ ਹੈ ? ਤਾਂ ਨਿਹੰਗ ਖ਼ਾਂ ਨੇ ਕਿਹਾ ਕਿ ਮੇਰਾ ਦਾਮਾਦ ਤੇ ਮੇਰੀ ਲੜਕੀ ਹੈ। ਉਹ ਸ਼ਰਮਿੰਦਾ ਹੋ ਕੇ ਮਾਫ਼ੀ ਮੰਗਦਾ ਚਲਿਆ ਗਿਆ। ਇਹ ਗੱਲ ਲੜਕੀ ਮੁਮਤਾਜ਼ ਨੇ ਵੀ ਸੁਣੀ ਜੋ ਜ਼ਖ਼ਮੀ ਸਿਖ ਦੀ ਸੇਵਾ ਵਿਚ ਗ਼ਲਤਾਨ ਸੀ। ਪਿਤਾ ਦੇ ਬਚਨ ਸੁਣ ਕੇ ਉਸ ਨੇ ਆਪਣਾ ਸਿਰ ਬਚਿਤਰ ਸਿੰਘ ਦੇ ਚਰਨਾਂ ਵਿਚ ਰੱਖ ਦਿੱਤਾ ਤੇ ਸਾਰੀ ਉਮਰ ਵਿਆਹ ਵੀ ਨਹੀਂ ਕਰਾਇਆ।

## 7.-8. ਗਨੀ ਖ਼ਾਂ ਤੇ ਨਬੀ ਖ਼ਾਂ

ਕਰਤਾ *ਗੁਰੂ ਕੀਆਂ ਸਾਖੀਆਂ* ਅਨੁਸਾਰ, ਇਹ ਨਿਹੰਗ ਖ਼ਾਂ ਦੀ ਭੂਆ ਉਮਰੀ ਦੇ ਬੇਟੇ ਸਨ ਜੋ ਕਿ ਵੈਰੋਵ੍ਹਾਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਵਿਆਹੀ ਹੋਈ ਸੀ। ਕੁਝ ਲੇਖਕਾਂ ਅਨੁਸਾਰ ਇਹ ਅਜਮੇਰੀ ਫ਼ੌਜ ਵਿਚ ਮੁਲਾਜ਼ਮ ਸਨ ਤੇ ਕੁਝ ਕੁ ਨੇ ਇਹ ਵੀ ਲਿਖਿਆ ਹੈ ਕਿ ਇਹ ਘੋੜਿਆਂ ਦੇ ਸੁਦਾਗਰ ਸਨ। ਇਸ ਕਰਕੇ ਗੁਰੂ ਸਾਹਿਬ ਪਾਸ ਆਨੰਦਪੁਰ ਆਉਂਦੇ ਜਾਂਦੇ ਰਹਿੰਦੇ ਸਨ। ਦੋਵੇਂ ਗੱਲਾਂ ਹੋ ਸਕਦੀਆਂ ਹਨ ਪਰ ਇਹ ਵਧੇਰੇ ਠੀਕ ਹੈ ਕਿ ਨਿਹੰਗ ਖ਼ਾਂ ਦੇ ਰਿਸ਼ਤੇਦਾਰ ਹੋਣ ਕਰਕੇ ਇਹ ਸਤਿਗੁਰਾਂ ਦੇ ਨਿਕਟਵਰਤੀ ਸ਼ਰਧਾਲੂ ਬਣੇ।

ਜਦ ਗੁਰੂ ਸਾਹਿਬ ਚਮਕੌਰ ਦੀ ਗੜ੍ਹੀ ਵਿਚ ਘਿਰੇ ਹੋਏ ਸਨ ਤੇ ਸਿੱਖਾਂ ਨੇ ਪੰਜ ਪਿਆਰਿਆਂ ਦੇ ਰੂਪ ਵਿਚ ਇਹ ਫ਼ੈਸਲਾ ਕੀਤਾ ਕਿ ਸਤਿਗੁਰੂ ਜਿਵੇਂ ਕਿਵੇਂ ਗੜ੍ਹੀ ਛੱਡ ਜਾਣ ਤਾਂ ਇਹ ਗਨੀ ਖ਼ਾਂ ਤੇ ਨਬੀ ਖ਼ਾਂ ਦੀ ਹੀ ਹਿੰਮਤ ਤੇ ਵਿਉਂਤ ਸੀ ਕਿ ਇਹ ਸਤਿਗੁਰਾਂ ਨੂੰ ਉਥੋਂ ਕੱਢ ਕੇ ਮਾਛੀਵਾੜੇ ਲੈ ਕੇ ਆਏ। ਉਚ ਦੇ ਪੀਰ ਬਣਾਉਣ ਦਾ ਸਾਰਾ ਸਾਮਾਂ ਕੀਤਾ।

ਗਨੀ ਖ਼ਾਂ, ਨਬੀ ਖ਼ਾਂ ਦੇ ਖ਼ਾਨਦਾਨ ਦੀ ਵੀ ਸਿਖ ਸਦਾ ਇੱਜ਼ਤ ਕਰਦੇ ਆਏ ਹਨ।

9. ਕਾਜ਼ੀ ਚਰਾਗ ਸ਼ਾਹ ਅਜਨੇਰੀਆ

10. ਇਨਾਇਤ ਅਲੀ ਨੂਰਪੁਰੀਆ

11. ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ

12. ਸੁਬੇਗ ਸ਼ਾਹ ਹਲਵਾਰੀਆ

## 13. ਹਸਨ ਅਲੀ ਮੋਠੂ ਮਾਜਰੀਆ

ਹਾਜ਼ੀ ਚਰਾਗ ਸ਼ਾਹ ਖੰਨੇ ਲਾਗੇ ਅਜਨੇਰ ਨਗਰ ਦਾ ਵਾਸੀ ਸੀ ਤੇ ਇਸ ਦੀ ਖ਼ਾਨਗਾਹ ਵੀ ਉਥੇ ਬਣੀ ਹੋਈ ਹੈ। ਇਸ ਨੇ ਮੋਰ ਪੰਖ ਦਾ ਚੌਰ ਲਿਆ ਤੇ ਬਾਕੀ ਚਾਰਾਂ ਨੇ ਪਲੰਘ ਨੂੰ ਮੋਢਾ ਦਿੱਤਾ। ਇਉਂ ਸਤਿਗੁਰੂ ਮਾਛੀਵਾੜੇ ਤੋਂ ਨੀਲੇ ਬਸਤਰ ਪਹਿਨ ਕੇ 'ਉੱਚ ਦੇ ਪੀਰ' ਦਾ ਭੇਸ ਧਾਰ ਕੇ ਰਵਾਂ ਰਵੀਂ ਪਿੰਡਾਂ ਵਿਚ ਹੁੰਦੇ ਮਾਲਵੇ ਵਲ ਚਲਦੇ ਗਏ। ਕਿੜੀ ਪਠਾਣਾਂ, ਘੁੰਗਰਾਲੀ, ਮਾਣੂੰਪੁਰ, ਅਜਨੇਰ, ਮਲਕਪੁਰ, ਲੱਲਾਂ, ਕਟਾਣੀ, ਰਾਮਪੁਰ, ਦੁਰਾਹਾ, ਕਨੇਚ, ਆਲਮਗੀਰ, ਮੋਹੀ, ਹੇਹਰ, ਰਾਇਕੋਟ, ਲੰਮੇ ਜੱਟਪੁਰੇ ਹੁੰਦੇ ਹੋਏ ਤਖਤੂਪੁਰੇ ਜਾ ਪਹੁੰਚੇ। ਇਥੇ ਹੀ ਇਹਨਾਂ ਪੰਜਾਂ ਮੁਸਲਮਾਨਾਂ ਨੂੰ ਵਿਦਾਇਗੀ ਦੇ ਕੇ ਵਾਪਸ ਮੋੜਿਆ। ਆਮ ਇਤਿਹਾਸਾਂ ਵਿਚ ਇਹੋ ਜ਼ਿਕਰ ਹੈ ਕਿ ਗਨੀ ਖ਼ਾਂ, ਨਬੀ ਖ਼ਾਂ ਹੀ ਪਲੰਘ ਉਠਾ ਕੇ ਲਿਆਏ, ਪਰ 'ਭੱਟ ਵਹੀਆਂ' ਵਿਚ ਇਹਨਾਂ ਪੰਜਾਂ ਸਾਦਕਾਂ ਫ਼ਕੀਰਾਂ ਦਾ ਵੇਰਵਾ ਮਿਲਦਾ ਹੈ ਜੋ ਕਿ ਇਸੇ ਇਲਾਕੇ ਦੇ ਰਹਿਣ ਵਾਲੇ, ਸਤਿਗੁਰਾਂ ਦੇ ਪੁਰਾਣੇ ਸਨੇਹੀ ਸਨ ਤੇ ਆਨੰਦਪੁਰ ਜਾਂਦੇ ਆਉਂਦੇ ਰਹਿੰਦੇ ਸਨ। ਇਨ੍ਹਾਂ ਹੀ ਸਾਰੀ ਸੇਵਾ ਨਿਭਾਈ।

## 14 ਰਾਇ ਕੱਲ੍ਹਾ

ਇਹ ਰਾਇਕੋਟ ਦਾ ਰਈਸ ਸੀ। ਨਿਹੰਗ ਖ਼ਾਂ ਦਾ ਲੜਕਾ ਆਲਮ ਖ਼ਾਂ ਇਸਦੀ ਧੀ ਨਾਲ ਵਿਆਹਿਆ ਹੋਇਆ ਸੀ। ਜਦੋਂ ਇਸਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਲੰਮੇ ਜੱਟਪੁਰੇ ਆਏ ਹੋਏ ਹਨ ਤਾਂ ਇਹ ਉਚੇਚਾ ਜਾ ਕੇ ਮਿਲਿਆ ਅਤੇ ਸਾਹਿਬਜ਼ਾਦਿਆਂ ਦੀ ਖ਼ਬਰ ਸਾਰ ਲੈਣ ਲਈ ਇਸ ਨੇ ਆਪਣੇ ਨੌਕਰ ਨੂਰੇ ਮਾਹੀ ਨੂੰ ਸਰਹੰਦ ਭੇਜਿਆ ਤੇ ਉਹ ਸਾਰਾ ਪਤਾ ਲੈ ਕੇ ਆਇਆ। ਇਧਰ ਦਯਾ ਰਾਮ ਪਰੋਹਤ ਵੀ ਨਿਰਬਾਣ ਭੇਖ ਵਿਚ ਵਿਚਰਦਾ ਗੁਰੂ ਜੀ ਨੂੰ ਮਿਲਿਆ। ਸਤਿਗੁਰੂ ਜੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਦਰਦਨਾਕ ਵਿਥਿਆ ਸੁਣੀ ਤੇ ਸੁਣਦੇ ਸੁਣਦੇ ਕਾਂਹੀ ਦੇ ਬੂਟੇ ਦੀ ਜੜ੍ਹ ਖੁਰਚਣ ਲੱਗੇ। ਤੇ ਕਹਿਣ ਲੱਗੇ ਕਿ ਇਨ੍ਹਾਂ ਮਾਸੂਮਾਂ ਦਾ ਖ਼ੂਨ ਕਰ ਕੇ ਤੁਰਕਾਂ ਨੇ ਆਪਣੀ ਜੜ੍ਹ ਆਪ ਕੱਟ ਲਈ ਹੈ। ਫਿਰ ਫ਼ੁਰਮਾਇਆ, ਜੋ ਹਕੂਮਤ ਮਾਸੂਮਾਂ ਤੋਂ ਵੀ ਭੈ-ਭੀਤ ਹੈ, ਉਹ ਜ਼ਿਆਦਾ ਚਿਰ ਨਹੀਂ ਤੱਗ ਸਕਦੀ। ਸਤਿਗੁਰਾਂ ਰਾਇ ਕੱਲ੍ਹੇ ਨੂੰ ਆਪਣੀ ਤਲਵਾਰ ਤੇ ਲੋਟਾ ਦਿੱਤਾ, ਜਿਸ ਵਿਚ ਅਨੇਕਾਂ ਛੇਕ ਦਿੱਸਦੇ ਸਨ ਪਰ ਜਦ ਇਸਨੂੰ

ਭਰ ਦਿੱਤਾ ਜਾਂਦਾ ਤਾਂ ਇਹ (ਗੰਗਾ ਸਾਗਰ) ਉੱਕਾ ਹੀ ਨਹੀਂ ਸੀ ਚੋਂਦਾ। ਇਹ ਨਿਸ਼ਾਨੀਆਂ ਪਾਕਿਸਤਾਨ ਜਾਣ ਵੇਲੇ ਇਸਦੇ ਵਾਰਸ ਨਾਲ ਹੀ ਲੈ ਗਏ।

## 15. ਸੱਯਦ ਇਬਰਾਹੀਮ ਸ਼ਾਹ

ਇਹ ਇਕ ਬਜ਼ੁਰਗ ਮੁਸਲਿਮ ਫ਼ਕੀਰ ਸੀ ਜੋ ਕਿ ਮਹਿਮੇ ਸਰਜੇ ਤੋਂ ਅੱਗੇ ਆਪਣਾ ਡੇਰਾ ਬਣਾ ਕੇ ਬੈਠਾ ਹੋਇਆ ਸੀ। ਆਮ ਲੋਕ ਇਸ ਨੂੰ ਇਬਰਾਹੀਮ ਦੀ ਥਾਂ ਮਹਿਮੀ ਸ਼ਾਹ ਕਹਿ ਕੇ ਹੀ ਪੁਕਾਰਦੇ ਸਨ। ਇਹ ਵੈਰਾਗਵਾਨ ਪੁਰਸ਼ ਸੀ, ਇਸ ਨੇ ਆਪਣੇ ਲਈ ਪਹਿਲਾਂ ਹੀ ਮਕਬਰਾ ਬਣਾ ਕੇ ਰੱਖਿਆ ਹੋਇਆ ਸੀ ਤੇ ਦਾਖ਼ਲ ਹੋਣ ਲਈ ਵਿਚ ਵੱਡੀ ਮੋਰੀ ਵੀ ਰੱਖੀ ਹੋਈ ਸੀ। ਜਦ ਸਤਿਗੁਰੂ ਇਧਰ ਆਏ, ਆਪ ਨਾਲ ਕੁਝ ਸਿਖ ਸਿਪਾਹੀ ਵੀ ਸਨ। ਇਸ ਨੇ ਪ੍ਰਸੰਨ ਹੋ ਕੇ ਖੁੱਲ੍ਹਾ ਰਸਦ ਪਾਣੀ ਭੇਟ ਕੀਤਾ ਤੇ ਸਿੱਖਾਂ ਨੇ ਲੰਗਰ ਬਣਾ ਕੇ ਛਕਿਆ। ਸਤਿਗੁਰਾਂ ਦੀ ਉਚੀ ਆਤਮਿਕ ਅਵਸਥਾ ਦੇਖ ਕੇ ਇਤਨੇ ਸੰਕਟਾਂ ਵਿਚ ਵੀ ਅਡੋਲ ਤੇ ਪ੍ਰਸੰਨ ਨਜ਼ਰ ਆ ਰਹੇ ਹਨ—ਇਹ ਬਹੁਤ ਹੀ ਸ਼ਰਧਾਲੂ ਬਣਿਆ। ਅੰਤ ਇਤਨੀ ਸ਼ਰਧਾ ਜਾਗੀ ਕਿ ਸਤਿਗੁਰਾਂ ਤੋਂ ਪਾਹੁਲ ਲੈ ਕੇ 'ਅਜਮੇਰ ਸਿੰਘ' ਕਹਿਲਾਇਆ।

ਮਾਲਵੇ ਵਿਚ ਇਹ ਪਹਿਲਾ ਮੁਸਲਮਾਨ ਸੀ ਜੋ ਅੰਮ੍ਰਿਤ ਪਾਨ ਕਰ ਕੇ ਸਿੰਘ ਸੱਜਿਆ।

ਇਸ ਤੋਂ ਇਲਾਵਾ ਆਲਮ, ਸ਼ੇਖ਼ ਤੇ ਹੁਸੈਨ ਅਲੀ ਵਗ਼ੈਰਾ ਕਈ ਕਵੀ ਵੀ ਗੁਰੂ ਜੀ ਦੇ ਦਰਬਾਰੀ ਸਨ। ਮੇਰੀ ਪੁਸਤਕ *ਦਰਬਾਰੀ ਰਤਨ* ਵਿਚ ਇਨ੍ਹਾਂ ਦਾ ਹਾਲ ਦਰਜ ਹੈ।[1]

---

1. ਸੱਯਦ ਬੁੱਧੂਸ਼ਾਹ ਦੇ ਭੰਗਾਣੀ ਜੁੱਧ ਵਿਚ ਸ਼ਾਮਲ ਹੋਣ ਦਾ ਜ਼ਿਕਰ ਅਠਾਰ੍ਹਵੀਂ ਸਦੀ ਦੇ ਕਿਸੇ ਇਤਿਹਾਸਕ ਗ੍ਰੰਥ ਵਿਚ ਨਹੀਂ। *ਬਚਿਤ੍ਰ ਨਾਟਕ*, *ਸ੍ਰੀ ਗੁਰ ਸ਼ੋਭਾ*, *ਗੁਰਬਿਲਾਸ* ਦੋਵੇਂ, *ਮਹਿਮਾ ਪ੍ਰਕਾਸ਼*, *ਗੁਰੂ ਕੀਆਂ ਸਾਖੀਆਂ* ਤੇ *ਸਿੰਘ ਸਾਗਰ* (1827) ਵਿਚ ਬਿਲਕੁਲ ਹੈ ਨਹੀਂ। ਸਿਖ ਰਾਜ ਸਮੇਂ ਉੱਨੀਵੀਂ ਸਦੀ ਦੇ ਅੱਧ ਵਿਚ ਕਿਸੇ ਚਤੁਰ ਸੱਯਦਜ਼ਾਦੇ ਨੇ ਇਹ ਕਹਾਣੀ ਘੜੀ ਤੇ ਆਪਣੇ ਬਚਾਉ ਦਾ ਉਪਰਾਲਾ ਕੀਤਾ। ਬੀਰ ਸਿੰਘ ਬੱਲ ਨੇ *ਸਿੰਘ ਸਾਗਰ* ਵਿਚ ਸਢੌਰੇ ਦਾ ਜ਼ਿਕਰ ਇਉਂ ਕੀਤਾ ਹੈ ਕਿ ਜਦੋਂ ਦਸਮੇਸ਼ ਗੁਰੂ ਪਾਉਂਟੇ ਤੋਂ ਪਰਤਦੇ ਸਢੌਰੇ ਲਾਗੇ ਪੁੱਜੇ ਤਾਂ ਇਹ ਸੱਯਦਜ਼ਾਦੇ ਰੋਪੜ ਤੋਂ ਵਿਆਹ ਕੇ ਮੁੜੇ ਸਨ। ਇਨ੍ਹਾਂ ਨਾਲ ਕਾਫ਼ੀ ਰੰਘੜ, ਗੁੱਜਰ ਤੇ ਹੋਰ ਡੂਮ ਮਿਰਾਸੀ ਸਨ, ਗੁਰੂ ਸਾਹਿਬ ਨਾਲ ਕੇਵਲ ਸੋਲ੍ਹਾਂ ਸਵਾਰ ਸਨ। ਇਨ੍ਹਾਂ ਸੱਯਦਾਂ ਸੋਚਿਆ ਕਿ ਥੋੜੇ ਜੇਹੇ ਹਨ, ਇਨ੍ਹਾਂ ਤੋਂ ਘੋੜੇ ਹੀ ਖੋਹ ਲਈਏ ਪਰ ਇਨ੍ਹਾਂ ਨੂੰ ਲੈਣੇ ਦੇ ਦੇਣੇ ਪੈ ਗਏ। ਗੁਰੂ ਸਾਹਿਬ ਪੱਤਣ 'ਤੇ ਖੜੋ ਗਏ ਤੇ ਉਥੋਂ ਹੀ ਗੋਲਾਬਾਰੀ ਸ਼ੁਰੂ ਕਰ ਦਿੱਤੀ। ਬਰਾਤ ਐਸੀ ਫਸੀ ਕਿ ਸ਼ਹਿਰ ਪਹੁੰਚਣ ਜੋਗੀ ਨਾ ਰਹੀ। ਅਖ਼ੀਰ ਇਨ੍ਹਾਂ ਮਾਫ਼ੀ ਮੰਗੀ। ਪਰ ਇਹ ਅਹੰਕਾਰੀ ਸੱਯਦ ਸਦਾ ਸਿੱਖਾਂ ਦਾ ਵਿਰੋਧ ਹੀ ਕਰਦੇ ਰਹੇ। ਇਸੇ ਕਰਕੇ ਬੰਦਾ ਬਹਾਦਰ ਨੇ ਇਨ੍ਹਾਂ ਦੀ ਗੁਸਤਾਖ਼ੀ ਨੂੰ ਸਜ਼ਾ ਦੇਣੀ ਜ਼ਰੂਰੀ ਸਮਝੀ। ਬਾਕੀ ਗੱਲ ਸਾਰੀ ਮਨ-ਘੜਤ ਲੋਕ ਕਥਾ ਜਾਪਦੀ ਹੈ।

# ਗੁਰੂ ਸਾਹਿਬ ਤੇ ਮੁਗ਼ਲ ਹਕੂਮਤ

ਦਸ ਗੁਰੂ ਸਾਹਿਬਾਨ ਤੇ ਮੁਗ਼ਲ ਬਾਦਸ਼ਾਹਾਂ ਦੇ ਸੰਬੰਧਾਂ ਬਾਰੇ ਜਨਮ ਸਾਖੀਆਂ ਵਿਚ ਕੁਝ ਕਲਪਿਤ ਗੱਲਾਂ ਆਈਆਂ ਹਨ ਜਿਨ੍ਹਾਂ ਦੀ ਘੋਖ ਪੜਤਾਲ ਜ਼ਰੂਰੀ ਹੈ। ਗੁਰੂ ਨਾਨਕ ਸਾਹਿਬ ਨੇ ਬਾਬਰ ਦੇ ਜਾਬਰ ਹਮਲੇ ਨੂੰ 'ਪਾਪ ਕੀ ਜੰਞ' ਦਸਿਆ ਹੈ। ਜਿਸ ਵਿਚ 'ਰੱਤ ਕਾ ਕੁੰਗੂ' ਡੁਲ੍ਹਦਾ ਤੇ ਸ਼ਰਮ ਧਰਮ ਦੀ ਹਸਤੀ ਨੇਸਤੋਨਾਬੂਦ ਹੁੰਦੀ ਦਿਖਾਈ ਹੈ। ਐਸੇ ਰੱਤ-ਪੀਣੇ ਬਿਦੇਸੀ ਹਮਲਾਵਰ ਨੂੰ ਗੁਰੂ ਸਾਹਿਬ ਸੱਤ ਪੁਸ਼ਤਾਂ ਰਾਜ ਕਰਨ ਦਾ ਵਰਦਾਨ ਕਿਵੇਂ ਦੇ ਸਕਦੇ ਹਨ, ਇਹ ਸਭ ਪਿਛੋਂ ਦੇ ਸਾਖੀਕਾਰਾਂ ਦੀ ਕਪੋਲ ਕਲਪਨਾ ਹੈ। ਇਹ ਤਾਂ ਠੀਕ ਹੈ ਕਿ ਬਾਬਰ ਨੇ ਗੁਰੂ ਸਾਹਿਬ ਨੂੰ ਦਰਵੇਸ਼ ਜਾਣ ਕੇ ਖ਼ਿਦਮਤ ਪੇਸ਼ ਕੀਤੀ ਤੇ ਕਿਹਾ ਕਿ ਜੋ ਆਗਿਆ ਕਰੋ, ਭੇਟ ਕਰਾਂ। ਪਰੰਤੂ ਗੁਰੂ ਸਾਹਿਬ ਸ੍ਵੈਮਾਣ-ਪੂਰਣ ਮਹਾਂਪੁਰਖ ਸਨ, ਉਨ੍ਹਾਂ ਸਾਫ਼ ਇਨਕਾਰ ਕਰਦਿਆਂ ਕਿਹਾ ਕਿ ਜੋ ਜਨਮਾਂ ਜਨਮਾਂ ਦਾ ਭੁੱਖਾ ਕਾਬਲ ਤੋਂ ਲੋਕਾਂ ਨੂੰ ਲੁੱਟਦਾ ਆ ਰਿਹਾ ਹੈ, ਉਹ ਫ਼ਕੀਰ ਨੂੰ ਕੀ ਦੇ ਸਕੇਗਾ:

**ਕਹੁ ਨਾਨਕ ਸੁਣ ਬਾਬਰ ਮੀਰ!**
**ਤੁਝ ਸੇ ਮਾਂਗਹਿ ਸੋ ਅਹਿਮਕ ਫਕੀਰ।** *(ਜਨਮਸਾਖੀ ਭਾਈ ਬਾਲਾ)*

ਇਹ ਠੀਕ ਹੈ ਕਿ ਤੇਗ ਦੇ ਜ਼ੋਰ ਨਾਲ ਬਾਬਰ ਨੇ ਮੁਗ਼ਲ ਸਲਤਨਤ ਦੀ ਬੁਨਿਆਦ ਰੱਖੀ ਪਰ ਉਸੇ ਸਮੇਂ ਗੁਰੂ ਨਾਨਕ ਸਾਹਿਬ ਆਪਣੀ ਵੱਖਰੀ ਤਰ੍ਹਾਂ ਦੀ ਰੂਹਾਨੀ ਸਲਤਨਤ ਦੀ ਸਥਾਪਨਾ ਕਰ ਰਹੇ ਸਨ, ਜੋ ਸਮਾਜ ਤੇ ਰਾਜ ਵਿਚ ਕ੍ਰਾਂਤੀ ਲਿਆਉਣ ਦੇ ਸਮਰੱਥ ਸੀ। ਫ਼ਰਕ ਇਤਨਾ ਸੀ ਕਿ ਮੁਗ਼ਲ ਹਕੂਮਤ ਤੋਪ ਤਲਵਾਰ ਦੀ ਮਾਰੋ-ਮਾਰ ਨਾਲ ਰੱਖੀ ਜਾ ਰਹੀ ਸੀ ਤੇ ਗੁਰੂ ਸਾਹਿਬ ਦੀ ਸਲਤਨਤ ਰਬਾਬ ਦੀ ਰੂਹਾਨੀ ਝਨਕਾਰ 'ਤੇ ਆਧਾਰਿਤ ਸੀ। ਭਾਈ ਸੱਤੇ ਨੇ ਠੀਕ ਕਿਹਾ ਹੈ:

**ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ॥**
*(ਵਾਰ ਰਾਮਕਲੀ)*

ਇਸ ਰੂਹਾਨੀ ਹਕੂਮਤ ਦਾ ਮੁਖ ਸੰਵਿਧਾਨ ਇਹ ਸੀ ਕਿ ਹਰ ਇਕ ਨੇ ਮਾਲਕ ਦਾ ਧਿਆਨ ਧਰ ਕੇ ਗੁਣਗਾਨ ਕਰਨਾ ਹੈ ਤੇ ਕਿਰਤ ਕਮਾਈ ਕਰ ਕੇ ਸਭ ਨਾਲ ਵੰਡ ਕੇ ਖਾਨ ਪਾਨ ਕਰਨਾ ਹੈ। ਇਉਂ ਪੁਰਾਣੇ ਪਲਾਇਨਵਾਦ ਨੂੰ ਪਾਸੇ ਰੱਖ ਕੇ ਕੀਰਤਨ ਤੇ ਕਿਰਤ ਦਾ ਸੰਜੋਗ ਰਚ ਕੇ ਨਵੇਂ ਸਭਿਆਚਾਰ ਦੀ ਸਿਰਜਣਾ ਕਰਨਾ ਇਸ ਦਾ

ਮੁੱਖ ਉਦੇਸ਼ ਸੀ। ਵੱਡੇ ਵੱਡੇ ਅਮੀਰਜ਼ਾਦੇ ਜਾਂ ਮਲਕ ਭਾਗੋ ਇਹ ਕੰਮ ਨਹੀਂ ਸੀ ਕਰ ਸਕਦੇ, ਇਹ ਤਾਂ ਗ਼ਰੀਬ ਕਿਰਤੀ ਪੁਰਸ਼ ਹੀ ਸੇਵਕ ਬਣ ਕੇ ਇਸ ਯੱਗ ਨੂੰ ਸੰਪੂਰਣ ਕਰ ਸਕਦੇ ਸਨ, ਇਸੇ ਲਈ ਲਾਲੋ ਵਰਗੇ ਨਿੱਕੇ ਨਿੱਕੇ ਸੇਵਕਾਂ ਨਾਲ ਵੱਡੀਆਂ ਵੱਡੀਆਂ ਗੱਲਾਂ ਕੀਤੀਆਂ ਗਈਆਂ। ਸੇਵਕ ਭਾਵਨਾ ਦੀ ਪਰਖ ਕਰ ਕੇ ਹੀ ਲਹਿਣੇ ਨੂੰ ਅੰਗਦ ਬਣਾ ਕੇ ਗੱਦੀ ਬਿਠਾਇਆ ਗਿਆ। ਸ਼ੇਰਸ਼ਾਹ ਸੂਰੀ ਦਾ ਭਜਾਇਆ ਹਮਾਯੂੰ ਬਿਆਸਾ ਪਾਰ ਕਰਦਾ ਦੂਸਰੇ ਗੁਰੂ ਦਾ ਅਸ਼ੀਰਵਾਦ ਲੈਣ ਆਇਆ ਪਰ ਬੇਪਰਵਾਹ ਸਤਿਗੁਰੂ ਨੇ ਕੋਈ ਗ਼ੌਰ ਨਾ ਕੀਤਾ। ਹਮਾਯੂੰ ਨੂੰ ਕ੍ਰੋਧ ਆ ਗਿਆ ਤੇ ਕ੍ਰੋਧ ਦੇ ਭੜਕਾਏ ਨੇ ਛੇਤੀ ਨਾਲ ਤਲਵਾਰ ਧੂਹ ਲਈ। ਗੁਰੂ ਅੰਗਦ ਬਹੁਤ ਹੱਸੇ ਤੇ ਕਿਹਾ, 'ਜਿਥੇ ਇਸ ਤੇਗ਼ ਦੇ ਜੌਹਰ ਦਿਖਾਉਣੇ ਸਨ, ਉਥੋਂ ਤਾਂ ਪਿੱਠ ਦੇ ਆਇਆ ਹੈਂ, ਹੁਣ ਸਾਧੂਆਂ ਫ਼ਕੀਰਾਂ 'ਤੇ ਤਲਵਾਰ ਧੂਹੀ ਹੈ, ਵਾਹ ਵਾਹ!' ਇਹ ਸ਼ਾਂਤ ਬਚਨ ਕਾਟ ਕਰ ਗਏ ਤੇ ਭੁੱਲਾਂ ਮਾਫ਼ ਕਰਾਉਂਦਾ ਭਗੌੜਾ ਹਮਾਯੂੰ ਆਪਣੇ ਰਾਹ ਪੈ ਗਿਆ। ਅਕਬਰ ਰਵਾਦਾਰੀ ਤੇ ਪ੍ਰੇਮ ਪਿਆਰ ਦਾ ਹਾਮੀ ਸੀ, ਉਹ ਖ਼ੁਦ ਗੁਰੂ ਅਮਰਦਾਸ ਜੀ ਦੇ ਗੋਇੰਦਵਾਲ ਵਾਲੇ ਸਾਂਝੇ ਲੰਗਰ ਵਿਚ ਬਹਿ ਕੇ ਅਲੂਣਾ ਦਲੀਆ ਖਾ ਕੇ ਗਿਆ ਤੇ ਜਾਂਦਾ ਜਾਂਦਾ ਬੀਬੀ ਭਾਨੀ ਦੇ ਨਾਂ 12 ਪਿੰਡਾਂ ਦਾ ਪਟਾ ਲਿਖ ਕੇ ਦੇ ਗਿਆ, ਜੋ 'ਗੁਰੂ ਕਾ ਚੱਕ' ਕਰਕੇ ਮਸ਼ਹੂਰ ਹੋਇਆ ਤੇ ਇਨ੍ਹਾਂ ਪਿੰਡਾਂ ਦੇ ਵਿਚਕਾਰ ਹੀ ਪਿਛੋਂ ਅੰਮ੍ਰਿਤਸਰ ਨਗਰ ਵਸਾਇਆ ਗਿਆ। ਗੁਰੂ ਰਾਮਦਾਸ ਤੇ ਗੁਰੂ ਅਰਜਨ ਸਮੇਂ ਸਿਖ ਲਹਿਰ ਦੇਸ-ਵਿਆਪੀ ਹੁੰਦੀ ਗਈ ਤੇ 24 ਨਵੰਬਰ 1598 ਈ. ਨੂੰ ਅਕਬਰਨਾਮੇ ਦੇ ਲਿਖਣ ਅਨੁਸਾਰ ਬਾਦਸ਼ਾਹ ਖ਼ੁਦ ਕਰਤਾਰਪੁਰ ਗੁਰੂ ਸਾਹਿਬ ਦੇ ਡੇਰੇ ਆਇਆ ਤੇ ਸਾਂਝੇ ਧਰਮ ਮੰਦਿਰ ਤੇ ਸਾਂਝੇ ਧਰਮ-ਗ੍ਰੰਥ ਦੀ ਸਿਰਜਣਾ ਸੁਣ ਕੇ ਬਹੁਤ ਪ੍ਰਸੰਨ ਹੋਇਆ। 1605 ਈ. ਵਿਚ ਅਕਬਰ ਦੇ ਦੇਹਾਂਤ ਪਿਛੋਂ ਜਹਾਂਗੀਰ ਗੱਦੀ ਉੱਤੇ ਬੈਠਾ, ਜਿਸਨੂੰ ਕੱਟਰਪੰਥੀ ਮੁਲਾਣਿਆਂ ਛੇਤੀ ਹੀ ਵਰਗਲਾ ਲਿਆ, ਨਤੀਜਾ ਇਹ ਹੋਇਆ ਕਿ ਮਈ 1605 ਈ. ਵਿਚ ਉਸ ਗੁਰੂ ਅਰਜਨ ਸਾਹਿਬ ਵਰਗੇ ਹਿੰਦੂਆਂ ਮੁਸਲਮਾਨਾਂ ਦੇ ਹਰਮਨ ਪਿਆਰੇ ਨਾਇਕ ਨੂੰ ਸ਼ਹੀਦ ਕਰਨ ਦਾ ਹੁਕਮ ਜਾਰੀ ਕਰ ਕੇ ਰੰਗ ਵਿਚ ਭੰਗ ਪਾ ਲਿਆ ਤੇ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦੀ ਲਹਿਰ ਨੂੰ ਬੇਥਵ੍ਹੀ ਤੇ ਬੇਲੋੜੀ ਸੱਟ ਮਾਰੀ। ਨਤੀਜਾ ਇਹ ਹੋਇਆ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰ ਲਈਆਂ। ਇਸਦਾ ਸਪਸ਼ਟ ਭਾਵ ਇਹ ਸੀ ਕਿ ਇਹ ਲਹਿਰ ਹੁਣ ਕੇਵਲ ਧਾਰਮਿਕ ਸੀਮਾ ਤਕ ਹੀ ਮਹਿਦੂਦ ਨਹੀਂ ਰਹੇਗੀ, ਸਗੋਂ ਸਮਾਜਕ ਤੇ ਰਾਜਨੀਤਕ ਵਿਕਾਸ ਲਈ ਵੀ ਸਰਗਰਮੀ ਦਿਖਾਵੇਗੀ। ਖਸ਼ਟਮ ਗੁਰੂ ਨੂੰ ਪੰਜ ਛੇ ਲੜਾਈਆਂ ਵੀ ਲੜਨੀਆਂ ਪਈਆਂ ਪਰ ਉਹ ਆਪਣੇ ਉਦੇਸ਼ ਤੋਂ ਪਿੱਛੇ ਨਾ ਹਟੇ। ਗੁਰੂ ਹਰਿ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਅਤੇ ਗੁਰੂ ਤੇਗ ਬਹਾਦਰ ਇਸ ਲਈ ਜੂਝਦੇ ਰਹੇ ਕਿ ਨਾ ਅਸਾਂ ਭੈ-ਭੀਤ ਹੋਣਾ ਹੈ ਤੇ ਨਾ ਕਿਸੇ ਨੂੰ ਭੈ-ਭੀਤ ਕਰਨਾ ਹੈ। ਸੁਤੰਤਰ ਤੇ ਸ੍ਵੈਮਾਣ-ਪੂਰਣ ਸਿਆਣੇ ਮਨੁੱਖ ਦਾ ਲੱਛਣ ਇਹੋ ਹੈ ਕਿ ਉਹ ਨਿਰਭੈ ਤੇ ਨਿਸੰਗ ਹੋ ਕੇ ਵਿਚਰੇ :

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ॥੧੬॥** *(ਸਲੋਕ ਮ: ੯)*

ਔਰੰਗਜ਼ੇਬ (1658—1707 ਈ.) ਇਸ ਸੁਤੰਤਰਤਾ ਦਾ ਵਿਰੋਧੀ ਸੀ, ਉਹ ਹਰ ਵਿਅਕਤੀ ਉਤੇ ਆਪਣਾ ਮਜ਼ਬੀ ਈਮਾਨ ਤੇ ਇਸਲਾਮੀ ਵਿਧਾਨ ਠੋਸਣਾ ਚਾਹੁੰਦਾ ਸੀ। ਇਸ ਕਰਕੇ ਸਰਮਦ ਦੇ ਕਾਤਲ ਨੇ ਗੁਰੂ ਤੇਗ ਬਹਾਦਰ ਜੀ ਨੂੰ 11 ਨਵੰਬਰ 1675 ਈ. ਵਿਚ ਦਿੱਲੀ ਬੁਲਾ ਕੇ ਸ਼ਹੀਦ ਕਰ ਦਿੱਤਾ। ਧੀਰਮੱਲ ਨੂੰ ਰਣਥੰਭੌਰ ਦੇ ਕਿਲ੍ਹੇ ਵਿਚ ਡਕ ਦਿੱਤਾ ਜਿਥੇ ਕਿ ਉਹ ਜ਼ਹਿਰੀਲੀ ਖ਼ੁਰਾਕ ਕਾਰਣ 16 ਨਵੰਬਰ 1677 ਨੂੰ ਪ੍ਰਾਣ ਤਿਆਗ ਗਿਆ ਅਤੇ ਫਿਰ ਉਸਦੇ ਪੁੱਤਰ ਸ੍ਰੀ ਰਾਮ ਚੰਦ ਨੂੰ 11 ਦਿਨ ਦਿੱਲੀ ਤਸੀਹੇ ਦੇ ਕੇ 24 ਜੁਲਾਈ 1678 ਨੂੰ ਸ਼ਹੀਦ ਕਰ ਦਿੱਤਾ ਗਿਆ। ਜਦ ਗੁਰੂ ਗੋਬਿੰਦ ਰਾਇ ਗੁਰਗੱਦੀ ਉੱਤੇ ਬਿਰਾਜਮਾਨ ਹੋਏ ਤਾਂ ਉਨ੍ਹਾਂ ਸਿੱਖਾਂ ਨੂੰ ਖੰਡੇ ਦੀ ਪਾਹੁਲ ਦੇ ਕੇ ਸਿੰਘ ਸਜਾਇਆ ਤੇ ਸ਼ਸਤ੍ਰਧਾਰੀ ਬਣਾ ਕੇ ਜਬਰ ਨਾਲ ਲੋਹਾ ਲੈਣਾ ਸਿਖਾਇਆ। ਸਿੱਖਾਂ ਦੇ ਆਮ ਵਰਤਾਰੇ ਬਾਰੇ ਸਮਕਾਲੀ ਤ੍ਵਾਰੀਖ਼ ਦਾਨ ਸੁਜਾਨ ਰਾਇ ਭੰਡਾਰੀ (1695 ਈ.) ਲਿਖਦਾ ਹੈ: 'ਇਨ੍ਹਾਂ ਭਾਣੇ ਆਪਣੇ ਪਰਾਏ ਤੇ ਮਿਤ੍ਰ ਸ਼ਤ੍ਰੂ ਬਰਾਬਰ ਹਨ, ਇਹ ਦੋਸਤਾਂ ਨਾਲ ਪ੍ਰੇਮ-ਰੰਗ ਤੇ ਦੁਸ਼ਮਨਾਂ ਨਾਲ ਬੇਜੰਗ ਜੀਵਨ ਬਸਰ ਕਰਦੇ ਹਨ।' *(ਖ਼ੁਲਾਸਤੁਤ ਤ੍ਵਾਰੀਖ਼)*

ਹੁਣ ਗੁਰੂ ਸਾਹਿਬ ਇਸ ਪ੍ਰੇਮੀ ਸੇਵਕ ਜਥੇ ਨੂੰ 'ਸੁਤੰਤਰ ਸੰਤ-ਸਿਪਾਹੀ ਦਲ' ਬਣਾ ਕੇ ਅੱਗੇ ਤੋਰਨ ਦਾ ਇਰਾਦਾ ਰੱਖਦੇ ਸਨ, ਇਸ ਕਰਕੇ ਉਨ੍ਹਾਂ ਆਨੰਦਪੁਰ ਵਿਚ ਕੇਸਰੀ ਝੰਡਾ ਝੁਲਾਇਆ ਤੇ ਰਣਜੀਤ ਨਗਾਰਾ ਵਜਾਇਆ ਜੋ ਕਿ ਇਕ ਤਰ੍ਹਾਂ ਸਿੱਧੀ ਬਗ਼ਾਵਤ ਦਾ ਸੂਚਕ ਸੀ, ਕਿਉਂਕਿ ਉਸ ਸਮੇਂ ਸਰਕਾਰੀ ਆਗਿਆ ਬਿਨਾ ਕੋਈ ਝੰਡਾ ਨਹੀਂ ਸੀ ਝੁਲਾ ਸਕਦਾ ਤੇ ਨਾ ਹੀ ਨਗਾਰਾ ਵਜਾ ਸਕਦਾ ਸੀ, ਇਹ ਪ੍ਰਭੂ-ਸੱਤਾ ਦੇ ਪ੍ਰਤੀਕ ਸਨ।

ਇਸ ਤਰ੍ਹਾਂ ਮੀਰੀ ਪੀਰੀ ਦੇ ਸੰਗਮ ਕਾਰਣ ਸਿੱਖਾਂ ਵਿਚ ਰਾਜਸੀ ਚੇਤਨਾ ਉਭਰਦੀ ਗਈ। ਉਹ ਗੁਰੂ ਨੂੰ ਸੱਚਾ ਪਾਤਸ਼ਾਹ, ਗੁਰਗੱਦੀ ਨੂੰ ਤਖ਼ਤ, ਗੁਰੂ ਦੇ ਪੁੱਤਰਾਂ ਨੂੰ ਸਾਹਿਬਜ਼ਾਦੇ, ਗੁਰੂ ਦੇ ਪੱਤਰਾਂ ਨੂੰ ਹੁਕਮਨਾਮੇ ਤੇ ਸਤਿਗੁਰਾਂ ਦੇ ਪ੍ਰਤਿਨਿਧਾਂ ਨੂੰ ਮਸਨਦ-ਨਸ਼ੀਨ ਜਾਂ ਮਸੰਦ ਕਹਿ ਕੇ ਸਤਿਕਾਰਦੇ ਪਿਆਰਦੇ ਸਨ ਤੇ ਗੁਰੂ ਘਰ ਨੂੰ ਦਿੱਲੀ ਦਰਬਾਰ ਦੇ ਮੁਕਾਬਲੇ 'ਗੁਰੂ ਕਾ ਦਰਬਾਰ' ਕਹਿ ਕੇ ਯਾਦ ਕਰਦੇ ਸਨ।

ਇਹ ਸਿਖ ਸੰਕੇਤਾਵਲੀ ਦਿੱਲੀ ਲਾਹੌਰ ਦੇ ਮੁਗ਼ਲ ਦਰਬਾਰ ਤੇ ਹਾਕਮ ਜਮਾਤ ਨੂੰ ਚੁੱਭਦੀ ਸੀ। ਔਰੰਗਜ਼ੇਬ ਬਹੁਤ ਔਖਾ ਹੋਇਆ। ਉਸਨੇ ਮੱਘਰ 1750 ਬਿ. (1693 ਈ.) ਵਿਚ ਨਵਾਬ ਸਰਹੰਦ ਨੂੰ ਤਾੜਨਾ ਕੀਤੀ ਕਿ ਨਾਨਕ-ਪ੍ਰਸਤਾਂ ਦੇ ਆਗੂ ਗੋਬਿੰਦ ਰਾਇ ਨੂੰ ਤੰਬੀਹ ਕੀਤੀ ਜਾਵੇ ਕਿ ਉਹ ਆਪਣੇ ਪਾਸ ਨਿਤ ਨਿਤ ਸਿਖ ਸੰਗਤਾਂ ਇਕੱਠੀਆਂ ਨਾ ਕਰੇ ਤੇ ਬਾਦਸ਼ਾਹਾਂ ਵਾਂਙ ਦਰਬਾਰ ਲਾ ਕੇ ਮੱਥੇ ਨਾ ਟਿਕਾਵੇ ਅਤੇ ਨਾ ਹੀ 'ਸੱਚਾ ਪਾਤਸ਼ਾਹ' ਕਹਾਵੇ। ਜੇ ਉਹ ਇਨ੍ਹਾਂ ਗੱਲਾਂ ਤੋਂ ਬਾਜ਼ ਨਾ ਆਵੇ ਤਾਂ ਉਸਨੂੰ ਉਥੋਂ ਖਦੇੜ ਦਿੱਤਾ ਜਾਵੇ। ਇਹ ਗੱਲ ਮੁਹੰਮਦ ਕਾਸਮ ਨੇ *ਇਬਰਤ ਮਕਾਲ*

ਵਿਚ ਤੇ ਖੁਸ਼ਵਕਤ ਰਾਇ ਨੇ *ਤ੍ਵਾਰੀਖ਼ੇ ਸਿੱਖਾਂ* (1811 ਈ.) ਵਿਚ ਅੰਕਿਤ ਕੀਤੀ ਹੈ।

ਇਸ ਤੋਂ ਬਾਦ ਬਾਦਸ਼ਾਹ ਨੇ ਆਨੰਦਪੁਰ ਦੀਆਂ ਸ਼ਾਂਤਮਈ ਸਰਗਰਮੀਆਂ ਨੂੰ ਵੀ ਦਬਾਉਣ ਦੀ ਹਰ ਕੋਸ਼ਿਸ਼ ਕੀਤੀ। ਵੱਡੇ ਸ਼ਹਿਜ਼ਾਦੇ ਮੁਹੰਮਦ ਮੁਅੱਜ਼ਮ ਸ਼ਾਹ ਨੂੰ 1753 ਬਿ. ਵਿਚ ਫ਼ੌਜ ਦੇ ਕੇ ਭੇਜਿਆ।

ਫਿਰ ਇਕ ਅਹਿਦੀਆ ਕੁੰਮਕ ਲੈ ਕੇ ਆਇਆ, ਇਸ ਤੋਂ ਬਾਦ ਚਾਰ ਅਹਿਦੀਏ ਹੋਰ ਆਏ। ਇਸ ਸਭ ਕਾਸੇ ਦਾ ਜ਼ਿਕਰ ਗੁਰੂ ਸਾਹਿਬ ਨੇ ਖ਼ੁਦ ਕੀਤਾ ਹੈ :

**'ਤਬਿ ਅਉਰੰਗ ਮਨ ਮਾਹਿ ਰਿਸਾਵਾ।**
**ਮਦ੍ਰ ਦੇਸ ਕੋ ਪੂਤ ਪਠਾਵਾ।'**
**'ਤਬ ਅਉਰੰਗ ਜੀਯ ਮਾਂਝ ਰਿਸਾਏ।**
**ਏਕ ਅਹਿਦੀਆ ਈਹਾਂ ਪਠਾਏ।'**
**'ਉਤ ਅਉਰੰਗ ਜੀਯ ਅਧਿਕ ਰਿਸਾਏ।**
**ਚਾਰ ਅਹਿਦੀਅਨ ਅਉਰ ਪਠਾਏ।'** *(ਬਚਿਤ੍ਰ ਨਾਟਕ)*

ਇਨ੍ਹਾਂ ਬਿਆਨਾਂ ਤੋਂ ਜ਼ਾਹਰ ਹੈ ਕਿ ਬਾਦਸ਼ਾਹ, ਆਨੰਦਪੁਰੀ ਸਰਗਰਮੀਆਂ ਤੋਂ ਬਹੁਤ ਦੁਖੀ ਸੀ। ਕਾਰਣ ਇਹ ਸੀ ਕਿ ਜਿਥੇ ਉਹ ਰਾਜਪੂਤਾਂ, ਜਾਟਾਂ, ਸਤਨਾਮੀਆਂ ਤੇ ਆਮ ਕਾਫ਼ਰਾਂ ਉੱਤੇ ਦਮਨ ਚੱਕ੍ਰ ਚਲਾਈ ਜਾ ਰਿਹਾ ਸੀ, ਉਥੇ ਕੋਈ ਕੁਸਕਦਾ ਤਕ ਨਹੀਂ ਸੀ। ਉਸਦੇ ਸਾਰੇ ਹੁਕਮ ਹਿੰਦੂ ਸੰਸਕ੍ਰਿਤੀ ਤੇ ਧਰਮ ਦੇ ਸਰਬਨਾਸ਼ ਲਈ ਸਨ, ਇਸ ਵਿਚ ਕੋਈ ਲੁਕਾ ਛਿਪਾ ਵਾਲੀ ਗੱਲ ਨਹੀਂ ਸੀ।

*ਉਹ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰਕੇ ਅਤੇ ਵੱਡੇ ਭਾਈ ਦਾਰਾ ਸ਼ਿਕੋਹ ਨੂੰ ਕਤਲ ਕਰਾ ਕੇ 1657 ਈ. ਵਿਚ ਤਖ਼ਤ ਉਤੇ ਬੈਠਾ ਸੀ। ਉਸ ਨੇ ਆਪਣੇ ਦਸਵੇਂ ਸੰਨ ਜਲੂਸ 1667 ਵਿਚ ਥਾਨੇਸਰ ਦਾ ਮਹਾਨ ਤੀਰਥ ਮਿੱਟੀ ਨਾਲ ਭਰਵਾ ਦਿੱਤਾ ਤੇ 1668 ਈ. ਵਿਚ ਤੀਰਥ ਯਾਤਰਾ ਕਰਨ ਤੇ ਹਿੰਦੂ ਤਿਉਹਾਰ ਮਨਾਉਣ ਉਤੇ ਪਾਬੰਦੀ ਲਾ ਦਿੱਤੀ। 1669 ਈ. ਵਿਚ ਐਸਾ ਫ਼ੁਰਮਾਨ ਜਾਰੀ ਕੀਤਾ ਜਿਸ ਵਿਚ ਗ਼ੈਰ ਮੁਸਲਮਾਨਾਂ ਦੇ ਮੰਦਰ ਤੇ ਪਾਠਸ਼ਾਲਾਂ ਢਾਹੁਣ ਦਾ ਆਦੇਸ਼ ਸੀ। ਇਸ ਉੱਤੇ ਪੂਰੇ ਜ਼ੋਰ ਨਾਲ ਅਮਲ ਹੋਇਆ। ਬੜੇ ਬੜੇ ਵਿਸ਼ਾਲ ਮੰਦਰ ਮਿੱਟੀ ਵਿਚ ਮਿਲਾ ਦਿੱਤੇ ਗਏ। 1671 ਦੇ ਇਕ ਫ਼ੁਰਮਾਨ ਰਾਹੀਂ ਤਮਾਮ ਹਿੰਦੂ ਮੁਨਸ਼ੀਆਂ, ਮੁਸੱਦੀਆਂ ਨੂੰ ਨੌਕਰੀਓਂ ਜਵਾਬ ਦੇ ਦਿੱਤਾ, ਇਸ ਤਰ੍ਹਾਂ ਹਜ਼ਾਰਾਂ ਸਰਕਾਰੀ ਨੌਕਰ ਬੇਕਾਰ ਕਰਕੇ ਘਰੀਂ ਬਿਠਾ ਦਿੱਤੇ। ਫਿਰ 1679 ਵਿਚ ਤਮਾਮ ਹਿੰਦੂਆਂ ਉੱਤੇ ਜਜ਼ੀਆ (ਟੈਕਸ) ਲਗਾ ਦਿੱਤਾ ਗਿਆ। ਇਸੇ ਤਰ੍ਹਾਂ ਸਾਹਿਤਕਾਰੀ, ਸੰਗੀਤਕਾਰੀ, ਚਿਤ੍ਰਕਾਰੀ ਤੇ ਮੂਰਤੀ ਕਲਾ ਦੇ ਕੰਮਾਂ ਨੂੰ ਸ਼ਰ੍ਹਾ-ਵਿਰੁਧ ਕਹਿ ਕੇ ਹੁਕਮੀਆ ਬੰਦ ਕੀਤਾ ਗਿਆ। 1695 ਈ. ਵਿਚ ਇਕ ਨਵਾਂ ਹੁਕਮ ਜਾਰੀ ਹੋਇਆ ਕਿ ਰਾਜਪੂਤਾਂ ਤੋਂ ਬਿਨਾ ਕੋਈ ਹਿੰਦੂ ਤਨ ਤੇ ਹਥਿਆਰ ਨ ਸਜਾਵੇ ਅਤੇ ਨਾ ਹੀ ਪਾਲਕੀ, ਹਾਥੀ ਜਾਂ ਈਰਾਨੀ ਅਰਬੀ ਘੋੜੇ ਦੀ ਸਵਾਰੀ ਕਰੇ। (ਮੁਆਸਰਿ ਆਲਮਗੀਰੀ)*

ਇਤਿਆਦਿਕ ਫ਼ੁਰਮਾਨਾਂ ਤੋਂ ਪਤਾ ਲੱਗਦਾ ਹੈ ਕਿ ਔਰੰਗਜ਼ੇਬ ਹਿੰਦੂਆਂ ਨਾਲ ਕਿਸ ਤਰ੍ਹਾਂ ਦਾ ਜਾਬਰਾਨਾ ਵਰਤਾਉ ਕਰ ਰਿਹਾ ਸੀ, ਪਰੰਤੂ ਗੁਰੂ ਗੋਬਿੰਦ ਸਿੰਘ ਇਨ੍ਹਾਂ

ਸਰਕਾਰੀ ਹੁਕਮਾਂ ਦੀ ਪਰਵਾਹ ਨਾ ਕਰਦੇ ਹੋਏ ਸਿੰਘਾਂ ਨੂੰ ਵਧੀਆ ਘੋੜਿਆਂ, ਹਾਥੀਆਂ ਦੀ ਸਵਾਰੀ ਕਰਨਾ ਸਿਖਾਉਂਦੇ, ਹੋਲਾ ਖਿਡਾਉਂਦੇ, ਸ਼ਸਤ੍ਰ ਪਹਿਨਾਉਂਦੇ, ਝੰਡੇ ਝੁਲਾਉਂਦੇ, ਨਗਾਰੇ ਵਜਾਉਂਦੇ ਤੇ ਚੰਗੇ ਠਾਠ ਬਾਠ ਨਾਲ ਆਪਣਾ ਦਰਬਾਰ ਲਾਉਂਦੇ ਸਨ ਅਤੇ ਸਾਹਿਤ ਤੇ ਸੰਗੀਤ ਕਲਾ ਨੂੰ ਵੀ ਚੰਗਾ ਪ੍ਰੋਤਸਾਹਨ ਦਿੰਦੇ ਸਨ।

ਇਹ ਸਭ ਗੱਲਾਂ ਦਿੱਲੀ ਦਰਬਾਰ ਤਕ ਪਹੁੰਚਦੀਆਂ ਤੇ ਔਰੰਗਜ਼ੇਬ ਨੂੰ ਇਨ੍ਹਾਂ ਦੀ ਇਤਲਾਹ ਦੱਖਣ ਵਿਚ ਮਿਲੀ ਕਿਉਂਕਿ ਉਹ 1681 ਵਿਚ ਦਿੱਲੀ ਛੱਡ ਕੇ ਦੱਖਣ ਦੇ ਸ਼ੀਆ ਬਾਦਸ਼ਾਹਾਂ ਨੂੰ ਜ਼ੇਰ ਕਰਨ ਲਈ ਉਧਰ ਛਾਉਣੀ ਪਾਈ ਬੈਠਾ ਸੀ ਤੇ ਮਰਨ ਤਕ ਉਧਰ ਹੀ ਰਿਹਾ। ਉਥੋਂ ਹੀ ਉਸਨੇ ਆਨੰਦਪੁਰ ਨੂੰ ਘੇਰਾ ਪਾ ਕੇ ਸਭ ਕੁਝ ਮਲੀਆ-ਮੇਟ ਕਰਨ ਦੇ ਹੁਕਮ ਚੜ੍ਹਾਏ। ਪਹਿਲੇ ਅਬੂ ਨੁਸਾਰ ਖ਼ਾਂ ਲਾਹੌਰ ਦਾ ਸੂਬੇਦਾਰ ਸੀ, ਉਸਨੇ ਪੰਜਾਬ ਵਿਚ ਬਹੁਤ ਜ਼ੁਲਮ ਕੀਤੇ, ਫਿਰ ਇਬਰਾਹੀਮ ਖ਼ਾਂ ਸੂਬੇਦਾਰ ਬਣ ਕੇ ਆਇਆ ਤੇ ਇਸਦੇ ਪੁੱਤਰ ਜ਼ਬਰਦਸਤ ਖ਼ਾਂ ਨੂੰ ਨਾਇਬ ਸੂਬੇਦਾਰ ਥਾਪਿਆ ਗਿਆ। 1757 ਬਿ. ਅਰਥਾਤ 1700 ਈ. ਵਿਚ ਜ਼ਬਰਦਸਤ ਖ਼ਾਂ ਨੂੰ ਤਰੱਕੀ ਦੇ ਕੇ ਸੂਬੇਦਾਰ ਬਣਾ ਦਿੱਤਾ ਤੇ ਇਸੇ ਦੇ ਅਹਦ ਵਿਚ ਆਨੰਦਪੁਰ ਉੱਤੇ ਸਾਰੇ ਧਾਵੇ ਹੋਏ। ਚਾਰ ਪੰਜ ਸਾਲ ਇਹ ਛੇੜਛਾੜ ਚਲਦੀ ਰਹੀ, ਜੇਠ 1762 ਬਿ. ਤੋਂ ਐਸਾ ਘੇਰਾ ਪਾਇਆ ਗਿਆ ਕਿ ਆਨੰਦਪੁਰ ਨਗਰ ਅੰਦਰ ਅੰਨ-ਪਾਣੀ ਜਾਣਾ ਬੰਦ ਕਰ ਦਿੱਤਾ ਗਿਆ। ਅਖ਼ੀਰ ਗੁਰੂ ਸਾਹਿਬ ਨੇ ਬਾਦਸ਼ਾਹ ਨਾਲ ਖ਼ੁਦ ਮੁਲਾਕਾਤ ਕਰਨ ਦਾ ਇਰਾਦਾ ਬਣਾਇਆ ਤਾਂਕਿ ਉਸਦੇ ਸਿਖ ਲਹਿਰ ਬਾਰੇ ਸ਼ੱਕ-ਸ਼ਕੂਕ ਦੂਰ ਕੀਤੇ ਜਾ ਸਕਣ, ਉਸਨੂੰ ਦਸਿਆ ਜਾਵੇ ਕਿ ਗੁਰੂ ਨਾਨਕ ਦਾ ਮਤ ਤੌਹੀਦਪ੍ਰਸਤ ਹੈ, ਖ਼ੁਦਾਪ੍ਰਸਤ ਹੈ, ਬੁਤਪ੍ਰਸਤ ਨਹੀਂ, ਇਹ ਹੋਰਾਂ ਵਾਂਙ ਜਾਤ-ਪਾਤ ਦੀਆਂ ਵੰਡਾਂ ਨਹੀਂ ਪਾਉਂਦਾ, ਸਗੋਂ ਸਾਰੀ ਇਨਸਾਨੀਅਤ ਨੂੰ ਇਕ ਸਮਾਨ ਸਮਝਦਾ ਹੈ, ਆਦਿ।

ਅਗੋਂ ਬਾਦਸ਼ਾਹ ਨੇ ਵੀ ਆਪਣਾ ਏਲਚੀ ਕਾਜ਼ੀ ਭੇਜ ਕੇ ਤੇ ਫ਼ੁਰਮਾਨ ਜਾਰੀ ਕਰਕੇ ਗੁਰੂ ਸਾਹਿਬ ਨੂੰ ਆਪਣੇ ਪਾਸ ਬੁਲਾ ਕੇ ਗੱਲਬਾਤ ਕਰਨ ਦਾ ਫ਼ੈਸਲਾ ਕਰ ਲਿਆ ਪਰ ਨਾਲ ਸ਼ਰਤ ਇਹ ਰੱਖ ਦਿੱਤੀ ਕਿ ਤੁਸੀਂ ਆਨੰਦਪੁਰ ਜ਼ਰੂਰ ਛੱਡ ਦਿਓ ਤੇ ਕਾਂਗੜ ਕਸਬੇ ਵਿਚ ਤਸ਼ਰੀਫ਼ ਲੈ ਜਾਓ ਫਿਰ ਮੁਲਾਕਾਤ ਦਾ ਵੀ ਪ੍ਰਬੰਧ ਹੋ ਜਾਵੇਗਾ। ਇਸ ਗੱਲ ਦਾ ਪਤਾ ਸਾਨੂੰ ਜ਼ਫ਼ਰਨਾਮੇ ਵਿਚੋਂ ਹੀ ਲੱਗਦਾ ਹੈ, ਜਿਥੇ ਗੁਰੂ ਸਾਹਿਬ ਨੇ ਸਾਫ਼ ਲਿਖਿਆ ਹੈ :

**ਨਵਿਸ਼ਤਾ ਰਸੀਦੋ ਬਗੁਫਤਾ ਜ਼ਬਾਂ। ਬਬਾਯਦ ਕਿ ਕਾਰੀਂ ਬਰਾਹਤ ਰਸਾਂ।੫੪।**

'ਮੈਨੂੰ ਤੁਹਾਡਾ ਲਿਖਿਆ ਹੋਇਆ ਅਤੇ ਕਾਜ਼ੀ ਰਾਹੀਂ ਜ਼ਬਾਨੀ ਸੁਨੇਹਾ ਮਿਲਿਆ, ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚੜ੍ਹਾਓ।'

*ਗੁਰੂ ਕੀਆਂ ਸਾਖੀਆਂ* ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਆਨੰਦਪੁਰ ਤਿਆਗਣ ਤੋਂ ਦੋ ਦਿਨ ਪਹਿਲਾਂ ਕਾਜ਼ੀ, ਬਾਦਸ਼ਾਹੀ ਖ਼ਤ ਲੈ ਕੇ ਆਇਆ ਸੀ ਤੇ ਉਸ, ਹਦਾਇਤ ਅਨੁਸਾਰ ਗੁਰੂ ਸਾਹਿਬ ਨੂੰ ਕਈ ਕਿਸਮ ਦੇ ਜ਼ਬਾਨੀ ਭਰੋਸੇ ਵੀ ਦਿਵਾਏ ਸਨ।

ਇਸ ਸਾਰੀ ਕਾਰਗੁਜ਼ਾਰੀ ਵਿਚ 88 ਸਾਲਾ ਬੁੱਢਾ ਬਾਦਸ਼ਾਹ ਕੁਝ ਸੰਜੀਦਾ ਜਾਪਦਾ ਸੀ ਤੇ ਉਸਨੇ ਪ੍ਰਬੰਧਕ ਦ੍ਰਿਸ਼ਟੀ ਤੋਂ ਕੁਝ ਤਬਾਦਲੇ ਵੀ ਕੀਤੇ ਜੋ ਸ਼ਾਇਦ ਗੁਰੂ ਸਾਹਿਬ ਜੀ ਦੀ ਸੰਤੁਸ਼ਟੀ ਲਈ ਸਨ। ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਅੱਸੂ 1762 ਬਿ. (ਸਤੰਬਰ 1704 ਈ.) ਵਿਚ ਔਰੰਗਜ਼ੇਬ ਕ੍ਰਿਸ਼ਨਾ ਨਦੀ ਕਿਨਾਰੇ ਦੇਵ ਪੁਰ ਵਿਚ ਡੇਰਾ ਪਾਈ ਬੈਠਾ ਸੀ। ਉਥੋਂ ਹੀ ਉਸਨੇ ਜ਼ਬਰਦਸਤ ਖ਼ਾਂ ਸੂਬਾ ਲਾਹੌਰ ਦੀ ਜੋ ਆਨੰਦਪੁਰ ਘੇਰੇ ਦਾ ਮੋਢੀ ਸੀ, ਅਜਮੇਰ ਬਦਲੀ ਦੇ ਹੁਕਮ ਜਾਰੀ ਕੀਤੇ ਤੇ ਕਾਬਲ ਤੋਂ ਬਦਲ ਕੇ ਮੁਨਇਮ ਖ਼ਾਂ ਨੂੰ ਲਾਹੌਰ ਦਾ ਨਾਇਬ ਸੂਬੇਦਾਰ ਥਾਪਿਆ ਜੋ ਕਿ ਬੜਾ ਹੀ ਦਰਵੇਸ਼-ਤਬੀਅਤ ਆਦਮੀ ਸੀ, ਲਾਹੌਰ ਦੀ ਸੂਬੇਦਾਰੀ ਆਪਣੇ ਵੱਡੇ ਬੇਟੇ ਮੁਹੰਮਦ ਮੁਅੱਜ਼ਮ ਨੂੰ ਸੌਂਪੀ ਜੋ ਕਿ ਪਹਿਲਾਂ ਕਾਬਲ, ਮੁਲਤਾਨ ਦਾ ਵੀ ਮੁਖ ਪ੍ਰਬੰਧਕ ਸੀ। ਸੋ ਹੁਣ ਨਵੇਂ ਹੁਕਮ ਅਨੁਸਾਰ ਇਹ ਤਿੰਨੇ ਸੂਬੇ (ਕਾਬਲ, ਮੁਲਤਾਨ ਤੇ ਲਾਹੌਰ) ਉਸਦੇ ਅਧੀਨ ਕਰ ਦਿੱਤੇ ਗਏ। ਇਕ ਹੋਰ ਅਹਿਮ ਤਬਦੀਲੀ ਜੋ ਕੀਤੀ ਗਈ, ਉਹ ਇਹ ਕਿ ਲੱਖੀ ਜੰਗਲ ਦਾ ਪ੍ਰਬੰਧ ਜਿਸ ਵਿਚ ਕਾਂਗੜ ਦਾ ਤਪਾ ਪੈਂਦਾ ਸੀ, ਉਹ ਲਾਹੌਰ ਦੀ ਥਾਂ ਸੂਬਾ ਮੁਲਤਾਨ ਨਾਲ ਲਾ ਦਿੱਤਾ, ਜਿਥੇ ਕਿ ਔਰੰਗਜ਼ੇਬ ਦਾ ਪੋਤਰਾ ਤੇ ਮੁਅੱਜ਼ਮ ਦਾ ਨੇਕ ਸਪੁੱਤਰ—ਮੁਹੰਮਦ ਮੁਇੱਜ਼ੁਦੀਨ ਨਾਇਬ ਸੂਬੇਦਾਰ ਲਗਿਆ ਹੋਇਆ ਸੀ।

ਇਹ ਸਾਰੇ ਹੁਕਮ ਅਜੇ ਪੂਰੀ ਤਰ੍ਹਾਂ ਲਾਗੂ ਨਹੀਂ ਸੀ ਹੋਏ, ਕਿਉਂਕਿ ਦੱਖਣ ਤੋਂ ਸ਼ਾਹੀ ਫ਼ੁਰਮਾਨ ਇਧਰ ਪੰਜਾਬ ਪਹੁੰਚਣ ਵਿਚ ਕਾਫੀ ਸਮਾਂ ਲੱਗ ਜਾਂਦਾ ਸੀ ਤੇ ਦੂਜੇ ਇਥੋਂ ਦੇ ਆਪ-ਹੁਦਰੇ ਅਭਿਮਾਨੀ ਅਹਿਲਕਾਰ ਅਤੇ ਗ਼ੱਦਾਰ ਪਹਾੜੀ ਰਾਜੇ ਇਸ ਆਹਰ ਵਿਚ ਸਨ ਕਿ ਜਿਵੇਂ ਕਿਵੇਂ ਉਭਰਦੀ ਸਿਖ ਸ਼ਕਤੀ ਨੂੰ ਛੇਤੀ ਖ਼ਤਮ ਕਰ ਕੇ ਬਾਦਸ਼ਾਹ ਤੋਂ ਸ਼ਾਬਾਸ਼ ਲਈ ਜਾਵੇ। ਬਹਰਹਾਲ ਇਹ ਤਬਾਦਲੇ ਕਾਫੀ ਹੱਦ ਤਕ ਗੁਰੂ ਸਾਹਿਬ ਦੀ ਅਨੁਕੂਲਤਾ ਲਈ ਕੀਤੇ ਜਾਪਦੇ ਹਨ, ਹੋ ਸਕਦਾ ਹੈ ਕਿ ਅੰਦਰੋਂ ਕੋਈ ਗੱਲ ਹੋਰ ਵੀ ਹੋਵੇ। ਕਾਜ਼ੀ ਨੇ ਜੋ ਇਕਰਾਰਨਾਮਾ ਕੁਰਾਨ ਦੀ ਜਿਲਦ ਉੱਤੇ ਲਿਖ ਕੇ ਬਾਦਸ਼ਾਹ ਵਲੋਂ ਲਿਆਂਦਾ ਸੀ, ਉਹ ਭਾਵੇਂ ਮੂਲ ਰੂਪ ਵਿਚ ਸਾਡੇ ਪਾਸ ਨਹੀਂ, ਪਰੰਤੂ ਗੁਰੂ ਸਾਹਿਬ ਪਾਸ ਕਾਂਗੜ ਪਹੁੰਚਣ ਵੇਲੇ ਤਕ ਮੌਜੂਦ ਸੀ। ਇਸੇ ਕਰਕੇ ਉਨ੍ਹਾਂ ਜ਼ਫ਼ਰਨਾਮੇ ਵਿਚ ਬਾਦਸ਼ਾਹ ਦੇ ਧਿਆਨ-ਗੋਚਰੇ ਕਰਨ ਲਈ ਉਹ ਸਾਰੀਆਂ ਸ਼ਰਤਾਂ ਚਾਰ ਸ਼ਿਅਰਾਂ ਵਿਚ ਕਲਮਬੰਦ ਕਰ ਕੇ ਉਸਨੂੰ ਭੇਜ ਦਿੱਤੀਆਂ ਸਨ। ਉਨ੍ਹਾਂ ਸਾਫ਼ ਲਿਖਿਆ ਹੈ ਕਿ ਜੇਕਰ ਤੁਸੀਂ ਕੁਰਾਨ ਦੀ ਜਿਲਦ ਉੱਤੇ ਲਿਖਿਆ ਉਹ 'ਕਸਮਨਾਮਾ' ਦੇਖਣਾ ਚਾਹੁੰਦੇ ਤਾਂ ਮੈਂ ਤੁਹਾਨੂੰ ਭੇਜ ਦਿੰਦਾ ਹਾਂ :

**ਤੁਰਾ ਗਰ ਬਬਾਯਦ ਓ ਕਉਲੇ ਕੁਰਾਂ**
**ਬਨਿਜ਼ਦੇ ਸ਼ੁਮਾ ਰਾ, ਰਸਾਨਮ ਹਮਾ।੫੭।**

ਇਸ ਕਸਮਨਾਮੇ ਵਿਚ ਚਾਰ ਮੋਟੀਆਂ ਗੱਲਾਂ ਸਨ :

1. ਤੁਸੀਂ (ਆਨੰਦਪੁਰ ਛੱਡ ਕੇ) ਕਾਂਗੜ ਤਸ਼ਰੀਫ਼ ਲੈ ਜਾਓ। ਇਸ ਪਿੱਛੋਂ ਹੀ ਬਾਦਸ਼ਾਹ ਨਾਲ ਮੁਲਾਕਾਤ ਹੋ ਸਕੇਗੀ।

2. ਤੁਹਾਨੂੰ ਮਾਲਵੇ ਦੇ ਜੰਗਲੀ ਇਲਾਕੇ ਵਲ ਆਉਣ ਦਾ ਕੋਈ ਖ਼ਤਰਾ ਨਹੀ; ਕਿਉਂਕਿ ਬੈਰਾੜ ਕੌਮ ਸਾਡੇ ਅਧੀਨ ਹੈ।
3. ਜੇ ਤੁਸੀਂ ਇਧਰ ਆ ਹੀ ਜਾਓ ਤਾਂ ਜ਼ਬਾਨੀ ਗੱਲ ਕਰ ਕੇ ਹਮਦਰਦਾਨਾ ਢੰਗ ਨਾਲ ਸਾਰਾ ਮਾਮਲਾ ਨਿਪਟਾ ਲਈਏ।
4. ਇਧਰ ਆਉਣ 'ਤੇ ਤੁਹਾਨੂੰ 'ਯਕ ਅਸਪ' (ਇਕ ਘੋੜਾ ਰੱਖਣ ਦਾ ਹੱਕਦਾਰ ਸਵਾਰ) 'ਇਕ ਹਜ਼ਾਰੀ' ਦਾ ਅਧਿਕਾਰ ਵੀ ਹਾਸਲ ਹੋਵੇਗਾ।

ਇਹ ਚਾਰੇ ਗੱਲਾਂ ਜੋ ਹਕੂਮਤ ਦੀ ਪੇਸ਼ਕਸ਼ ਸਨ, ਇਨ੍ਹਾਂ ਨੂੰ ਹੀ ਸਤਿਗੁਰਾਂ ਹੇਠ ਲਿਖੇ ਸ਼ਿਅਰਾਂ ਵਿਚ ਕਲਮਬੰਦ ਕਰ ਕੇ ਬਾਦਸ਼ਾਹ ਵੱਲ ਭਿਜਵਾਇਆ ਹੈ :

**ਚਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ**
**ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵੱਦ ।੫੮।**
**ਨ ਜ਼ਰੱਹ ਦਰੀਂ ਰਾਹਿ ਖਤਰਾ ਤੁਰਾਸਤ**
**ਹਮਾ ਕੌਮਿ ਬੈਰਾੜ ਹੁਕਮੇ ਮਰਾਸਤ ।੫੯।**
**ਬਯਾ ਤੁ ਸੁਖ਼ਨ ਖੁਦ ਜ਼ਬਾਨੀ ਕੁਨੇਮ**
**ਬਰੂਇ ਸ਼ੁਮਾ ਮਿਹਰਬਾਨੀ ਕੁਨੇਮ ।੬੦।**
**ਯਕੇ ਅਸਪ ਸ਼ਾਇਸਤਏ ਯਕ ਹਜ਼ਾਰ**
**ਬਯਾ ਤ ਬ.ਗੀਰੀ ਬ ਮਨ ਈਂ ਦਯਾਰ ।੬੧।**

ਕੁਝ ਲੋਕ ਇਸ ਰਾਇ ਦੇ ਵੀ ਹਨ ਕਿ ਭਾਵੇਂ ਬਾਦਸ਼ਾਹ ਵਲੋਂ ਲਿਖਤੀ ਤੌਰ ਅਤੇ ਜ਼ਬਾਨੀ, ਕਾਜ਼ੀ ਰਾਹੀਂ ਪੂਰਾ ਪੂਰਾ ਵਿਸ਼ਵਾਸ ਦਿਵਾਇਆ ਗਿਆ ਸੀ ਪਰ ਇਨ੍ਹਾਂ ਗੱਲਾਂ ਨੂੰ ਨਿਭਾਇਆ ਨਾ ਗਿਆ। ਇਤਿਹਾਸ ਦੱਸਦਾ ਹੈ ਕਿ ਔਰੰਗਜ਼ੇਬ ਇਸ ਤਰ੍ਹਾਂ ਦੇ ਝੂਠੇ ਵਾਅਦੇ ਤੇ ਛਲ ਫ਼ਰੇਬ ਰਾਜਨੀਤਕ ਚਾਲਾਂ ਵਜੋਂ ਆਮ ਕਰ ਲਿਆ ਕਰਦਾ ਸੀ। ਮੁ.ਗਲ ਦਰਬਾਰ ਦਾ ਭੇਤੀ, ਸਮਕਾਲੀ ਇਤਾਲਵੀ ਲੇਖਕ ਮਨੂਚੀ 'ਸਟੋਰੀਆ ਡੋ ਮੋਗਰ' ਵਿਚ ਅਜੇਹੀਆਂ ਬੇਈਮਾਨੀਆਂ ਦਾ ਚਰਚਾ ਆਮ ਕਰਦਾ ਹੈ। ਮਿਸਾਲ ਲਈ ਗੋਲਕੁੰਡਾ ਦੇ ਸੁਲਤਾਨ ਨੇ ਔਰੰਗਜ਼ੇਬ ਨੂੰ ਲਿਖ ਕੇ ਭੇਜਿਆ ਕਿ ਮੈਂ ਤੁਹਾਡਾ ਬੰਦਾ ਹਾਂ, ਸੋ ਮੇਰੇ 'ਤੇ ਫ਼ੌਜਕਸ਼ੀ ਕਰਨ ਦੀ ਲੋੜ ਨਹੀਂ। ਅੱਗੋਂ ਬਾਦਸ਼ਾਹ ਨੇ ਸੁਨੇਹਾ ਭੇਜਿਆ ਕਿ ਅਸੀਂ ਕੋਈ ਚੜ੍ਹਾਈ ਨਹੀਂ ਕਰਦੇ, ਅਸੀਂ ਤਾਂ ਗੁਲਬਰਗਾ ਜਾ ਕੇ ਪੀਰਾਂ ਦੇ ਮਜ਼ਾਰਾਂ ਦੀ ਜ਼ਿਆਰਤ ਕਰਨੀ ਹੈ। ਸੁਲਤਾਨ ਬੇਚਾਰੇ ਨੇ ਇਤਬਾਰ ਕਰ ਕੇ ਆਪਣੀ ਫ਼ੌਜ ਵਾਪਸ ਬੁਲਾ ਲਈ ਲੇਕਿਨ ਬੇਈਮਾਨ ਔਰੰਗਜ਼ੇਬ ਨੇ ਮੁ.ਗਲ ਫ਼ੌਜ ਚੜ੍ਹਾ ਕੇ ਗੋਲਕੁੰਡੇ ਉਤੇ ਜਬਰੀ ਕਬਜ਼ਾ ਜਾ ਕੀਤਾ। ਅਜੇਹੀ ਮੱਕਾਰੀ ਨਾਲ ਹੀ ਉਸ ਬੀਜਾਪੁਰ ਦੀ ਰਿਆਸਤ ਹਥਿਆਈ ਸੀ। ਇਸੇ ਕਰਕੇ ਬਰਨੀਅਰ ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ ਕਿ ਔਰੰਗਜ਼ੇਬ ਦਿਲ ਦਾ ਖੋਟਾ ਸੀ, ਆਪਣਾ ਭੇਦ ਕਿਸੇ ਨੂੰ ਨਹੀਂ ਸੀ ਦਿੰਦਾ। ਮੱਕਾਰੀ ਤੇ ਛਲ ਫ਼ਰੇਬ ਵਿਚ ਉਹ ਅਤਿਅੰਤ ਮਾਹਰ ਸੀ। ਸੋ ਇਹ ਵੱਡੀ ਗੱਲ ਨਹੀਂ ਕਿ ਸਾਰੀ ਸਾਜ਼ਸ਼ ਬਾਦਸ਼ਾਹ ਦੀ ਸਲਾਹ ਨਾਲ ਹੀ ਬਣੀ ਹੋਵੇ ਪਰੰਤੂ ਸਤਿਗੁਰਾਂ ਕਾਜ਼ੀ ਦੇ ਕਸਮਨਾਮੇ ਨੂੰ ਠੀਕ ਮੰਨ ਕੇ ਆਨੰਦਪੁਰ ਤਿਆਗਣ ਦਾ ਫ਼ੈਸਲਾ

ਕਰ ਲਿਆ। ਆਨੰਦਪੁਰ ਤਿਆਗਣ ਬਾਦ ਜੋ ਕੁਝ ਸਰਕਾਰੀ ਅਹਿਲਕਾਰਾਂ ਤੇ ਫ਼ੌਜਦਾਰਾਂ ਕੀਤਾ, ਉਸਦਾ ਚਰਚਾ ਪਿੱਛੇ ਕਰ ਹੀ ਚੁੱਕੇ ਹਾਂ।

ਜ਼ਫ਼ਰਨਾਮੇ ਵਿਚ ਗੁਰੂ ਸਾਹਿਬ ਨੇ ਮੁਗ਼ਲ ਹਕੂਮਤ ਦੇ ਮੁਖ ਪ੍ਰਬੰਧਕਾਂ-ਦੀਵਾਨਾਂ ਤੇ ਬਖ਼ਸ਼ੀਆਂ ਸਭ ਨੂੰ ਝੂਠੇ ਤੇ ਬੇਈਮਾਨ ਦਸਿਆ ਹੈ। ਨਾਲ ਹੀ ਔਰੰਗਜ਼ੇਬ ਬਾਰੇ ਇਹ ਕਿਹਾ ਹੈ ਕਿ ਤੂੰ ਦੁਨਿਆਵੀ ਸ਼ਕਤੀ ਦਾ ਮਾਲਕ[1] ਜ਼ਰੂਰ ਹੈਂ ਪਰ ਦੀਨ ਤੋਂ ਸੱਖਣਾ ਹੀ ਹੈਂ :

**ਨ ਈਮਾਂ ਪ੍ਰਸਤੀ, ਨ ਅਉਜ਼ਾਇ ਦੀਂ**
**ਨ ਸਾਹਿਬ ਸ਼ਨਾਸੀ, ਨ ਮੁਹੰਮਦ ਯਕੀਂ।੬।**

**ਸ਼ਹਿਨਸ਼ਾਹ ਔਰੰਗਜ਼ੇਬ ਆਲਮੀਂ**
**ਕਿ ਦਾਰਾਏ ਦੌਰ ਅਸਤ, ਦੂਰ ਅਸਤ ਦੀਂ।੯੪।**

ਬਾਵਜੂਦ ਅਜੇਹੀ ਰਾਇ ਤੇ ਤਲਖ਼ ਤਜਰਬੇ ਦੇ ਜਦੋਂ ਬਾਦਸ਼ਾਹ ਨੇ ਆਪ ਨੂੰ ਸ਼ਾਹੀ ਫ਼ੁਰਮਾਨ ਭੇਜ ਕੇ ਮੁਲਾਕਾਤ ਲਈ ਸੱਦਾ ਦਿੱਤਾ ਤਾਂ ਉਨ੍ਹਾਂ ਇਸ ਨੂੰ ਪਰਵਾਨ ਕਰ ਲਿਆ ਤਾਂਕਿ ਗ਼ਲਤਫ਼ਹਿਮੀਆਂ ਦੂਰ ਹੋਣ 'ਤੇ ਲੜਾਈ ਝਗੜਿਆਂ ਦੀ ਖ਼ੂਨੀ ਕਾਰਵਾਈ ਬੰਦ ਹੋਵੇ। ਗੁਰੂ ਸਾਹਿਬ ਪੰਜ ਕੱਤਕ 1763 ਬਿ. ਨੂੰ ਦਮਦਮੇ ਸਾਹਿਬ ਤੋਂ ਦੱਖਣ ਵਲ ਤੁਰ ਪਏ। ਬਘੌਰ ਪਹੁੰਚੇ ਹੀ ਸਨ, ਪਤਾ ਲੱਗਾ ਕਿ 25 ਫੱਗਣ 1763 ਨੂੰ ਅਹਿਮਦ ਨਗਰ ਵਿਚ ਔਰੰਗਜ਼ੇਬ ਦਾ ਦੇਹਾਂਤ ਹੋ ਗਿਆ ਹੈ। ਹੁਣ ਅੱਗੇ ਜਾਣ ਦਾ ਕੋਈ ਮੰਤਵ ਨਾ ਰਿਹਾ, ਆਪ ਦਿੱਲੀ ਪਰਤ ਆਏ। 8 ਹਾੜ 1764 ਨੂੰ ਆਗਰੇ ਲਾਗੇ ਜਾਜਉਂ ਦੇ ਮੁਕਾਮ 'ਤੇ ਸ਼ਾਹ ਮੁਅੱਜ਼ਮ ਤੇ ਆਜ਼ਮ ਦੇ ਦਰਮਿਆਨ ਜੰਗ ਹੋਈ, ਜਿਸ ਵਿਚ ਆਜ਼ਮ ਤੇ ਉਸਦੇ ਬੇਟੇ ਮਾਰੇ ਗਏ ਅਤੇ ਮੁਅੱਜ਼ਮ 'ਬਹਾਦਰ ਸ਼ਾਹ' ਨਾਮ ਰੱਖ ਕੇ ਸ਼ਾਹੀ ਤਖ਼ਤ ਉੱਤੇ ਬੈਠਾ।

ਗੁਰੂ ਸਾਹਿਬ ਨੂੰ ਮੁਲਾਕਾਤ ਲਈ ਬੁਲਾਉਣ ਦਾ ਸਰਕਾਰੀ ਹਲਕਿਆਂ ਨੂੰ ਪਤਾ ਹੀ ਸੀ, ਇਸ ਕਰਕੇ ਵਜ਼ੀਰ ਖ਼ਾਨਿ ਖ਼ਾਨਾ ਮੁਨਇਮ ਖ਼ਾਂ ਨੇ ਆਪ ਦਾ ਸੁਆਗਤ ਸਤਿਕਾਰ ਕੀਤਾ ਤੇ ਇਸ ਤੋਂ ਬਾਦ 23 ਸਾਵਣ 1764 (23 ਜੁਲਾਈ 1707 ਈ.) ਨੂੰ ਆਗਰੇ ਗੁਰੂ ਜੀ ਦੀ ਬਹਾਦਰਸ਼ਾਹ ਨਾਲ ਮੁਲਾਕਾਤ ਹੋਈ ਜਿਸ ਵਿਚ ਜ਼ਰੂਰੀ ਮਾਮਲੇ ਵਿਚਾਰੇ ਗਏ ਤੇ ਬਾਦਸ਼ਾਹ ਵਲੋਂ ਕ੍ਰਿਤੱਗਤਾ ਵਜੋਂ ਸਿਰੋਪਾਉ ਤੇ ਸੱਠ ਹਜ਼ਾਰ ਦੀ ਜੜਾਊ ਧੁਖਧੁਖੀ ਸਤਿਗੁਰਾਂ ਨੂੰ ਭੇਟਾ ਕੀਤੀ ਗਈ। 1 ਕੱਤਕ 1764 ਨੂੰ ਗੁਰੂ ਸਾਹਿਬ ਨੇ ਸਿੱਖਾਂ ਵਲ ਇਸ ਭਾਵ ਦੇ ਹੁਕਮਨਾਮੇ ਲਿਖੇ ਕਿ 'ਹੋਰ ਕੰਮ ਗੁਰੂ ਕਾ ਸਦਕਾ

---

1. ਇਸ ਸਮੇਂ ਕੰਧਾਰ ਨੂੰ ਛੱਡ ਕੇ ਔਰੰਗਜ਼ੇਬ ਅਧੀਨ 21 ਸੂਬੇ ਸਨ, ਉੱਤਰੀ ਹਿੰਦ ਦੇ 15, (ਉੜੀਸਾ, ਅਜਮੇਰ, ਅਵਧ, ਆਗਰਾ, ਇਲਾਹਾਬਾਦ, ਕਸ਼ਮੀਰ, ਕਾਬਲ, ਗੁਜਰਾਤ, ਠੱਟਾ ਸਿੰਧ, ਦਿੱਲੀ, ਬੰਗਾਲ, ਬਿਹਾਰ, ਮਾਲਵਾ, ਮੁਲਤਾਨ, ਲਾਹੌਰ) ਅਤੇ ਦੱਖਣੀ ਹਿੰਦ ਦੇ 6 ਸੂਬੇ (ਔਰੰਗਾਬਾਦ, ਖ਼ਾਨ ਦੇਸ, ਬਰਾਰ, ਬਿਦਰ, ਬੀਜਾਪੁਰ ਤੇ ਹੈਦਰਾਬਾਦ)। ਬੀਜਾਪੁਰ ਵਿਚ ਆਦਲਸ਼ਾਹੀ, ਗੋਲਕੁੰਡਾ ਵਿਚ ਕੁਤਬਸ਼ਾਹੀ, ਬਿਦਰ ਵਿਚ ਬਿਦਰਸ਼ਾਹੀ, ਬਰਾਰ ਵਿਚ ਇਮਾਦਸ਼ਾਹੀ ਤੇ ਅਹਿਮਦ ਨਗਰ ਵਿਚ ਨਿਜ਼ਾਮ ਸ਼ਾਹੀ ਸਲਤਨਤ ਸੀ ਪਰ ਔਰੰਗੇ ਨੇ ਇਹ ਸ਼ੀਆ ਰਿਆਸਤਾਂ ਦਾ ਖ਼ਾਤਮਾ ਕਰ ਕੇ ਜਿਵੇਂ ਕਿਵੇਂ ਆਪਣੇ ਰਾਜ ਵਿਚ ਰਲਾ ਲਈਆਂ ਤੇ ਪੰਜਾਹ ਸਾਲ ਨਿਸ਼ਕੰਟਕ ਰਾਜ ਕੀਤਾ।

ਸਭ ਹੋਤੇ ਹੈਂ, ਅਸੀਂ ਜਲਦੀ ਕਹਿਲੂਰ ਆ ਰਹੇ ਹਾਂ, ਤੁਸਾਂ ਹਥਿਆਰ ਬੰਨ੍ਹ ਹੋ ਕੇ ਹਜ਼ੂਰ ਆਉਣਾ।'

ਜ਼ਾਹਰ ਹੈ ਕਿ ਸਤਿਗੁਰਾਂ ਨੂੰ ਬਹਾਦਰਸ਼ਾਹ ਦੇ ਹਮਦਰਦੀ-ਭਰੇ ਵਤੀਰੇ ਤੋਂ ਕਾਫੀ ਤਸੱਲੀ ਸੀ ਲੇਕਿਨ ਉਹ ਆਪਣੇ ਅੰਦਰੂਨੀ ਸੰਕਟਾਂ ਦਾ ਸ਼ਿਕਾਰ ਸੀ, ਖ਼ਜ਼ਾਨਾ ਖ਼ਾਲੀ ਹੋਣ ਕਰਕੇ ਆਪਣੇ ਮੱਦਦਗਾਰਾਂ ਨੂੰ ਵੀ ਇਨਾਮ-ਕਨਾਮ ਨਹੀਂ ਸੀ ਦੇ ਸਕਦਾ। ਦੂਜੇ ਪਾਸੇ ਰਾਜਪੂਤਾਨੇ ਵਲ ਪੁਰਾਣੇ ਰਾਜੇ ਰਾਣੇ ਫਿਰ ਸਿਰ ਉਠਾ ਰਹੇ ਸਨ ਤੇ ਦੱਖਣ ਵਲ ਕਾਮਬਖ਼ਸ਼ ਨੇ ਬਗ਼ਾਵਤ ਦਾ ਝੰਡਾ ਖੜਾ ਕਰ ਦਿਤਾ ਸੀ। ਸੋ ਬਹਾਦਰਸ਼ਾਹ ਨੇ ਰਾਜਪੂਤਾਨੇ ਵਲ ਕੂਚ ਕੀਤਾ ਤੇ ਫਿਰ ਉਥੋਂ ਹੀ ਦੱਖਣ ਵਲ ਚੜ੍ਹਾਈ ਕਰਨ ਦੀ ਸਲਾਹ ਬਣਾ ਲਈ। ਏਸ ਹਾਲਤ ਵਿਚ ਗੁਰੂ ਸਾਹਿਬ ਵੀ ਆਪਣੇ ਦੋ ਤਿੰਨ ਸੌ ਸਵਾਰਾਂ ਤੇ ਪਿਆਦਿਆਂ ਸਮੇਤ ਬਾਦਸ਼ਾਹ ਦੇ ਨਾਲ ਹੀ ਚਲਦੇ ਗਏ। ਕੁਝ ਯੂਰਪੀਨ ਲਿਖਾਰੀਆਂ ਜੇਹਾ ਕਿ ਫ਼ਾਰੈਸਟਰ, ਐਲਫਿਨਸਟਨ, ਕਨਿੰਘਮ ਤੇ ਮੁਹੰਮਦ ਲਤੀਫ਼ ਨੇ ਸੁਣੀ ਸੁਣਾਈ ਗੱਲ ਲਿਖ ਛੱਡੀ ਕਿ ਗੁਰੂ ਸਾਹਿਬ ਬਾਦਸ਼ਾਹ ਦੇ ਲਸ਼ਕਰ ਵਿਚ ਅਹੁਦੇਦਾਰ ਹੋ ਕੇ ਸ਼ਾਮਲ ਹੋ ਗਏ। ਮੈਲਕਮ ਨੇ ਆਪਣੀ ਕਿਤਾਬ *ਸਕੈੱਚ ਆਫ਼ ਦੀ ਸਿਖਜ਼* (1812 ਈ.) ਵਿਚ ਇਸਦਾ ਜ਼ੋਰਦਾਰ ਖੰਡਨ ਕਰਦਿਆਂ ਕਿਹਾ ਹੈ ਕਿ ਜਿਸ ਗੁਰੂ ਦੇ ਆਪਣੇ ਪੁੱਤਰ ਤੇ ਸੈਂਕੜੇ ਨਿਕਟਵਰਤੀ ਸਿਖ, ਹਕੂਮਤ ਦੇ ਜ਼ੁਲਮਾਂ ਦਾ ਸ਼ਿਕਾਰ ਹੋਏ ਹੋਵਣ, ਉਹ ਕਿਵੇਂ ਨਾਲ ਰਲ ਸਕਦਾ ਹੈ। ਫਿਰ ਬਹਾਦਰਸ਼ਾਹ ਖ਼ੁਦ ਵੀ ਬਗ਼ਾਵਤ ਫੈਲਾਉਣ ਵਾਲੇ ਗੁਰੂ ਉੱਤੇ ਕਿੰਨਾ ਕੁ ਇਤਬਾਰ ਕਰ ਸਕਦਾ ਹੈ। ਸੋ ਇਹ ਸਾਰੀ ਗੱਲ ਕਪੋਲ ਕਲਪਨਾ ਤੋਂ ਵੱਧ ਨਹੀਂ, *ਤ੍ਵਾਰੀਖ਼ੇ ਬਹਾਦਰ ਸ਼ਾਹੀ* ਸਮਕਾਲੀ ਲਿਖਤ ਹੈ, ਉਸ ਵਿਚ ਇਹ ਵੀ ਜ਼ਿਕਰ ਹੈ ਕਿ ਗੁਰੂ ਸਾਹਿਬ ਆਮ ਸਿਖ ਸੰਗਤਾਂ ਵਿਚ ਜਾ ਕੇ ਧਰਮ ਪ੍ਰਚਾਰ ਦਾ ਕੰਮ ਵੀ ਕਰਦੇ ਰਹਿੰਦੇ ਸਨ। ਸਪਸ਼ਟ ਹੈ ਕਿ ਕੋਈ ਮੁਲਾਜ਼ਮ ਐਸਾ ਨਹੀਂ ਕਰ ਸਕਦਾ। ਇਸ ਗ਼ਲਤ ਧਾਰਣਾ ਨੂੰ ਖੰਡਨ ਕਰਨ ਲਈ ਹੋਰ ਸਬੂਤ ਵੀ ਮੌਜੂਦ ਹੈ। ਜਦੋਂ ਜਮਸ਼ੈਦ ਖ਼ਾਂ ਪਠਾਣ ਨੇ ਗੁਰੂ ਜੀ ਨੂੰ ਖ਼ੰਜਰ ਮਾਰ ਕੇ ਜ਼ਖ਼ਮੀ ਕਰ ਦਿੱਤਾ ਤੇ ਉਹ ਕੱਤਕ ਸੁਦੀ ਪੰਚਮੀ 1765 ਬਿ. (7 ਅਕਤੂਬਰ 1708) ਨੂੰ ਸਰੀਰ ਤਿਆਗ ਗਏ ਤਾਂ ਇਸਦੀ ਖ਼ਬਰ ਬਹਾਦਰਸ਼ਾਹ ਪਾਸ ਪਹੁੰਚੀ। ਸ਼ਾਹੀ ਅਹਿਲਕਾਰਾਂ ਪੁਛਿਆ ਕਿ ਗੁਰੂ ਸਾਹਿਬ ਦੀ ਮਨਕੂਲਾ ਜਾਇਦਾਦ ਬਾਰੇ ਆਪ ਦਾ ਕੀ ਹੁਕਮ ਹੈ, ਕੀ ਇਸਨੂੰ ਜ਼ਬਤ ਕਰ ਲਿਆ ਜਾਵੇ ? ਤਾਂ ਬਾਦਸ਼ਾਹ ਦਾ ਜਵਾਬ ਸੀ—'ਅਜੇਹੇ ਧਨ ਮਾਲ ਨਾਲ ਸ਼ਾਹੀ ਖ਼ਜ਼ਾਨੇ ਨਹੀਂ ਭਰਦੇ, ਇਹ ਦਰਵੇਸ਼ਾਂ ਦਾ ਮਾਲ ਹੈ, ਕੋਈ ਖੇਚਲ ਦੀ ਲੋੜ ਨਹੀਂ।'

**ਹੁਕਮ ਸ਼ੁਦ ਕਿ ਅਜ਼ੀਂ ਅਮਵਾਲ ਖਜ਼ਾਨਾਇ ਬਾਦਸ਼ਾਹਾਂ**
**ਮਾਅਮੂਰ ਨ ਮੀਸ਼ਵਦ, ਮਾਲੇ ਦਰਵੇਸ਼ਾਂ ਅਸਤ, ਮੁਜ਼ਾਹਮ ਨਸ਼ਵਦ।**

*(ਅਖ਼ਬਾਰਾਤਿ ਦਰਬਾਰੇ ਮੁਅੱਲਾ)*

ਜ਼ਾਹਰ ਹੈ ਕਿ ਬਾਦਸ਼ਾਹ ਆਪ ਨੂੰ ਮੁਲਾਜ਼ਮ ਨਹੀਂ ਬਲਕਿ 'ਦਰਵੇਸ਼' ਪੀਰ ਸਮਝਦਾ ਸੀ। ਪਰ ਇਹ ਗੱਲ ਜ਼ਰੂਰ ਹੈ ਕਿ ਬਹਾਦਰਸ਼ਾਹ ਨੇ ਜਿਹੜੀ ਹਮਦਰਦੀ ਤੇ

ਨਿਆਂ ਕਰਨ ਦੀ ਰੁਚੀ ਦਿਖਾਈ ਸੀ, ਉਹ ਪੂਰੀ ਨਾ ਕਰ ਸਕਿਆ। ਸ਼ਾਇਦ ਉਹ ਪੁਰਾਣੇ ਮੁਤੱਸਬੀ ਅਮੀਰਾਂ ਵਜ਼ੀਰਾਂ ਦੇ ਜਾਲ ਵਿਚੋਂ ਨਿਕਲਣੋਂ ਅਸਮਰੱਥ ਸੀ। ਇਹ ਸਭ ਜਾਣਦੇ ਹਨ ਕਿ ਜਮਸ਼ੈਦ ਖ਼ਾਂ ਗੁਰੂ ਸਾਹਿਬ ਦੀ ਤੇਗ਼ ਨਾਲ ਹੀ ਥਾਂ ਮਾਰਿਆ ਗਿਆ ਸੀ। ਬਹਾਦਰ ਸ਼ਾਹ ਨੇ ਉਸਦੇ ਪੁੱਤਰ ਨੂੰ ਮਾਤਮੀ ਖ਼ਿਲਅਤ ਭੇਜੀ ਜਦੋਂ ਕਿ ਉਹ ਕੋਈ ਮਾਨਤਾ-ਪ੍ਰਾਪਤ ਦਰਬਾਰੀ ਮਨਸਬਦਾਰ ਨਹੀਂ ਸੀ। ਇਧਰ ਗੁਰੂ ਜੀ ਦੇ ਦੇਹਾਂਤ ਦੀ ਖ਼ਬਰ ਸੁਣ ਕੇ ਉਸਨੇ ਸਤਿਗੁਰਾਂ ਦੇ ਮੁਤਬੰਨੇ ਪੁੱਤਰ ਜੀਤ ਸਿੰਘ ਨੂੰ ਵੀ ਬੁਰਹਾਨਪੁਰ ਮਾਤਮੀ ਖ਼ਿਲਅਤ ਭਿਜਵਾਈ। ਇਸ ਤੋਂ ਪਰਗਟ ਹੁੰਦਾ ਹੈ ਕਿ ਉਹ ਕਾਤਲ ਤੇ ਮਕਤੂਲ ਨੂੰ ਇਕ ਬਰਾਬਰ ਮੰਨ ਕੇ ਆਪਣੀ ਸਿਆਸੀ ਖੇਡ ਖੇਲ ਰਿਹਾ ਸੀ। ਕੁਝ ਲੋਕ ਤਾਂ ਇਹ ਵੀ ਕਿਆਸ ਕਰਦੇ ਹਨ ਕਿ ਗੁਰੂ ਸਾਹਿਬ ਦਾ ਕਤਲ ਕਿਸੇ ਸਰਕਾਰੀ ਸਾਜ਼ਸ਼ ਦਾ ਸਿੱਟਾ ਸੀ। ਮਾਲੂਮ ਹੁੰਦਾ ਹੈ ਕਿ ਆਪ ਨੂੰ ਇਹ ਚੰਗੀ ਤਰ੍ਹਾਂ ਅਹਿਸਾਸ ਹੋ ਗਿਆ ਸੀ ਕਿ ਔਰੰਗਜ਼ੇਬ ਦਾ ਗੱਦੀਦਾਰ ਨਿਆਂ ਨਹੀਂ ਕਰ ਸਕੇਗਾ ਤੇ ਨਾ ਹੀ ਗੁਨਾਹਗਾਰਾਂ ਨੂੰ ਉਚਿਤ ਸਜ਼ਾ ਦੇ ਸਕੇਗਾ। ਇਸ ਲਈ ਗੁਰੂ ਸਾਹਿਬ ਨੇ ਆਪਣੇ ਮਿਸ਼ਨ ਦੀ ਪੂਰਤੀ ਲਈ ਬੰਦਾ ਬਹਾਦਰ ਨੂੰ ਪੰਜ ਤੀਰ ਬਖ਼ਸ਼ ਕੇ ਤੇ ਪੰਜ ਪਿਆਰੇ ਨਾਲ ਤੋਰ ਕੇ ਪੰਜਾਬ ਵਲ ਘੱਲਿਆ ਸੀ ਤਾਂਕਿ ਉਹ ਦੁਸ਼ਟ ਦੋਖੀਆਂ ਨੂੰ ਦੰਡ ਦੇ ਸਕੇ। ਗੁਰੂ ਸਾਹਿਬ ਦਾ ਇਹ ਸੁਪਨਾ ਸਾਕਾਰ ਹੋਇਆ ਜਦੋਂ ਕਿ 12 ਮਈ 1710 ਈ. ਨੂੰ ਚਪੜਚਿੜੀ ਦੀ ਲੜਾਈ ਵਿਚ ਬਹਾਦਰ ਸਿੰਘਾਂ ਨੇ ਜ਼ਾਲਮ ਤੇ ਜਾਬਰ ਨਵਾਬ ਵਜ਼ੀਰ ਖ਼ਾਂ ਨੂੰ ਕਤਲ ਕਰ ਕੇ ਸਰਹੰਦ ਨੂੰ ਫਤਿਹਗੜ੍ਹ ਬਣਾਇਆ ਅਤੇ ਸੁਤੰਤਰ ਖ਼ਾਲਸਾ ਰਾਜ ਦੀ ਨੀਂਹ ਰੱਖੀ।

ਉਪਰੋਕਤ ਸਾਰੀ ਵਿਥਿਆ ਇਹ ਪਰਗਟ ਕਰਦੀ ਹੈ ਕਿ ਗੁਰੂ ਸਾਹਿਬ ਸ਼ਾਂਤੀ-ਪਸੰਦ ਸਨ ਤੇ ਲੜਾਈ ਦੇ ਮੁੱਦਈ ਨਹੀਂ ਸਨ, ਇਸ ਲਈ ਮਜਬੂਰੀ ਦੀ ਹਾਲਤ ਵਿਚ ਤੇਗ਼ ਉਠਾਉਣੀ ਪਈ ਤੇ ਜਾਬਰ ਹਕੂਮਤ ਉਲਟਾਉਣੀ ਪਈ।

# ਗੁਰੂ ਸਾਹਿਬ ਤੇ ਪਹਾੜੀ ਰਾਜੇ

ਸਿੱਖੀ ਕਿਰਤੀ ਕਿਸਾਨ, ਤੇ ਗ਼ਰੀਬ ਇਨਸਾਨ ਦੀ ਗੱਲ ਕਰਦੀ ਹੈ, ਫਿਰ ਰਾਜਪੂਤ ਰਾਜਿਆਂ ਨਾਲ ਗੁਰੂ ਘਰ ਦਾ ਸੰਬੰਧ ਕਿਵੇਂ ਬਣਿਆ, ਇਸਦਾ ਪਿਛੋਕੜ ਜਾਣਨਾ ਜ਼ਰੂਰੀ ਹੈ। ਬਾਦਸ਼ਾਹ ਅਕਬਰ ਬੜਾ ਰਵਾਦਾਰੀ ਤੇ ਮੇਲ-ਮਿਲਾਪ ਵਾਲਾ ਸੀ, ਉਸਨੇ ਮੁਗ਼ਲ ਸਲਤਨਤ ਨੂੰ ਪੱਕਿਆਂ ਕਰਨ ਲਈ ਰਾਜਪੂਤ ਰਾਜੇ ਰਾਣਿਆਂ ਦੇ ਘਰੀਂ ਸ਼ਾਦੀਆਂ ਕੀਤੀਆਂ ਤੇ ਅੱਗੋਂ ਵੀ ਮੁਗ਼ਲ ਬਾਦਸ਼ਾਹ ਇਸੇ ਲੀਹ 'ਤੇ ਚਲਦੇ ਰਹੇ। ਰਾਜਾ ਭਗਵਾਨ ਦਾਸ ਵਾਲੀਏ ਜੈਪੁਰ ਦੀ ਪੁੱਤਰੀ ਸ਼ਾਹ ਬੇਗਮ ਦੀ ਸ਼ਾਦੀ ਜਹਾਂਗੀਰ ਨਾਲ ਹੋਈ, ਜਿਸ ਤੋਂ 1587 ਈ. ਵਿਚ ਲਾਹੌਰ ਖ਼ੁਸਰੋ ਦਾ ਜਨਮ ਹੋਇਆ। ਰਾਜਾ ਭਗਵਾਨ ਦਾਸ ਦਾ ਮੁਤਵੰਨਾ ਪੁੱਤਰ ਰਾਜਾ ਮਾਨ ਸਿੰਘ ਕਛਵਾਹਾ ਸੀ ਜਿਸਦਾ ਬੀਰ ਸੈਨਾਪਤਿ ਨਾਤੇ ਅਕਬਰ ਦਰਬਾਰ ਵਿਚ ਭਾਰੀ ਆਦਰ ਮਾਣ ਸੀ। ਖ਼ੁਸਰੋ ਇਸੇ ਰਾਜਾ ਮਾਨ ਸਿੰਘ ਦਾ ਭਾਣਜਾ ਲਗਦਾ ਸੀ, ਰਾਜਪੂਤ ਅੰਦਰੋ-ਅੰਦਰੀ ਚਾਹੁੰਦੇ ਸਨ ਕਿ ਸਾਡਾ ਭਾਣਜਾ ਰਾਜ-ਗੱਦੀ ਉੱਤੇ ਬੈਠੇ, ਕਿਉਂਕਿ ਜਹਾਂਗੀਰ ਜ਼ਿਆਦਾ ਸ਼ਰਾਬੀ ਤੇ ਅੱਯਾਸ਼ ਹੋਣ ਕਾਰਣ ਉਨ੍ਹਾਂ ਨੂੰ ਪਸੰਦ ਨਹੀਂ ਸੀ। ਜਦੋਂ ਅਕਬਰ ਦਾ 1605 ਈ. ਵਿਚ ਦੇਹਾਂਤ ਹੋਇਆ ਤਾਂ ਖ਼ੁਸਰੋ ਨੇ ਏਸ ਮੰਤਵ ਲਈ ਬਗ਼ਾਵਤ ਵੀ ਕੀਤੀ ਪਰ ਵਿਉਂਤ ਸਿਰੇ ਨਾ ਚੜ੍ਹੀ। ਖ਼ੁਸਰੋ ਕੈਦ ਕੀਤਾ ਗਿਆ ਤੇ ਉਸਦੇ ਸਹਾਇਕ ਸਾਥੀ ਮੌਤ ਦੰਡ ਦੇ ਭਾਗੀ ਬਣੇ। ਜਹਾਂਗੀਰ ਨੇ ਤਖ਼ਤ ਉੱਤੇ ਬਹਿੰਦਿਆਂ ਹੀ ਪਹਿਲੀ ਗੱਲ ਇਹ ਕੀਤੀ ਕਿ ਤਮਾਮ ਰਾਜਪੂਤ ਰਾਜੇ ਰਾਣੇ ਫੜ ਕੇ ਗੜ੍ਹ ਗੁਆਲੀਅਰ ਵਿਚ ਨਜ਼ਰਬੰਦ ਕਰ ਦਿੱਤੇ। ਕਹਿਲੂਰ ਵਾਲਾ ਰਾਜਾ ਕਲਿਆਣਚੰਦ ਤੇ ਹੰਡੂਰ ਵਾਲਾ ਰਾਜਾ ਨਾਰਾਇਣ ਚੰਦ ਵੀ ਗ੍ਰਿਫ਼ਤਾਰ ਕੀਤੇ ਗਏ। ਇਧਰ ਨੌਜੁਆਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਵੀ ਕਿਲ੍ਹੇ ਵਿਚ ਨਜ਼ਰਬੰਦ ਕੀਤਾ ਗਿਆ, ਕਿਉਂਕਿ ਸ਼ਿਕਾਇਤ ਇਹ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਖ਼ੁਸਰੋ ਦੇ ਗੁਰੂ ਦਰਬਾਰ ਵਿਚ ਆਉਣ ਸਮੇਂ ਮੱਥੇ 'ਤੇ ਤਿਲਕ ਲਾਇਆ ਸੀ। ਇਸਦੇ ਅਰਥ ਜਹਾਂਗੀਰ ਤੇ ਉਸਦੇ ਅਹਿਲਕਾਰਾਂ ਨੇ ਪੁੱਠੇ ਕੀਤੇ ਕਿ ਗੁਰੂ ਨੇ ਬਾਗ਼ੀ ਸ਼ਹਿਜ਼ਾਦੇ ਨੂੰ ਰਾਜ-ਭਾਗ ਦੀ ਆਸ਼ੀਰਵਾਦ ਦਿੱਤੀ ਸੀ। ਹਾਲਾਂਕਿ ਉਸ ਸਮੇਂ ਸਿਖ ਪਰੰਪਰਾ ਵਿਚ ਐਸਾ ਆਮ ਰਿਵਾਜ ਸੀ ਕਿ ਆਉਣ ਵਾਲੇ ਸ਼ਰਧਾਲੂ ਨੂੰ ਮੱਥੇ ਟਿੱਕਾ ਲਾ ਕੇ ਨਿਵਾਜਿਆ ਜਾਂਦਾ ਸੀ।

**ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥** *(ਸਿਰੀਰਾਗੁ ਮ: ੧)*

ਖ਼ੁਸਰੋ ਨੂੰ ਹੀ ਨਹੀਂ ਬਲਕਿ ਹੋਰ ਗ਼ਰੀਬ ਸਿੱਖਾਂ ਦੇ ਮਸਤਕ ਉਤੇ ਵੀ ਇਸੇ

ਤਰ੍ਹਾਂ ਦਾ ਨਿਸ਼ਾਨ ਪਾ ਦੇਣ ਦਾ ਰਿਵਾਜ ਸੀ। ਭਾਈ ਗੁਰਦਾਸ ਜੀ ਨੇ ਸਾਫ਼ ਲਿਖਿਆ ਹੈ :

**ਅੰਮ੍ਰਿਤ ਵੇਲੇ ਉਠਿ ਕੈ, ਜਾਇ ਅੰਦਰਿ ਦਰਿਆਉ ਨ੍ਹਵੰਦੇ।...**
**ਮਥੈ ਟਿਕੇ ਲਾਲ ਲਾਇ, ਸਾਧਸੰਗਤਿ ਚਲਿ ਜਾਇ ਬਹੰਦੇ ।੩।** *(ਵਾਰ ੬)*

ਜਦੋਂ ਬਾਦਸ਼ਾਹ ਜਹਾਂਗੀਰ ਨੇ ਕਲਾਨੌਰ ਦੇ ਮੁਕਾਮ 'ਤੇ ਛੇਵੇਂ ਪਾਤਸ਼ਾਹ ਨੂੰ ਦਸ ਬਾਰਾਂ ਸਾਲ ਬਾਦ 1 ਫੱਗਣ 1776 ਨੂੰ ਰਿਹਾਅ ਕਰਨ ਦਾ ਹੁਕਮ ਜਾਰੀ ਕੀਤਾ ਤਾਂ ਸਤਿਗੁਰਾਂ ਰਿਹਾਅ ਹੋਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ, 'ਜਦ ਤਕ ਬੇਗੁਨਾਹ ਸਾਥੀ ਰਾਜੇ ਨਾ ਛੱਡੇ ਜਾਣ, ਉਹ ਕਿਲ੍ਹੇ ਤੋਂ ਬਾਹਰ ਨਹੀਂ ਆਉਣਗੇ।' ਅਖ਼ੀਰ ਫ਼ੈਸਲਾ ਹੋਇਆ ਕਿ ਜੋ ਗੁਰੂ ਦੇ ਚੋਲੇ ਦਾ ਪੱਲਾ ਫੜ ਕੇ ਨਿਕਲ ਆਵੇ, ਉਸਨੂੰ ਰਿਹਾਅ ਕੀਤਾ ਜਾਵੇ। ਇਸ ਤਰੀਕੇ ਨਾਲ ਬਵੰਜਾ ਰਾਜਿਆਂ ਨੂੰ ਛੁਟਕਾਰਾ ਮਿਲਿਆ ਤੇ *ਗੁਰੂ ਕੀਆਂ ਸਾਖੀਆਂ* ਵਿਚ ਇਹ ਲਿਖਿਆ ਹੈ ਕਿ 101 ਕੈਦੀ ਰਾਜਿਆਂ ਨੂੰ ਬੰਦੀ ਛੋੜ ਗੁਰੂ ਨੇ ਛੁਡਾਇਆ ਜਦੋਂ ਕਿ ਮੁਗ਼ਲਾਂ ਦੀ ਕੈਦ ਵਿਚੋਂ ਰਿਹਾਈ ਪਾਉਣਾ ਸੌਖੀ ਗੱਲ ਨਹੀਂ ਸੀ। ਇਸ ਮਿਹਰਬਾਨੀ ਦਾ ਨਤੀਜਾ ਸੀ ਕਿ ਧੌਲਾਧਾਰ ਦੇ ਮੁਖੀ ਰਾਜੇ ਕਲਿਆਣ ਚੰਦ ਕਹਿਲੂਰ ਤੇ ਨਰੈਣ ਚੰਦ (ਹੰਡੂਰ) ਰਿਹਾਅ ਹੋਏ ਤੇ ਸਦਾ ਲਈ ਸਤਿਗੁਰਾਂ ਦੇ ਸ਼ਰਧਾਲੂ ਸੇਵਕ ਬਣ ਗਏ। ਪੰਜਾਬ ਦੇ ਅਹਿਲਕਾਰ ਤੇ ਫ਼ੌਜਦਾਰ ਛੇਵੇਂ ਸਤਿਗੁਰਾਂ ਦੇ ਫ਼ੌਜੀ ਠਾਠ-ਬਾਠ ਨੂੰ ਦੇਖਣਾ ਪਸੰਦ ਨਹੀਂ ਸੀ ਕਰਦੇ,[1] ਇਸ ਕਰਕੇ ਤਿੰਨ ਚਾਰ ਲੜਾਈਆਂ ਵੀ ਹੋਈਆਂ। ਅਜੇਹੀ ਹਾਲਤ ਦੇਖ ਕੇ ਰਾਜਾ ਕਲਿਆਣ ਚੰਦ ਆਪਣੇ ਸਪੁੱਤਰ ਤਾਰਾ ਚੰਦ ਨੂੰ ਨਾਲ ਲੈ ਕੇ 'ਗੁਰੂ ਕੇ ਚੱਕ' ਹਾਜ਼ਰ ਹੋਇਆ ਤੇ ਬੇਨਤੀ ਕੀਤੀ ਕਿ ਪਹਾੜੀ ਇਲਾਕੇ ਵਿਚ ਮੈਂ ਆਪ ਨੂੰ ਚਾਰ ਪਿੰਡਾਂ ਦੀ ਜ਼ਮੀਨ ਭੇਟਾ ਕਰਦਾ ਹਾਂ ਤੇ ਤੁਸੀਂ ਉੱਧਰ ਨਿਵਾਸ ਕਰ ਲਓ ਤਾਂ ਕਿ ਰੋਜ਼ ਦੇ ਲੜਾਈ ਝਗੜੇ ਨਾ ਰਹਿਣ। 1687 ਵਿਸਾਖ ਦੀ ਚੌਥ ਨੂੰ ਰਾਜਾ ਆਇਆ ਤੇ ਇਸੇ ਸਾਲ ਵਿਸਾਖ ਦੀ ਪੂਰਨਮਾਸ਼ੀ ਨੂੰ ਸ੍ਰੀ ਗੁਰਦਿਤਾ ਜੀ ਨੇ ਬਾਬਾ ਸ੍ਰੀ ਚੰਦ ਜੀ ਹੱਥੋਂ ਕੀਰਤਪੁਰ ਦੀ ਮੋੜ੍ਹੀ ਗਡਵਾ ਦਿੱਤੀ ਤੇ ਚਾਰ ਪਿੰਡ ਇਹ ਸਨ :

ਜਊਬਾਲ, ਕਲਿਆਣਪੁਰ, ਭਟੋਲੀਆਂ, ਭਗੂਵਾਲ।[2]

---

1. *ਦਬਿਸਤਾਨਿ ਮਜ਼ਾਹਬ* ਅਨੁਸਾਰ ਗੁਰੂ ਜੀ ਪਾਸ ਕੀਰਤਪੁਰ ਇਕ ਹਜ਼ਾਰ ਤੋਂ ਉਤੇ ਘੋੜਸਵਾਰ ਤੇ ਪਿਆਦਾ ਫ਼ੌਜ ਸੀ।
2. 'ਰਾਜਾ ਕਲਿਆਣ ਚੰਦ ਚੰਦ੍ਰ ਬੰਸੀ ਚੰਦੇਲ ਗੋਤਰ ਕਹਿਲੂਰਪਤੀ, ਬੇਟੇ ਤਾਰਾ ਚੰਦ ਕੋ ਗੈਲ ਲੈ ਸਾਲ ਸੋਲਾਂ ਸੈ ਸਤਾਸੀਆਂ ਬੈਸਾਖ ਸੁਦੀ ਚਉਥ ਗੁਰੂ ਚੱਕ ਕੇ ਮਲ੍ਹਾਨ ਨਯਾ ਗਾਂਵ ਬਸਾਨੇ ਲੀਏ ਗੁਰੂ ਹਰਿਗੋਬਿੰਦ ਮਹਲ ਛਟੇ ਕੋ ਨਗਰ—ਜਊਬਾਲ, ਕਲਿਆਣਪੁਰ, ਭਟੋਲੀਆਂ, ਭਗੂਵਾਲ ਕੀ ਧਰਤੀ ਪੁੰਨ ਅਰਥ ਭੇਟ ਕੀ।' *(ਭੱਟ ਵਹੀ)*
   'ਗੁਰੂ ਹਰਿਗੋਬਿੰਦ ਮਹਲ ਛਟੇ ਨੇ ਬੇਟਾ ਗੁਰਦਿਤਾ ਜੀ ਕੋ ਨਗਰ ਜਊਬਾਲ ਭਾਈ ਹਰੀਏ-ਬੜ੍ਹੰਗ ਕੇ ਘਰ ਭੇਜਾ, ਗੈਲ ਗੁਰੂ ਬਾਬਾ ਸ੍ਰੀ ਚੰਦ ਜੀ ਆਏ, ਕਮਲੀਏ ਅਲਮਸਤ ਕੋ ਸਾਥ ਲੈ ਕੇ, ਗੈਲ ਬਾਬਾ ਬੁੱਢਾ ਰਮਦਾਸ, ਸਿੰਘਾ ਪਰੋਹਤ, ਖੇਮਾ ਚੰਦਨੀਆਂ ਆਯਾ। ਸਾਲ ਸੋਲਾਂ ਸੈ ਸਤਾਸੀਆ ਵੈਸਾਖ ਮਾਸ ਕੀ ਪੂਰਨਮਾ ਕੇ ਦਿਹੁੰ। ਗੁਰੂ ਬਾਬਾ (ਸ੍ਰੀ ਚੰਦ) ਜੀ ਕੇ ਪਾਵਨ ਹਾਥੋਂ ਸੇ ਮੋਹੜੀ ਗਾਡੀ, ਬਾਉਲੀ ਕਾ ਟੱਕ ਲਾਇਆ, ਨਾਉਂ ਕੀਰਤਪੁਰ ਰਾਖਾ।' *(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਉਦਾਸਿਓਂ ਕਾ)*

ਇਸ ਉਪਰੰਤ ਬਾਬਾ ਸ੍ਰੀ ਚੰਦ ਨੇ ਇਸੇ ਸਾਲ 1687 ਬਿ. ਮਾਘ ਸੁਦੀ ਏਕਮ ਨੂੰ ਇਥੇ ਹੀ ਚੋਲਾ ਛਡਿਆ। ਭਾਵੇਂ ਸਾਡੇ ਇਤਿਹਾਸਾਂ ਵਿਚ ਇਹ ਜ਼ਿਕਰ ਘੱਟ ਹੀ ਮਿਲਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਸ਼ਾਹੀ ਲਸ਼ਕਰਾਂ ਨਾਲ ਟਾਕਰੇ ਕਰਦੇ ਅਖ਼ੀਰ 3 ਜੇਠ 1692 ਬਿ. ਨੂੰ ਕੀਰਤਪੁਰ ਆ ਕੇ ਪੱਕਾ ਨਿਵਾਸ ਕਰ ਲਿਆ।

ਹੰਡੂਰ ਵਾਲਾ ਰਾਜਾ ਨਾਰਾਇਣ ਚੰਦ ਇਕ ਲੜਾਈ ਵਿਚ ਮਾਰਿਆ ਗਿਆ ਤੇ ਹੁਣ ਇਸਦਾ ਪੁੱਤਰ ਹਿੰਮਤ ਚੰਦ ਗੱਦੀ ਉਤੇ ਬੈਠਾ। ਇਸਦਾ ਸਰਸਾ ਪਾਰ ਦਾ ਇਲਾਕਾ ਨਵਾਬ ਨਾਸਰ ਅਲੀ ਖ਼ਾਂ ਨੇ ਧੱਕੇ ਨਾਲ ਦੱਬ ਲਿਆ ਤੇ ਇਸ ਗੁਰੂ ਸਾਹਿਬ ਪਾਸ ਆ ਫ਼ਰਿਆਦ ਕੀਤੀ। ਸਤਿਗੁਰਾਂ ਆਪਣੇ ਵੱਡੇ ਸਪੁੱਤਰ ਗੁਰਦਿੱਤਾ ਜੀ ਨੂੰ ਸੌ ਸਵਾਰ ਦੇ ਕੇ ਭੇਜਿਆ, ਉਧਰੋਂ ਨਵਾਬ ਦਾ ਭਤੀਜਾ ਮੁਹੰਮਦ ਬੇਗ ਲੜਨ ਆਇਆ ਪਰ ਉਸਨੂੰ ਮੂੰਹ ਦੀ ਖਾਣੀ ਪਈ ਤੇ ਉਹ ਪਿਛਲ ਪੈਰੀਂ ਮੁੜ ਗਿਆ। ਇਹ ਗੱਲ 1 ਸਾਵਣ 1692 ਬਿ. ਦੀ ਹੈ। ਨਵਾਬ ਰੋਪੜ ਬਹੁਤ ਸ਼ਰਮਿੰਦਾ ਹੋਇਆ ਤੇ ਗੁਰੂ ਸਾਹਿਬ ਨੇ ਵਿਚ ਪੈ ਕੇ ਦੋਹਾਂ ਧਿਰਾਂ ਦਾ ਸਮਝੌਤਾ ਕਰਾ ਦਿੱਤਾ, ਇਸ ਨਾਲ ਇਲਾਕੇ ਵਿਚ ਸਤਿਗੁਰਾਂ ਦੀ ਬਹੁਤ ਪ੍ਰਭੁਤਾ ਵਧੀ ਤੇ ਸਾਰੇ ਹੀ ਰਾਜੇ ਰਾਣੇ ਆਪ ਦਾ ਸਤਿਕਾਰ ਕਰਨ ਲੱਗੇ। ਇਸ ਉਪਰੰਤ ਗੁਰੂ ਹਰਿ ਰਾਇ, ਗੁਰੂ ਹਰਿ ਕ੍ਰਿਸ਼ਨ ਕੀਰਤਪੁਰ ਨੂੰ ਭਾਗ ਲਾਉਂਦੇ ਰਹੇ। 1713 ਬਿ. ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਪਣਾ ਪਰਿਵਾਰ ਤੇ ਸੰਗੀ ਸਾਥੀ ਲੈ ਕੇ ਪੂਰਬ ਵਲ ਤੀਰਥ-ਯਾਤਰਾ 'ਤੇ ਨਿਕਲ ਗਏ ਤੇ ਕਈ ਵਰ੍ਹੇ ਉਧਰ ਹੀ ਘੁੰਮਦੇ ਫਿਰਦੇ ਰਹੇ। 1721 ਬਿ. ਵਿਚ ਨੌਵੇਂ ਗੁਰੂ ਗੱਦੀ ਉੱਤੇ ਬੈਠੇ ਤਾਂ ਉਸ ਸਮੇਂ ਕੀਰਤਪੁਰ ਵਿਚ ਵੀ ਸੋਢੀਆਂ ਤੇ ਮਸੰਦਾਂ ਦੇ ਕੁਝ ਝਗੜੇ ਛਿੜ ਪਏ ਸਨ ਇਸੇ ਲਈ ਸਤਿਗੁਰਾਂ ਪਹਿਲੇ ਪਹਿਲ ਧਮਧਾਣ ਨੂੰ ਆਪਣਾ ਕੇਂਦਰ ਬਣਾਇਆ ਤੇ ਜਦੋਂ ਰਾਜਾ ਦੀਪ ਚੰਦ ਚਲਾਣਾ ਕਰ ਗਿਆ ਤਾਂ ਗੁਰੂ ਸਾਹਿਬ ਉਸਦੀ ਸਤਾਰ੍ਹਵੀਂ 'ਤੇ 15 ਜੇਠ 1722 ਬਿ. ਨੂੰ ਬਿਲਾਸਪੁਰ ਗਏ ਤਾਂ ਉਸਦੀ ਰਾਣੀ ਚੰਪਾ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਸਾਡਾ ਪਰਬਤ ਦਾ ਇਲਾਕਾ ਨਾ ਛਡੋ, ਅਗਰ ਕੀਰਤਪੁਰ ਪਸੰਦ ਨਹੀਂ ਤਾਂ ਤੁਹਾਨੂੰ ਮਾਖੋਵਾਲ ਦੇ ਇਲਾਕੇ ਵਿਚ ਜ਼ਮੀਨ ਦੇ ਦਿੰਦੇ ਹਾਂ, ਇਥੇ ਨਵਾਂ ਨਗਰ ਵਸਾ ਲਓ। ਚੁਨਾਂਚਿ ਇਹ ਤਿੰਨ ਪਿੰਡ—ਮੀਆਂ ਪੁਰ, ਸਹੋਟਾ ਤੇ ਲੋਧੀਪੁਰ ਭੇਟ ਕੀਤੇ ਗਏ ਤੇ ਗੁਰੂ ਸਾਹਿਬ ਨੇ ਵਾਪਸ ਆ ਕੇ 21 ਹਾੜ 1722 ਬਿ. ਨੂੰ ਆਪਣੀ ਮਾਤਾ ਦੇ ਨਾਮ ਉੱਤੇ 'ਚੱਕ ਨਾਨਕੀ' (ਆਨੰਦਪੁਰ) ਦੀ ਨੀਂਹ ਰੱਖਵਾ ਦਿੱਤੀ, ਹੌਲੀ ਹੌਲੀ ਇਹ ਨਵੀਂ ਬਸਤੀ ਆਬਾਦ ਹੁੰਦੀ ਗਈ। ਨੌਵੇਂ ਗੁਰਾਂ ਨੂੰ ਔਰੰਗਜ਼ੇਬ ਦੀ ਜਾਬਰ ਨੀਤੀ ਨਾਲ ਸਿੱਝਣਾ ਪਿਆ, ਇਸ ਕਰਕੇ ਉਹ ਨਗਰੀ ਦੇ ਵਿਕਾਸ ਵਲ ਪੂਰਾ ਧਿਆਨ ਨਾ ਦੇ ਸਕੇ। ਗੁਰੂ ਗੋਬਿੰਦਰਾਇ ਗੱਦੀ ਉੱਤੇ ਬਿਰਾਜਮਾਨ ਹੋਏ ਤਾਂ ਇਸ ਨਗਰ ਦਾ ਕਾਇਆ ਕਲਪ ਹੋਣ ਲੱਗਾ ਤੇ ਖ਼ਾਸ ਕਰਕੇ ਆਲੇ-ਦੁਆਲੇ ਕਈ ਕਿਲ੍ਹੇ ਉਸਾਰ ਕੇ ਇਸਦੀ ਸੁਰੱਖਿਆ ਦਾ ਨਵਾਂ ਪ੍ਰਬੰਧ ਕੀਤਾ ਗਿਆ।

ਧੌਲਾਧਾਰ ਦੀਆਂ 22 ਪਹਾੜੀ ਰਿਆਸਤਾਂ ਗਿਣੀਆਂ ਜਾਂਦੀਆਂ ਹਨ, ਜਿਸਦਾ ਵੇਰਵਾ ਬੇਦੀ ਗਣੇਸ਼ਾ ਸਿੰਘ ਨੇ ਆਪਣੀ ਪੁਸਤਕ *ਸ਼ਸ਼ਿ ਬੰਸ ਵਿਨੋਦ* (1889 ਈ.) ਵਿਚ ਇਉਂ ਦਿੱਤਾ ਹੈ:

**ਦ੍ਵੈ ਬਿੰਸਤਿ ਜੋ ਰਾਜ ਸੀ, ਸੁਨੀਐ ਨਿਰਧਾਰਾ**
**ਗਯਾਰਾਂ ਰਾਵੀ ਵਾਰ ਹੈਂ, ਗਯਾਰਾਂ ਹੈਂ ਪਾਰਾ।੨੦।**
**ਕੁੱਲੂ, ਕਾਂਗੜ, ਜਾਨੀਏ, ਕੁਟਲਹੜ ਪਛਾਨਹੁ**
**ਮੰਡੀ ਔਰ ਸੁਕੇਤ ਪੁਨ, ਚੰਬਾ ਜੀਯ ਜਾਨਹੁ।**
**ਪੁਰ ਦਾਤਾਰ ਔ ਜੰਮੂਆ, ਪੁਰ ਨੂਰ, ਗੁਲੇਰਾ**
**ਸੀਬੇ ਲੌਂ ਹੈ ਵਾਰ ਜੀ, ਗਯਾਰਾਂ ਹਿਯਾਂ ਹੇਰਾ।੨੧।**
**ਜੰਮੂ ਜਸਰੋਟਾ ਲਖਹੁ, ਭੱਡੂ ਭਤਵਾਲਾ**
**ਲਖ ਭਦ੍ਰਾਹ ਚਨਹਨਿ ਪੁਨ, ਸਾਂਬਾ, ਬੰਦਰਾਲਾ**
**ਕਿਸ਼ਤਵਾੜ ਮਿਨਕੋਟ ਹੈ, ਜਿਯ ਜਾਨਿ ਬਸੋਲੀ**
**ਦ੍ਵੈ ਬਿੰਸਤਿ ਛਤ੍ਰੀਨ ਕੀ, ਪਰਬਤ ਮੈਂ ਟੋਲੀ।੨੨।**
**ਕਿਯੋ ਕਹਲੂਰ ਤੇਈਸਮੋ, ਸਬ ਕੋ ਸਰਦਾਰਾ**
**ਆਨ ਚੰਦੇਰੀ ਤੇ ਜਿਨੈ, ਜੀਤੀ ਦਿਸ ਚਾਰਾ।**

ਮੋਟੀ ਵੰਡ ਅਨੁਸਾਰ ਇਹ ਜਲੰਧਰ ਦੁਆਬ ਤੇ ਡੁੱਗਰ ਦਾ ਭਾਗ ਸਨ ਤੇ ਪ੍ਰਬੰਧਕ ਦ੍ਰਿਸ਼ਟੀ ਤੋਂ ਕੁਝ ਫ਼ੌਜਦਾਰ ਸਰਹੰਦ, ਕੁਝ ਕਾਂਗੜੇ ਤੇ ਕੁਝ ਜੰਮੂ ਦੀ ਨਿਗਰਾਨੀ ਹੇਠ ਆਉਂਦੀਆਂ ਸਨ। ਇਨ੍ਹਾਂ ਵਿਚੋਂ ਬਿਲਾਸਪੁਰ ਸਭ ਤੋਂ ਵੱਧ ਸ਼ਕਤੀਸ਼ਾਲੀ ਰਿਆਸਤ ਸੀ ਕਿਉਂਕਿ ਇਸਦੇ ਅਧੀਨ ਸੱਤ ਧਾਰਾਂ ਸਨ—ਧਾਰ ਕੋਟ, ਧਾਰ ਤਿਉਨੀ, ਧਾਰ ਬਾਂਦਲਾ, ਜਿੰਜੀਆਰ, ਰਤਨ ਕੋਟ, ਬਹਾਦਰਪੁਰ ਤੇ ਨੈਣਾ ਦੇਵੀ ਧਾਰ। ਬਾਰਾਂ ਠਕੁਰਾਈਆਂ ਦੇ ਰਾਜੇ ਰਾਣੇ ਵੀ ਇਨ੍ਹਾਂ ਦੇ ਮਾਤਹਿਤ ਸਨ, ਇਹ ਸਨ—ਬਘਾਲ, ਕੁਨ੍ਹਿਆਰ, ਧਾਮੀ, ਬੀੜਾ, ਕਿਉਂਥਲ (ਜੁਣਗਾ) ਕੋਠਾਰ, ਜੁੱਬਲ, ਬੁਘਾਟ, ਬੱਜੀ, ਮੋਲੰਗ, ਮੰਗਾਲ ਤੇ ਬਾਲਸਾਨ। ਭੀਮ ਚੰਦ ਦਾ ਪਿਤਾ ਰਾਜਾ ਦੀਪ ਚੰਦ ਮੁਗ਼ਲਾਂ ਨਾਲ ਵੀ ਚੰਗੇ ਸਬੰਧ ਰੱਖਦਾ ਸੀ, ਅਟਕ ਲਾਗੇ ਜੋ ਮੁਗ਼ਲਾਂ ਤੇ ਪਠਾਣਾਂ ਦੀ ਲੜਾਈ ਕਈ ਸਾਲਾਂ ਤੋਂ ਚਲ ਰਹੀ ਸੀ, ਉਸ ਵਿਚ ਜਾ ਕੇ ਇਸ ਨੇ ਖ਼ੁਦ ਤਕੜਾ ਹਿੱਸਾ ਲਿਆ ਸੀ। ਇਸੇ ਬੀਰਤਾ ਤੋਂ ਪ੍ਰਸੰਨ ਹੋ ਕੇ ਔਰੰਗਜ਼ੇਬ ਨੇ ਇਸਨੂੰ ਬਾਈ ਧਾਰਾਂ ਦਾ ਮੋਹਰੀ ਬਣਾ ਦਿੱਤਾ ਸੀ। ਗਣੇਸ਼ਾ ਸਿੰਘ ਬੇਦੀ ਲਿਖਦਾ ਹੈ:

**ਆਏ ਤਬੈ ਲਾਹੌਰ ਮੈਂ ਸੁਨਿ ਸ਼ਾਹ ਅਨੰਦ।**
**ਸਾਦਰ ਨਿਕਟ ਬੁਲਾਇਕੈ ਨ੍ਰਿਪ ਦੀਪ ਸੁ ਚੰਦ।**
**ਬਾਈ ਰਾਜਨ ਮੈਂ ਕਰਯੋ ਮੁਖਤਯਾਰ ਮਹਾਨ।**
**ਹੁਕਮ ਸੁਨਾਯੋ ਸਬਨ ਕੋ ਲਿਖ ਦਿਯੋ ਪਰਵਾਨ।** *(ਸ਼ਸਿਬੰਸ ਵਿਨੋਦ)*

ਇਸੇ ਪ੍ਰਤਾਪੀ ਰਾਜੇ ਨੇ 1712 ਬਿ. ਵਿਚ ਬਿਲਾਸਪੁਰ ਨਗਰ ਵਸਾਇਆ ਸੀ। ਬਿਲਾਸਪੁਰ ਰਿਆਸਤ ਦੇ ਗੱਦੀਦਾਰ ਇਉਂ ਹੋਏ:

ਰਾਜਾ ਕਲਿਆਣ ਚੰਦ — 1658-1693 ਬਿ.
ਰਾਜਾ ਤਾਰਾ ਚੰਦ — 1693-1710 ਬਿ.
ਰਾਜਾ ਦੀਪ ਚੰਦ — 1710-1722 ਬਿ.
ਰਾਜਾ ਭੀਮ ਚੰਦ — 1722-1749 ਬਿ.
ਰਾਜਾ ਅਜਮੇਰ ਚੰਦ — 1749-1798 ਬਿ.

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਸਿਖ ਸਮਾਜ ਵਿਚ ਇਨਕਲਾਬੀ ਪਰਿਵਰਤਨ ਕੀਤੇ, ਸਿੰਘਾਂ ਨੂੰ ਸ਼ਸਤ੍ਰਧਾਰੀ ਬਣਾਇਆ, ਝੰਡਾ ਝੁਲਾਇਆ ਤੇ ਰਣਜੀਤ ਨਗਾਰਾ ਵਜਾਇਆ ਤਾਂ ਇਸ ਪ੍ਰਭੁਤਾ ਨੂੰ ਪਹਾੜੀ ਰਾਜੇ ਬਰਦਾਸ਼ਤ ਨਾ ਕਰ ਸਕੇ। ਇਕ ਤਾਂ ਇਨ੍ਹਾਂ ਅੰਦਰ ਰਾਜਪੂਤੀ ਅਭਿਮਾਨ ਸੀ, ਦੂਜੇ ਰਾਜ ਦਾ ਵੀ ਗੁਮਾਨ ਸੀ, ਤੀਜੇ ਇਹ ਤੰਗ ਦ੍ਰਿਸ਼ਟੀ ਦੇ ਸੁਆਰਥੀ ਲੋਕ ਸਨ, ਦੂਰੰਦੇਸ਼ੀ ਇਨ੍ਹਾਂ ਦੀ ਸੋਚ ਵਿਚ ਨਹੀਂ ਸੀ। ਚੌਥੇ, ਇਹ ਇਸ ਗੱਲੋਂ ਵੀ ਔਖੇ ਸਨ ਕਿ ਗੁਰੂ, ਧਰਮ-ਸ਼ਾਸਤ੍ਰ ਦੀ ਵਰਣ ਆਸ਼੍ਰਮ ਮਰਯਾਦਾ ਮੇਟ ਕੇ ਨੀਚ ਲੋਕਾਂ, ਸ਼ੂਦ੍ਰਾਂ ਨੂੰ ਅੱਗੇ ਕਰੀ ਜਾ ਰਿਹਾ ਹੈ। ਗੁਰੂ ਸਾਹਿਬ ਦੇ ਸਨਮੁਖ ਸਪਸ਼ਟ ਉਦੇਸ਼ ਸੀ ਕਿ ਜਾਬਰ ਮੁਗ਼ਲ ਸਲਤਨਤ ਦੀ ਈਨ ਕਬੂਲ ਨਹੀਂ ਕਰਨਾ। ਪਿਤਾ ਗੁਰੂ ਨੇ ਸਮਝਾ ਦਿੱਤਾ ਸੀ ਕਿ ਨਾ ਕਿਸੇ ਤੋਂ ਭੈ-ਭੀਤ ਹੋਣਾ ਹੈ ਤੇ ਨਾ ਹੀ ਕਿਸੇ ਨੂੰ ਭੈ-ਭੀਤ ਕਰਨਾ ਹੈ। ਸੋ ਸਤਿਗੁਰੂ ਤਾਂ ਆਪਣੇ ਮਿਸ਼ਨ 'ਤੇ ਦ੍ਰਿੜ੍ਹ ਰਹੇ ਤੇ ਕਈ ਵਾਰ ਸਾਰੇ ਰਾਜਿਆਂ ਦਾ ਇਕੱਠ ਬੁਲਾ ਕੇ ਉਨ੍ਹਾਂ ਨੂੰ ਏਸ ਪਾਸੇ ਪ੍ਰੇਰਿਤ ਕਰਨ ਦਾ ਵੀ ਜਤਨ ਕੀਤਾ। ਜਿਵੇਂ ਕਿ ਰਵਾਲਸਰ, ਮੰਡੀ ਤੇ ਪੁਰਮੰਡਲ ਵਗ਼ੈਰਾ ਵਿਚ ਖ਼ੁਦ ਸਤਿਗੁਰੂ ਜਾ ਕੇ ਇਨ੍ਹਾਂ ਨੂੰ ਹੱਲਾਸ਼ੇਰੀ ਦਿੰਦੇ ਰਹੇ, ਤੇ ਸਮਝਾਉਂਦੇ ਵੀ ਰਹੇ ਪਰ ਇਹ ਨਿਰਭਉ ਤੇ ਅਡੋਲ ਨਾ ਰਹਿ ਸਕੇ। ਮੁਗ਼ਲ ਸਰਕਾਰ ਦੇ ਨੁਮਾਇੰਦੇ ਪਹਾੜੀ ਰਾਜਿਆਂ ਪਾਸੋਂ ਕਰ ਵਸੂਲਣ ਆਏ। ਲਾਹੌਰ ਦਾ ਸੂਬੇਦਾਰ ਲੁਤਫੁੱਲਾ ਖ਼ਾਂ ਸੀ, ਇਸਦਾ ਭਾਈ ਹਿਫਜ਼ਿੱਲਾ ਖ਼ਾਂ ਨਾਇਬ ਸੀ, ਜੋ 'ਮੀਆਂ ਖ਼ਾਂ' ਕਰਕੇ ਪ੍ਰਸਿੱਧ ਸੀ, ਇਹ ਆਪ ਤਾਂ ਜੰਮੂ ਵਲ ਰੋਅਬ ਪਾਉਣ ਚੜ੍ਹ ਪਿਆ ਤੇ ਕਾਂਗੜੇ ਦੇ ਫ਼ੌਜਦਾਰ ਅਲਫ਼ ਖ਼ਾਂ ਨੂੰ ਫ਼ੌਜ ਦੇ ਕੇ ਇਧਰ ਭੇਜ ਦਿੱਤਾ। ਸ਼ਾਹੀ ਲਸ਼ਕਰ ਨੇ 'ਨਵਰਸ' ਦੇ ਉੱਚੇ ਟਿਬੇ 'ਤੇ ਕਾਠਗੜ੍ਹ ਬਣਾਇਆ ਹੋਇਆ ਸੀ। ਲੇਕਿਨ ਇਹ ਕਸੂਤੀ ਥਾਂ 'ਤੇ ਸੀ। ਜਿਸ ਕਰਕੇ ਇਨ੍ਹਾਂ ਨੂੰ ਮਾਰ ਖਾਣੀ ਪਈ, 22 ਚੇਤਰ 1747 ਨੂੰ ਨਦੌਣ (ਤਸੀਲ ਹਮੀਰਪੁਰ) ਦੇ ਮੁਕਾਮ 'ਤੇ ਟਾਕਰਾ ਹੋਇਆ। ਭੀਮ ਚੰਦ ਦੇ ਬਿਨੈ ਕਰਨ 'ਤੇ ਗੁਰੂ ਸਾਹਿਬ ਨੇ ਉਚੇਚਾ ਜਾ ਕੇ ਪਹਾੜੀ ਰਾਜਿਆਂ ਦੀ ਮੱਦਦ ਕੀਤੀ ਤੇ ਅਲਫ਼ ਖ਼ਾਂ ਮੂੰਹ ਦੀ ਖਾ ਕੇ ਰਾਤ ਦੇ ਅੰਨ੍ਹੇਰੇ ਵਿਚ ਦੌੜ ਗਿਆ। ਗੁਰੂ ਜੀ ਲਿਖਦੇ ਹਨ :

**ਭਜਿਓ ਅਲਫ ਖਾਨੰ, ਨ ਖਾਨਾ ਸੰਭਾਰਿਓ।**
**ਭੱਜੇ ਅਉਰ ਬੀਰੰ, ਨ ਧੀਰੰ ਬੀਚਾਰਿਓ।** *(ਬਚਿਤ੍ਰ ਨਾਟਕ, ਅਧਿਆਇ ੬)*

ਇਸੇ ਤਰ੍ਹਾਂ 22 ਫੱਗਣ 1752 ਨੂੰ ਹੁਸੈਨ ਖ਼ਾਂ ਨੇ ਰਾਜਾ ਗੋਪਾਲ ਚੰਦ ਗੁਲੇਰ ਨੂੰ ਘੇਰ ਲਿਆ ਤੇ ਕ੍ਰਿਪਾਲ ਚੰਦ ਕਟੋਚੀਆ ਵੀ ਡਰਦਾ ਮਾਰਿਆ ਸ਼ਾਹੀ ਫ਼ੌਜ ਨਾਲ ਰਲ ਗਿਆ। ਜਦ ਗੁਰੂ ਸਾਹਿਬ ਨੂੰ ਸੁਨੇਹਾ ਮਿਲਿਆ ਤਾਂ ਉਨ੍ਹਾਂ ਸੰਗਤੀਏ ਦੀ ਕਮਾਨ ਵਿਚ ਸਿਖ ਜਥਾ ਭੇਜਿਆ ਤੇ ਅਹੰਕਾਰੀ ਹੁਸੈਨੀ ਥਾਂ ਮਾਰਿਆ ਗਿਆ। ਇਸ ਨਾਲ ਗੁਰੂ ਸਾਹਿਬ ਦੀ ਪ੍ਰਭੁਤਾ ਤਾਂ ਵਧੀ ਤੇ ਅਨੇਕਾਂ ਰਾਜੇ ਰਾਣਿਆਂ ਉਨ੍ਹਾਂ ਦੀ ਕੀਰਤਿ ਗਾਈ ਪਰ ਦੂਜੇ ਪਾਸੇ ਮੁਗ਼ਲ ਸਰਕਾਰ ਇਹ ਮਹਿਸੂਸ ਕਰ ਰਹੀ ਸੀ ਕਿ ਪਹਾੜੀ ਰਾਜੇ ਤਾਂ ਸਾਡੀ ਇਕ ਦਿਨ ਦੀ ਮਾਰ ਹਨ, ਲੇਕਿਨ ਗੁਰੂ ਇਨ੍ਹਾਂ ਦੀ ਇਮਦਾਦ ਕਰਕੇ ਬਚਾਈ ਜਾਂਦਾ ਹੈ ਤੇ ਸਾਨੂੰ ਇਨ੍ਹਾਂ ਤੋਂ ਖਿਰਾਜ ਵੀ ਉਗ੍ਰਾਹੁਣ ਨਹੀਂ ਦਿੰਦਾ। ਰਾਜਾ

ਭੀਮ ਚੰਦ ਉਮਰ ਭਰ ਗੁਰੂ ਘਰ ਦਾ ਅਨੁਸਾਰੀ ਰਿਹਾ, ਪਰ ਅਖ਼ੀਰ ਜਾ ਕੇ ਉਹ ਵੀ ਗੁਆਂਢੀ ਰਾਜਿਆਂ ਦੀਆਂ ਚੁਗਲੀਆਂ ਦਾ ਸ਼ਿਕਾਰ ਹੋ ਗਿਆ। ਫਿਰ ਭੰਗਾਣੀ ਦੀ ਲੜਾਈ ਨੇ (ਅੱਸੂ 1745) ਉਸਨੂੰ ਚਾਨਣ ਕਰ ਦਿੱਤਾ ਕਿ ਸਤਿਗੁਰਾਂ ਦਾ ਵਿਰੋਧ ਕਰਨਾ ਉਸਦੀ ਖ਼ਾਨਦਾਨੀ ਪਰੰਪਰਾ ਦੇ ਵਿਰੁੱਧ ਹੀ ਨਹੀਂ, ਸਗੋਂ ਵੈਸੇ ਵੀ ਉਸ ਲਈ ਹਾਨੀਕਾਰਕ ਹੈ। ਪਰ ਭੀਮ ਚੰਦ ਦਾ ਦੇਹਾਂਤ ਜੇਠ ਵਦੀ ਦਸ, 1749 ਬਿ. ਨੂੰ ਹੋ ਗਿਆ ਤੇ ਉਸਦੀ ਮਾਤਾ ਚੰਪਾ ਵੀ 16 ਅੱਸੂ ਨੂੰ ਮਰ ਗਈ ਤੇ ਹੁਣ ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਗੱਦੀ ਉੱਤੇ ਬੈਠਾ, ਜਿਸਨੇ ਜੁਆਨੀ ਦੇ ਜੋਸ਼ ਵਿਚ ਕੁਝ ਨਾ ਸੋਚਿਆ। ਸ੍ਵੈਮਾਣ ਤੇ ਸੂਝਬੂਝ ਛੱਡ ਕੇ ਮੁਗ਼ਲ ਸਰਕਾਰ ਦਾ ਪਿੱਠੂ ਬਣਨਾ ਪਰਵਾਨ ਕਰ ਲਿਆ। ਫਿਰ ਇਸਨੇ ਕੁਝ ਪਹਾੜੀ ਰਾਜਿਆਂ ਨੂੰ ਨਾਲ ਲੈ ਕੇ ਆਨੰਦਪੁਰ ਉੱਤੇ ਭਾਦੋਂ 1757 ਵਿਚ ਧਾਵਾ ਕੀਤਾ, ਲੋਹਗੜ੍ਹ ਉੱਤੇ ਭਾਰੀ ਹੱਲਾ ਹੋਇਆ, ਬਚਿਤ੍ਰ ਸਿੰਘ ਨੇ ਮਦਮਸਤ ਹਾਥੀ ਨੂੰ ਬਰਛੀ ਮਾਰ ਕੇ ਪਿੱਛੇ ਭਜਾ ਦਿੱਤਾ ਤੇ ਉਦੈ ਸਿੰਘ ਨੇ ਬਿਲਾਸਪੁਰੀਆਂ ਦੇ ਭਾਣਜੇ ਕੇਸਰੀ ਚੰਦ ਜਸਵਾਂ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ, ਇਸ 'ਤੇ ਰਾਜਿਆਂ ਨੂੰ ਬੜੀ ਨਮੋਸ਼ੀ ਹੋਈ। ਉਹ ਆਟੇ ਦੀ ਗਊ ਬਣਾ ਕੇ ਤੇ ਜਨੇਊ ਰਖ ਕੇ ਫ਼ਰਿਆਦੀ ਹੋਏ ਕਿ ਇਹ ਕਿਲ੍ਹਾ ਤੁਸੀਂ ਛਡ ਦਿਓ, ਅਸੀਂ ਕੁਝ ਨਹੀਂ ਕਹਾਂਗੇ ਪਰ ਇਹ ਸਾਰਾ ਕੂੜਾ ਫ਼ਰੇਬ ਸੀ। ਗੁਰੂ ਸਾਹਿਬ ਨਿਰਮੋਹ ਗੜ੍ਹ ਦੀ ਠੇਰੀ 'ਤੇ ਚਲੇ ਗਏ, ਪਰ ਇਨ੍ਹਾਂ ਧੋਖੇਬਾਜ਼ ਪਹਾੜੀਆਂ ਫਿਰ ਵੀ ਪਿੱਛਾ ਨਾ ਛੱਡਿਆ, ਲਗਾਤਾਰ ਹਫ਼ਤੇ ਤੋਂ ਵੱਧ ਉਥੇ ਜੰਗ ਚਲਦੀ ਰਹੀ। ਸੂਬੇਦਾਰ ਲਾਹੌਰ ਦਾ ਪੁੱਤਰ ਰੁਸਤਮ ਖ਼ਾਂ ਵੀ ਮਾਰਿਆ ਗਿਆ, ਅਨੇਕਾਂ ਸਿੰਘ ਸ਼ਹੀਦ ਹੋਏ। ਰਾਜਾ ਸਲਾਹੀ ਚੰਦ ਦੇ ਕਹਿਣ 'ਤੇ ਗੁਰੂ ਸਾਹਿਬ ਬਸਾਲੀ ਆ ਗਏ ਤੇ ਫਿਰ ਆਨੰਦਪੁਰ ਆ ਬਿਰਾਜਮਾਨ ਹੋਏ। ਕੁਝ ਚਿਰ ਸ਼ਾਂਤੀ ਬਣੀ ਰਹੀ ਪਰ ਅਜਮੇਰ ਚੰਦ ਨਿੱਚਲਾ ਬੈਠਣ ਵਾਲਾ ਨਹੀਂ ਸੀ, ਨਾਲੇ ਉਤੋਂ ਸ਼ਾਹੀ ਪਰਵਾਨੇ ਆ ਰਹੇ ਸਨ ਕਿ ਗੁਰੂ ਸਾਹਿਬ ਦੀ ਸੈਨਿਕ ਸਰਗਰਮੀ ਨੂੰ ਦਬਾਇਆ ਜਾਵੇ। ਜੇਠ 1762 ਵਿਚ ਨਗਰ ਦੁਆਲੇ ਮੁਕੰਮਲ ਘੇਰਾ ਪਾਇਆ ਗਿਆ ਤੇ ਸਤਿਗੁਰਾਂ ਨੂੰ ਆਨੰਦਪੁਰ ਤਿਆਗਣਾ ਪਿਆ। ਲੇਕਿਨ ਇਹ ਪਹਾੜੀ ਰਾਜੇ ਆਪਣੇ ਸ਼ਰੇਣੀ ਸੁਭਾਉ ਨੂੰ ਛੱਡ ਕੇ ਇਨਕਲਾਬੀ ਰਾਹ ਉੱਤੇ ਚੱਲਣ ਦੀ ਜੁਰਅਤ ਨਾ ਕਰ ਸਕੇ, ਇਸੇ ਲਈ ਇਤਿਹਾਸ ਇਨ੍ਹਾਂ ਨੂੰ ਕੋਈ ਥਾਂ ਦੇਣੋਂ ਸੰਕੋਚਦਾ ਹੈ।

# ਗੁਰੂ ਜੀ ਦੇ ਹੁਕਮਨਾਮੇ

ਗੁਰੂ ਨਾਨਕ ਸਾਹਿਬ ਨੇ ਜਿਸ ਰੂਹਾਨੀ ਸਲਤਨਤ ਦੀ ਬੁਨਿਆਦ ਰੱਖੀ, ਭਾਵੇਂ ਉਸਦੇ ਸੰਚਾਲਕਾਂ ਨੂੰ ਪਹਿਲੇ ਪਹਿਲ 'ਗੁਰੂ' ਨਾਂ ਨਾਲ ਹੀ ਯਾਦ ਕੀਤਾ ਜਾਂਦਾ ਸੀ, ਪਰ ਹੌਲੀ ਹੌਲੀ ਰਾਜ ਯੋਗ ਨਾਲ ਸਿੱਖਾਂ ਨੂੰ ਇਉਂ ਸਾਮਰਤੱਖ ਨਜ਼ਰ ਆਇਆ, ਜਿਵੇਂ ਇਹ ਦੁਨਿਆਵੀ ਸਰਕਾਰ ਦੇ ਮੁਕਾਬਲੇ ਕੋਈ ਉਚੇਚੀ ਨਵੀਂ ਸਰਕਾਰ ਕਾਇਮ ਹੋ ਰਹੀ ਹੈ, ਇਸੇ ਕਰਕੇ ਉਹ ਗਰੂ ਸਾਹਿਬਾਨ ਲਈ 'ਸੱਚਾ ਪਾਤਸ਼ਾਹ' ਸ਼ਬਦ ਦਾ ਪਰਯੋਗ ਕਰਨ ਲੱਗੇ। ਇਹ ਗੱਲ ਗੁਰੂ ਅਰਜਨ ਸਾਹਿਬ ਦੇ ਸਮੇਂ ਬਿਲਕੁਲ ਆਮ ਹੋ ਗਈ ਸੀ। ਭੱਟਾਂ ਨੇ ਰਾਜ ਯੋਗ ਦੇ ਤਖ਼ਤ ਦੀ ਗੱਲ ਤਾਂ ਕੀਤੀ ਹੀ ਹੈ ਪਰੰਤੂ ਰਾਇ ਬਲਵੰਡ ਤੇ ਸਤੇ ਨੇ ਤਾਂ ਇਹ ਸਪਸ਼ਟ ਸ਼ਬਦਾਂ ਵਿਚ ਗਾਇਆ ਹੈ:

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥**
**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ॥...**
**ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ॥** *(ਰਾਮਕਲੀ ਵਾਰ)*

ਇਹ ਗੱਲ ਐਵੇਂ ਨਹੀਂ ਹੋ ਗਈ। 'ਸਚਾ ਅਮਰੁ ਸਚੀ ਪਾਤਸਾਹੀ' ਯਾ 'ਕੋਈ ਹਰਿ ਸਮਾਨ ਨਹੀ ਰਾਜਾ' ਗਾਉਣ ਵਾਲੇ ਸਿੱਖਾਂ ਦਾ ਅਜੇਹਾ ਨਿਸਚਾ ਬਣਨਾ ਕੁਦਰਤੀ ਸੀ। ਮੀਰੀ ਪੀਰੀ ਦੇ ਵਾਲੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਗੁਰਗੱਦੀ ਦਾ ਨਾਮ 'ਅਕਾਲ ਤਖ਼ਤ' ਹੋ ਗਿਆ। ਸੰਗਤ ਸ਼ਸਤ੍ਰਧਾਰੀ ਅਕਾਲੀ ਸੈਨਾ ਤੇ ਅਕਾਲੀ ਨਿਸ਼ਾਨ, ਨਗਾਰਾ ਇਸ ਦਾ ਲਾਜ਼ਮੀ ਅੰਗ ਬਣ ਗਏ। ਫਿਰ ਭਾਈ ਗੁਰਦਾਸ ਵਰਗੇ ਇਨਕਲਾਬੀ ਕਵੀ ਸਿੱਖਾਂ ਨੂੰ ਬਾਰ ਬਾਰ ਦ੍ਰਿੜ੍ਹ ਕਰਾ ਰਹੇ ਸਨ:

**ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਸਾਹ ਦੁਨੀਆਵੇ॥**

ਕਲਗ਼ੀ ਜਿਗਾ ਸਜਾ ਕੇ ਆਨੰਦਪੁਰ ਦੇ ਤਖ਼ਤ ਤੇ ਬਿਰਾਜਮਾਨ ਹੋਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਸੰਗਤਾਂ ਦਾ ਵਿਸ਼ਵਾਸ ਪੱਕਾ ਕਰ ਦਿੱਤਾ ਕਿ ਹੁਣ 'ਦੇਗ ਤੇਗ ਜਗ ਮੈਂ ਦੋਊ ਚਲੈ' ਵਾਲੀ ਗੱਲ ਪੂਰੀ ਹੋਣ ਵਾਲੀ ਹੈ, ਇਸ ਨੂੰ ਰੋਕਿਆ ਨਹੀਂ ਜਾ ਸਕਦਾ। ਅਸਾਂ ਅਕਾਲ ਦੀ ਕ੍ਰਿਪਾ ਨਾਲ ਝੂਠੀ ਹਕੂਮਤ ਦੇ ਪੈਰ ਉਖੇੜ ਦਿੱਤੇ ਹਨ ਅਤੇ ਸੱਚੀ ਹਕੂਮਤ ਕਾਇਮ ਕਰਨਾ ਖ਼ਾਲਸੇ ਦਾ ਆਪਣਾ ਕੰਮ ਹੈ ਤੇ ਐਸਾ ਹੋਇਆ ਵੀ।

ਇਸ ਵਾਤਾਵਰਣ ਵਿਚ ਜਦ ਗੁਰੂ ਸਾਹਿਬ ਨੂੰ 'ਸੱਚਾ ਪਾਤਸ਼ਾਹ' ਤੇ ਉਨ੍ਹਾਂ

ਦੇ ਮੁਖੀ ਕਾਰਦਾਰਾਂ ਨੂੰ 'ਮਸਨਦਨਸ਼ੀਨ' ਯਾ ਮਸੰਦ ਕਿਹਾ ਜਾਂਦਾ ਹੋਵੇ ਤਾਂ ਸਿੱਖਾਂ ਲਈ ਸਤਿਗੁਰਾਂ ਦਾ ਬਚਨ 'ਸ਼ਾਹੀ-ਫ਼ੁਰਮਾਨ' ਯਾ ਬਾਦਸ਼ਾਹੀ ਹੁਕਮ ਦਾ ਦਰਜਾ ਰੱਖਦਾ ਸੀ। ਇਹੋ ਕਾਰਨ ਹੈ ਕਿ ਸਮੇਂ ਸਮੇਂ ਗੁਰੂ ਸਾਹਿਬ ਨੇ ਜੋ ਸਿੱਖਾਂ ਵੱਲ ਖ਼ਤ ਪੱਤਰ ਲਿਖੇ, ਉਹਨਾਂ ਨੂੰ ਸ਼ਰਧਾ ਤੇ ਸਤਿਕਾਰ ਨਾਲ 'ਹੁਕਮਨਾਮੇ' ਕਿਹਾ ਜਾਂਦਾ ਹੈ।

ਦਸਮ ਗੁਰੂ ਦੇ 4 ਮੱਘਰ 1757 ਨੂੰ ਪਟਣ ਫਰੀਦ ਦੀ ਸੰਗਤ ਦੇ ਨਾਂ ਪੱਤਰ ਵਿਚ ਇਹ ਪਦ ਪਹਿਲੀ ਵਾਰ ਵਰਤਿਆ ਮਿਲਦਾ ਹੈ। ਜਿਵੇਂ :

**ਜਾ ਗੁਰੂ ਕਾ ਹੁਕਮਨਾਵਾਂ, ਆਵੈ ਤਾਂ ਹੁੰਡੀ ਕਰਾਇ ਭੇਜਣੀ।**

ਗੁਰੂ ਜੀ ਦੇ ਦਰਬਾਰੀ ਕਵੀ ਅਣੀਰਾਇ ਨੇ 'ਜੰਗਨਾਮੇ' ਵਿਚ ਲਿਖਿਆ ਹੈ :

**ਅਣੀਰਾਇ ਗੁਰ ਸੋ ਮਿਲੇ, ਦੀਨੀ ਤਾਂਹਿ ਅਸੀਸ।**
**'ਆਉ' ਕਹਯੋ ਮੁਖ ਆਪਨੇ, ਬਹੁਰ ਕਰੀ ਬਖਸ਼ੀਸ਼।੧।**
**ਨਗ ਕੰਚਨ ਭੂਖਣ ਬਹੁਰ, ਦੀਨੇ ਸਤਿਗੁਰ ਏਹ।**
**'ਨਾਮਾ ਹੁਕਮ' ਲਿਖਾਇਕੈ, ਕੀਨੋ ਸਰਸ ਸਨੇਹ।੨।**

ਸੋ ਜ਼ਾਹਰ ਹੈ ਕਿ ਇਹ ਲਫ਼ਜ਼ ਦਸਮ ਗੁਰੂ ਸਾਹਿਬ ਦੇ ਸਮੇਂ ਕਾਫ਼ੀ ਪ੍ਰਸਿੱਧ ਹੋ ਗਿਆ ਸੀ। ਭਾਵੇਂ ਛੇਵੇਂ ਪਾਤਸ਼ਾਹ ਵਲੋਂ ਸੰਗਤਾਂ ਦੇ ਨਾਮ ਲਿਖੇ ਅਜੇਹੇ ਪੱਤਰ ਮਿਲਦੇ ਹਨ ਪਰ ਉਹ ਬਹੁਤ ਥੋੜੇ ਹਨ, ਪਰੰਤੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪੱਤਰ ਕਾਫ਼ੀ ਮਿਲਦੇ ਹਨ ਜੋ ਕਿ ਵਧੇਰੇ ਢਾਕਾ, ਪਟਨਾ ਯਾ ਬਨਾਰਸ ਦੀਆਂ ਸੰਗਤਾਂ ਦੇ ਨਾਮ ਹਨ ਜਦੋਂ ਕਿ ਉਹ ਪੂਰਬ ਦੇ ਪਾਸੇ ਦੌਰਾ ਕਰ ਰਹੇ ਸਨ। ਇਸ ਤੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਵਲੋਂ ਜਾਰੀ ਕੀਤੇ ਗਏ ਹੁਕਮਨਾਮੇ ਕਾਫ਼ੀ ਗਿਣਤੀ ਵਿਚ ਪ੍ਰਾਪਤ ਹਨ, ਜਿਨ੍ਹਾਂ ਦੀ ਇਤਿਹਾਸਕ ਮਹੱਤਤਾ ਨਜ਼ਰਅੰਦਾਜ਼ ਕੀਤੀ ਜਾਣ ਵਾਲੀ ਨਹੀਂ। ਜੀਵਨ ਦੀ ਸਿਖਿਆ ਲਈ ਤਾਂ ਗੁਰਬਾਣੀ ਹੀ ਕਾਫ਼ੀ ਸੀ ਪਰ ਵਕਤੀ ਲੋੜਾਂ ਅਨੁਸਾਰ ਸਿਖ ਲਹਿਰ ਨੂੰ ਜਥੇਬੰਦ ਤੇ ਮਜ਼ਬੂਤ ਕਰਨ ਲਈ ਅਤੇ ਸਮਾਜ-ਵਿਰੋਧੀ ਸ਼ਕਤੀਆਂ ਦਾ ਮੁਕਾਬਲਾ ਕਰਨ ਲਈ ਦੁਨਿਆਵੀ ਪੱਧਰ 'ਤੇ ਕਈ ਕਿਸਮ ਦੀ ਸਮੱਗਰੀ ਲੋੜੀਂਦੀ ਸੀ ਜੋ ਮਾਇਆ ਤੋਂ ਬਗ਼ੈਰ ਪੂਰੀ ਹੋਣੀ ਔਖੀ ਸੀ।

ਆਖ਼ਰ ਆਨੰਦਪੁਰ ਗੁਰੂ ਕੇ ਲੰਗਰ ਵਿਚ ਹਜ਼ਾਰਾਂ ਲੋਕ ਪ੍ਰਸਾਦ ਛਕਦੇ ਸਨ, ਹਜ਼ਾਰਾਂ ਦੀ ਗਿਣਤੀ ਵਿਚ ਸੂਰਮੇ ਰਹਿੰਦੇ ਸਨ। ਸੈਂਕੜਿਆਂ ਦੀ ਸੰਖਿਆ ਵਿਚ ਵਿਦਵਾਨ ਕਵੀ, ਲਿਖਾਰੀ, ਮੁਨਸ਼ੀ, ਮੁਸੱਦੀ ਤੇ ਹੋਰ ਸੇਵਾਦਾਰ ਸਨ। ਬਹੁਤਿਆਂ ਦੇ ਪਰਿਵਾਰ ਵੀ ਇਥੇ ਹੀ ਨਿਵਾਸ ਰੱਖਦੇ ਸਨ। ਇਸ ਤੋਂ ਇਲਾਵਾ ਹਾਥੀ, ਘੋੜਿਆਂ, ਊਠਾਂ, ਬਲਦਾਂ, ਗਊਆਂ, ਮੱਝਾਂ ਆਦਿ ਦਾ ਖ਼ਰਚ ਵੱਖਰਾ ਸੀ। ਸੋ ਇਤਨੇ ਵੱਡੇ ਖ਼ਰਚ ਨੂੰ ਪੂਰਾ ਕਰਨ ਲਈ ਮਾਇਆ ਅਤਿ ਲੋੜੀਂਦੀ ਸੀ। ਇਸੇ ਕਰਕੇ ਅਸੀਂ ਵੇਖਦੇ ਹਾਂ ਕਿ ਬਹੁਤੇ ਹੁਕਮਨਾਮਿਆਂ ਵਿਚ ਸਿਖ ਸੰਗਤਾਂ ਨੂੰ ਆਪਣਾ ਦਸਵੰਧ ਛੇਤੀ ਭੇਜਣ ਦੀ ਤਾਕੀਦ ਹੈ। ਚੂੰਕਿ ਉਸ ਜ਼ਮਾਨੇ ਵਿਚ ਨੋਟਾਂ ਦੀ ਕਾਢ ਨਹੀਂ ਸੀ ਨਿਕਲੀ, ਰੁਪਈਆਂ ਦਾ ਬੋਝ ਚੁਕਣਾ ਮੁਸ਼ਕਲ ਹੁੰਦਾ ਸੀ, ਇਸ ਕਰਕੇ ਕਈ ਥਾਂ ਇਕ ਤੋਲਾ ਯਾ ਵੱਧ, ਸੋਨੇ ਦੀ ਮੰਗ ਕੀਤੀ ਗਈ ਹੈ। ਤਾਤਪਰਯ ਇਹੋ ਸੀ ਕਿ ਰਕਮ ਸੌਖ ਨਾਲ

ਪਹੁੰਚਾਈ ਜਾ ਸਕੇ। ਸਮੁਚੇ ਤੌਰ 'ਤੇ ਅਸੀਂ ਇਨ੍ਹਾਂ ਹੁਕਮਨਾਮਿਆਂ ਵਿਚ ਆਏ ਵਿਚਾਰਾਂ ਦਾ ਤੱਤਸਾਰ ਇਸ ਪਰਕਾਰ ਵੰਡ ਕੇ ਸੌਖਿਆਂ ਸਮਝ ਸਕਦੇ ਹਾਂ:

1. ਗੁਰੂ ਨਮਿਤ ਰੱਖੀ ਗਈ ਦਸਵੰਧ ਦੀ ਰਕਮ ਛੇਤੀ ਪਹੁੰਚਾਈ ਜਾਵੇ।
2. ਸਿੱਖਾਂ ਨੂੰ ਚੰਗੇ ਹਥਿਆਰਾਂ ਦੀ ਭੇਟਾ ਲਿਆਉਣ ਲਈ ਆਖਿਆ ਗਿਆ ਹੈ ਤੇ ਪੰਜ ਹਥਿਆਰ (ਕ੍ਰਿਪਾਨ, ਤੀਰ ਕਮਾਨ, ਨੇਜ਼ਾ, ਕਟਾਰ ਤੇ ਬੰਦੂਕ) ਸਜਾ ਕੇ ਹਜ਼ੂਰ ਪੁੱਜਣ ਦੀ ਬਾਰ ਬਾਰ ਤਾਕੀਦ ਹੈ।
   ਯਾਦ ਰਹੇ *ਮੁਆਸਰਿ ਆਲਮਗੀਰੀ* ਅਨੁਸਾਰ ਫੱਗਣ 1751 ਬਿ. ਵਿਚ ਔਰੰਗਜ਼ੇਬ ਨੇ ਰਾਜਪੂਤਾਂ ਤੋਂ ਸਿਵਾ ਤਮਾਮ ਹਿੰਦੂਆਂ ਨੂੰ ਹਥਿਆਰ ਪਹਿਨਣ ਦੀ ਮਨਾਹੀ ਕਰ ਦਿੱਤੀ ਸੀ। ਪਰੰਤੂ ਗੁਰੂ ਸਾਹਿਬ ਇਨਕਲਾਬੀ ਸ਼ਕਤੀ ਮਜ਼ਬੂਤ ਕਰਨ ਲਈ ਸੰਗਤ ਨੂੰ ਸ਼ਸਤ੍ਰਬੱਧ ਕਰ ਕੇ ਭਵਿਸ਼ਤ ਦੀ ਲੋੜ ਪੂਰੀ ਕਰ ਰਹੇ ਸਨ।
3. ਸਤਿਗੁਰਾਂ ਵਲੋਂ ਥਾਪੇ ਮੋਹਰੀ ਕਾਰਦਾਰ ਮਸੰਦ ਚੂੰਕਿ ਕੁਝ ਵਿਗੜ ਗਏ ਸਨ ਤੇ ਆਪਣੇ ਆਪਣੇ ਇਲਾਕੇ ਦੀ ਸੰਗਤ ਨੂੰ ਆਪਣੀ ਹੀ ਮਲਕੀਅਤ ਸਮਝਣ ਲੱਗ ਪਏ ਸਨ ਅਤੇ ਇਨ੍ਹਾਂ ਵਿਚ ਇਨਕਲਾਬੀ ਲਹਿਰ ਦਾ ਸਾਥ ਦੇਣ-ਜੋਗੀ ਸੱਤਿਆ ਵੀ ਨਹੀਂ ਸੀ। ਇਸ ਕਰਕੇ ਗੁਰੂ ਸਾਹਿਬ ਨੇ 'ਮਸੰਦ ਸਿਸਟਮ' ਤੋੜ ਕੇ ਸਾਰੀ ਸਿਖ ਸੰਗਤ ਨੂੰ ਆਪਣੇ ਨਾਲ ਜੋੜ ਲਿਆ ਤੇ 'ਖ਼ਾਲਸਾ' ਕਰਾਰ ਦਿੱਤਾ। ਮੁਗ਼ਲ ਰਾਜ ਸਮੇਂ 'ਖ਼ਾਲਸਾ' ਸੰਕੇਤ ਉਸ ਜਾਇਦਾਦ ਲਈ ਵਰਤਿਆ ਜਾਂਦਾ ਸੀ ਜੋ ਸਿੱਧ ਬਾਦਸ਼ਾਹ ਦੀ ਆਪਣੀ ਮਲਕੀਅਤ ਹੋਵੇ। ਸੋ ਇਸ ਤਰ੍ਹਾਂ ਦਸਮੇਸ਼ ਜੀ ਨੇ ਸਾਰੀ ਸੰਗਤ ਨੂੰ 'ਖਾਲਸਾ' ਕਹਿ ਕੇ ਵਡਿਆਇਆ। ਹੁਕਮਨਾਮਿਆਂ ਵਿਚ ਬਾਰ ਬਾਰ ਇਹ ਕਿਹਾ ਗਿਆ ਹੈ 'ਸੰਗਤ ਮੇਰੀ ਖ਼ਾਲਸਾ ਹੈ।' ਇਸ ਦਾ ਭਾਵ ਇਹ ਹੈ ਕਿ ਸੰਗਤ ਹੁਣ ਮਸੰਦਾਂ ਦੇ ਅਧੀਨ ਨਹੀਂ, ਸਿੱਧੀ ਗੁਰੂ ਦੀ ਛੱਤ੍ਰ ਛਾਇਆ ਹੇਠ ਹੈ।
4. ਇਸੇ ਲਈ ਬਾਰ ਬਾਰ ਹਦਾਇਤ ਕੀਤੀ ਹੈ ਕਿ ਸਿਖ ਮਸੰਦਾਂ ਦਾ ਹੁਕਮ ਨਾ ਮੰਨਣ। ਕਈ ਮਸੰਦ ਪਹਿਲੇ ਅੱਛੇ ਸਨ ਫਿਰ ਉਹ ਠੀਕ ਨਹੀਂ ਰਹੇ, ਜਿਵੇਂ ਕਿ ਸੰਗਤੀਆ ਮਸੰਦ, ਢਾਕੇ ਦਾ ਇਨਚਾਰਜ ਸੀ ਪਰ ਪਿਛੋਂ ਕਿਸੇ ਦੂਜੇ ਪੱਤਰ ਵਿਚ ਲਿਖਿਆ ਹੈ ਕਿ:

   **'ਸੰਗਤੀਏ ਦੈ ਮੁਹਿ ਨਾਹੀ ਲਗਣਾ।'**

5. ਜੋ ਸਿਖ ਮਸੰਦਾਂ ਦੇ ਪਿਛਲੱਗ ਹਨ, ਉਨ੍ਹਾਂ ਮਸੰਦ-ਪ੍ਰਸਤ 'ਮਸੰਦੀਆਂ' ਨਾਲ ਵੀ ਵਰਤਾਉ ਨਾ ਕੀਤਾ ਜਾਵੇ।
6. ਹਾਂ, ਜੇਕਰ ਇਹ ਮਸੰਦ ਤੇ ਮਸੰਦੀਏ ਆਪਣਾ ਪੁਰਾਣਾ ਵਤੀਰਾ ਛੱਡ ਦੇਣ ਤੇ ਗੁਰੂ ਦੀ ਦੱਸੀ ਰਹਿਤ-ਮਰਯਾਦਾ ਅਨੁਸਾਰ ਚਲਣ ਤਾਂ ਇਨ੍ਹਾਂ ਨੂੰ ਨਾਲ ਮਿਲਾ ਲੈਣਾ। ਇਹ ਉਚੇਚਾ ਕਿਹਾ ਗਿਆ ਹੈ ਕਿ ਇਸ ਹਾਲਤ ਵਿਚ ਜ਼ਰਾ ਵੀ ਹਿੱਚ ਨਾ ਕੀਤੀ ਜਾਵੇ। ਪਰ ਅਜੇਹੀ ਹਦਾਇਤ 1757 ਬਿ. ਦੇ ਬਾਦ ਦੇ ਪੱਤਰਾਂ ਵਿਚ ਹੀ ਮਿਲਦੀ ਹੈ।

7. ਕਈ ਉੱਚੇ ਆਚਾਰ ਵਾਲੇ ਮਸੰਦਾਂ ਦੀ ਪ੍ਰਤਿਸ਼ਠਾ ਮਾਨਤਾ ਨੂੰ ਕਾਇਮ ਰੱਖਿਆ ਤੇ ਉਨ੍ਹਾਂ ਦੀ ਸ਼੍ਰੇਸ਼ਟਤਾ ਦੀ ਸ਼ਲਾਘਾ ਵੀ ਕੀਤੀ ਹੈ, ਜਿਵੇਂ ਭਾਈ ਬਹਿਲੋ ਕਾ ਦੇਸਰਾਜ, ਭਾਈ ਰੂਪੇ ਕਾ ਮਿਹਰ ਚੰਦ, ਭਾਈ ਹੁਲਾਸ ਚੰਦ, ਭਾਈ ਫੇਰੂ ਆਦਿ।
8. ਮੁਗ਼ਲ ਸਰਕਾਰ ਦੀ ਨੌਕਰੀ ਵਿਚ ਵੀ ਕਈ ਚੰਗੇ ਪਰੇਮੀ ਗੁਰਸਿਖ ਸਨ, ਜਿਵੇਂ ਕਿ ਮੇਹਰ ਚੰਦ ਖ਼ੁਫ਼ੀਏਨਵੀਸ ਦਾ ਪੇਸ਼ਕਾਰ ਯਾ ਮੁਨਸ਼ੀ ਸੀ। ਇਸੇ ਤਰ੍ਹਾਂ ਸ਼ਹਿਜ਼ਾਦਾ ਅਜ਼ੀਮੁਸ਼ਾਨ ਦੇ ਲਸ਼ਕਰ ਦੀ ਸੰਗਤ ਦੇ ਨਾਮ ਲਿਖੇ ਪੱਤਰ ਤੋਂ ਪਰਗਟ ਹੈ ਕਿ ਭਾਈ ਮੁਹਕਮ ਸਿੰਘ ਤੇ ਭਾਈ ਸਤੀ ਦਾਸ ਵਰਗੇ ਸਿਖ ਚੰਗੇ ਅਹੁਦਿਆਂ 'ਤੇ ਸਨ। ਗੁਰੂ ਜੀ ਨੇ ਆਪ ਉਨ੍ਹਾਂ ਨੂੰ 'ਮੁਹਕਮ ਸਿੰਘ ਜੀ' ਕਰਕੇ ਲਿਖਿਆ ਹੈ।
9. ਮਾਨਨੀਕ ਸਿੱਖਾਂ ਨੂੰ ਗੁਰੂ ਸਾਹਿਬ 'ਭਾਈ' ਕਹਿ ਕੇ ਸੰਬੋਧਦੇ ਸਨ ਯਾ ਕਈ ਥਾਂ ਇਹ ਵੀ ਲਿਖਿਆ ਹੈ ਕਿ ਸੰਗਤ ਗੁਰੂ ਦੀ ਕੋਠੜੀ ਹੈ, ਢਾਕਾ ਹਮਾਰਾ ਘਰ ਹੈ, ਤੇਰਾ ਘਰੁ ਮੇਰਾ ਅਸੈ, ਤੁਸਾਡਾ ਘਰ ਮੇਰਾ ਅਸੈ' ਆਦਿ ਤੋਂ ਸਤਿਗੁਰਾਂ ਦਾ ਸਿਖ ਸੰਗਤ ਪ੍ਰਤੀ ਅਪਣੱਤ ਭਾਵ ਪ੍ਰਗਟ ਹੁੰਦਾ ਹੈ।
10. ਸਿਖ ਸੰਗਤਾਂ ਦੇ ਸਾਲਾਨਾ ਜੋੜ ਮੇਲ ਵਿਸਾਖੀ ਤੇ ਦੀਵਾਲੀ ਨੂੰ ਹੋਇਆ ਕਰਦੇ ਸਨ ਤੇ ਹੋਲੀ ਦਾ ਤਿਉਹਾਰ ਹੋਲਾ ਮਹੱਲਾ ਕਰਕੇ ਮਨਾਇਆ ਜਾਂਦਾ ਸੀ। ਜ਼ਾਹਰ ਹੈ ਕਿ ਇਹਨਾਂ ਇਕੱਠਾਂ ਦੀ ਰੀਤ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਚਾਲੂ ਹੈ।
11. ਇਹ ਗੱਲ ਹੋਰ ਵੀ ਪਰਗਟ ਹੈ ਕਿ ਇਹ ਹੁਕਮਨਾਮੇ ਗੁਰੂ ਸਾਹਿਬ ਦੇ ਖ਼ੁਦ ਹੱਥੀਂ ਲਿਖੇ ਹੋਏ ਨਹੀਂ। ਇਸੇ ਕਰਕੇ ਇਕ ਦੋ ਨੂੰ ਛੱਡ ਕੇ ਹਰ ਇਕ ਦਾ ਆਰੰਭ ਇਉਂ ਹੁੰਦਾ ਹੈ 'ਸ੍ਰੀ ਗੁਰੂ ਜੀਉ ਦੀ ਆਗਿਆ ਹੈ।' ਇਉਂ ਹੋ ਸਕਦਾ ਹੈ ਕਿ ਲਿਖਾਏ ਗੁਰੂ ਸਾਹਿਬ ਨੇ ਹੋਣ ਜਿਵੇਂ ਕਿ ਡਿਕਟੇਸ਼ਨ ਦਿੱਤੀ ਜਾਂਦੀ ਹੈ। ਲਿਖੇ ਜਾਣ ਉਪਰੰਤ ਗੁਰੂ ਸਾਹਿਬ, ਖ਼ੁਦ ਉਸ ਪੱਤਰ ਨੂੰ ਦੇਖਦੇ ਸਨ ਅਤੇ ਸਹੀ ਯਾ ਨੀਸਾਣ ਪਾਉਣ ਲੱਗਿਆਂ ਪਾਸੇ 'ਤੇ ਜ਼ਰੂਰੀ ਗੱਲ ਨੂੰ ਦੁਹਰਾ ਵੀ ਦਿੰਦੇ ਸਨ, ਜਿਵੇਂ ਕਿ ਇਹਨਾਂ ਪੱਤਰਾਂ ਦੀਆਂ ਵੱਖੀਆਂ 'ਤੇ ਪਈਆਂ ਇਕ ਇਕ ਦੋ ਦੋ ਯਾ ਵੱਧ ਸਤਰਾਂ ਤੋਂ ਪਰਗਟ ਹੈ। ਭਾਈ ਗੁਰਦਾਸ, ਭਾਈ ਮੁਹਕਮ ਸਿੰਘ ਜੀ, ਭਾਈ ਹੁਲਾਸ ਚੰਦ, ਭਾਈ ਮੇਹਰ ਚੰਦ ਰੂਪੇ ਕੇ ਨਾਂ ਲਿਖੇ ਪੱਤਰਾਂ 'ਤੇ ਇਹ ਲਿਖਤ ਮੌਜੂਦ ਹੈ। ਪਟਨੇ ਵਾਸੀ ਭਾਈ ਰਾਮਰਾਇ ਤੇ ਦਾਈ ਲਾਡੋ ਦੇ ਨਾਂ ਭੇਜਿਆ ਰੁੱਕਾ ਸਾਰੇ ਦਾ ਸਾਰਾ ਗੁਰੂ ਸਾਹਿਬ ਦੀ ਪਵਿਤਰ ਕਲਮ ਤੋਂ ਹੈ। ਇਹ ਪੱਤਰ ਗੁਰਦੁਆਰਾ ਮੈਣੀ ਸੰਗਤ ਵਿਚ ਪਈ ਇਕ ਪ੍ਰਾਚੀਨ ਬੀੜ ਵਿਚ ਚੇਪਿਆ ਹੋਇਆ ਹੈ। ਇਸ 'ਤੇ ਸੰਮਤ ਹੈ ਨਹੀਂ।
12. ਹਰੇਕ ਹੁਕਮਨਾਮੇ ਦੇ ਸਿਰ ਉੱਤੇ '੧ੴ ਸਤਿ ਗੁਰੂ' ਲਿਖਿਆ ਮਿਲਦਾ ਹੈ ਜਦੋਂ ਕਿ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮਿਆਂ ਤੇ 'ਗੁਰੂ ਸਤਿ' ਲਿਖਿਆ ਹੋਇਆ ਹੈ। ਸ੍ਰੀ ਦਸਮੇਸ਼ ਜੀ ਦਾ ਵਿਸ਼ੇਸ਼ ਨੀਸਾਣ ੦ → ਵੀ ਲਗਭਗ ਹਰ

ਪੱਤਰ ਤੇ ਮੌਜੂਦ ਹੈ ਜਿਸਦਾ ਭਾਵ ਨਿਸਚਤ ਤੌਰ 'ਤੇ ਦੱਸਣਾ ਔਖਾ ਹੈ। ਸ. ਜੀ.ਬੀ. ਸਿੰਘ ਜੀ ਦਾ ਅਨੁਮਾਨ ਸਹੀ ਮਾਲੂਮ ਨਹੀਂ ਹੁੰਦਾ। ਹੋ ਸਕਦਾ ਹੈ ਇਹ ਚੱਕਰ 'ਤੇ ਤੀਰ ਦਾ ਨਿਸ਼ਾਨ ਹੋਵੇ ਜਿਸਨੂੰ ਗੁਰੂ ਸਾਹਿਬ ਵਿਸ਼ੇਸ਼ ਚਿੰਨ੍ਹ ਦੇ ਤੌਰ 'ਤੇ ਪ੍ਰਮਾਣ ਵਜੋਂ ਵਰਤਦੇ ਹੋਣ ਤੇ ਸਿਖ ਇਸੇ ਨੀਸਾਣ ਤੋਂ ਅਸਲ ਹੁਕਮਨਾਮੇ ਦੀ ਪਛਾਣ ਕਰਦੇ ਹੋਣ। ਗੁਰੂ ਸਾਹਿਬ ਦੇ ਸਮੇਂ ਲਿਖੀਆਂ ਗਈਆਂ ਕਈ ਬੀੜਾਂ ਵਿਚ ਵੀ ਇਹ ਨੀਸਾਣ ਇਸੇ ਤਰ੍ਹਾਂ ਮਿਲਦਾ ਹੈ, ਜਿਵੇਂ ਕਿ 1739 ਬਿ. ਦੀ ਲਿਖੀ ਬੀੜ 'ਤੇ ਜੋ ਕਿ ਛੋਟਾ ਮਿਰਜਾਪੁਰ ਵਿਚ ਹੈ, 1743 ਬਿ. ਦੀ ਲਿਖੀ ਬੀੜ 'ਤੇ ਜੋ ਕਿ ਅਹੀਆ ਗੰਜ ਲਖਨਊ ਵਿਚ ਮੌਜੂਦ ਹੈ। ੦ → ੧ੴ ਸਤਿਗੁਰੂ' ਇਹ ਦਸਖ਼ਤੀ ਨੀਸਾਣ ਪਰਗਟ ਕਰਦੇ ਹਨ ਕਿ ਬਾਵਜੂਦ ਅਨੇਕਾਂ ਰੁਝੇਵਿਆਂ ਦੇ ਗੁਰੂ ਸਾਹਿਬ ਹਰ ਖ਼ਤ-ਪੱਤਰ ਦੀ ਨਜ਼ਰਸਾਨੀ ਕਰਦੇ ਤੇ ਜ਼ਰੂਰੀ ਸਨੇਹੇ ਲਈ ਆਪਣੇ ਵਲੋਂ ਤਾਕੀਦੀ ਨੋਟ ਵੀ ਨਾਲ ਲਿਖ ਦਿੰਦੇ ਸਨ।

13. ਜੇ 'ਇਕ ਤੋਲਾ ਸੋਨਾ ਭੇਜੋ' ਕਹਿਣਾ ਹੈ ਤਾਂ '੧) ਸੋ. ਭੇ.' ਲਿਖ ਦਿੰਦੇ ਸੀ, ਇਹ ਸੰਖੇਪ ਲਿਪੀ ਦੀ ਵਰਤੋਂ ਉਹਨਾਂ ਦੀ ਆਪਣੀ ਕਾਢ ਸੀ। ਇਵੇਂ ਜਿਵੇਂ ੧) ਇਕ ਹਕਾਰੀ ਰੁਪਏ ਦੀ ਵਾਚਕ ਸੀ ਤੇ ੧)) ਦੋ ਹਕਾਰੀਆਂ ਇਕ ਤੋਲਾ ਸੋਨੇ ਦੀਆਂ ਲਖਾਇਕ ਸਨ। ਤੇ ਇਹ ਵੀ ਪਰਗਟ ਹੈ ਕਿ ਇਕ ਤੋਲਾ ਸੋਨਾ ਉਦੋਂ 20) ਰੁਪਏ ਬਰਾਬਰ ਸੀ।
14. ਇਹਨਾਂ ਹੁਕਮਨਾਮਿਆਂ ਉਤੇ ਨੰਬਰ ਵੀ ਲੱਗੇ ਹੋਏ ਹਨ, ਕਿਸੇ 'ਤੇ ਇਕ ਤੇ ਕਿਸੇ 'ਤੇ ਦੋ ਯਾ ਤਿੰਨ ਵੀ। ਜਿਵੇਂ ਨੁਸ਼ਹਿਰੇ ਵਾਲੇ 1758 ਬਿ. ਦੇ ਹੁਕਮਨਾਮੇ 'ਤੇ 2144, 321 ਤੇ 1320 ਤਿੰਨ ਅੰਕ ਲੱਗੇ ਹੋਏ ਹਨ। ਇਸੇ ਤਰੀਕ ਦੇ ਬਨਾਰਸ ਦੇ ਇਕ ਪੱਤਰ 'ਤੇ 2899 ਅੰਕ ਲੱਗਾ ਹੈ, ਇਵੇਂ ਜਿਵੇਂ ਕਈ ਹੋਰਾਂ 'ਤੇ। ਇਸ ਤੋਂ ਪਰਗਟ ਹੈ ਕਿ ਗੁਰੂ ਦਰਬਾਰ ਦਾ ਦਫ਼ਤਰੀ ਕਾਰੋਬਾਰ, ਬਾਕਾਇਦਾ ਮਰਯਾਦਾ-ਬੱਧ ਸੀ ਤੇ ਇਹ ਮੁਨਸ਼ੀਖ਼ਾਨਾ ਚੰਗੇ ਵੱਡੇ ਪੈਮਾਨੇ 'ਤੇ ਪੱਤਰ-ਵਿਵਹਾਰ ਦਾ ਕੰਮ ਨਿਭਾਉਂਦਾ ਸੀ। ਇਹ ਵੱਖਰੀ ਗੱਲ ਹੈ ਕਿ ਪੰਜਾਬ ਨੂੰ ਭਿਆਨਕ ਲੁੱਟਾਂ ਤੇ ਸਾੜਫੂਕਾਂ ਵਿਚੀਂ ਲੰਘਣ ਕਾਰਣ ਇਹ ਬਹੁਤੇ ਪੱਤਰ ਨਸ਼ਟ ਹੋ ਗਏ ਤੇ ਪੂਰੇ ਪਰਾਪਤ ਨਹੀਂ, ਪਰੰਤੂ ਇਹ ਅੰਕ ਦੱਸਦੇ ਹਨ ਕਿ ਆਨੰਦਪੁਰ ਤੋਂ ਦੂਰ ਦੂਰ ਥਾਈਂ ਇਹ ਚਿੱਠੀਆਂ ਕਾਫ਼ੀ ਗਿਣਤੀ ਵਿਚ ਜਾਂਦੀਆਂ ਸਨ। ਇਕੋ ਤਰੀਕ ਦੀਆਂ ਚਾਰ ਪੰਜ ਤੋਂ ਵੱਧ ਚਿੱਠੀਆਂ ਤਾਂ ਸਾਨੂੰ ਮਿਲਦੀਆਂ ਹੀ ਹਨ ਜਿਵੇਂ ਫੱਗਣ 10 ਸੰਮਤ 1758 ਬਿ. ਦੀ ਪ੍ਰਯਾਗ, ਬਨਾਰਸ, ਢਾਕੇ, ਨੌਸ਼ਹਿਰੇ, ਆਦਿ ਦੇ ਨਾਮ।
15. ਭਾਵੇਂ ਸਾਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਮੁਖਵਾਕ ਬਾਣੀਆਂ ਦੇ ਮੁੱਢ ਵਿਚ ਵੀ 'ਸ੍ਰੀ ਵਾਹ ਗੁਰੂ ਜੀ ਕੀ ਫਤੇ' ਲਿਖਿਆ ਮਿਲਦਾ ਹੈ ਪਰੰਤੂ ਚੋਲੇ ਦੀ ਸੰਗਤ ਦੇ ਨਾਂ ਲਿਖੇ 1762 ਬਿ. ਦੇ ਪੱਤਰ ਵਿਚ 'ਵਾਹ ਗੁਰੂ ਜੀ ਕੀ ਫਤੇ' ਪਹਿਲੀ ਪ੍ਰਮਾਣਿਕ ਲਿਖਤ ਹੈ, ਜਿਸ ਤੋਂ ਜ਼ਾਹਰ ਹੈ ਕਿ ਇਹ ਵਰਤੋਂ ਉਸ ਸਮੇਂ ਚਾਲੂ ਹੋ ਗਈ ਸੀ।

16. ਹੁਕਮਨਾਮਿਆਂ ਵਿਚ ਆਏ ਮੋਹਰੀ ਸਿੱਖਾਂ ਦੇ ਨਾਂ ਤੇ ਥਾਂ ਇਤਿਹਾਸਕ ਜਾਣਕਾਰੀ ਵਿਚ ਵਾਧਾ ਕਰਨ ਵਾਲੇ ਹਨ। ਪੰਜਾਬ ਵਿਚ ਮਾਛੀਵਾੜਾ, ਨੂਰ ਮਹਿਲ, ਦਸੂਹਾ, ਨੁਸ਼ਹਿਰਾ ਪੰਨੂਆਂ, ਚੋਲਾ (ਜ਼ਿਲ੍ਹਾ ਅੰਮ੍ਰਿਤਸਰ), ਖਾਰਾ ਮਾਂਗਟ, ਧੌਲ (ਜ਼ਿਲ੍ਹਾ ਗੁਜਰਾਤ) ਤੇ ਫਰੀਦ ਪੱਟਣ (ਪਾਕ ਪਟਨ) ਆਦਿ ਦੀਆਂ ਸੰਗਤਾਂ ਦੇ ਨਾਮ ਹੁਕਮਨਾਮੇ ਪ੍ਰਾਪਤ ਹਨ। ਇਸੇ ਤਰ੍ਹਾਂ ਪੰਜਾਬ ਤੋਂ ਬਾਹਰ ਪ੍ਰਯਾਗ, ਬਨਾਰਸ, ਪਟਨਾ, ਢਾਕਾ, ਲਸ਼ਕਰ (ਢਾਕਾ ਛਾਉਣੀ), ਚਿਟਗਾਉਂ, ਸੋਨਦੀਪ, ਸਿਲਹਟ ਆਦਿ ਦੇ ਨਾਂ ਲਿਖੇ ਹੁਕਮਨਾਮੇ ਜ਼ਾਹਰ ਕਰਦੇ ਹਨ ਕਿ ਪੂਰਬੀ ਭਾਰਤ ਵਿਚ ਵੀ ਸਿਖ ਸ਼ਰਧਾਲੂਆਂ ਦੀ ਚੰਗੀ ਤਕੜੀ ਗਿਣਤੀ ਸੀ। ਇਹ ਲੋਕ ਵਧੇਰੇ ਵਪਾਰੀ ਸਨ ਯਾ ਫਿਰ ਸਰਕਾਰੀ ਮੁਲਾਜ਼ਮ ਜੋ ਕਿ ਲੋੜ ਸਮੇਂ ਗੁਰੂ ਘਰ ਨੂੰ ਚੰਗੀ ਚੋਖੀ ਰਕਮ ਦੇਣ ਲਈ ਵੀ ਸਮਰੱਥ ਸਨ। ਮਾਲੂਮ ਹੁੰਦਾ ਹੈ, ਮਨੁੱਖੀ ਸ਼ਕਤੀ ਮਾਲਵੇ ਮਾਝੇ ਤੋਂ ਤੇ ਮਾਇਕ ਲੋੜ ਦੁਰੇਡੇ ਬੈਠੇ ਇਸ ਚਾਕਰ ਯਾ ਵਪਾਰੀ ਤਬਕੇ ਤੋਂ ਪੂਰੀ ਹੁੰਦੀ ਸੀ। ਚੰਗੇ ਹਥਿਆਰ, ਤੋਪਾਂ, ਢਾਲਾਂ, ਤੇਗੇ, ਹਾਥੀ, ਸਿਰੋਪਾਉ ਲਈ ਵਧੀਆ ਮਲਮਲ, ਖਾਸਾ, ਚੀਰੇ ਮੁਕੈਸ਼ੀ ਸਭ ਪੂਰਬੀ ਹਿੰਦ ਵਲੋਂ ਆਉਂਦੇ ਸਨ ਤੇ ਗੁਰੂ ਸਾਹਿਬ ਆਪਣੇ ਸੈਨਾਪਤੀਆਂ, ਵਿਦਵਾਨਾਂ ਤੇ ਮੁਖੀ ਸਿੱਖਾਂ ਦੇ ਸਨਮਾਨ ਲਈ ਅਜੇਹੇ ਬਹੁਮੁੱਲੇ ਤੋਹਫ਼ੇ ਪ੍ਰਦਾਨ ਕਰਦੇ ਸਨ। ਮਾਲਵੇ ਵਲ ਲਿਖੇ ਹੁਕਮਨਾਮਿਆਂ ਵਿਚ ਭਾਈ ਰਾਮਾ, ਭਾਈ ਤਿਲੋਕਾ, ਭਾਈ ਸੁਖੀਆ, ਭਾਈ ਮੁਖੀਆ, ਭਾਈ ਧਰਮਾ, ਮੇਹਰ ਚੰਦ, ਜਗਨਾ, ਭਾਈ ਦੇਸਰਾਜ, ਥਿਰਾਜ ਸਿੰਘ, ਬੁਲਾਕੀ ਸਿੰਘ, ਬਾਜ਼ ਸਿੰਘ, ਕਲਿਆਣ ਰਾਇ ਆਦਿ ਦੇ ਨਾਂ ਮਿਲਦੇ ਹਨ। ਪੱਟਣ ਫਰੀਦ ਦੀ ਸੰਗਤ ਦਾ ਮੋਹਰੀ ਨੌਂਵੇਂ ਗੁਰੂ ਸਮੇਂ ਭਾਈ ਬੱਠਾ ਸੀ, ਪੰਜਾਬ ਤੋਂ ਬਾਹਰ ਬਨਾਰਸ ਮਿਹਰਚੰਦ, ਕ੍ਰਿਪਾ ਸਿੰਘ, ਪਟਨੇ ਭਾਈ ਰਾਮਰਾਇ, ਭਾਈ ਗੁਰਦਾਸ, ਭਾਈ ਦਰਬਾਰੀ, ਸੋਭਾ ਚੰਦ ਅਤੇ ਪਰੇ ਢਾਕੇ ਵਲ ਦੀ ਸੰਗਤ ਦੇ ਮੋਹਰੀ ਭਾਈ ਹੁਲਾਸ ਚੰਦ ਤੇ ਬਖਸ਼ੀਸ਼ ਚੰਦ ਆਦਿ ਸਨ। ਇਸ ਤੋਂ ਇਲਾਵਾ ਮੇਹਰਚੰਦ ਪੇਸ਼ਕਾਰ, ਮੇਹਰਚੰਦ, ਧਰਮ ਚੰਦ, ਕਰਮ ਚੰਦ, ਭਾਈ ਮੁਹਕਮ ਸਿੰਘ ਜੀ, ਭਾਈ ਸਤੀਦਾਸ, ਦਾਈ ਲਾਡੋ, ਭਾਈ ਬੁਲਾਕੀ ਦਾਸ, ਕਾਂਸ਼ੀ ਰਾਮ, ਲਾਲ ਚੰਦ, ਦਾਨੀ ਰਾਇ, ਬਾਬੂ ਰਾਇ, ਮਹੇਸ਼ ਦਾਸ, ਸੇਵਕ ਦਾਸ, ਅਨੂਪ ਰਾਇ, ਗੁਰਬਖਸ਼, ਲਾਲ ਚੰਦ, ਗੁਲਾਲ ਚੰਦ, ਬਿੰਦ੍ਰਾਬਨ, ਦਿਆਲ ਦਾਸ, ਪਾਤੀ ਰਾਮ, ਦਖਣੀ ਰਾਇ, ਹਰਿਦਿਆਲ, ਜੀਵਨ ਮੱਲ, ਪ੍ਰੀਤਮ ਦਾਸ, ਸੁਖਦੇਵ, ਲਾਲ ਮਨ, ਬਿਹਾਰੀ ਲਾਲ ਆਦਿ ਅਨੇਕਾਂ ਸਿੱਖਾਂ ਦੇ ਨਾਮ ਆਉਂਦੇ ਹਨ। ਗਿਰਧਰ ਤੇ ਤੁਲਾ ਰਾਮ ਦਾ ਵੀ ਸੰਕੇਤ ਹੈ।
17. ਕੁਝ ਕੁ ਛੱਡ ਕੇ ਹਰ ਚਿੱਠੀ ਉੱਤੇ ਮਿਤੀ, ਸਾਲ ਤੇ ਨਾਲ ਸਤਰਾਂ ਦੀ ਗਿਣਤੀ ਵੀ ਦਿੱਤੀ ਹੋਈ ਹੈ ਤਾਂ ਕਿ ਉਸ ਵਿਚ ਕਿਸੇ ਤਰ੍ਹਾਂ ਵਾਧ ਘਾਟ ਦੀ ਗੁੰਜਾਇਸ਼ ਨਾ ਰਹੇ। ਇਹ ਗੱਲ ਉਸ ਸਮੇਂ ਦੇ ਗੁਪਤ ਪੱਤਰ-ਵਿਉਹਾਰ ਦੇ ਸੁਚੱਜੇ ਪ੍ਰਬੰਧ ਨੂੰ ਪਰਗਟ ਕਰਦੀ ਹੈ।

18. ਇਨ੍ਹਾਂ ਚਿੱਠੀਆਂ ਯਾ ਹੁਕਮਨਾਮਿਆਂ ਨੂੰ ਲਿਜਾਣ ਵਾਲੇ ਹਰਕਾਰੇ 'ਮੇਵੜੇ' ਕਹੇ ਜਾਂਦੇ ਸਨ। *ਆਇਨਿ ਅਕਬਰੀ* ਦੀ ਲਿਖਤ ਅਨੁਸਾਰ ਅਕਬਰ ਨੇ ਪਹਿਲੇ ਪਹਿਲ ਮੇਵਾੜ ਦੇ ਲੋਕ ਇਸ ਕੰਮ ਲਈ ਰੱਖੇ ਸਨ।[1] ਜੋ ਦੌੜਨ ਲਈ ਵਧੇਰੇ ਛੁਹਲੇ ਤੇ ਫੁਰਤੀਲੇ ਹੁੰਦੇ ਸਨ। ਪਿੱਛੋਂ ਇਨ੍ਹਾਂ ਦੀ ਵਧੇਰੇ ਗਿਣਤੀ ਹੋਣ ਕਰਕੇ ਹਰਕਾਰੇ ਦਾ ਨਾਮ 'ਮੇਵੜਾ' ਪੈ ਗਿਆ ਪਰ ਇਹ ਜ਼ਰੂਰੀ ਨਹੀਂ ਕਿ ਗੁਰੂ ਸਾਹਿਬ ਨੇ ਮੇਵਾੜ-ਵਾਸੀ ਹੀ ਰੱਖੇ ਹੋਣ, ਹੋ ਸਕਦਾ ਹੈ ਖ਼ਾਸ ਵਿਸ਼ਵਾਸ-ਪਾਤਰ ਸਿਖ ਵੀ ਇਹ ਕੰਮ ਨਿਭਾਉਂਦੇ ਹੋਣ। ਇਨ੍ਹਾਂ ਦੀ ਜ਼ਿੰਮੇਵਾਰੀ ਚਿੱਠੀ ਨੂੰ ਫੁਰਤੀ ਨਾਲ ਥਾਂ ਸਿਰ ਪਹੁੰਚਾਉਣਾ ਸੀ ਤੇ ਢਿੱਲ ਯਾ ਬੇਪ੍ਰਵਾਹੀ ਦੀ ਸੂਰਤ ਵਿਚ ਸਜ਼ਾ ਸਖ਼ਤ ਸੀ। ਸਿਖ ਇਤਿਹਾਸ ਵਿਚ 'ਮੇਵੜਾ' ਸੰਕੇਤ 'ਅਰਦਾਸੀਏ' ਲਈ ਵੀ ਆਇਆ ਹੈ ਜੋ ਗੁਰੂ ਦਰਬਾਰ ਵਿਚ ਖੜੋ ਕੇ ਆਏ ਸਿੱਖਾਂ ਦੀ ਘੋਸ਼ਣਾ ਤੇ ਅਰਦਾਸ ਕੀਤਾ ਕਰਦਾ ਸੀ।

19. ਲਿੱਪੀ ਕਲਾ ਦੇ ਨੁਕਤੇ ਤੋਂ ਜਿਥੇ ਗੁਰੂ ਸਾਹਿਬ ਦੀ ਸ਼ਿਕਸਤਾ ਕਲਮ ਦੇ ਅੱਖਰ ਧਿਆਨ ਯੋਗ ਹਨ, ਉਥੇ ਭਿੰਨ ਭਿੰਨ ਲਿਖਾਰੀਆਂ ਦੀ ਕਲਮੀ ਸ਼ੈਲੀ ਦੱਸਦੀ ਹੈ ਕਿ ਇਨ੍ਹਾਂ ਪੱਤਰਾਂ ਦੇ ਖ਼ੁਸ਼ਨਵੀਸ ਕਈ ਸਨ। ਗੁਰੂ ਦਰਬਾਰ ਵਿਚ 36 ਲਿਖਾਰੀ ਰਹਿਣ ਦਾ ਜ਼ਿਕਰ ਮਿਲਦਾ ਹੈ, ਇਨ੍ਹਾਂ ਵਿਚੋਂ ਕਈ ਕੇਵਲ ਪੱਤਰ-ਵਿਵਹਾਰ ਦੇ ਕੰਮ ਵਿਚ ਹੀ ਲੱਗੇ ਰਹਿੰਦੇ ਸਨ, ਕੁਝ ਹੁਕਮਨਾਮੇ ਇਕੋ ਲਿਖਾਰੀ ਦੇ ਵੀ ਹਨ। ਇਸ ਤੋਂ ਅਸੀਂ 17ਵੀਂ, 18ਵੀ ਸਦੀ ਦੇ ਗੁਰਮੁਖੀ ਅੱਖਰਾਂ ਦੀ ਬਣਤਰ ਦੇ ਵਿਕਾਸ-ਚਿੰਨ੍ਹਾਂ ਨੂੰ ਜਾਣ ਸਕਦੇ ਹਾਂ।

20. ਇਕ ਗੱਲ ਹੋਰ, ਅਠਾਰ੍ਹਵੀਂ ਸਦੀ ਦੀ ਪੰਜਾਬੀ ਖ਼ਤ-ਪੱਤਰ ਲਿਖਣ ਦੀ ਸ਼ੈਲੀ ਦਾ ਮੁਹਾਂਦਰਾ ਵੀ ਇਨ੍ਹਾਂ ਹੁਕਮਨਾਮਿਆਂ ਤੋਂ ਝਲਕਦਾ ਹੈ। ਕਿਵੇਂ ਪੁਰਾਣੇ ਲੋਕ ਬਗ਼ੈਰ ਕਿਸੇ ਵਿੰਗ ਵਲੇਵੇਂ ਦੇ ਸਰਲ, ਸਾਦੇ ਤੇ ਨਿਰਛਲ ਢੰਗ ਨਾਲ ਆਪਣੀ ਗੱਲ ਕਹਿੰਦੇ ਤੇ ਲੋੜ ਅਨੁਸਾਰ ਤਾਕੀਦ ਵਜੋਂ ਉਸਨੂੰ ਦੁਹਰਾ ਵੀ ਦਿੰਦੇ ਸਨ। ਇਹ ਵਾਰਤਕ ਦੀ ਸਾਦਗੀ, ਮਾਨਸਕ ਸੁਅੱਛਤਾ ਨੂੰ ਪ੍ਰਗਟਾਉਣ ਵਾਲੀ ਹੈ।[2]

ਅੱਗੇ ਜ਼ਰੂਰੀ ਹੁਕਮਨਾਮਿਆਂ ਦਾ ਉਤਾਰਾ ਕੀਤਾ ਜਾਂਦਾ ਹੈ:

ਇਹ ਢਾਕੇ ਵਲ ਦੀ ਸੰਗਤ ਦੇ ਮੋਹਰੀ ਮਸੰਦ ਭਾਈ ਹੁਲਾਸ ਚੰਦ ਦੇ ਨਾਂ ਤਿੰਨ ਹੁਕਮਨਾਮੇ—1747 ਬਿ., 1748 ਬਿ. ਜੇਠ 5 ਤੇ ਇਕ ਮਿਤੀ-ਰਹਿਤ ਪੱਤਰ ਅੱਗੋਂ ਪਿਛੋਂ ਦਾ ਹੈ। ਸ. ਜੀ. ਬੀ. ਸਿੰਘ ਜੀ ਦਾ ਅਹਿਸਾਨ ਅਸੀਂ ਭੁੱਲ ਨਹੀਂ ਸਕਦੇ, ਜਿਨ੍ਹਾਂ 1915 ਈ. ਵਿਚ ਢਾਕੇ ਵਲ ਰਹਿੰਦਿਆਂ ਇਨ੍ਹਾਂ ਦੀ ਉਲੀਕ ਨਕਲ (Tracing

---

1. *ਮਹਾਨ ਕੋਸ਼*, ਪੰਨਾ 745 (ਨਵੀਂ ਐਡੀਸ਼ਨ)।
2. ਹੁਕਮਨਾਮਿਆਂ ਦੀ ਖੋਜ ਦੇ ਮੋਢੀ ਸ. ਜੀ. ਬੀ. ਸਿੰਘ ਤੇ ਸ. ਕਰਮ ਸਿੰਘ ਹਿਸਟੋਰੀਅਨ ਸਨ। ਹੁਣ ਸੰਸਥਾ ਦੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਵਿਅਕਤੀਗਤ ਤੌਰ 'ਤੇ ਸ. ਰਣਧੀਰ ਸਿੰਘ ਇਤਿਹਾਸ-ਖੋਜੀ ਸਾਡੇ ਧੰਨਵਾਦ ਦੇ ਪਾਤਰ ਹਨ, ਜਿਨ੍ਹਾਂ ਦੀ ਘਾਲ ਸਦਕੇ ਸਾਰੇ ਹੁਕਮਨਾਮਿਆਂ ਦੀ ਫ਼ੋਟੋ ਕਾਪੀ ਸਿਖ ਰੈਫ਼੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਕਰ ਦਿਤੀ ਗਈ ਸੀ। ਇਸੇ ਸੰਗ੍ਰਹਿ ਦੇ ਆਸਰੇ ਸ਼੍ਰੋ. ਗੁ. ਪ੍ਰ. ਕਮੇਟੀ ਤੇ ਪੰਜਾਬੀ ਯੂਨੀਵਰਸਿਟੀ ਨੇ ਇਨ੍ਹਾਂ ਨੂੰ ਪ੍ਰਕਾਸ਼ਤ ਕੀਤਾ ਹੈ।

copy) ਕੀਤੀ ਸੀ ਤੇ ਇਸੇ ਦਾ ਉਤਾਰਾ ਸ. ਰਣਧੀਰ ਸਿੰਘ ਜੀ ਨੇ ਲਿਆ ਸੀ ਜਿਥੋਂ ਅਸੀਂ ਦੇ ਰਹੇ ਹਾਂ। ਅਸਲ ਹੁਣ ਪਤਾ ਨਹੀਂ ਕਿਥੇ ਹੈ।

ਦੋ ਹੁਕਮਨਾਮਿਆਂ ਦਾ ਪਹਿਲਾ ਪਹਿਲਾ ਹਿੱਸਾ ਗੁਰੂ ਜੀ ਦੀ ਕਲਮੋਂ ਹੈ, ਅੱਗੋਂ ਲਿਖਾਰੀ ਦਾ ਲਿਖਿਆ ਹੋਇਆ ਹੈ। ਮਿਤੀ ਸਾਲ ਵਾਲਾ ਇਹ ਸਭ ਤੋਂ ਪੁਰਾਣਾ ਹੁਕਮਨਾਮਾ ੧੭੪੮ ਬਿ. ਦਾ ਹੈ, ਪਹਿਲਾ ੧੭੪੭ ਬਿ. ਦੀ ਦੀਵਾਲੀ ਤੋਂ ਪਹਿਲਾਂ ਦਾ ਲਿਖਿਆ ਜਾਪਦਾ ਹੈ ਤੇ ਦੂਜਾ ੧੭੪੮ ਬਿ. ਵਾਲੇ ਪੱਤਰ ਤੋਂ ਪਤਾ ਲਗਦਾ ਹੈ ਕਿ ਇਹ ਪਹਿਲੀ ਚਿੱਠੀ ਵਿਚ ਮੰਗੇ ਗਏ ਸਾਮਾਨ ਦੀ ਵਸੂਲੀ ਬਾਦ ਲਿਖਿਆ ਗਿਆ ਸੀ। ਇਹ ਦੋਵੇਂ ਪੱਤਰ ਬਹੁਤ ਅਹਿਮ ਹਨ, ਇਨ੍ਹਾਂ ਤੋਂ ਜਿਥੇ ਸਿੱਖੀ ਦੀ ਪੂਰਬੀ ਭਾਰਤ ਵਲ ਹੋਏ ਵਿਸਤਾਰ ਦੀ ਝਾਤ ਪੈਂਦੀ ਹੈ, ਉਥੇ ਗੁਰੂ ਸਾਹਿਬ ਦੇ ਉਚੇ ਸ਼ਾਹੀ ਠਾਠ ਦੀ ਵੀ ਉਗਾਹੀ ਮਿਲਦੀ ਹੈ।

(੧)

ਜੋ ਸਿਖ ਕਵਡੀ ਲਾਵੈਗਾ ਸੋ ਨਿਹਾਲ ਹਗੁ ਖਾਸੀ ਪਗਾਂ ਦੋ ਲੈ ਆਵਣੀ ਕਪੜੇ ਦੀ ਫਰਮਾਇਸ ਦੇਗੁ ਤਿਸਦੇ ਰੁਜਗਾਰ ਵਿਚ ਬਰਕਤ ਹੋਵੇਗੀ ਢਾਕੇ ਦੀ ਸੰਗਤ ਨਾਲ ਮੇਰਾ ਪਿਆਰ ਹੈ ਸਿਤਾਬ ਆਵਣਾ ਸੰਗਤ ਨਿਹਾਲ ਹੋਈ ਸੰਗਤੀਏ ਦੈ ਮੁਹ ਨਾਹੀ ਲਗਣਾ ਸੰਗਤ ਦੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਸੰਗਤ ਦੀ ਬਾਹੁੜੀ ਗੁਰੂ ਕਰੈਗਾ।
(ਗੁਰੂ ਸਾਹਿਬ ਦੀ ਕਲਮੋਂ)

ਸਤ ਰੁਪੈ ਮਸਹੀ
ਭੇਜਣਾ ਪਹੁੰਚ
ਮਹਾਵੜਾਂ ਨੂੰ ਦੇਣੇ।

੧ੴ ਸਤਿ ਗੁਰੂ

ਭਾਈ ਹੁਲਾਸ ਚੰਦ, ਭਾਈ ਬਖਸੀਸ ਚੰਦ, ਭਾਈ ਮਿਹਰ ਚੰਦ, ਕਾਂਸ਼ੀ ਰਾਮ, ਲਾਲ ਚੰਦ, ਦਾਨੀ ਰਾਇ, ਬਾਬੂ ਰਾਇ, ਬਿੰਦਰਾਬਨ, ਮਹੇਸ ਦਾਸ ਸਰਬਤ ਸੰਗਤ ਢਾਕੇ ਕੀ, ਸੰਗਤ ਲਸ਼ਕਰ ਕੀ, ਚਟਗਾਂਵ ਕੀ, ਸੋਨਦੀਪ ਕੀ, ਸੰਗਤ ਸਿਲ੍ਹਟ ਕੀ, ਸਰਬਤ ਸੰਗਤ ਗੁਰੂ ਰਖੇਗਾ ਜਿਨ ਸਿਖ ਵਾਹਗੁਰੂ ਕੀਤਾ ਹੈ ਤਿਸਕੋ ਹੁਕਮ ਹੈ ਕਾਰ ਭੇਟ ਮੰਨਤ ਅਰਦਾਸ ਕਪੜਾ ਹਥੀਆਰ ਢਾਲ ਜੋ ਗੁਰੂ ਕੇ ਨਵਿਤ ਕੀ ਕਵਡੀ ਹੋਵੈ ਸੋ ਭਾਈ ਹੁਲਾਸ ਚੰਦ ਨੋ ਦੇਣੀ, ਹੋਰਸ ਨੋ ਨਾਹੀ ਦੇਣੀ, ਸੰਗਤ ਮੇਰੇ ਹੁਕਮ ਦੇ ਨਾਲ ਕੰਮ ਹੈ। ਭਾਈ ਹੁਲਾਸ ਚੰਦ ! ਸੰਗਤ ਕਾਰ ਭੇਟ ਲੈ ਕੇ ਦੀਵਾਲੀ ਨੋ ਦਰਸਨ ਆਵਣਾ ਜੋ ਸਿਖ ਦਰਸਨ ਆਵਗੁ ਤਿਸਦੇ ਕਦਮ ਥਾਇ ਪਉਨਗੇ ਭਾਈ ਗਿਰਧਰ ਲਾਲ ਪਾਸ ਗੁਰੂ ਦੈ ਗਇਆ ਹੈ ਭਾਈ ਮਿਹਰਚੰਦ ! ਤੈਂ ਜੀ ਵਿਚ ਕਛੁ ਨਾਹੀ ਕਰਣਾ ਤੇਰੇ ਸਿਰ ਉਪਰਿ ਗੁਰੂ ਹੈ ਨਿਹਾਲ ਹੋਏ ਤੁਲਾ ਰਾਮ ਦਾ ਦੋਹਤਾ ਲੈ ਆਵਣਾ ਜੋ ਸਿਖ ਆਵਗੁ ਸੋ ਨਿਹਾਲ ਹੋਗੁ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਸੰਗਤ ਕੇ ਮਨੋਰਥ ਗੁਰੂ ਪੂਰੇ ਕਰੇਗਾ ਗਿਰਦਨਵਾਹੀ ਕੀ ਸੰਗਤ ਲੈ ਆਵਨੀ, ਕਪੜਾ ਚੀਰੇ, ਢਾਲਾਂ ਲੈ ਕੇ ਆਵਣਾ ਸੰਗਤ ਨਿਹਾਲ ਹੋਈ।

## ੧ਓ ਸਤਿ ਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸਚੰਦ, ਭਾਈ ਬਖਸੀਸ ਚੰਦ, ਭਾਈ ਬੁਲਾਕੀਦਾਸ, ਸੇਵਕ, ਮਿਹਰ ਚੰਦ, ਕਾਂਸੀ ਰਾਮ, ਲਾਲ ਚੰਦ, ਦਾਨੀਰਾਇ, ਬਾਬੂ ਰਾਇ, ਮਹੇਸਦਾਸ, ਬਿੰਦਰਾਬਨ ਸਰਬਤ ਸੰਗਤ ਢਾਕੇ ਕੀ, ਸੰਗਤ ਲਸ਼ਕਰ ਕੀ, ਚਟਗਾਂਵ ਕੀ, ਸੋਨਦੀਪ ਕੀ, ਸੰਗਤ ਸਿਲਹਟ ਕੀ ਸਰਬਤ ਸੰਗਤ ਗੁਰੂ ਰਖੈਗਾ ਜਿਨ ਸਿਖ ਵਾਹਗੁਰੂ ਕੀਤਾ ਹੈ ਤਿਸਨੋ ਹੁਕਮੁ ਹੈ ਕਾਰਭੇਟ, ਮਨਤ, ਅਰਦਾਸ, ਕਪੜਾ, ਹਥੀਆਰ, ਢਾਲ ਜੋ ਗੁਰੂ ਕੇ ਨਵਿਤ ਕੀ ਕਵਡੀ ਹੋਵੇ ਸੋ ਭਾਈ ਹੁਲਾਸ ਚੰਦ ਨੋ ਦੇਣੀ ਹੋਰਸੇ ਨੋ ਨਾਹੀ ਦੇਣੀ ਸੰਗਤ ਮੇਰੇ ਹੁਕਮ ਨਾਲ ਕੰਮੁ ਹੈ ਭਾਈ ਹੁਲਾਸਚੰਦ! ਸੰਗਤ ਕਾਰ ਭੇਟ ਲੈ ਕੇ ਦੀਵਾਲੀ ਨੋ ਦਰਸਨ ਆਵਣਾ ਜੋ ਸਿਖ ਦਰਸਨ ਆਵਗੁ ਤਿਸਦੇ ਕਦਮੁ ਥਾਇ ਪਉਨਗੇ ਭਾਈ ਗਿਰਧਰ ਲਾਲ ਗੁਰੂ ਪਾਸ ਗਇਆ ਹੈ ਭਾਈ ਮਿਹਰਚੰਦ! ਤੈਂ ਜੀ ਵਿਚ ਕੁਝ ਨਹੀਂ ਕਰਣਾ ਤੇਰੇ ਸਿਰ ਉਪਰ ਗੁਰੂ ਹੈ ਨਿਹਾਲ ਹੋਏ ਤੁਲਾਰਾਮ ਦਾ ਦੋਹਤਾ ਲੈ ਆਵਣਾ ਜੋ ਸਿਖ ਆਵਗੁ ਸੋ ਨਿਹਾਲ ਹੋਗੁ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ।

ਸੰਗਤ ਨਿਹਾਲੁ ਹੋਈ ਸੰਗਤ ਕੇ ਮਨੋਰਥ ਗੁਰੂ ਪੂਰੇ ਕਰੈਗਾ ਗਿਰਦਨਿਵਾਹੀ ਦੀ ਸੰਗਤ ਲੈ ਆਵਣੀ, ਕਪੜਾ, ਢਾਲਾਂ ਲੈਕੇ ਆਵਣਾ ਸੰਗਤ ਨਿਹਾਲ ਹੋਈ ਜੋ ਸਿਖ ਕਵਡੀ ਲਾਵੈਗਾ ਸੋ ਨਿਹਾਲ ਹੋਗੁ ਖਾਸੀ ਪੁਸਾਕ ਲੈ ਆਵਣੀ ਕਪੜੇ ਦੀ ਫੁਰਮਾਇਸ ਦੇਗੁ ਤਿਸਦੇ ਰੁਜਗਾਰ ਵਿਚ ਬਰਕਤ ਹੋਵੈਗੀ ਢਾਕੇ ਦੀ ਸੰਗਤ ਨਾਲ ਮੇਰਾ ਪਿਆਰ ਹੈ ਸਿਤਾਬ ਆਵਣਾ ਸੰਗਤ ਨਿਹਾਲ ਹੋਈ ਸੰਗਤੀਏ ਦੇ ਮੁਹਿ ਨਾਹੀ ਲਗਣਾ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਸੰਗਤ ਕੀ ਬਾਹੁੜੀ ਗੁਰੂ ਕਰੈਗਾ ਸੰਗਤ ਕੇ ਸਭ ਮਨੋਰਥ ਗੁਰੂ ਪੂਰੇ ਕਰੇਗਾ, ਖਸਮਾਨਾ ਹੋਵੇਗਾ ਖੁਸੀ ਹੋਈ।

(੨)

## ੧ਓ ਗੁਰੂ ਸਤਿ

ਯਹ ਹਮਾਰੀ ਰੀਝ ਦੀ ਫਰਮਾਇਸ ਹੈ ਸੰਗਤ ਕੋ ਹਮਾਰਾ ਹੁਕਮ ਹੈ ਜੋ ਯਹ ਫਰਮਾਯਸ ਸਿਤਾਬ ਫਰਮਾਇਸ ਕਰ ਭੇਜਨੀ ਦੀਪਮਾਲਾ ਕੋ ਹਮਾਰੈ ਹਜ਼ੂਰ ਪਹੁਚੈ ਢਾਖਾ ਹਮਾਰਾ ਘਰ ਹੈ ਸੰਗਤ ਕੇ ਰੁਜਗਾਰ ਮੈਂ ਗੁਰੂ ਬਰਕਤ ਕਰੈਗਾ।

(ਗੁਰੂ ਜੀ ਦੀ ਕਲਮੋਂ)

ਭਾਈ ਹੁਲਾਸ ਚੰਦ, ਬਖਸੀਸ ਚੰਦ, ਮਿਹਰ ਚੰਦ, ਬੁਲਾਕੀ ਦਾਸ, ਸੇਵਕ ਦਾਸ, ਧਰਮ ਚੰਦ, ਕਾਂਸੀ ਰਾਮ, ਅਨੂਪ ਰਾਯ, ਦੁਨੀਰਾਯ, ਗੁਰਬਖਸ, ਲਾਲ ਚੰਦ, ਬਿੰਦਰਾਬਨ, ਗੁਲਾਲ ਚੰਦ, ਦਿਆਲ ਚੰਦ, ਪਾਤੀ ਰਾਮ, ਦਖਨੀ ਰਾਯ, ਹਰਦਿਆਲ, ਜੀਵਨ ਮਲ, ਪ੍ਰੀਤਮ ਦਾਸ, ਸੁਖਦੇਵ, ਲਾਲ ਮਨ, ਬਿਹਾਰੀ ਲਾਲ ਸਰਬਤ ਸੰਗਤ ਢਾਕੇ ਕੀ, ਲਸਕਰ ਕੀ ਗਿਰਦ ਨਿਵਾਹੀ ਦੀ ਸਰਬਤ ਸੰਗਤ ਗੁਰੂ ਰਖੈਗਾ ਭਾਈ ਹੁਲਾਸ ਚੰਦ ਹਜ਼ੂਰ ਆਯਾ ਸੰਗਤ ਦਾ ਮੁਜਰਾ ਦੀਆ ਨਵ ਸੈ ਦੀ ਹੁੰਡੀ, ਅਠ ਚੀਰੇ

ਕਪੜਾ, ਤੇਗੇ ਪਹੁਤੇ ਸੰਗਤ ਕਾ ਮੁਜਰਾ ਹੋਆ ਸੰਗਤਿ ਨਿਹਾਲ ਹੋਈ ਸੰਗਤਿ ਦੇ ਰੁਜਗਾਰ ਮੈਂ ਗੁਰੂ ਬਰਕਤ ਕਰੈਗਾ। ਸਰਬਤ ਸੰਗਤਿ ਕੋ ਹੁਕਮ ਹੈ ਜੋ ਸੋਲਾਂ ਸੈ ਦੇ ਚਾਲੀਸ ਚੀਰੇ ਮੁਕੈਸੀ ਸੁਨਹਰੀ॥ ਤੀਨ ਸੈ ਕੀ ਤੀਸ ਢਾਲੈ। ਸਉ ਕੀ ਦੋ ਢਾਲੈ ੧ ਸੈ ਨਾਗਾਜਾਭਾਗਾ ਏਹ ਸੰਗਤ ਨੇ ਫਰਮਾਇਸ ਏਕਠੇ ਹੋਇ ਕੈ ਕਰਣੀ ਜੋ ਸਿਖ ਫਰਮਾਯਸ ਮੈਂ ਰੁਪਯਾ ਮੁਹਰ ਡਾਲੈਗਾ ਤਿਸਕਾ ਗੁਰੂ ਕੀ ਦਰਗਾਹ ਮੈਂ ਥਾਇ ਪੜੈਗਾ ਸੰਗਤ ਕੇ ਰੁਜਗਾਰ ਮੈ ਗੁਰੂ ਬਰਕਤ ਕਰੈਗਾ ਢਾਕਾ ਹਮਾਰਾ ਘਰ ਹੈ ਇਹ ਫਰਮਾਇਸ ਸੰਗਤ ਨੋ ਏਕਠੇ ਹੋਇ ਕੈ ਦੀਵਾਲੀ ਕੋ ਹਮਾਰੇ ਹਜੂਰ ਭੇਜ ਦੇਣੀ ਬਹੁਤ ਢੀਲ ਕਾ ਕਾਮ ਨਾਹੀ ਯਹ ਕਾਮ ਸੰਗਤ ਨੇ ਇਕੱਠੇ ਹੋ ਕੇ ਕਰਣਾ ਜੋ ਇਸ ਫਰਮਾਇਸ ਮੈਂ ਹਮਾਰਾ ਸਿਖ ਬੈਠੇਗਾ ਤਿਸ ਕੋ ਗੁਰ ਪ੍ਰਸੰਨ ਰਖੇ ਪੂਰਾ ਕਰੈਗਾ ਉਸ ਸਿਖ ਕੋ ਜਮ ਕਾ ਭਉ ਨਾ ਬਿਆਪੈਗਾ।

ੴ ਸਤਿ ਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸ ਚੰਦ, ਬਖਸੀਸ ਚੰਦ ਮਿਹਰ ਚੰਦ, ਬੁਲਾਕੀ ਦਾਸ, ਸੇਵਕ ਦਾਸ, ਧਰਮ ਚੰਦ, ਕਾਂਸੀ ਰਾਮ, ਅਨੂਪ ਰਾਇ, ਦਾਨੀ ਰਾਇ, ਗੁਰਬਖਸ਼, ਲਾਲ ਚੰਦ, ਬਿੰਦਰਾਬਨ, ਗੁਲਾਲ ਚੰਦ, ਦਿਆਲ ਦਾਸ, ਪਾਤੀ ਰਾਮ, ਦਖਨੀ ਰਾਇ, ਹਰ ਦਿਆਲ, ਜੀਵਨ ਮੱਲ, ਪ੍ਰੀਤਮ ਦਾਸ, ਸੁਖਦੇਵ, ਲਾਲ ਮਨ, ਬਿਹਾਰੀ ਲਾਲ, ਸਰਬਤ ਸੰਗਤਿ ਢਾਕੇ ਕੀ, ਲਸਕਰ ਕੀ, ਗਿਰਦ ਨਵਾਹੀ ਕੀ, ਸਰਬਤ ਸੰਗਤਿ ਗੁਰੂ ਰਖੈਗਾ ਭਾਈ ਹੁਲਾਸ ਚੰਦ ਹਜੂਰ ਆਇਆ ਸੰਗਤ ਕਾ ਮੁਜਰਾ ਕੀਆ ੯੦੦) ਨਉ ਸੈ ਰੁਪਯੇ ਕੀ ਹੁੰਡੀ, ੮ ਆਠ ਚੀਰੇ, ਕਪੜੇ ਤੇਗੇ ਹਜ਼ੂਰ ਪਹੁਤੇ ਸੰਗਤ ਕਾ ਮੁਜਰਾ ਹੋਆ ਸੰਗਤ ਨਿਹਾਲ ਹੋਈ ਸੰਗਤ ਕੇ ਰੁਜਗਾਰ ਮੈ ਗੁਰੂ ਬਰਕਤਿ ਕਰੈਗਾ ਅਗੈ ਸਰਬਤਿ ਸੰਗਤਿ ਨੋ ਹੁਕਮ ਹੈ ਜੋ ੧੬੦੦) ਸੋਲਾ ਸੈ ਕੇ ਚਾਲੀਸ ਚੀਰੇ ਮੁਕੈਸੀ ਸੁਨਹਰੀ ੩੦੦) ਸੈ ਕੀ ੩੦) ਢਾਲੈਂ, ੧੦੦) ਸਉ ਕੀ ੨ ਢਾਲੇਂ, ੧ ਇਕ ਸੈ ਨਾਗਾਜਾਭਾਗਾ ਏਹ ਸੰਗਤ ਨੇ ਫ਼ਰਮਾਇਸਿ ਏਕਠੇ ਹੋਇ ਕੈ ਕਰਣੀ।

ਜੋ ਸਿਖ ਫ਼ੁਰਮਾਇਸ ਮੈਂ ਰੁਪਯਾ ਮੁਹਰ ਡਾਲੇਗਾ ਤਿਸਕਾ ਗੁਰੂ ਕੀ ਦਰਗਾਹ ਮੇਂ ਥਾਇ ਪੜੈਗਾ ਸੰਗਤ ਕੇ ਰੁਜਗਾਰ ਮੈਂ ਗੁਰੂ ਬਰਕਤ ਕਰੈਗਾ ਢਾਕਾ ਹਮਾਰਾ ਘਰੁ ਹੈ ਏਹ ਫ਼ੁਰਮਾਇਸਿ ਸੰਗਤ ਨੇ ਏਕਠੇ ਹੋਇਕੈ ਦੀਵਾਲੀ ਨੋ ਹਮਾਰੇ ਹਜ਼ੂਰ ਭੇਜ ਦੇਣੀ ਬਹੁਤ ਢੀਲ ਕਾ ਕਾਮੁ ਨਾਹੀ ਏਹ ਕਾਮ ਸੰਗਤ ਨੇ ਏਕਠੇ ਹੋ ਕੇ ਕਰਨਾ ਜੋ ਇਸ ਫ਼ੁਰਮਾਇਸ ਮੈਂ ਹਮਾਰਾ ਸਿਖ ਬੈਠੇਗਾ ਤਿਸ ਕੇ ਗੁਰੂ ਸਭ ਮਨੋਰਥ ਪੂਰੇ ਕਰੈਗਾ ਉਸ ਸਿਖ ਕਉ ਜਮ ਕਾ ਭਉ ਨ ਬਿਆਪੈਗਾ ਇਹ ਹਮਾਰੀ ਰੀਝ ਕੀ ਫ਼ੁਰਮਾਇਸ ਹੈ ਸੰਗਤ ਕੋ ਹਮਾਰਾ ਹੁਕਮੁ ਹੈ ਜੋ ਇਹ ਫ਼ੁਰਮਾਇਸ ਸਿਤਾਬ ਫ਼ੁਰਮਾਇਸ ਕਰ ਭੇਜਣੀ ਦੀਪਮਾਲਾ ਕੋ, ਹਮਾਰੇ ਹਜ਼ੂਰ ਪਹੁਕੇ ਢਾਕਾ ਹਮਾਰਾ ਘਰੁ ਹੈ ਸੰਗਤ ਕੇ ਰੁਜਗਾਰ ਮੈਂ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ। ਸੰਗਤਿ ਕਾ ਖਸਮਾਨਾ ਹੋਵੈਗਾ। ਮਨੋਰਥ ਪੂਰੇ ਹੋਏ।

ਸੰਮਤ ੧੭੪੮ ਮਿਤੀ ਜੇਠ ਸੁਦੀ ੫

(੩)

ੴ ਸਤਿ ਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸ ਚੰਦ ਬਖਸੀਸ ਚੰਦ ਸਰਬਤ ਸੰਗਤ ਢਾਕੇ ਦੀ, ਸੰਗਤ ਚਟਗਾਂਵ ਕੀ, ਸੰਗਤ ਸੋਨ ਦੀਪ ਕੀ, ਸੰਗਤ ਸਿਲਹਟ ਕੀ, ਸਰਬਤ ਸੰਗਤ ਗੁਰੂ ਰਖੈਗਾ ਹਛਾ ਹਾਥੀ ਜੰਗੀ ਭੇਜਣਾ ਅਵਲ, ਸੰਗਤ ਨਿਹਾਲ ਹੋਈ ਸੰਗਤ ਦੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਜੋ ਸਿਖ ਕਵਡੀ ਪਾਵੈਗਾ ਸੋ ਨਿਹਾਲ ਹੋਗੁ ਸੰਗਤ ਕੀ ਗੁਰੂ ਬਾਹੁੜੀ ਕਰੈਗਾ।

(੪)

ਇਹ ਪੱਤਰ ਭਾਈ ਗੁਰਦਾਸ ਦੇ ਨਾਮ 1748 ਤੇ 1749 ਬਿ. ਦੇ ਹਨ ਜੋ ਅਸਾਂ 1 ਦਸੰਬਰ 1966 ਨੂੰ ਪਟਨੇ ਤੋਂ ਨਕਲ ਕੀਤੇ ਸਨ।

ੴ ਸਤਿ ਗੁਰੂ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਗੁਰਦਾਸ ਸਰਬਤ ਸੰਗਤ ਗੁਰੂ ਰਖੈਗਾ ਕਾਰ ਸੰਗਤ ਲੈ ਆਵਣਾ ਜੋ ਸਿਖ ਆਵਗੁ ਸੋ ਨਿਹਾਲ ਹੋਗੁ। ਮਿਤੀ ਮਾਘ ਸੁਦੀ ੮ ਸੰਮਤ ੧੭੪੮।

੪) ਮੇਵੜੇ ਨੋ ਦੇਣੇ
੨) ਦੀਵਾਲੀ ਕੋ
੨) ਬਿਸੋਏ ਕੋ

ਭਾਈ ਗੁਰਦਾਸ ਸਰਬਤ ਸੰਗਤ
ਗੁਰੂ ਰਖੈਗਾ ਕਾਰ ਸੰਗਤ ਲੈ
ਆਵਣਾ ਸੋ ਸਿਖ ਆਵਗੁ ਸੋ
ਨਿਹਾਲ ਹੋਗੁ ੧੮

(੫)

ੴ ਸਤਿ ਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਗੁਰਦਾਸ ਸਰਬਤ ਸੰਗਤ ਗੁਰੂ ਰਖੈਗਾ ੧ ਬੁਲਗਾਰ ਬੋਇਦਾਰ ਭੇਜਣੀ ਖੁਸੀ ਹੈ ਸੰਮਤ ੧੭੪੯ ਮਿਤੀ ਅਸੂ ਵਦੀ ੧੦॥

੨) ਮੇਵੜੇ ਨੋ

ਭਾਈ ਗੁਰਦਾਸ ਸੰਗਤ
ਗੁਰੂ ਰਖੈਗਾ ਬੋਇਦਾਰ
ਭੇਜਣੀ ਖੁਸੀ ਹੈ।

(੬)

ਇਹ ਹੁਕਮਨਾਮਾ ਭਾਈ ਸੰਗਤੀਏ ਦੇ ਨਾਮ 1750 ਬਿ. ਦਾ ਲਿਖਿਆ ਹੋਇਆ ਹੈ ਜਿਸਦਾ ਅਸਲ ਅਹੀਆ ਗੰਜ ਲਖਨਊ ਸੁਰੱਖਿਅਤ ਹੈ, ਇਸਦੀ ਸੂਚਨਾ ਪਹਿਲੇ ਸ. ਜੀ. ਬੀ. ਸਿੰਘ ਜੀ ਨੇ ਦਿੱਤੀ ਸੀ।[1]

---

1. *ਪ੍ਰਾਚੀਨ ਬੀੜਾਂ*, ਪੰਨਾ 304.

ੴ ਸਤਿ ਗੁਰੂ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਸੰਗਤੀਆ ਬਾਲਾ ਸਰਬਤਿ ਸੰਗਤਿ ਗੁਰੂ ਰਖੈਗਾ, ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੇਗਾ ਕਾਰ ਲੈ ਕੇ ਸੰਗਤਿ ਬਿਸੋਏ ਨੋ ਦਰਸਨਿ ਆਵਣਾ ਜੋ ਸਿਖ ਆਵੈਗੁ ਸੋ ਨਿਹਾਲ ਹੋਵਗੁ ੧ ਇਕ ਤੁਪਕ ਸਾਜ ਸੁਧਾ ਲੈ ਆਵਣਾ ਮਿਤੀ ਫਗਨ ਸੁਦੀ ੫ ਸੰਮਤ ੧੭੫੦।

ਇਕ ਤੁਪਕ, ਭਾਈ ਸੰਗਤੀਆ ਕਾਰ ਸੰਗਤ ਲੈ ਆਵਣਾ ਖੁਸੀ ਹੈ।

੧) ਇਕ ਰੁਪਯਾ ਮੇਵੜੇ ਨੋ ਦੇਣਾ ਬਾਲੇ ਨੋ

(੭)

ਇਹ ਜੇਠ 1751 ਬਿ. ਦਾ ਪੱਤਰ ਗੁਰੂ ਤੇਗ ਬਹਾਦਰ ਦੇ ਸ਼ਰਧਾਲੂ ਸਿਖ ਭਾਈ ਬੁਲਾਕੀ ਦਾਸ ਢਾਕੇ ਸੰਗਤ ਟੋਲਾ ਬੰਮਨ ਬਜ਼ਾਰ ਢਾਕਾ (ਪਾਕਿ) ਵਿਚ ਜੋ ਹੁਣ ਵੀ ਸੁਰੱਖਿਅਤ ਹੈ।

ੴ ਗੁਰੂ ਸਤਿ

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤਿ ਸੰਗਤ ਜਿਨ ਸਿਖ ਕੀਆ, ਕਹਿਆ ਹੈ, ਗੁਰੂ ਰਖੈਗਾ, ਸੰਗਤ ਗੁਰੂ ਗੁਰੂ ਜਪਤ ਜਲਮ ਜਨ ਬੁਲਾਕੀ ਦਾਸ, ਸੇਵਕ ਦਾਸ, ਸਿਧ ਸੈਣ ਉਪਰਿ ਮੇਨ ਜੋ ਕੋਈ ਸਿਖ ਇਨ੍ਹਾਂ ਦਾ ਖਸਮਾਨਾ ਕਰੈਗਾ, ਉਸਦਾ ਖਸਮਾਨਾ ਦਰਗਾਹ ਵਿਚਿ ਹੋਵੈਗਾ। ਮੇਰਾ ਹੁਕਮ ਹੈ, ਸੰਗਤ ਨਿਹਾਲ ਹੋਈ। ਮਿਤੀ ਜੇਠ ਵਦੀ ੧੧, ਸੰਮਤ ੧੭੫੧।

ਇਥੇ ਹੀ ਨੌਵੇਂ ਗੁਰੂ ਦਾ ਪੁਰਾਤਨ ਚਿਤ੍ਰ ਪਿਆ ਹੈ ਜੋ ਕਿ ਬੁਲਾਕੀਦਾਸ ਦੀ ਮਾਤਾ ਜੀ ਨੇ ਮੁਸੱਵਰ ਸੱਦ ਕੇ ਉਚੇਚਾ ਬਣਵਾਇਆ ਸੀ।

(੮)

ਇਹ ਹੁਕਮਨਾਮਾ ਫੂਲਕੀਆ ਘਰਾਣੇ ਦੇ ਚੌਧਰੀ ਭਾਈ ਰਾਮਾ ਤੇ ਭਾਈ ਤਿਲੋਕਾ ਦੇ ਨਾਂ ਉਸ ਸਮੇਂ ਲਿਖਿਆ ਗਿਆ ਸੀ ਜਦੋਂ ਔਰੰਗਜ਼ੇਬ ਨੇ ਸਾਵਣ 1753 ਬਿ. ਵਿਚ ਤਾਕੀਦੀ ਹੁਕਮ ਦੇ ਕੇ ਸਹਿਜ਼ਾਦਾ ਮੁਅੱਜ਼ਮ ਨੂੰ ਪੰਜਾਬ ਵਲ ਘਲਿਆ ਸੀ ਤੇ ਗੁਰੂ ਸਾਹਿਬ ਵੀ ਇਹਤਯਾਤ ਵਜੋਂ ਸੁਰੱਖਿਆ ਦਾ ਪ੍ਰਬੰਧ ਕਰ ਰਹੇ ਸਨ। ਇਸ ਦਾ ਅਸਲ ਪੱਤਰ ਮਹਾਰਾਜਾ ਪਟਿਆਲਾ ਦੇ ਘਰਾਣੇ ਪਾਸ ਹੈ।

੧ਓ ਸਤਿ ਗੁਰੂ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤਲੋਕਾ ਭਾਈ ਰਾਮਾ ਸਰਬਤ ਸੰਗਤਿ ਗੁਰੂ ਰਖੈਗਾ ਤੁਧ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ। ਮੇਰੀ ਤੇਰੈ ਉਪਰਿ ਬਹੁਤ ਖੁਸੀ ਹੈ। ਤੇਰਾ ਘਰੁ ਮੇਰਾ ਹੈ, ਤੁਧ ਹੁਕਮ ਦੇਖਦਿਆਂ ਛੇਤੀ ਅਸਾਡੇ ਹਜ਼ੂਰਿ ਆਵਣਾ ਤੇਰਾ ਘਰੁ ਮੇਰਾ ਅਸੈ। ਤੁਧ ਸਿਤਾਬੀ ਹੁਕਮੁ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੈ ਉਤੈ ਅਸਾਡੀ ਭਾਰੀ ਮਿਹਰਵਾਨਗੀ ਅਸੈ ਤੈ ਆਵਣਾ ੧ ਇਕ ਜੋੜਾ ਭੇਜਾ ਹੈ ਰਖਵਾਣਾ ਭਾਦੋਂ ੨ ਸੰਮਤ ੫੩।

੧ਓ ਸਤਿ ਗੁਰੂ

ਭਾਈ ਰਾਮਾ ਭਾਈ ਤਲੋਕਾ ਸੰਗਤ ਗੁਰੂ ਰਖੈਗਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਤੇ ਅਸਾਡੀ ਭਾਰੀ ਮਿਹਰਵਾਨਗੀ ਹੈ ਤੁਸਾਂ ਆਵਣਾ ੧ ਜੋੜਾ ਰਖਵਾਣਾ।

(੯)

ਭਾਈ ਰੂਪੇ ਦੇ ਖ਼ਾਨਦਾਨ ਵਿਚੋਂ ਭਾਈ ਸੁਖੀਏ ਦੇ ਨਾਮ ਲਿਖਿਆ ਇਹ ਪੱਤਰ ਵੀ ਇਸੇ ਸਮੇਂ ਦਾ ਹੀ ਜਾਪਦਾ ਹੈ। ਇਸ ਦੀ ਅਸਲ ਕਾਪੀ ਪਿੰਡ ਭਾਈ ਰੂਪੇ (ਜ਼ਿਲਾ ਬਠਿੰਡਾ) ਵਿਚ ਸਬੰਧਤ ਘਰਾਣੇ ਪਾਸ ਹੈ।

੧ਓ ਸਤਿ ਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਸੁਖੀਆ ਸਰਬਤ ਸੰਗਤਿ ਰੂਪੇ ਕੀ ਗੁਰੂ ਰਖੈਗਾ ਸੰਗਤ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਅਸਵਾਰ ਪਿਆਦੇ ਬੰਦੂਕੀ ਜਮੀਅਤਿ ਲੈਕੇ ਤੁਸਾਂ ਆਵਣਾ ਮੇਰੀ ਬਹੁਤ ਖੁਸ਼ੀ ਹੈ ਜੋ ਆਵਗੁ ਸੋ ਨਿਹਾਲ ਹੋਗੁ ਹੁਕਮ ਦੇਖਦੇ ਹੀ ਸਿਤਾਬੀ ਆਵਣਾ ਗੁਰੂ, ਸੰਗਤ ਕੀ ਬਹੁੜੀ ਕਰੇਗਾ ਗੁਰੂ ਸੰਗਤ ਕੇ ਸਭ ਮਨੋਰਥ ਪੂਰੇ ਕਰੈਗਾ ਸੰਗਤ ਨਿਹਾਲ ਹੋਈ।

......(ਇਹ ਹਿੱਸਾ ਭੁਰਿਆ ਹੋਇਆ ਹੈ)

੧ ਇਕ ਊਂਟ ਲੈ ਆਵਣਾ ਤੁਸਾਂ ਜ਼ਰੂਰ ਆਵਣਾ ਭਾਈ ਰੂਪੇ ਕਾ ਘਰੁ ਮੇਰਾ ਹੈ, ਮੇਰੀ ਖੁਸ਼ੀ ਹੈ। ਸਤਰਾਂ ੧੦

੧ ਊਂਟ ਭੇਜਣਾ

ਸੁਖੀਆ ਗੁਰੂ ਰਖੈਗਾ ਤੁਸਾਂ ਹਜ਼ੂਰਿ ਆਵਣਾ ਘਰ ਤੁਸਾਡਾ ਹੈ।

(੧੦)

ਇਹ ਪੱਤਰ ਭਾਈ ਮੋਹਰ ਚੰਦ ਰੂਪੇ ਕਿਆਂ ਦੇ ਨਾਮ ਹੈ, ਪਰ ਇਹ ਪੂਰਾ ਪ੍ਰਾਪਤ ਨਹੀਂ, ਹੇਠਲਾ ਹਿੱਸਾ ਜਾਂਦਾ ਰਿਹਾ ਹੈ।

ੴ ਗੁਰੂ ਸਤਿ

ਸ੍ਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਮਿਹਰ ਚੰਦੁ ਤੁਸਾ ਆਵਣਾ ਰਹਣਾ ਨਾਹੀ ਤੇਰੇ ਪਰ ਮੇਰੀ ਬਹੁਤ ਖੁਸ਼ੀ ਹੈ ਤੇਰੀ ਹਰ ਤਰਹਿ ਦੀ ਮਹਾਫਜਤ ਮੇਰੇ ਸਿਰ ਹੈ ਤੂ ਮੇਰੇ ਸਿਰ ਨਾਲਿ ਹੈਂ।

ਭਾਈ ਮੇਹਰ ਚੰਦਾ। ਤੁਸਾ ਆਵਣਾ
ਰਹਣਾ ਨਾਹੀ ਤੇਰੇ ਪਰ ਮੇਰੀ ਬਹੁਤ
ਖੁਸ਼ੀ ਹੈ, ਤੇਰੀ ਹਰ ਤਰਹਿ ਦੀ
ਮਹਫਜਿਤ ਮੇਰੇ ਸਿਰ ਹੈ ਤੂੰ॥ ਮੇਰੇ
ਸਿਰ ਨਾਲਿ ਹੈਂ।

... .... ...

... ... ...

(ਇਹ ਹਿੱਸਾ ਭੁਰਿਆ ਹੋਇਆ ਹੈ)

(੧੧)

ਇਸ ਹੁਕਮਨਾਮੇ ਦਾ ਅਸਲ ਕੇਂਦਰੀ ਸਿਖ ਅਜਾਇਬ ਘਰ ਅੰਮ੍ਰਿਤਸਰ ਵਿਚ ਪਿਆ ਹੈ। ਇਹ ਮਾਛੀਵਾੜੇ ਦੀ ਸੰਗਤ ਦੇ ਨਾਮ ਹੈ।

ੴ ਸਤਿਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਕਲਿਆਣਰਾਇ ਸਰਬਤ ਸੰਗਤਿ ਮਾਛੀਵਾੜੇ ਕੀ ਗੁਰੂ ਰਖੈਗਾ ਸੰਗਤਿ ਮੇਰਾ ਖ਼ਾਲਸਾ ਹੈ ਇਕਸੁ ਤੋਲੈ ਸੁਇਨੇ ਕਾ ਹੁਕਮ ਲਿਖਿਆ ਹੈ ਦੇਖਦੇ ਸਿਤਾਬੀ ਹਜੂਰ ਭੇਜਣਾ ਜੋ ਗੁਰੂ ਕੇ ਨਵਿਤ ਕਾ ਹੋਵੈ ਗੋਲਕ ਦਸਵੰਦ ਮੰਨਤ ਸੋ ਹਜ਼ੂਰ ਆਪ ਲੈ ਆਵਣਾ ਮਸੰਦਾਂ ਨੋ ਮੰਨਣਾ ਨਾਹੀ। ਗੁਰੂ, ਸੰਗਤਿ ਕੀ ਬਾਹੁੜੀ ਕਰੈਗਾ ਮਨੋਰਥ ਪੂਰੇ ਹੋਵਹਿਗੇ॥

ਸੰਮਤੁ ੧੭੫੫॥ ਮਿਤੀ ਚੇਤੋ ਚਉਦਾਂ॥੧੪॥ ਸਤਰਾਂ ਅਠ॥੮॥

(੧੨)

ਇਹ 1755 ਬਿ. ਦਾ ਪੱਤਰ ਔਰੰਗਜ਼ੇਬ ਦੇ ਪੋਤਰੇ, ਬਹਾਦਰਸ਼ਾਹ ਦੇ ਪੁੱਤਰ ਸ਼ਾਹ ਅਜ਼ੀਮੁਦੀਨ ਦੀ ਫ਼ੌਜੀ ਨੌਕਰੀ ਵਿਚ ਰਹਿਣ ਵਾਲੇ ਸਿੱਖਾਂ ਦੇ ਨਾਮ ਹੈ, ਜੋ ਬੜਾ ਅਹਿਮ ਹੈ। ਸ਼ਾਹ ਅਜ਼ੀਮੁਦੀਨ ਬਿਹਾਰ ਤੇ ਬੰਗਾਲ ਦਾ ਸੂਬੇਦਾਰ ਰਿਹਾ ਸੀ ਤੇ ਇਸਦੀ ਚਾਕਰੀ ਵਿਚ ਕਾਫੀ ਸਿਖ ਵੀ ਸਨ। ਇਕ ਗੱਲ ਧਿਆਨ ਯੋਗ ਹੈ ਕਿ ਭਾਈ ਮੁਹਕਮ ਸਿੰਘ ਨੂੰ 'ਜੀ' ਕਹਿ ਕੇ ਸੰਬੋਧਨ ਕੀਤਾ ਗਿਆ ਹੈ, ਹੋਰ ਕਿਤੇ ਐਸਾ ਨਹੀਂ ਮਿਲਦਾ, ਇਹ ਕੋਈ ਵਿਸ਼ੇਸ਼ ਵਿਅਕਤੀ ਜਾਪਦਾ ਹੈ। ਇਸ ਦਾ ਉਤਾਰਾ ਅਸਾਂ ਗਿ. ਰਣਧੀਰ ਸਿੰਘ ਜੀ ਪਾਸੋਂ ਲਿਆ ਸੀ।

ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਮੁਹਕਮ ਸਿੰਘ ਜੀ ਭਾਈ ਸਤੀਦਾਸ ਸਰਬਤ ਸੰਗਤ ਸ਼ਹਜ਼ਾਦੇ ਅਜ਼ੀਮ ਦੇ ਲਸ਼ਕਰ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ੧੦੦)) ਸਉ ਤੋਲਾ ਸੋਨਾ ਫਰਮਾਇਸ ਕਾ ਕਰਿ ਭੇਜਣਾ ਸਰਬਤ ਸੰਗਤਿ ਸ਼ਹਜ਼ਾਦੇ ਅਜ਼ੀਮ ਦੇ ਲਸਕਰ ਦੀ ਨੋ ਮੇਰਾ ਹੁਕਮੁ ਹੈ ਜੋ ਸਿਖ ਸੋਨੇ ਦੀ ਫਰਮਾਇਸਿ ਦੇਗੁ ਸੋ ਨਿਹਾਲ ਹੋਗੁ ਗੁਰੂ ਤਿਸਕੀ ਬਾਹੁੜੀ ਕਰੇਗਾ। ਗੁਰੂ, ਸੰਗਤ ਦੇ ਰੁਜ਼ਗਾਰ ਅੰਦਰ ਬਰਕਤ ਕਰੈਗਾ ਮੇਰੀ ਬਹੁਤ ਖੁਸੀ ਅਸੈ, ਸੰਗਤਿ ਨਿਹਾਲੁ ਹੋਈ ਗੁਰੂ ਸੰਗਤਿ ਕੇ ਸਭ ਮਨੋਰਥ ਪੂਰੇ ਕਰੇਗਾ ਤੁਸਾਡਾ ਘਰੁ ਮੇਰਾ ਅਸੈ, ਮਿਤੀ ਸਾਵਣੋ ੨੪ ਸੰਮਤ ੧੭੫੫॥ ਸਤਰਾਂ ੮॥

ੴ ਸਤਿਗੁਰੂ ਜੀ

ਭਾ. ਮੁਹਕਮ ਸਿੰਘ ਜੀ ਸਤੀ ਦਾਸ ਸਰਬਤਿ ਸੰਗਤ ਸ਼ਹਿਜਾਦੇ ਅਜ਼ੀਮਦੀਂ ਦੇ ਲਸ਼ਕਰ ਦੀ ਗੁਰੂ ਰਖੈਗਾ ੧੦੦)) ਸਉ ਤੋਲੇ ਸੋਨਾ ਫਰਮਾਇਸ ਕਰ ਭੇਜਣਾ ਗੁਰੂ ਸਰਬਤ ਦੇ ਕਾਰਜ ਰਾਸ ਕਰੇਗਾ।

(੧੩)

ਇਹ ਹੁਕਮਨਾਮਾ ਭਾਈ ਬਹਿਲੋ ਦੇ ਖ਼ਾਨਦਾਨ ਵਿਚੋਂ ਹੋਏ ਭਾਈ ਗੁਰਦਾਸ ਦੇ ਪੋਤੇ, ਭਾਈ ਦੇਸ ਰਾਜ ਦੇ ਨਾਮ ਹੈ, ਜੋ ਮਸੰਦੀ ਫ਼ਰਜ਼ ਨਿਭਾਉਂਦਾ ਹੋਇਆ ਉੱਚਾ ਸੁੱਚਾ ਰਿਹਾ। ਇਸ ਦੀ ਅਸਲ ਕਾਪੀ ਪਿੰਡ ਫਫੜੇ ਭਾਈ ਕੇ, ਤਸੀਲ ਮਾਨਸਾ (ਜ਼ਿਲਾ ਬਠਿੰਡਾ) ਵਿਚ ਹੈ।

ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ। ਭਾਈ ਦੇਸ ਰਾਜ ਸਰਬਤਿ ਸੰਗਤਿ ਗੁਰਦਾਸ ਭਗਤੇ ਫਫੜੇ ਕਾ ਸਹਲੰਗੁ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਭਾਈ ਦੇਸਰਾਜ ਹਜੂਰ ਆਇਆ ਖੁਸੀ ਹੋਈ ਕਾਰ ਸੰਗਤ ਭਾਈ ਦੇਸਰਾਜ ਨੂੰ ਦੇਣੀ ਮੇਰੀ ਖੁਸੀ ਹੈ। ਨਿਹਾਲ ਹੋਏ ਮਿਤੀ ਵੈਸਾਖੋ ੨੭ ਸੰਮਤ ੧੭੫੬ ਸਤਰਾਂ ੫।

੧ ਗੁਰੂ ਜੀ

ਭਾਈ ਦੇਸ ਰਾਜ ਨੋ ਸੰਗਤ ਕਾਰ ਦੇਣੀ। ਤੁਸਾਡਾ ਭਲਾ ਹੋਵੈਗਾ।

(੧੪)

ਇਹ ਹੁਕਮਨਾਮਾ ਨੂਰ ਮਹਲ ਦੀ ਸੰਗਤ ਦੇ ਨਾਂ ਹੈ, ਇਸ 'ਤੇ ੫੩੦ ਨੰਬਰ ਪਿਆ ਹੋਇਆ ਹੈ। ਇਹ ਮੈਨੂੰ ਆਨੰਦਪੁਰ ਸਾਹਿਬ ਤੋਂ ਹਾਸਲ ਹੋਇਆ ਸੀ। ਅਸਲ ਮੇਰੇ ਪਾਸ।

ਵੀਹ ਕਹਾੜੇ ਭੇਜਣੇ।

(ਸ਼ਿਕਾਰੀ ਹਉਂ) ੨੦ ਵੀਹ ਗਜ ਮੋਮਜਾਮਾ ਭੇਜਣਾ

੧ ਗੁਰੂ। ੨੦ ਗਜ ਮੋਮ ਜਾਮਾ ੨੦ ਗਜ ਸੰਗਤੁ ਨੂਰਮਹਲ ੧੦੦ ਪਗ ਭੇਜੋ।

ੴ ਸਤਿ ਗੁਰੂ

ਸ੍ਰੀ ਗੁਰੂ ਜੀ ਕੀ ਆਗਿਆ ਹੈ, ਸਰਬਤਿ ਸੰਗਤਿ ਨੂਰਮਹਲ ਕੀ ਗੁਰੂ ਰਖੈਗਾ

ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈ, ਸੰਗਤਿ ਕਾ ਭਲਾ ਹੋਵੈ, ਸਰਬਤ ਸੰਗਤਿ ਦੀਵਾਲੀ ਨੋ ਦਰਸਨਿ ਆਵਣਾ, ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਨਾਲੇ ਲੈ ਆਣਾ, ਹੋਰਸ ਕਿਸੇ ਨੂੰ ਦੇਣਾ ਨਾਹੀ, ਸਰਬਤ ਸੰਗਤਿ ਮੇਰਾ ਖਾਲਸਾ ਹੈ, ਜੋ ਸਿਖੁ ਦਰਸਨਿ ਆਵਗੁ ਸੋ ਨਿਹਾਲ ਹੋਗ, ਮੇਰੀ ਖੁਸ਼ੀ ਹੈ, ੧੦੦ ਸਉ ਪਗ ਫਰਮਾਇਸ ਹਛੀਆਂ ਹੁਕਮ ਦੇਖਦੇ ਹੀ ਸੰਗਤਿ ਭੇਜ ਦੇਆ, ਸੰਗਤਿ ਮੇਰੀ ਕੋਠੜੀ ਹੈ, ਫਰਮਾਇਸ ਲੋਚਿ ਕੈ ਦੇਣੀ, ਬਾਹੁੜੀ ਹੋਗਿ, ਕਿਰਤਿ ਵਿਚਿ ਬਰਕਤਿ ਹੋਗਿ। ਸੰਮਤ ੧੭੫੬ ਮਿਤੀ ਕਤਕੋ ੨੪।

(੧੫)

ਇਹ ਹੁਕਮਨਾਮਾ ਸੋਢੀ ਹਰਬੰਸ ਸਿੰਘ ਆਨੰਦਪੁਰ ਵਾਲਿਆਂ ਪਾਸ ਹੈ, ਮੈਂ 21 ਅਗਸਤ 1973 ਨੂੰ ਉਤਾਰਾ ਲਿਆ ਸੀ।

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਗੰਗਾ ਰਾਮ, ਮਾਨ ਸਿੰਘ, ਰਾਇ ਚੰਦ, ਦਮੋਦਰਦਾਸ, ਬਿਹਾਰੀ ਦਾਸ, ਚੈਨ ਰਾਇ, ਗੁਰਬਖਸ਼—ਸਰਬਤ ਸੰਗਤ ਆਗਰੇ ਕੀ, ਗੁਰੂ ਰਖੈਗਾ, ਸੰਗਤ ਗੁਰੂ ਗੁਰੂ ਜਪਣਾ ਜਨਮ ਸਉਰੇ, ਸੰਗਤ ਕਾ ਭਲਾ ਹੋਵੈ। ੧ ਸੇਰ ਪਕੀ ਦਾਲਚੀਨੀ ੨ ਦੁਇ ਸੇਰ ਪਕੇ ਲੰਉਗ ॥) ਅਧਉਣ ਮਿਰਚਾਂ ਪਕੀਆਂ ੧) ਮਣ ਪਕੀ ਵਿਸਾਰ ਖਰੀ ਹਛੀ, ਏਹੁ ਮਸਾਲਾ ਭੇਜਣਾ ਹੁਕਮੁ ਦੇਖਦੇ ਨਿਹਾਲੁ ਹੋਏ, ਸੰਗਤ ਕੀ ਗੁਰੂ ਬਾਹੁੜੀ ਕਰੈਗਾ, ਭਲਾ ਹੋਗੁ।

[ਪਾਸੇ ਉੱਤੇ ਗੁਰੂ ਸਾਹਿਬ ਦੀ ਆਪਣੀ ਕਲਮ ਤੋਂ ਨੋਟ ਹੈ]

੨ ਦੁਇ ਜੀਨ ਖਾਸੇ ਮੇਰੀ ਅਸਵਾਰੀ ਨੋ ਸਗਲਾਤੀ ਖਰੇ ਹਛੇ ਭੇਜਣੇ। ੮) ਰੁਪਯੇ ਮੇਵੜੇ ਨੋ ਦੇਣੇ, ੫੦) ਕੋਰੜੇ ਅਛੇ ਅਬਲ ਭੇਜਣੇ।

(੧੬)

ਸੋਢੀ ਹਰਿਬੰਸ ਸਿੰਘ (ਛੋਟੀ ਸਰਕਾਰ) ਪਾਸ ਇਕ ਹੋਰ ਤਿੰਨ-ਸਤਰਾ ਹੁਕਮਨਾਮਾ ਹੈ ਜੋ ਇਸ ਪਰਕਾਰ ਹੈ:

ੴ ਗੁਰੂ ਸਤਿ

ਭਾਈ ਸੂਰਜਾਈ, ਚਾਰ ਛੀਂਟ ਦੁਇ ਜਾਮੇ ਹਛੈ ਚਾਰ ਤਰਕਰ ਭੇਜਣੇ, ਨਿਹਾਲ ਹੋਏ।

(੧੭)

*ਦਸਮ ਗ੍ਰੰਥ* ਦੀ ਅਤਿ ਪ੍ਰਾਚੀਨ ਬੀੜ ਜੋ ਕਿ ਆਨੰਦਪੁਰ ਵਿਚ ਲਿਖੇ ਗਏ ਖਰੜੇ ਜੋੜ ਕੇ ਬਣਾਈ ਗਈ ਸੀ ਤੇ ਮਾਤਾ ਸੁੰਦਰੀ ਜੀ ਪਾਸ ਦਿੱਲੀ ਸੀ, ਇਸ ਵਿਚ ਪੰਜ ਨੰਬਰ ਪੱਤਰੇ ਉੱਤੇ ਇਹ ਹੁਕਮਨਾਮਾ ਲਗਿਆ ਹੋਇਆ ਹੈ।

੧ੴ ਸਤਿ ਗੁਰੂ ਜੀ

ਫੋਟੋ ੨੦੯)

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮੁਹਕਮ ਸਿੰਘ ਅਰਜਨ ਸਿੰਘ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ, ਤੁਸੀਂ ਮੇਰਾ ਖ਼ਾਲਸਾ ਹੋ ੨੦੧) ਦੋ ਸੈ ਇਕ ਰੁਪਯਾ ਫੁਰਮਾਇਸਿ ਹਾਥੀ ਕੀ ਹੁਕਮੁ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ ਹੋਰੁ ਜੋ ਕੁਛ ਗੁਰੂ ਕੇ ਨਵਿਤ ਕਾ ਹੋਵੈ ਸੋ ਆਪੇ ਲੈ ਆਵਣਾ, ਹਥੀਆਰ ਬੰਨਿਕੇ ਦਰਸਨਿ ਆਵਣਾ, ਆਵਗੁ ਸੋ ਨਿਹਾਲ ਹੋਗੁ, ਉਸਦੀ ਗੁਰੂ ਨਾਲਿ ਰਹਗੁ, ਅਰੁ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਨਾ ਹੀ ਮੰਨਣਾ, ਮੇਰਾ ਹੁਕਮੁ ਹੈ, ਜੋ ਸਿਖੁ ਮਿਲੈ ਸੋ ਮੇਲਿ ਲੈਣਾ, ਵਧੀਕੁ ਦਿਗਤਿ ਨਾਹੀ ਕਰਣੀ, ਮੇਰਾ ਹੁਕਮੁ ਹੈ।

ਸੰਮਤੁ ੧੭੫੮ ਮਿਤੀ ਫਾਗੋ ੧੦, ਸਤਰਾਂ ਅਠਿ ੮

(੧੮)

ਇਹ ਹੁਕਮਨਾਮਾ ਭਾਈ ਧਨਰਾਜ ਮਹਤਾ ਸਿੰਧਵਾਸੀ ਦੇ ਨਾਮ ਹੈ ਜੋ ਉਧਰ ਪਰਚਾਰ ਕਰਦਾ ਸੀ। ਇਸਦਾ ਵਡਾਰੂ ਤੋਤਾ ਮਹਿਤਾ ਛੇਵੇਂ ਪਾਤਸ਼ਾਹ ਦਾ ਮੋਹਰੀ ਸੂਰਮਾ ਸੀ ਜੋ ਅੰਮ੍ਰਿਤਸਰ ਦੀ ਜੰਗ ਵਿਚ ਸ਼ਹੀਦ ਹੋਇਆ।

੧ੴ ਸਤਿ ਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਧਨਰਾਜ ਸਰਬਤ ਸੰਗਤ ਗੁਰੂ ਰਖੈਗਾ ਕਾਰ ਸੰਗਤ ਲੈ ਕੈ ਅਨੰਦਪੁਰੇ ਆਵਣਾ, ਆਵਗੁ ਸੋ ਨਿਹਾਲੁ ਹੋਗੁ, ਦੁਇ ਸੰਜੋਏ ਟੋਪਾ ਸਮੇਤ ਲੈ ਆਵਣੇ। ਆਵਗੁ ਸੋ ਨਿਹਾਲੁ ਹੋਗੁ, ਖਸਮਾਨਾ ਹੈ।

(੧੯)

ਨੁਸ਼ਹਿਰੇ ਦੀ ਸੰਗਤ ਦੇ ਨਾਮ ਗੁਰੂ ਦਸਮੇਸ਼ ਜੀ ਦੇ ਤਿੰਨ ਪੱਤਰ ਮਿਲਦੇ ਹਨ ਜੋ ਉਕਤ ਪਿੰਡ ਵਿਚ ਸ. ਠਾਕਰ ਸਿੰਘ ਪਾਸ ਸਨ। ਇਨ੍ਹਾਂ ਦੀ ਫ਼ੋਟੋ ਨਕਲ ਹੁਣ ਖ਼ਾਲਸਾ ਕਾਲਜ ਅੰਮ੍ਰਿਤਸਰ ਤੇ ਸਿਖ ਰੈਫ੍ਰੈਂਸ ਲਾਇਬ੍ਰੇਰੀ ਵਿਚ ਪ੍ਰਾਪਤ ਹੈ।

੧ੴ ਸਤਿ ਗੁਰੂ

੭੨੦

ਮੇਰਾ ਖਾਲਸਾ ਹੈ ੧) ਭੇਜਣਾ

ਸਿਰੀ ਗੁਰੂ ਜੀਉ ਕੀ ਆਗਿਆ ਹੈ ਸਰਬਤਿ ਸੰਗਤਿ ਨਉਸਹਿਰੇ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸੰਗਤਿ ਦਿਵਾਲੀ ਨੋ ਦਰਸਨਿ ਆਵਣਾ ਜੋ ਗੁਰੂ ਕੇ ਨਿਵਤ ਕਾ ਹੋਵੈ ਸੋ ਆਪੇ ਲੈ ਆਵਣਾ ਹੋਰਸ ਕਿਸੈ ਨੋ ਨਾਹੀ ਦੇਣਾ ਜੋ ਸਿਖੁ ਦਰਸਨਿ ਆਵਗੁ ਸੋ ਨਿਹਾਲ ਹੋਗੁ ਸੰਗਤਿ ਤੁਸੀਂ ਮੇਰਾ ਖ਼ਾਲਸਾ ਹੋ ਮੇਰੀ ਖੁਸੀ ਹੈ ੧) ਤੋਲਾ ਸੁਇਨਾ ਫੁਰਮਾਇਸ ਹੁੰਡੀ ਕਰਾਇ ਭੇਜਣੀ ਜੋ ਸਿਖ ਸੋਇਨੇ ਫਰਮਾਇਸ ਦੇ, ਸੋ ਨਿਹਾਲ ਹੋਗੁ ਮੇਰੀ ਖੁਸੀ ਹੈ।

ਸੰਮਤ ੧੭੫੬ ਕਤਕੋ ੪॥ ਸਤਰਾਂ ੮॥

(੨੦)

੧ੴ ਸਤਿ ਗੁਰੂ ਜੀਉ

ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤਿ ਨਉਸਹਰਾ ਕੀ ਗੁਰੂ ਰਖੇਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ਸੰਗਤਿ ਮੇਰਾ ਖਾਲਸਾ ਹੈ ਜੋ ਗੁਰੂ ਕੇ ਨਵਿਤ ਦਾ ਹੋਇ ਸੋ ਆਪੇ ਆਪਣੇ ਪਾਸਿ ਰਖਣਾ ਹੋਰਸ ਕਿਸੈ ਨੋ ਨਾਹੀ ਦੇਣਾ ਜਾਂ ਆਵਣਾ ਤਾ ਲੇਇ ਆਵਣਾ ਜਿਸਦਾ ਨ ਹੋਵੈ ਆਵਣਾ, ਤਿਨ ਹੁਕਮੁ ਦੇਖਿਕੈ ਹੁੰਡੀ ਕਰਾਇ ਭੇਜਣੀ ਅਪਣੀ ਅਰਦਾਸਿ ਲਿਖਿਕੈ ਹਜੂਰਿ ਭੇਜਣੀ ੧) ਇਕੁ ਤੋਲਾ ਸੋਨਾ ਫਰਮਾਇਸਿ ਹੁੰਡੀ ਕਰਾਇ ਭੇਜਣੀ ਜੋ ਸਿਖੁ ਫੁਰਮਾਇਸਿ ਦੇਉਗੁ ਸੋ ਨਿਹਾਲੁ ਹੋਗੁ ਸੰਗਤਿ ਕੀ ਬਾਹੁੜੀ ਹੋਇਗੀ ਮੇਰੀ ਖੁਸ਼ੀ ਹੈ।

ਸੰਮਤੁ ੧੭੫੭ ਮਿਤੀ ਮਘਰੋ ੪, ਸਤਰਾਂ ੮

ਸਰਬਤਿ ਸੰਗਤ ਨੋ ਹੁਕਮੁ ਹੈ ਹੋਲੀ ਨੋ ਦਰਸਨਿ ਹਥਿਆਰ ਬੰਨਿਕੈ ਦਰਸਨਿ ਆਵਣਾ, ਖੁਸ਼ੀ ਹੈ ਗੁਰੂ ਕੇ ਨਵਿਤ ਕਾ ਹੋਰ ਕਿਸੈ ਨੋ ਨਾਹੀ ਦੇਵਣਾ ਜਾਂ ਆਪਿ ਹਜੂਰਿ ਆਵਣਾ ਤਾਂ ਆਪਿ ਹੀ ਲੈ ਆਵਣਾ ਮਸੰਦ ਮਸੰਦੀਏ ਦੇ ਮਰਣੇ ਪਰਣੇ ਨਾਹੀ ਬੈਠਣਾ ਸਿਖ ਗੁਰੂ ਕੇ ਜੋ ਹੁਕਮ ਮੰਨੇਗਾ ਸੋ ਨਿਹਾਲ ਹੋਗੁ ੧੩ ਸਤਰਾਂ।

(੨੧)

੧੩੨੦

੧ੴ ਸਤਿ ਗੁਰੂ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤ ਸੰਗਤਿ ਨਉਸਹਰੇ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸਰਬਤ ਸੰਗਤਿ ਮੇਰਾ ਖਾਲਸਾ ਹੈ। ੧) ਇਕ ਤੋਲਾ ਸੁਇਨਾ ਫੁਰਮਾਇਸਿ ਹੁਕਮ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ ਜੋ ਇਹ ਫਰਮਾਇਸਿ ਲੋਚ ਕੇ ਦੇਗੁ ਸੋ ਨਿਹਾਲ ਹੋਗੁ ਸੰਗਤ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਅਤੇ ਜੋ ਸਿਖ ਹਥੀਆਰ ਬੰਨਕੇ ਦਰਸਨਿ ਆਵਗੁ ਸੋ ਨਿਹਾਲ ਹੋਗੁ ਉਸ ਸਿਖ ਦੀ ਗੁਰੂ ਲਾਗਿ ਰਹਗੁ। ਸੰਗਤਿ ਜੋ ਸਿਖ ਮਿਲੇ ਸੋ ਮੇਲਿ ਲੈਣਾ ਹੋਰ ਦਿਗਤਿ ਕੋਈ ਨਾਹੀ ਕਰਣੀ, ਪਿਆਰ ਕਰਨਾ। ਮੇਰੀ ਖੁਸ਼ੀ ਹੈ।

ਸੰਮਤ ੧੭੫੮ ਮਿਤੀ ਫਾਗੋ॥ ਸਤਰਾਂ ਦਸ ੧੦॥

(੨੨)

ਪੱਟਣ ਫਰੀਦ, ਪਾਕਪਟਨ ਦਾ ਪੁਰਾਣਾ ਨਾਂ ਹੈ। ਇਥੋਂ ਦੀ ਸੰਗਤ ਦਾ ਮੁਖੀ ਭਾਈ ਬੱਠਾ ਸੀ, ਨੌਵੇਂ ਗੁਰੂ ਦੇ ਕਈ ਹੁਕਮਨਾਮੇ ਵੀ ਇਸ ਸੰਗਤ ਦੇ ਨਾਮ ਹਨ। ਦਸ਼ਮੇਸ ਜੀ ਵਲੋਂ ਦੋ ਹਨ। ਇਹ ਸਾਰੇ ਇਕ ਪ੍ਰਾਚੀਨ ਬੀੜ ਵਿਚ ਚੇਪ ਕੇ ਸੰਭਾਲੇ ਹੋਏ ਸਨ ਜੋ ਬੀੜ ਹੁਣ ਸਿਖ ਰੈਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਆ ਗਈ ਹੈ।

ਨਿਸਾਣ
੧੯।) ਸ. ਤੇ.
੭੦੩

੧ੴ ਸਤਿਗੁਰੂ ਜੀਉ

੨ ਤਿਲੇਦਾਰ
੧ ਸਾਦੀ

ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫਰੀਦ ਕੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਡਿਉਢੁ ਤੋਲੇ ਸੋਨੇ ਕੀ ਫੁਰਮਾਇਸਿ ਰੁਪਈਏ ਉਨੀ ਸਵਾ ੧੯।) ਸੰਤੋਖੇ ਮੇਵੜੇ ਹਥਿ ਮਿਤੀ ਮਾਹੋ ੬ ਸੰਮਤੁ ੧੭੫੬ ਹਜੂਰਿ ਪਹੁਤੇ ਖੁਸੀ ਹੋਈ ਨਿਹਾਲੁ ਹੋਏ ਸੰਗਤਿ ਮੇਰਾ ਖਾਲਸਾ ਹੈ ਗੁਰੂ ਕੇ ਨਿਵਤ ਕਾ ਹੋਵੈ ਸੋ ਵਿਸੋਏ ਨੂੰ ਹਜੂਰਿ ਲੈ ਕੇ ਦਰਸਨਿ ਆਵਣਾ ਮੇਰੀ ਖੁਸੀ ਹੈ, ਆਵਗੁ ਸੋ ਨਿਹਾਲੁ ਹੋਗੁ ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ ੩ ਤ੍ਰੈ ਪਗਾਂ ਸਿਰਪਾਉ ਭੇਜੇ ਹੈਨਿ ਰਖਾਵਣੇ, ਸੰਗਤਿ ਕੇ ਮਨੋਰਥ ਗੁਰੂ ਪੂਰੇ ਕਰੇਗਾ।

ਮਿਤੀ ਫਾਗੋ ੪ ਸੰਮਤੁ ੧੭੫੬ ਸਤਰਾਂ ੧੦।

(੨੩)

ਘਰਿ ਘਰਿ ਗੋਲਕ ਕਰਨੀ

੧ੴ ਸਤਿਗੁਰੂ ਜੀਉ

ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤਿ ਸੰਗਤਿ ਪਟਣ ਫਰੀਦ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਸਰਬਤਿ ਸੰਗਤਿ ਮੇਰਾ ਖਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਵੈ ਸੋ ਕਿਸੈ ਮਸੰਦ ਨੋ ਨਾਹੀ ਦੇਵਣਾ ਆਪਣੇ ਆਪਣੇ ਪਾਸ ਰਖਣਾ ਜੋ ਸਿਖੁ ਆਵੈ ਹਜੂਰ ਆਪੇ ਹੀ ਲੈ ਆਵਣਾ ਜਿਸ.ਦਾ ਆਵਣੁ ਹੋਵੈ ਨਾਹੀ ਤਿਸੁ ਆਪਣੇ ਹੀ ਪਾਸਿ ਰਖਣਾ ਜਾਂ ਗੁਰੂ ਕਾ ਹੁਕਮਨਾਵਾ ਆਵੈ ਤ ਹੁੰਡੀ ਕਰਾਇ ਕੈ ਭੇਜਣੀ ਮੇਰੀ ਖੁਸੀ ਹੈ ੧) ਇਕ ਤੋਲਾ ਸੋਨਾ ਫਰਮਾਇਸ ਲਿਖਿਆ ਹੈ ਸੰਗਤਿ ਹੁੰਡੀ ਕਰਾਇਕੈ ਭੇਜਣਾ ਮੇਰੀ ਖੁਸੀ ਹੈ ਜੋ ਸਿਖ ਫਰਮਾਇਸ ਦੇਗੁ ਸੋ ਨਿਹਾਲ ਹੋਗੁ।

ਮਿਤੀ ਮੱਘਰੋ ੪ ਸੰਮਤ ੧੭੫੭ ਸਤਰਾਂ ੯।

ਸਰਬਤਿ ਸੰਗਤਿ ਹਥਿਆਰ ਬੰਧਿਕੇ ਹਲੀ ਨੋ ਦਰਸਨ ਆਵਣਾ ਨਿਹਾਲ ਹੋਏ। ਸਤਰਾਂ ੧੧

੧) ਸੋ ਭੇ.) ਗੁਰੂ ਕੇ ਨਮਿਤ ਕਾ ਹੋਸੁ ਕਿਸੇ ਨੋ ਨਾਹੀ ਦੇਵਣਾ ਜਾ ਆਪ ਆਵਣਾ ਤਾ ਹਜੂਰ ਲੈ ਆਵਣਾ ਅਰੁ ਮਸੰਦ ਮਸੰਦੀਏ ਮਰਣੇ ਪਰਣੇ ਗੁਰੂ ਕੇ ਸਿਖ ਨਾਹੀ ਬੈਠਣਾ ਜੋ ਹੁਕਮ ਮਨਗੁ ਤਿਸਦੇ ਮਨੋਰਥ ਪੂਰੇ ਹੋਨਿਗੇ ਮੇਰੀ ਖੁਸੀ ਹੈ ਸਤਰਾਂ ੧੪।

(੨੪)

ਇਹ ਹੁਕਮਨਾਮਾ ਪਟਨੇ ਹਰਿਮੰਦਰ ਸਾਹਿਬ ਪਿਆ ਹੈ। ਸ਼ਾਇਦ ਕੋਈ ਦਸੂਹੇ ਦਾ ਸਿਖ ਉਸੇ ਸਮੇਂ ਕਿਤੇ ਉਧਰ ਗਿਆ ਤੇ ਇਹ ਪੱਤਰ ਨਾਲ ਲੈਂਦਾ ਗਿਆ।

ੴ ਸਤਿ ਗੁਰੂ ਜੀ

ਸ੍ਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤਿ ਦਸੂਹੇ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਵਰੈ ਸੰਗਤਿ ਮੇਰਾ ਖਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਵੈ ਸੋ ਬਿਨ ਹੁਕਮ ਕਿਸੈ ਨੋ ਨਾਹੀ ਦੇਣਾ ਜੋ ਸਿਖੁ ਦਰਸਨਿ ਆਵੈ ਸੋ ਆਪਣੇ ਨਾਲਿ ਲੈ ਆਵੈ ਜਿਸਦਾ ਆਵਣੁ ਨ ਹੋਵੈ ਜੋ ਗੁਰੂ ਕਾ ਹੁਕਮੁ ਲੈ ਆਵੈ ਹੁੰਡੀ ਕਰਾਇ ਤਿਸਦੇ ਹਵਾਲੈ ਕਰਣੀ ਫੁਰਮਾਇਸਿ ਸੋਨਾ ਤੋਲਾ ੧॥) ਡੇਢੁ ਲੋਚਿਕੈ ਦੇਣੀ।

ਹੁਕਮੁ ਦੇਖਦੇ ਹੀ ਹੁੰਡੀ ਕਰਾਇ ਦੇਣੀ ਜੋ ਦੇਗੁ ਸੋ ਨਿਹਾਲੁ ਹੋਗੁ ਮੇਰੀ ਖੁਸੀ ਹੈ ਸਮਤੁ ੧੭੫੭ ਮਘਰ ਮਿਤੀ ੪ ਸਤਰਾਂ ੭॥

ਗੁਰ ਕੇ ਨਵਿਤ ਕਾ ਹੋਰਸ ਕਿਸੇ ਨੋ ਨਾਹੀ ਦੇਣਾ ਜਾ ਆਪਿ ਆਵਣਾ ਆਪੇ ਹੀ ਲੈ ਆਵਣਾ ਅਰੁ ਮਸੰਦ ਮਸੰਦੀਏ ਦੇ ਮਰਣੇ ਪਰਣੇ ਗੁਰੂ ਕੇ ਸਿਖ ਨਾਹੀ ਜਾਣਾ ਜੋ ਹੁਕਮੁ ਮੰਨਗੁ ਤਿਸਕੇ ਮਨੋਰਥ ਪੂਰੇ ਹੋਨਿਗੇ ਮੇਰੀ ਖੁਸੀ ਹੈ। ਸਰਬਤ ਸੰਗਤਿ ਹੋਲੀ ਨੋ ਦਰਸਨਿ ਆਵਣਾ ਹਥੀਆਰੁ ਬੰਨਿਕੈ। ਬਹੁੜੀ ਹੋਗੁ।

(੨੫)

ਇਹ 1758 ਬਿ. ਦੇ ਪੱਤਰ ਇਕੋ ਮਿਤੀ ਦੇ ਹਨ ਤੇ ਅਸਾਂ ਇਹ ਗੁਰਦੁਆਰਾ ਨੀਚੀਬਾਗ (ਵੱਡੀ ਸੰਗਤ) ਬਨਾਰਸ ਤੋਂ 2 ਦਸੰਬਰ 1966 ਨੂੰ ਉਤਾਰਾ ਕਰਕੇ ਲਿਆਂਦੇ ਸਨ।

੧੦੦) ਭੇ.

ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰ ਚੰਦੁ ਧਰਮਚੰਦੁ ਕਰਮਚੰਦੁ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੇਗਾ ਤੁਸੀਂ ਮੇਰਾ ਖਾਲਸਾ ਹੋ ਇਕ ਸਉ ਇਕ ੧੦੧) ਰੁਪਯਾ ਹਾਥੀ ਦੀ ਫਰਮਾਇਸਿ ਹੁਕਮ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ ਅਰੁ ਹੋਰੁ ਜੋ ਕਿਛੁ ਗੁਰੂ ਕੇ ਨਵਿਤਿ ਕਾ ਹੋਵੈ ਸੋ ਆਪੇ ਲੈ ਆਵਣਾ ਹਥੀਆਰ ਬੰਨਿ ਕੇ ਦਰਸਨਿ ਆਵਗੁ ਸੋ ਨਿਹਾਲ ਹੋਗੁ ਉਸ ਦੀ ਘਾਲ ਥਾਇ ਪਾਵਗੁ ਗੁਰੂ ਨਾਲ ਰਹਗੁ ਗੁਰੂ ਕੇ ਨਵਿਤਿ ਕਾ ਹੋਵੇ ਸੋ ਹੋਰਸ ਕਿਸੈ ਨੋ ਨਾਹੀ ਦੇਣਾ ਅਰੁ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਨਾਹੀ ਮੰਨਣਾ ਜੋ ਸਿਖੁ ਮਿਲੈ ਸੋ ਮੇਲਿ ਲੈਣਾ ਵਧੀਕ ਦਿਕਤਿ ਨਾਹੀ ਕਰਣੀ ਮੇਰਾ ਹੁਕਮੁ ਹੈ ਸੰਗਤਿ॥

ਸੰਮਤ ੧੭੫੮ ਮਿਤੀ ਫਾਗੋ ੧੦॥ ਸਤਰਾਂ ਅਠਿ ੮॥

(੨੬)

੧ੴ ਸਤਿ ਗੁਰੂ ਜੀਉ

ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਮਿਹਰਚੰਦੁ ਜਟੁ! ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਵਰੇਗਾ ਤੂ ਮੇਰਾ ਖਾਲਸਾ ਹੈ ੧) ਇਕ ਤੋਲਾ ਸੁਇਨਾ ਫਰਮਾਇਸਿ ਲਿਖੀ ਹੈ ਹੁਕਮੁ ਦੇਖਦਿਆਂ ਸਿਤਾਬੀ ਹੁੰਡੀ ਕਰਾਇ ਕੈ ਭੇਜਿ ਦੇਵਣੀ ਗੁਰੂ ਭਲਾ ਕਰੈਗਾ ਮਸੰਦ ਅਰੁ ਮਸੰਦੀਏ ਨਾਲਿ ਮਿਲਾਪੁ ਨਾਹੀਂ ਕਰਣਾ ਹੋਰ ਵਧੀਕ ਦਿਕਤਿ ਨਾਹਿ ਕਰਣੀ ਪਿਆਰ ਕਰਣਾ ਜੋ ਸਿਖ ਮਿਲੈ ਸੋ ਮੇਲਿ ਲੈਣਾ ਜੋ ਸਿਖ ਹਥਿਆਰ ਬੰਧਿਕੈ ਦਰਸਨਿ ਆਵੈਗਾ ਸੋ ਨਿਹਾਲ ਹੋਗੁ, ਹੁਕਮੁ ਹੈ। ਕਾਰਿ ਭੇਟ ਅਰਦਾਸਿ ਗੋਲਕ ਮੰਨਤ ਦਸਵੰਧੁ ਜੋ ਕਿਛੁ ਗੁਰੂ ਕੇ ਨਿਮਿਤ ਕਾ ਹੋਵੈ ਸੋ ਹਜੂਰਿ ਲੈ ਆਵਣਾ ਹੋਰ ਕਿਸੇ ਨੋ ਨਾਹੀ ਦੇਵਣਾ ਆਪਿ ਲੈ ਆਵਣਾ ਖਸਮਾਨਾ ਹੋਗੁ ਖੁਸੀ ਹੋਗੁ।

ਮਿਤੀ ਫਾਗੋ ੧੦ ਦਸਵੈ ਸੰਮਤ ੧੭੫੮। ਅਠਵੰਜਾ। ਸਤਰਾਂ ਦਸ ੧੦॥

(੨੭)

ਇਹ ਹੁਕਮਨਾਮਾ ਭਾਈ ਮੇਹਰ ਚੰਦ ਪੇਸ਼ਕਾਰ ਦੇ ਨਾਮ ਹੈ ਜੋ ਮੁਗ਼ਲ ਮੁਲਾਜ਼ਮਤ ਵਿਚ ਪੇਸ਼ਕਾਰ ਦੇ ਅਹੁਦੇ 'ਤੇ ਸੀ।

੧ੴ ਸਤਿ ਗੁਰੂ ਜੀਉ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰ ਚੰਦੁ ਪੇਸ਼ਕਾਰ ਖ਼ੁਫ਼ੀਏ ਨਵੀਸ ਕਾ ਮੇਰਾ ਖਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਰੁਪਯੈ ੨੫) ਪੰਜੀ ਫੁਰਮਾਇਸਿ ਲਿਖੀ ਹੈ ਹੁਕਮੁ ਦੇਖਦੇ ਸਿਤਾਬੀ ਹੁੰਡੀ ਕਰਾਇ ਭੇਜਣੀ ਖਸਮਾਨਾ ਹੋਗੁ ਬਾਹੁੜੀ ਹੋਵੈਗੀ। ਮਸੰਦ ਅਰੁ ਮਸੰਦੀਏ ਨੋ ਨਾ ਹੀ ਮਿਲਣਾ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਹਜੂਰ ਪਹੁਚਾਵਣਾ ਨਿਹਾਲ ਹੋਵਉਗੇ ਜੋ ਸਿਖੁ ਮਿਲੈ ਸੋ ਮੇਲ ਲੈਵਣਾ ਮੇਰੀ ਖੁਸ਼ੀ ਹੈ ਦਿਕਤਿ ਨਾਹੀ ਕਰਣੀ ਅਰ ਹਥੀਆਰ ਬੰਨ ਕੈ ਦਰਸਨ ਆਵਣਾ ਜੋ ਸਿਖ ਦਰਸਨ ਆਵਗੁ ਤਿਸਦੀ ਘਾਲ ਥਾਇ ਪਵੈਗੀ।

ਜੋ ਕਿਛੁ ਗੁਰੂ ਕੇ ਨਮਿਤ ਕਾ ਹੋਵੈ ਸੋ ਹਜੂਰਿ ਪਹੁੰਚੈ ਕਰਾਇ ਭੇਜਣੀ ਸਤਰਾਂ ਦਸ ੧੦

ਮਿਤੀ ਫਾਗੋ ੧੦ ਸੰਮਤੁ ੧੭੫੮॥ ਸਤਰਾਂ ੯॥

(੨੮)

ਇਸਦਾ ਅਸਲ ਸਿੰਘਾਂ ਵਾਲੀ ਗਲੀ, ਅਹੀਆ ਗੰਜ ਲਖਨਊ ਮੌਜੂਦ ਹੈ। ਇਨ੍ਹਾਂ ਦੇ ਵਡੇਰੇ ਕਿਸੇ ਸਮੇਂ ਗੁਰੂ ਕੇ ਮੁਖੀਏ ਕਾਰਦਾਰ ਸਨ। ਇਹਨਾਂ ਪਾਸ ਗੁਰੂ ਦਸਮੇਸ਼ ਜੀ ਦੀ ਇਕ ਛੋਟੀ ਉਮਰ ਦੀ ਤਸਵੀਰ ਵੀ ਹੈ।[1]

1. *ਪ੍ਰਾਚੀਨ ਬੀੜਾਂ,* ਸ. ਜੀ.ਬੀ. ਸਿੰਘ, ਪੰਨਾ 304.

੫)) ਸੋ. ਭੇ.

ੴ

ੴ ਸਤਿ ਗੁਰੂ ਜੀਉ

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤ ਸੰਗਤਿ ਪਿਰਾਗ ਕੀ ਮੇਰਾ ਖਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ੫)) ਪੰਜ ਤੋਲੇ ਸੋਨਾ ਫਰਮਾਇਸਿ ਲਿਖੀ ਹੈ ਸੰਗਤਿ ਹੁਕਮੁ ਦੇਖਦੇ ਸਿਤਾਬੀ ਹੁੰਡੀ ਕਰਾਇ ਭੇਜਣੀ ਖਸਮਾਨਾ ਹੋਗੁ ਬਾਹੁੜੀ ਹੋਵੈਗੀ ਸੰਗਤਿ ਮਸੰਦ ਮਸੰਦੀਏ ਨੋ ਨਾਹੀ ਮਿਲਣਾ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਹੋਰ ਕਿਸੈ ਨੋ ਨਾਹੀ ਦੇਣਾ ਹਜੂਰਿ ਪਹੁਚਾਵਣਾ ਜੋ ਸਿਖੁ ਮਿਲੈ ਸੋ ਮੇਲ ਲੈਵਣਾ ਦਿਕਤਿ ਨਾਹੀ ਕਰਣੀ ਮੇਰੀ ਖੁਸ਼ੀ ਹੈ ਆਪ ਵਿਚਿ ਪਿਆਰੁ ਕਰਣਾ ਸੰਗਤਿ ਹਥੀਆਰ ਬੰਨ ਕੇ ਦਰਸਨ ਆਵਣਾ ਜੋ ਸਿਖੁ ਦਰਸਨ ਆਵਗੁ ਸੋ ਨਿਹਾਲ ਹੋਗੁ ਮਿਤੀ ਫਾਗ ੧੦ ਸੰਮਤੁ ੫੮

੫)) ਪੰਜ ਰੁਪਏ ਮੇਵੜੇ ਨੋ ਦੇਣੇ, ਸਤਰਾਂ ੮।

(੨੯)

ਇਹ ਪੱਤਰ ਢਾਕੇ ਵਾਸੀ ਦੋ ਮੁਖੀ ਸਿੱਖਾਂ ਦੇ ਨਾਂ ਹਨ। ਇਸਦਾ ਉਲੀਕਿਆ ਉਤਾਰਾ ਸ. ਜੀ. ਬੀ. ਸਿੰਘ ਜੀ ਪਾਸ ਸੀ।

ੴ ਸਤਿ ਗੁਰੂ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਬਿੰਦ੍ਰਾਬਨ ਗੁਲਾਲ ਚੰਦ ਗੁਰੂ ਰਖੇਗਾ ਗੁਰੂ ਗੁਰੂ ਗੁਰੂ ਗੁਰੂ ਜਪਹ ਜਨਮ ਸਉਰੇਗਾ ਤੁਸੀਂ ਮੇਰਾ ਖਾਲਸਾ ਹੋ ੧੦੧) ਇਕ ਸਉ ਇਕੁ ਰੁਪਯਾ ਫੁਰਮਾਇਸਿ ਹੁਕਮੁ ਦੇਖਦੇ ਹੀ ਹੁੰਡੀ ਕਰਾਇ ਭੇਜਣੀ ਹੋਰੁ ਜੋ ਕਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਹੋਰਸ ਕਿਸੇ ਨੋ ਨਾਹੀ ਦੇਣਾ ਆਪੇ ਲੈ ਆਵਣਾ ਜੋ ਦਰਸਨ ਹਥੀਆਰ ਬੰਨ ਕੇ ਦਰਸਨ ਆਵਗੁ ਸੋ ਨਿਹਾਲ ਹੋਗੁ।

ਓਸਦੀ ਗੁਰੂ ਨਾਲਿ ਰਹਗੁ ਅਰੁ ਮਸੰਦ ਮਸੰਦੀਏ ਨਾਲਿ ਨਹੀਂ ਮਿਲਣਾ ਨਾ ਹੀ ਮਨਣਾ ਜੋ ਸਿਖ ਮਿਲੈ ਸੋ ਮੇਲ ਲੈਣਾ ਵਧੀਕੁ ਦਿਗਤਿ ਨਾਹੀ ਕਰਣੀ ਜੋ ਮਿਲੇ ਸੋ ਮੇਲਿ ਲੈਣਾ, ਮੇਰਾ ਹੁਕਮੁ ਹੈ ਸੰਗਤਿ ਨਿਹਾਲੁ ਹੋਗੁ ਸੰਮਤ ੧੭੫੮ ਮਿਤੀ ਫਾਗੋ ੧੦॥

(੩੦)

ਇਹ 30 ਤੇ 31 ਨੰਬਰ ਦੋਵੇਂ ਹੁਕਮਨਾਮੇ ਅਸਾਂ ਭਾਈ ਦੁਰਗਾ ਸਿੰਘ ਪਟਿਆਲਾ ਪਾਸੋਂ 16-9-52 ਨੂੰ ਨਕਲ ਕੀਤੇ ਸਨ। ਇਹ ਭਾਈ ਰੂਪੇ ਦੇ ਘਰਾਣੇ ਵਲ ਸੰਬੋਧਨ ਕੀਤੇ ਗਏ ਹਨ।

੧ੴ ਸਤਿ ਗੁਰੂ ਜੀਉ

ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤਿ ਸੰਗਤ ਰੂਪੇਆਣੇ ਦੀ ਗੁਰੂ ਰਖੈਗਾ ਸੰਗਤ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ॥ ਸਰਬਤ ਸੰਗਤਿ ਮੇਰਾ ਖਾਲਸਾ ਹੈ ੨)) ਦੂਇ ਤੋਲੇ ਸੋਨਾ ਫੁਰਮਾਇਸਿ ਲਿਖਾ ਹੈ ਹੁਕਮੁ ਦੇਖਦੇ ਸਿਤਾਬੀ ਹੁੰਡੀ ਕਰਾਇ ਭੇਜਣੀ ਮੇਰੀ ਖੁਸੀ ਹੈ ਨਿਹਾਲ ਹੋਏ ਮਸੰਦ ਮਸੰਦੀਏ ਨੋ ਨਾਹੀ ਮਿਲਣਾ ਜੋ ਮਿਲੈ ਸੋ ਮੇਲਾ ਲੈਣਾ ਦਿਗਤੁ ਕਿਛੁ ਨਾਹੀ ਕਰਣੀ ਨਿਹਾਲ ਹੋਏ ਬਾਹੁੜੀ ਹੋਗੁ.....ਸੰਮਤੁ ੧੭੫੯....

ਹਥਿਆਰ ਪਜੇ ਬੰਨ੍ ਕੇ ਦਰਸਨ ਆਵਣਾ ਨਿਹਾਲ ਹੋਏ ਸ੍ਰਬਤ

(੩੧)

੧ੴ ਸਤਿ ਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਸੁਖੀਆ, ਭਾਈ ਮੁਖੀਆ, ਭਾਈ ਧਰਮਾ ਸਰਬਤਿ ਸੰਗਤਿ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗੁ ਸਰਬਤ ਸੰਗਤਿ ਮੇਰਾ ਖਾਲਸਾ ਹੈ ਅਸਵਾਰ ਪਿਆਦੇ ਬੰਦੂਕਚੀ ਭਲੇ ਭਲੇ ਜੁਆਨ ਸਾਥਿ ਲੈ ਕੇ ਹਜੂਰਿ ਆਵਣਾ ਜੋ ਸਿਖੁ ਪੁਤੁ ਦਰਸਨ ਆਵੈਗਾ ਸੋ ਨਿਹਾਲ ਹੋਗੁ ਓਸਦਾ ਖਸਮਾਨਾ ਹੋਗੁ ਬਾਹੁੜੀ ਹੋਗਿ ਗੁਰੂ ਬਾਬਾ ਸਭੇ ਮਨੋਰਥ ਪੂਰੇ ਕਰੈਗਾ ਦਰਸਨ ਹ.....

.........ਸੰਮਤੁ ੧੭੬੧ ਮਿਤੀ.........

(੩੨)

ਇਹ ਚੋਹਲੇ ਦੀ ਸੰਗਤ ਦੇ ਨਾਮ ਆਗਿਆ-ਪੱਤਰ ਸ਼ਾਇਦ ਮਾਲਵੇ ਵਿਚ ਕਿਸੇ ਥਾਂ ਤੋਂ ਜਾਰੀ ਕੀਤਾ ਗਿਆ ਸੀ ਜਦੋਂ ਕਿ ਗੁਰੂ ਸਾਹਿਬ ਆਨੰਦਪੁਰ ਤਿਆਗ ਕੇ ਇਧਰ ਆ ਗਏ ਸਨ। ਕੋਟਾਂ ਤੋਂ ਮੁਰਾਦ ਰਾਇਕੋਟ ਜਾਂ ਕੋਟ ਈਸੇ ਖ਼ਾਂ ਹੋ ਸਕਦਾ ਹੈ। ਇਸ ਦੀ ਫ਼ੋਟੋ ਨਕਲ ਸਿਖ ਰੈਫ਼੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਹੈ।

੧ੴ ਵਾਹਿਗੁਰੂ ਜੀ ਕੀ ਫਤੇ ਹੈ॥

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤਿ ਸੰਗਤਿ ਚੋਲ੍ਹੇ ਕੀ ਮੇਰਾ ਖਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ।੧) ਇਕ ਤੋਲਾ ਸੁਇਨਾ ਤਿਸ ਕੇ ਰੁਪਏ ੨੦) ਬੀਹ ਹਜੂਰ ਭੇਜਣੇ ਪੈਸੇ ਸਿਖਾਂ ਨੋ ਖਰਚਣ ਨੋ ਚਾਹੀਦੇ ਹੈਨ ਜੋ ਸਿਖ ਫੁਰਮਾਇਸਿ ਲੋਚ ਕੈ ਦੇਗੁ, ਸੋ ਨਿਹਾਲ ਹੋਗੁ। ਮਨੋਰਥ ਗੁਰੂ ਪੂਰੇ ਕਰੇਗਾ। ਸੰਗਤਿ ਮੇਰੀ ਕੋਠੜੀ ਹੈ, ਨਿਹਾਲ ਹੋਏ। ਸੰਮਤ ੧੭੬੨ ਮਿਤੀ ਚੇਤੋ ੬ ॥ਸਤਰਾਂ੧੧॥

ਸੰਗਤ ਤੁਸਾਂ ਹੁੰਡੀ ਕੋਟਾਂ ਉਪਰਿ ਕਰਾਇ ਭੇਜਣੀ ਕਿ ਆਦਮੀ ਨਾਲਿ ਕਰਿਣਾ। ੧ ਗੁਰੂ ੨੦ ਖਰਚਣ ਨੋ

(੩੩)

ਦਮਦਮਾ ਸਾਹਿਬ ਦੇ ਮੁਕਾਮ ਤੋਂ ਸਮੂਹ ਬੈਰਾੜਾਂ ਦੇ ਨਾਂ ਇਹ ਪੱਤਰ ਉਦੋਂ ਜਾਰੀ ਕੀਤਾ ਗਿਆ ਸੀ ਜਦੋਂ ਗੁਰੂ ਸਾਹਿਬ ਦੱਖਣ ਵਲ ਤੁਰਨ ਲੱਗੇ ਸਨ। ਇਸ ਦਾ ਅਸਲ ਭਾਈ ਰੂਪੇ ਕਿਆਂ ਦੇ ਬੰਸ ਪਾਸ ਹੈ।

ੴ ਸਿਰੀ ਸਤਿ ਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਬੈਰਾੜਾਂ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਫੁਰਮਾਇਸਿ ਹੁਕਮ ਦੇਖਦਿਆਂ ਭੇਜਣੀ। ੧ ਬੈਲ ਹਛਾ ਇਕ ਭਾਈ ਖਿਰਾਜੁ ਸਿੰਘ, ੧ ਬੈਲ ਹੱਛਾ ਇਕ ਭਾਈ ਬੁਲਾਕੀ ਸਿੰਘ, ੧ ਬੈਲੁ ਹਛਾ ਇਕ ਭਾਈ ਬਾਜ ਸਿੰਘ, ੧ ਬੈਲ ਹਛਾ ਇਕੁ ਭਾਈ ਧਰਮ ਸਿੰਘੁ ਰੂਪੈ ਕਾ ਸਰਬਤ ਸੰਗਤਿ ਬੈਰਾੜਾਂ ਕੀ ਭਾਈ ਰੂਪੇ ਕੀ ਵਸਦੀ ਕੀ ਗੁਰੂ ਰਖੈਗਾ। ੪ ਬੈਲ ਚਾਰ ਹਛੇ ਬਹਿਲਾਂ ਨੋ ਭੇਜਣੇ ਹੁਕਮੁ ਦੇਖਦਿਆਂ ਮੇਰੀ ਤੁਸਾਂ ਉਪਰ ਖੁਸੀ ਹੈ। ਅਸਾਂ ਦਖਣ ਨੋ ਕੂਚੁ ਕੀਤਾ ਹੈ ਜਿਨ ਸਿਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮ ਦੇਖਦਿਆਂ ਹਜੂਰਿ ਆਵਣਾ ਮੇਰੀ ਤੁਸਾਂ ਉਪਰਿ ਖੁਸੀ ਹੈ। ਤੁਸਾਡੀ ਗੁਰੂ ਜੀ ਤੁਸਾਡੀ ਰਖੈਗਾ।

ਸੰਮਤੁ ੧੭੬੩ ਮਿਤੀ ਕਤਕੋਂ ੨੦॥ ਸਤਰਾਂ ੯॥

(੩੪)

ਇਸ ਹੁਕਮਨਾਮੇ ਦੀ ਨਕਲ ਅਸਾਂ ਪ੍ਰੋ. ਗੰਡਾ ਸਿੰਘ ਜੀ ਦੀ ਪੁਸਤਕ *ਸਿਖ ਇਤਿਹਾਸ ਬਾਰੇ* ਵਿਚੋਂ ਲੀਤੀ ਹੈ, ਇਸ ਦੇ ਅਸਲ ਦਾ ਪਤਾ ਨਹੀਂ ਕਿਥੇ ਹੈ। ਸ. ਜੀ.ਬੀ. ਸਿੰਘ ਜੀ ਨੇ ਲਿਖਿਆ ਹੈ ਕਿ ਪਿਸ਼ਾਵਰ ਮਾਈ ਬੁਧਕੀ ਪਾਸ ਦੋ ਹੁਕਮਨਾਮੇ ਸਨ ਜਿਨ੍ਹਾਂ ਵਿਚ ਇਕ ਧੌਲ ਦੀ ਸੰਗਤ ਦੇ ਨਾਮ ਸੀ, ਇਹ ਧੌਲ ਪਿੰਡ ਮਾਂਗਟ ਤੋਂ ਤਿੰਨ ਕੋਹ ਹੈ ਤੇ ਜ਼ਿਲਾ ਗੁਜਰਾਤ ਵਿਚ ਹੈ।[1] ਸੰਭਵ ਹੈ ਇਹ ਉਸੇ ਦੀ ਨਕਲ ਹੋਵੇ।

ਇਹ ਪੱਤਰ ਜੁਲਾਈ 1707 ਈ. ਵਿਚ ਬਾਦਸ਼ਾਹ ਬਹਾਦਰ ਸ਼ਾਹ ਨਾਲ ਹੋਈ ਮੁਲਾਕਾਤ ਉਪਰੰਤ ਲਿਖਿਆ ਗਿਆ ਸੀ।

ਇਕ ਗੱਲ ਇਸ ਪੱਤਰ ਦੀ ਵਿਲੱਖਣ ਇਹ ਹੈ ਕਿ ਇਸਦੇ ਮੁਢ ਵਿਚ 'ਸ੍ਰੀ ਗੁਰੂ ਜੀ ਦੀ ਆਗਿਆ ਹੈ' ਨਹੀਂ ਲਿਖਿਆ ਹੋਇਆ। ਮਾਲੂਮ ਹੁੰਦਾ ਹੈ ਇਹ ਸਿੱਧਾ ਗੁਰੂ ਸਾਹਿਬ ਨੇ ਆਪ ਹੀ ਲਿਖਾਇਆ। ਦੂਜੇ ਸ਼ਬਦਾਂ ਵਿਚ ਇਸਨੂੰ ਗੁਰੂ ਜੀ ਦੇ ਮੁਖ਼ਾਰਬਿੰਦ ਦੀ ਗੱਦ-ਵੰਨਗੀ ਕਿਹਾ ਜਾ ਸਕਦਾ ਹੈ।

ੴ ਸਤਿ ਗੁਰੂ ਜੀ

ਸ੍ਰਬਤਿ ਸੰਗਤਿ ਧਉਲ ਕੀ ਤੁਸੀਂ ਮੇਰਾ ਖਾਲਸਾ ਹੋ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਵਰੈਗਾ ਸ੍ਰਬ ਸੁਖ ਨਾਲਿ ਪਾਤਸਾਹ ਪਾਸਿ ਆਏ ਸਿਰੋਪਾਉ ਅਰੁ ਸਠਿ ਹਜ਼ਾਰ ਕੀ ਧੁਖਧੁਖੀ ਜਜੜਾਉ[2] ਇਨਾਮੁ ਹੋਈ ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈਂ

1. *ਪ੍ਰਾਚੀਨ ਬੀੜਾਂ*, ਪੰਨਾ 336.
2. ਕੀਮਤੀ ਸੁਗਾਤ।

ਅਸੀਂ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤਿ ਖਾਲਸੇ ਕੋ ਮੇਰਾ ਹੁਕਮ ਹੈ ਆਪਸ ਮੋ ਮੇਲ ਕਰਣਾ ਜਦਿ ਅਸੀਂ ਕਹਿਲੂਰ ਆਵਤੇ ਤਦਿ ਸ੍ਰਬਤਿ ਖਾਲਸੇ ਹਥੀਯਾਰ ਬਨਿ ਕੈ ਹਜੂਰਿ ਆਵਣਾ ਜੋ ਆਵੈਗਾ ਸੋ ਨਿਹਾਲੁ ਹੋਵੈਗੇ। ੨)) ਦੋਇ ਤੋਲੇ ਸੋਨਾ ਤਿਸ ਕੇ ਰੁਪਏ ੪੦ ਅਸਾਂ ਜਮਾਤਾਂ ਨੌ ਮਸ਼ੇਸਮਾਹੀ ਬਖਸ਼ੇ ਹੈਨਿ ਤੁਸਾਂ ਹੁਕਮ ਵੇਖਦਿਆਂ ਹੁੰਡੀ ਕਰਾਇ ਭੇਜਣੀ ਮੇਵੜੇ ਨੋ ਤੁਰਤ ਭੇਜਣਾ ਜੇ ਮੇਵੜਾ ਢਿਲ ਕਰੇ ਤ ਸੰਗਤਿ ਵਿਚੋਂ ਕਢਿ ਦੇਣਾ ਪੈਸੇ ਹੁੰਡੀ ਕਰਾਇ ਭੇਜਣਾ। ਸੰਮਤ ੧੭੬੪ ਮਿਤੀ ਕਾਤਕੋ ੧ ਮਾ.॥

(੩੫)

ਇਸ ਪੱਤਰ ਦਾ ਵਿਸ਼ਾ ਉਹੋ ਹੈ ਜੋ ਧੌਲ ਦੀ ਸੰਗਤ ਦੇ ਨਾਂ ਲਿਖੇ ਉਪਰਲੇ ਪੱਤਰ ਦਾ। ਇਸਦਾ ਅਸਲ ਭਾਈ ਬੰਨੋ ਦੇ ਘਰਾਣੇ ਪਾਸ ਪਿੰਡ ਖਾਰਾ ਮਾਂਗਟ ਜ਼ਿਲਾ ਗੁਜਰਾਤ ਸੀ ਜੋ ਹੁਣ ਯੂ. ਪੀ. ਵਿਚ ਆ ਵੱਸੇ ਹਨ, ਧੌਲ ਤੇ ਖਾਰੇ ਦੀ ਵਿਥ ਤਿੰਨ ਚਾਰ ਮੀਲ ਦੀ ਹੈ। ਦੋਵੇਂ ਨਗਰ ਜ਼ਿਲਾ ਗੁਜਰਾਤ ਵਿਚ ਹਨ।

ਨਿਸ਼ਾਨ

੧) ਸੋ. ਭੇ.

੭੩

ੴ ਸਤਿ ਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਖਾਰਾ ਦੀ, ਗੁਰੂ ਰਖੈਗਾ ਸਭ ਮੇਰਾ ਖਾਲਸਾ ਹੈ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸਰਬ ਸੁਖ ਨਾਲ ਪਾਤਸ਼ਾਹ ਪਾਸ ਆਏ ਸਿਰੋਪਾਉ ਅਰ ਸਠ ਹਜ਼ਾਰ ਰੁਪਯੇ ਕੀ ਧੁਖਧੁਖੀ ਇਨਾਮ ਪਾਈ ਹੋਰ ਭੀ ਸਭ ਕੰਮ ਗੁਰੂ ਕਾ ਸਦਕਾ ਹੋਤਾ ਹੈ ਅਸੀ ਭੀ ਥੋੜਿਆ ਦਿਨਾ ਮੋ ਆਵਤੇ ਹਾਂ ਸਰਬਤਿ ਸੰਗਤਿ ਖਾਲਸੇ ਨੋ ਮੇਰਾ ਹੁਕਮ ਹੈ ਜੋ ਵਿਸੋਏ ਮੇਲ ਕਰਣਾ ਜਦ ਅਸੀ ਕਹਲੂਰ ਆਵਹ ਤਦ ਹਥਿਆਰ ਬੰਨਿਕੈ ਹਜੂਰ ਆਵਣਾ ਜੋ ਆਵੈਗਾ ਸੋ ਨਿਹਾਲ ਹੋਵੇਗਾ ੧) ਤੋਲਾ ਇਕ ਸੋਨਾ ਫੁਰਮਾਇਸ ਤਿਸ ਕੇ ਰੁਪਏ ਬੀਸ ਛਿਮਾਹੀ ਖਾਲਸੇ ਨੋ ਬਖਸੇ ਹਨਿ ਹੁਕਮ ਦੇਖਦੇ ਹੁੰਡੀ ਕਰ ਭੇਜਣੀ ਮੇਵੜੇ ਨੋ ਰਖਣਾ ਨਾਹੀ, ਜੇ ਮੇਵੜਾ ਰਹੇ ਤਾ ਖਰਚ ਦੇ ਕੈ ਹੋਰ ਕਿਸੇ ਕੋ ਆਪ ਹੀ ਭੇਜਣੇ ਹੁੰਡੀ ਕਰਾਇ ਕੇ।

(੩੬)

ਇਹ ਹੁਕਮਨਾਮਾ[1] ਅਸਾਂ ਬੜੀ ਸੰਗਤ ਨੀਚੀ ਬਾਗ ਬਨਾਰਸ ਤੋਂ ਨਕਲ ਕੀਤਾ ਸੀ। ਇਹ ਭਾਈ ਕਿਰਪਾ ਸਿੰਘ ਜੀ ਨੂੰ ਪੈਸੇ ਦੇਣ ਬਾਰੇ ਹੈ। ਨੌਵੇ ਸਤਿਗੁਰਾਂ ਦੇ ਬਨਾਰਸ

1. ਕਈ ਨਕਲੀ ਹੁਕਮਨਾਮੇ ਵੀ ਮਿਲਦੇ ਹਨ, ਬਾਵਜੂਦ ਸੰਮਤ ਪਏ ਹੋਣ ਦੇ ਉਨ੍ਹਾਂ ਦੀ ਅਸਲੀਅਤ ਦਾ ਧਿਆਨ ਰੱਖਣਾ ਜ਼ਰੂਰੀ ਹੈ।

ਦੇ ਹੁਕਮਨਾਮੇ ਵਿਚ 'ਕ੍ਰਿਪਾਦਾਸ' ਨਾਮ ਆਉਂਦਾ ਹੈ, ਇਹੋ ਸਿੰਘ ਸਜਕੇ ਕ੍ਰਿਪਾ ਸਿੰਘ ਹੋਇਆ ਲਗਦਾ ਹੈ। ਮਾਲੂਮ ਹੁੰਦਾ ਹੈ ਕਿ ਇਹ ਕੋਈ ਪ੍ਰਤਿਸ਼ਠਤ ਵਿਅਕਤੀ ਸੀ ਤੇ ਇਹ ਖ਼ਤ ਗੁਰੂ ਜੀ ਨੇ ਕਿਤੇ ਦੱਖਣ ਯਾਤ੍ਰਾ ਸਮੇਂ ਰਸਤੇ ਵਿਚੋਂ ਲਿਖਿਆ ਸੀ।

੪੦) ਚਾਲੀਸ ਰੁਪਏ ਕਿਰਪਾ ਸਿੰਘ ਨੋ ਬਖਸੇ (ਗੁਰੂ ਜੀ ਦੀ ਲਿਖਤ)

ੴ ਸਤਿ ਗੁਰੂ

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤਿ ਸੰਗਤ ਬਨਾਰਸ ਕੀ, ਵਾਹ ਗੁਰੂ ਜੀ ਦਾ ਖਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ੪੦) ਚਾਲੀਸ ਰੁਪਯੇ ਕਿਰਪਾ ਸਿੰਘ ਨੋ ਬਖਸੈ ਹਨਿ ਸੰਗਤ ਹੁਕਮ ਦੇਖਦੇ ਕਿਰਪਾ ਸਿੰਘ ਦੇ ਡੇਰੇ ਦੇਣੇ ਢਿਲ ਨਾਹੀ ਕਰਣੀ ਤੁਸਾਡੇ ਮਨੋਰਥ ਪੂਰੇ ਹੋਨਗੇ ਨਿਹਾਲ ਹੋਏ।

੪੦) ਚਾਲੀ ਰੁਪਏ,

ਮਿਤੀ ਫਗਣੋ ੬ ਸੰਮਤ ੧੭੬੪ ਸਤਰਾਂ ੭

# ਗੁਰੂ ਜੀ ਦੀਆਂ ਯਾਦਗਾਰੀ ਵਸਤਾਂ

ਜੇ ਗਹੁ ਨਾਲ ਦੇਖੀਏ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਦਗਾਰੀ ਨਿਸ਼ਾਨੀਆਂ ਇਹ ਕਹੀਆਂ ਜਾ ਸਕਦੀਆਂ ਹਨ :

1. ਦਸਮ ਗ੍ਰੰਥ
2. ਖ਼ਾਲਸਾ ਪੰਥ
3. ਹੁਕਮਨਾਮੇ
4. ਸ਼ਸਤ੍ਰ ਬਸਤ੍ਰ, ਆਦਿ

ਪਹਿਲੀਆਂ ਤਿੰਨਾਂ ਦਾ ਵਰਣਨ ਅਸੀਂ ਪਹਿਲੇ ਕਰ ਚੁੱਕੇ ਹਾਂ। ਗੁਰਧਾਮਾਂ ਯਾ ਗੁਰੂ-ਪ੍ਰੇਮੀ ਘਰਾਣਿਆਂ ਪਾਸ ਜੇਕਰ ਹੋਰ ਕੋਈ ਦਸਮੇਸ਼ ਜੀ ਦੀਆਂ ਯਾਦਗਾਰੀ ਵਸਤਾਂ ਮਿਲਦੀਆਂ ਹਨ ਤਾਂ ਉਹ ਵਧੇਰੇ ਸ਼ਸਤ੍ਰ ਬਸਤ੍ਰ ਹੀ ਹਨ। ਸਤਿਗੁਰਾਂ ਦਾ ਸ਼ਸਤ੍ਰਾਂ ਨਾਲ ਡੂੰਘਾ ਪਿਆਰ ਇਸ ਲਈ ਸੀ ਕਿ ਉਹ ਲੋਕਾਂ ਦੀ ਇਨਕਲਾਬੀ ਸ਼ਕਤੀ ਨੂੰ ਹਥਿਆਰ-ਬੰਦ ਕਰ ਕੇ ਦੁਸ਼ਟਾਂ ਦਾ ਨਾਸ ਤੇ ਧਰਮੀਆਂ ਦਾ ਵਿਕਾਸ ਕਰਨਾ ਚਾਹੁੰਦੇ ਸਨ। ਇਸੇ ਕਰਕੇ ਉਨ੍ਹਾਂ ਸਿੱਖਾਂ ਨੂੰ ਸ਼ਸਤ੍ਰਧਾਰੀ ਹੋਣ ਲਈ ਪ੍ਰੇਰਿਆ ਤੇ ਸ਼ਸਤ੍ਰ ਨੂੰ ਸਭ ਤੋਂ ਪਿਆਰੀ ਭੇਟ ਕਰਾਰ ਦਿੱਤਾ। ਜਦੋਂ ਸਤਿਗੁਰੂ ਕਿਸੇ 'ਤੇ ਪ੍ਰਸੰਨ ਵੀ ਹੁੰਦੇ ਤਾਂ ਉਸ ਨੂੰ ਸ਼ਸਤ੍ਰਾਂ ਦੀ ਸੁਗਾਤ ਹੀ ਬਖ਼ਸ਼ਦੇ। ਇਹੋ ਕਾਰਣ ਹੈ ਕਿ ਅੱਜ ਸ੍ਰੀ ਦਸਮੇਸ਼ ਜੀ ਦੀਆਂ ਸਭ ਤੋਂ ਵੱਧ ਯਾਦਗਾਰੀ ਵਸਤਾਂ ਵਜੋਂ ਵਧੇਰੇ ਸ਼ਸਤ੍ਰ ਹੀ ਪ੍ਰਾਪਤ ਹਨ। ਪਰੰਤੂ ਇਨ੍ਹਾਂ ਸਾਰੀਆਂ ਬਾਰੇ ਦਾਅਵੇ ਨਾਲ ਇਹ ਕਹਿਣਾ ਔਖਾ ਹੈ ਕਿ ਇਹ ਸਭੇ ਸ੍ਰੀ ਦਸਮੇਸ਼ ਜੀ ਦੀਆਂ ਹਨ। ਹਾਂ, ਰਵਾਇਤ ਤੋਂ ਆਮ ਨਿਸਚਾ ਇਹੋ ਮੰਨਦਾ ਹੈ ਕਿ ਇਨ੍ਹਾਂ ਦਾ ਸੰਬੰਧ ਕਿਸੇ ਸਮੇਂ ਸਤਿਗੁਰਾਂ ਨਾਲ ਰਿਹਾ ਸੀ, ਭਾਵੇਂ ਪੁਸ਼ਟੀ ਲਈ ਪੂਰੇ ਇਤਿਹਾਸਕ ਪ੍ਰਮਾਣ ਪ੍ਰਾਪਤ ਨਹੀਂ। ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ *ਮਹਾਨ ਕੋਸ਼* ਵਿਚ ਗੁਰ-ਅਸਥਾਨਾਂ ਤੇ ਪੁਰਾਤਨ ਸਿਖ ਘਰਾਣਿਆਂ ਦਾ ਜ਼ਿਕਰ ਕਰਦਿਆਂ ਇਹ ਵੇਰਵਾ ਦਿੱਤਾ ਹੈ ਕਿ ਇਹ ਚੀਜ਼ਾਂ ਕਿਥੇ ਕਿਥੇ ਹਨ। ਇਸ ਵਿਚ ਹੋਰ ਪ੍ਰਾਪਤ ਜਾਣਕਾਰੀ ਮਿਲਾ ਕੇ ਅੱਗੇ ਇਹ ਬਿਉਰਾ ਸੰਖੇਪ ਕਰ ਕੇ ਦਿੱਤਾ ਜਾਂਦਾ ਹੈ।

### *1. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ*

ਇਥੇ ਗੁਰੂ ਸਾਹਿਬ ਦੇ ਇਨ੍ਹਾਂ ਸ਼ਸਤ੍ਰਾਂ ਦੇ ਦਰਸ਼ਨ ਕਰਾਏ ਜਾਂਦੇ ਹਨ :

1. ਖੰਡਾ
2. ਸੈਫ਼ (ਕਰਪਾ)
3. ਨਾਗਣੀ (ਬਰਛੀ)
4. ਭਾਲਾ
5. ਕਟਾਰ
6. ਬੰਦੂਕ
7. ਨਿੱਕਾ ਖੰਡਾ

ਕਰਤਾ *ਮਹਾਨ ਕੋਸ਼* ਨੇ ਇਨ੍ਹਾਂ (6, 7) ਦਾ ਜ਼ਿਕਰ ਨਹੀਂ ਕੀਤਾ ਸ਼ਾਇਦ ਇਹ ਪਿਛੋਂ ਸ਼ਾਮਿਲ ਹੋਈਆਂ ਹਨ।

ਲਾਰਡ ਡਲਹੌਜ਼ੀ ਨੇ ਜਦ ਪੰਜਾਬ ਉੱਤੇ ਕਬਜ਼ਾ ਕੀਤਾ ਤਾਂ ਉਸ ਲਾਹੌਰ ਦੇ ਤੋਸ਼ੇਖ਼ਾਨੇ[1] ਵਿਚੋਂ ਈਸਟ ਇੰਡੀਆ ਕੰਪਨੀ ਦੀ ਮਨਜ਼ੂਰੀ ਨਾਲ 6 ਪਵਿਤ੍ਰ ਸ਼ਸਤ੍ਰ ਆਪਣੇ ਪਾਸ ਰੱਖ ਲਏ ਸਨ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਤ ਦੱਸੇ ਜਾਂਦੇ ਸਨ। ਹੁਣ ਇਹ ਸ਼ਸਤ੍ਰ ਭਾਰਤ ਸਰਕਾਰ ਦੇ ਜਤਨ ਨਾਲ ਡਲਹੌਜ਼ੀ ਦੇ ਘਰਾਣੇ ਦੀ ਸੁਆਣੀ ਲੇਡੀ ਐਡਿਲ ਬ੍ਰਾਊਨ ਲਿੰਡਜ਼ੇ ਪਾਸੋਂ ਲੈ ਕੇ ਜਨਵਰੀ 1966 ਵਿਚ ਹਿੰਦੁਸਤਾਨ ਲਿਆਂਦੇ ਤੇ ਦੇਸ ਭਰ ਵਿਚ ਵਿਖਾਏ ਗਏ ਸਨ, ਹੁਣ ਇਹ ਆਨੰਦਪੁਰ ਸੰਭਾਲ ਦਿੱਤੇ ਗਏ ਹਨ। ਇਹ ਹਨ :

1. ਸੁਨਹਿਰੀ ਚੱਕ੍ਰ (22 ਪਉੜੀਆਂ ਜਪੁ ਦੀਆਂ ਅੰਕਿਤ ਹਨ)
2. ਦਾਇ ਆਹਨੀ (ਇਕ ਪਰਕਾਰ ਦਾ ਟਕੂਆ)
3. ਸ਼ਮਸ਼ੀਰ—ਦੋ ਕੁ ਫ਼ੁਟ ਤੇਗ
4. ਬਰਛਾ—9 ਫ਼ੁਟ ਇਕ ਇੰਚ
5. ਬਰਛੀ—5 ਫ਼ੁਟ 4 ਇੰਚ
6. ਢਾਲ—ਗੈਂਡੇ ਦੇ ਚਮੜੀ ਦੀ

ਸ. ਨਾਹਰ ਸਿੰਘ ਹਿਸਟੋਰੀਅਨ ਦੀ ਖੋਜ ਦੱਸਦੀ ਹੈ[1] ਕਿ ਗੁਰੂ ਦਸਮ ਪਾਤਸ਼ਾਹ ਦੀਆਂ ਦੋ ਤਲਵਾਰਾਂ ਤੇ ਇਕ ਕਲਗੀ ਅਜੇ ਵੀ ਇੰਗਲੈਂਡ ਵਿਚ ਹੈ।

ਇਕ ਸ਼ਮਸ਼ੀਰ 30 ਵਿਸਾਖ 1880 ਬਿ. ਨੂੰ ਸ. ਦਯਾ ਸਿੰਘ ਪਿਸ਼ਾਵਰ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਦਿੱਤੀ ਸੀ ਅਤੇ ਤਲਵਾਰ ਰਾਇ ਕੋਟ ਦੇ ਰਈਸਾਂ ਇਮਾਮ ਬਖ਼ਸ਼ ਤੇ ਅਹਿਮਦ ਬਖ਼ਸ਼ ਨੇ ਅੰਗਰੇਜ਼ ਸਰਕਾਰ ਨੂੰ ਭੇਟ ਕਰ ਦਿੱਤੀ ਸੀ ਜੋ ਕਿ ਗੁਰੂ ਸਾਹਿਬ ਨੇ ਕਿਸੇ ਸਮੇਂ ਰਾਇ ਕੱਲ੍ਹੇ ਨੂੰ ਬਖ਼ਸ਼ੀ ਸੀ। ਇਸ ਉੱਤੇ ਗੁਰਮੁਖੀ ਵਿਚ ਅੰਕਿਤ ਹੈ :

---

1. ਇਕ ਕਲਗੀ ਵੀ ਸੀ ਪਰ ਇਸ ਦੀ ਅਜੇ ਤਕ ਸੂਹ ਨਹੀਂ ਮਿਲੀ, ਬਾਕੀ ਛੇ ਸ਼ਸਤ੍ਰਾਂ ਸਬੰਧੀ ਸ਼ੇਰਿ-ਪੰਜਾਬ ਦੇ ਸਰਕਾਰੀ ਕਾਗ਼ਜ਼ਾਂ ਵਿਚ ਇਹ ਬਿਉਰਾ ਵੀ ਦਰਜ ਹੈ ਕਿ ਇਹ ਕਿਥੋਂ ਕਿਥੋਂ ਤੇ ਕਿਵੇਂ ਹਾਸਲ ਕੀਤੇ ਗਏ ਸਨ।

ਅਕਾਲ ਪੁਰਖ ਕੀ ਰਛਿਆ ਹਮ ਨੈ
ਸਰਬਲੋਹ ਕੀ ਰਛਿਆ ਹਮ ਨੈ
ਸਰਬਕਾਲ ਕੀ ਰਛਿਆ ਹਮ ਨੈ
ਸਰਬ ਜੀਅ ਕੀ ਰਛਿਆ ਹਮ ਨੈ
ਸਰਬ ਜੀਅ ਕੀ ਰਛਿਆ ਹਮ ਨੈ

ਇਸੇ ਤਰ੍ਹਾਂ ਕੱਚ ਦੀ ਕਲਗੀ ਜੋ ਕਿ ਚਾਂਦੀ ਦੀ ਡੱਬੀ ਵਿਚ ਰੱਖੀ ਹੋਈ ਸੀ, ਇਹ ਵੈਰੋਵਾਲ ਦੇ ਬੇਦੀ ਸਾਹਿਬਜ਼ਾਦੇ ਨੇ ਮਹਾਰਾਜਾ ਰਣਜੀਤ ਸਿੰਘ ਨੂੰ 7 ਚੇਤ 1881 ਨੂੰ ਪੇਸ਼ ਕੀਤੀ ਸੀ। ਇਹ ਵੇਰਵਾ ਸ਼ੇਰਿ-ਪੰਜਾਬ ਦੇ ਤੋਸ਼ੇਖ਼ਾਨੀਏ ਮਿਸਰ ਮੇਘਰਾਜ ਨੇ ਲਿਖ ਕੇ ਦਿੱਤਾ ਹੋਇਆ ਸੀ, ਪਰ ਇਹ ਵੀ ਪ੍ਰਾਪਤ ਨਹੀਂ।

*2. ਤਖ਼ਤ ਸ੍ਰੀ ਹਰਿਮੰਦਰ ਸਾਹਿਬ, ਪਟਨਾ (ਬਿਹਾਰ)*

1. 1748 ਬਿ. ਦੀ ਹੱਥਲਿਖੀ ਆਦਿ ਗ੍ਰੰਥ ਦੀ ਬੀੜ
2. ਕੁਝ ਹੁਕਮਨਾਮਿਆਂ ਦੇ ਅਸਲ ਖਰੜੇ
3. ਨਿੱਕੀ ਤੇਗ਼
4. ਨਿੱਕਾ ਖੰਡਾ
5. ਨਿੱਕੀ ਕਟਾਰ
6. ਚੰਦਨ ਦਾ ਕੰਘਾ
7. ਖੜਾਵਾਂ (ਹਾਥੀ ਦੰਦ)
8. ਪੁਰਾਤਨ ਤਸਵੀਰ

*3. ਤਖ਼ਤ ਅਬਚਲ ਨਗਰ, ਹਜ਼ੂਰ ਸਾਹਿਬ (ਨਾਦੇੜ—ਮਹਾਂਰਾਸ਼ਟਰ)*

1. ਪੈਂਤੀ ਤੀਰ
2. ਦੋ ਕਮਾਨਾਂ
3. ਜੜਾਊ ਤਲਵਾਰ
4. ਢਾਲ
5. ਪੇਸ਼ਕਬਜ਼
6. ਨਾਰਾਚ (ਸਾਂਗ)
7. ਚੱਕ੍ਰ
8. ਗੁਰਜ
9. ਤ੍ਰਿਸੂਲ
10. ਬੰਦੂਕ
11. ਤੇਗ਼ਾ
12. ਨਿੱਕੀ ਕਰਦ

### *4. ਸ੍ਰੀ ਅਕਾਲ ਤਖ਼ਤ, ਅੰਮ੍ਰਿਤਸਰ*

1. ਸ੍ਰੀ ਸਾਹਿਬ
2. ਦੋ ਤੀਰ, ਜਿਨ੍ਹਾਂ ਦੀ ਮੁਖੀ ਨਾਲ ਇਕ ਇਕ ਤੋਲਾ ਸੋਨਾ ਹੈ।
3. ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਦੀਆਂ ਦੋ ਕਟਾਰਾਂ।

### *5. ਤਖ਼ਤ ਦਮਦਮਾ ਸਾਹਿਬ, ਤਲਵੰਡੀ*

1. ਸ੍ਰੀ ਸਾਹਿਬ
2. ਬੰਦੂਕ
3. ਸ਼ੀਸ਼ਾ

ਇਥੇ ਹੀ ਚੌਧਰੀ ਡੱਲ ਸਿੰਘ ਦੇ ਖ਼ਾਨਦਾਨ ਪਾਸ ਸਤਿਗੁਰਾਂ ਦੀਆਂ ਇਹ ਵਸਤਾਂ ਹਨ :

1. ਤਲਵਾਰ
2. ਦੋ ਚੋਲੇ
3. ਦੋ ਪਜਾਮੇ
4. ਦੋ ਦਸਤਾਰਾਂ
5. ਬਾਜ਼ਾਂ ਦੀ ਡੋਰ

### *6. ਸਿਖ ਰੈਫ਼੍ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ*

1. ਦਸਮੇਸ਼ ਜੀ ਦੇ ਨੀਸ਼ਾਣ ਵਾਲੀਆਂ ਕੁਝ ਪ੍ਰਾਚੀਨ ਬੀੜਾਂ
2. ਪਟਣ ਫਰੀਦ ਦੀ ਸੰਗਤ ਦੇ ਨਾਂ ਅਸਲ ਹੁਕਮਨਾਮੇ
3. ਆਨੰਦਪੁਰ ਦਰਬਾਰ ਵਿਚ 1753 ਬਿ. ਦਾ ਲਿਖਿਆ ਹੱਥ-ਲਿਖਤ ਗ੍ਰੰਥ

### *7. ਕੇਂਦਰੀ ਸਿਖ ਅਜਾਇਬ ਘਰ, ਅੰਮ੍ਰਿਤਸਰ*
*(ਨੰ. 5025, 26, 27)*

1. ਮਾਛੀਵਾੜੇ ਦੀ ਸੰਗਤ ਦੇ ਨਾਂ ਚੇਤ 1755 ਬਿ. ਦਾ ਹੁਕਮਨਾਮਾ
2. ਸੁਨਹਿਰੀ ਕਮਰਕਸਾ

### *8. ਪੰਜਾਬ ਅਜਾਇਬ ਘਰ, ਪਟਿਆਲਾ*

ਦੋ ਤੋਪਾਂ ਜੋ ਆਨੰਦਪੁਰ ਦੀ ਖੁਦਾਈ ਤੋਂ ਨਿਕਲੀਆਂ ਦੱਸੀਦੀਆਂ ਹਨ।

### *9. ਬੜੌਦਾ ਅਜਾਇਬ ਘਰ, ਬੜੌਦਾ*

ਪੰਜ ਕਲਾ ਸ਼ਸਤ੍ਰ—ਇਹ ਰਾਜਾ ਰਤਨ ਰਾਇ ਆਸਾਮ ਵਾਲੇ ਨੇ ਸ੍ਰੀ ਦਸਮੇਸ਼

ਜੀ ਨੂੰ ਭੇਟ ਕੀਤਾ ਸੀ, ਇਸਦਾ ਢਾਂਚਾ ਐਸਾ ਹੈ ਕਿ ਇਕੇ ਤੋਂ ਪੰਜ ਸ਼ਸਤ੍ਰ ਬਣ ਜਾਂਦੇ ਹਨ।

*10. ਮਹਾਰਾਜਾ ਪਟਿਆਲਾ*

1. 1753 ਬਿ. ਦਾ ਲਿਖਿਆ ਅਸਲ ਹੁਕਮਨਾਮਾ
2. ਹੱਥ-ਲਿਖਤੀ ਪੱਤਰਾ ਜਿਸ 'ਤੇ ਕਲਕੀ ਅਵਤਾਰ ਵਿਚੋਂ 5346-77 ਤਕ ਛੰਦ ਅੰਕਿਤ ਹਨ।
3. ਸ਼ਿਕਾਰਗਾਹ ਤਲਵਾਰ
4. ਸ਼ਿਕਾਰਗਾਹ ਕਟਾਰ (ਸੁਨਹਿਰੀ)
5. ਅਨੋਖੇ ਦਸਤੇ ਵਾਲਾ ਬਰਛਾ
6. ਸਫਾ ਜੰਗ
7. ਖ਼ੰਜਰ
8. ਦੋ ਫਾਂਕਾ ਤੀਰ (ਸੋਨੇ ਦੇ ਤਿੰਨ ਬੰਦਾਂ ਵਾਲਾ)
9. ਸ੍ਰੀ ਸਾਹਿਬ
10. ਗੁਟਕਾ
11. ਕਮਰਕਸਾ
12. ਨਿਸ਼ਾਨ ਸਾਹਿਬ ਦਾ ਥੋੜਾ ਜੇਹਾ ਹਿੱਸਾ।

*11. ਮਹਾਰਾਜਾ ਨਾਭਾ (ਗੁਰਦੁਆਰਾ ਸਿਰੋਪਾਉ)*

1. ਦਸਤਾਰ
2. ਨਿੱਕੀ ਕਰਦ
3. ਤਲਵਾਰ
4. ਖ਼ੰਜਰ, ਜਿਸ ਉੱਤੇ 'ਸੰਮਤ ੧੭੪੧ ਸਤਿ ਸ੍ਰੀ ਅਕਾਲ ਪੁਰਖ ਜੀ ਸਹਾਇ' ਲਿਖਤ ਹੈ।
5. ਤੀਰ ਦੀ ਮੁਖੀ
6. ਢਾਲ ਦੇ ਦੋ ਫੁਲ—ਇਨ੍ਹਾਂ 'ਤੇ ਦਸ ਅਵਤਾਰਾਂ ਦੇ ਚਿਤ੍ਰ ਹਨ।
7. ਸ੍ਰੀ ਸਾਹਿਬ—ਇਹ ਰਾਇ ਕੱਲ੍ਹੇ ਨੂੰ ਬਖ਼ਸ਼ੀ ਤਲਵਾਰ ਹੈ ਜੋ ਕਹਿੰਦੇ ਹਨ ਰਾਇਕਿਆਂ, ਸ. ਜਸਵੰਤ ਸਿੰਘ ਨਾਭਾ ਦੇ, ਨੂੰ ਦਿੱਤੀ ਸੀ।
8. ਚੋਲਾ
9. ਤਲਵਾਰ
10. 'ਚਰਿਤ੍ਰੋਪਖਯਾਨ' ਦਾ ਹੱਥਲਿਖਤ ਖਰੜਾ।

*12. ਮਹਾਰਾਜਾ ਸੰਗਰੂਰ*

1. ਤਲਵਾਰ—ਇਸ 'ਤੇ ਲਿਖਤ ਹੈ:

   'ਈਂ ਤਲਵਾਰ ਗੁਰੂ ਗੋਬਿੰਦ ਸਿੰਘ ਜੀ ਕੀ ਕਮਰ ਕੀ ਹੈ ਇਲਾਕਾ ਸੂਰਤ ਬੰਦਰ ਮੇਂ, ਮੁਹੰਮਦ ਯਾਰ ਸੋਂ।'
2. ਪੇਸ਼ ਕਬਜ਼—1752 ਬਿ. ਸੰਮਤ ਅੰਕਿਤ ਹੈ।

*13. ਮਹਾਰਾਜਾ ਫ਼ਰੀਦਕੋਟ*

1. ਤਲਵਾਰ
2. ਢਾਲ

*14. ਨਵਾਬ ਮਲੇਰਕੋਟਲਾ*

1. ਸ੍ਰੀ ਸਾਹਿਬ

*15. ਰਾਜਾ ਸਾਹਿਬ ਨਾਹਣ*

1. ਸ੍ਰੀ ਸਾਹਿਬ

*16. ਰਾਇਕੋਟ ਵਾਲੇ ਰਈਸ*

1. ਸ੍ਰੀ ਸਾਹਿਬ
2. ਗੰਗਾ ਸਾਗਰ (288 ਛੇਕਾਂ ਵਾਲਾ)
3. ਰੇਹਲ

*17. ਭਾਈ ਸਾਹਿਬ ਬਾਗੜੀਆਂ*

1. ਸ੍ਰੀ ਸਾਹਿਬ
2. ਕਟਾਰੀ
3. ਧਾਰੀਦਾਰ ਕਟਾਰ
4. ਪੇਸ਼ਕਬਜ਼ ਦੋ
5. ਜੰਬੂਆ

*18 ਪਿੰਡ ਭਾਈ ਰੂਪਾ (ਜ਼ਿਲਾ ਬਠਿੰਡਾ)*

ਸ੍ਰੀ ਦਸਮੇਸ਼ ਜੀ ਦੇ 4 ਅਸਲ ਹੁਕਮਨਾਮੇ।

*19. ਪਿੰਡ ਫਫੜੇ ਭਾਈ ਕੇ (ਜ਼ਿਲਾ ਬਠਿੰਡਾ)*

1. ਇਕ ਹੁਕਮਨਾਮਾ ਜੋ ਕਿ 1756 ਬਿ. ਦਾ ਹੈ।

2. ਚੋਲੇ
3. ਪਜਾਮਾ ਕਕੜੈਲ (ਚਮੜੇ ਦਾ)
4. ਜੁੱਤੀ

*20. ਪਿੰਡ ਨੰਗਲ (ਜ਼ਿਲਾ ਬਠਿੰਡਾ)*

1. ਨੀਲਾ ਚੋਲਾ
2. ਬਾਟਾ ਸੱਤਾ ਧਾਤਾਂ ਦਾ
3. ਜੁੱਤੀ

*21. ਨੌਸ਼ਹਿਰਾ ਪੰਨੂਆਂ, ਜ਼ਿਲਾ ਅੰਮ੍ਰਿਤਸਰ*

ਕੁਝ ਹੁਕਮਨਾਮਿਆਂ ਦੇ ਅਸਲ ਖਰੜੇ।

*22. ਗੁਰਦੁਆਰਾ ਬੜੀ ਸੰਗਤ, ਨੀਚੀ ਬਾ:ਗ, ਬਨਾਰਸ*

ਕੁਝ ਹੁਕਮਨਾਮੇ ਪੁਰਾਤਨ ਬੀੜ ਵਿਚ ਚੇਪ ਕੇ ਸੰਭਾਲੇ ਹੋਏ ਹਨ।

*23. ਅਹੀਆ ਗੰਜ ਲਖਨਊ*

1. ਦੋ ਹੁਕਮਨਾਮੇ
2. ਸ੍ਰੀ ਦਸਮੇਸ਼ ਜੀ ਦੀ ਬਚਪਨ ਦੀ ਤਸਵੀਰ।

*24. ਸੁਰਗਵਾਸੀ ਰਾਜਾ ਗੁਲਾਬ ਸਿੰਘ ਸੇਠੀ ਦਿੱਲੀ*

ਇਨ੍ਹਾਂ ਦੇ ਘਰ ਪਈ ਭਾਈ ਮਨੀ ਸਿੰਘ ਦੀ ਨਿਗਰਾਨੀ ਹੇਠ ਲਿਖਾਈ 1770 ਬਿ. ਦੀ ਲਿਖਤ *ਦਸਮ ਗ੍ਰੰਥ* ਦੀ ਬੀੜ ਵਿਚ ਦਸਮੇਸ਼ ਜੀ ਦੇ ਕੁਝ ਹੱਥ-ਲਿਖਤ ਪੱਤਰੇ ਸਾਂਭੇ ਹੋਏ ਹਨ।

# ਗੁਰੂ ਜੀ ਦੇ ਯਾਦਗਾਰੀ ਅਸਥਾਨ

**ਸਾ ਧਰਤੀ ਭਈ ਹਰੀਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**

*(ਵਾਰ ਗਉੜੀ ਮ: ੪)*

**ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨੁ ਸੁਹਾਵਾ ਰਾਮ ਰਾਜੇ॥**
**ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥**

*(ਆਸਾ ਮ: ੪, ਛੰਤ)*

**ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ, ਜਿਥੈ ਮੇਰਾ ਗੁਰੁ ਧਰੇ ਵਿਖਾ॥**

*(ਵਾਰ ਸੋਰਠਿ ਮ: ੪)*

ਇਹ ਜਾਂ ਅਜੇਹੇ ਹੋਰ ਬਚਨ ਵਧੇਰੇ ਗੁਰੂ ਰਾਮਦਾਸ ਜੀ ਦੇ ਹੀ ਮਿਲਦੇ ਹਨ। ਮਾਲੂਮ ਇਉਂ ਹੁੰਦਾ ਹੈ ਜਿਵੇਂ ਕਿ ਚੌਥੇ ਸਤਿਗੁਰਾਂ ਸਮੇਂ ਪਹਿਲੇ ਗੁਰੂਆਂ ਦੇ ਯਾਦਗਾਰੀ ਅਸਥਾਨ ਲੱਭ ਕੇ ਉਨ੍ਹਾਂ ਦੀ ਪੂਜਾ ਮਾਨਤਾ ਹੋਣ ਲੱਗ ਪਈ ਸੀ। ਜਿਉਂ ਜਿਉਂ ਪ੍ਰੇਮੀ ਸਿਖ ਖੋਜ ਭਾਲ ਕਰਦੇ ਗਏ ਤੇ ਗੁਰਧਾਮ ਬਣਦੇ ਗਏ। ਗੁਰੂ ਨਾਨਕ ਸਾਹਿਬ ਨੇ ਸਭ ਗੁਰੂਆਂ ਤੋਂ ਹੀ ਨਹੀਂ ਬਲਕਿ ਸੰਸਾਰ ਦੇ ਬਾਕੀ ਪੀਰਾਂ ਪੈਗ਼ੰਬਰਾਂ ਤੋਂ ਵੀ ਵੱਧ ਯਾਤਰਾ ਕੀਤੀ, ਇਸ ਕਰਕੇ ਉਨ੍ਹਾਂ ਦੇ ਯਾਦਗਾਰੀ ਥਾਂ ਸਭ ਤੋਂ ਵੱਧ ਹਨ। ਦਸਮੇਸ਼ ਜੀ ਦਾ ਜੀਵਨ-ਨਾਟਕ ਚਾਰ ਦਰਿਆਵਾਂ ਕੰਢੇ ਚਾਰ ਝਾਕੀਆਂ ਬਦਲਦਾ ਹੈ ਤੇ ਇਸ ਅਨੁਸਾਰ ਹੀ ਗੁਰਦੁਆਰੇ ਬਣਦੇ ਹਨ। ਜਿਵੇਂ ਗੁਰੂ ਨਾਨਕ ਸਾਹਿਬ ਦੀਆਂ ਚਾਰ ਉਦਾਸੀਆਂ ਪ੍ਰਸਿੱਧ ਹਨ, ਤਿਵੇਂ ਸ੍ਰੀ ਦਸਮੇਸ਼ ਜੀ ਦੇ ਚਾਰ ਦੌਰ ਵਿਸ਼ੇਸ਼ ਧਿਆਨ ਦੇ ਮੁਥਾਜ ਹਨ। ਪਹਿਲਾ ਦੌਰ—ਗੰਗਾ ਕਿਨਾਰੇ ਪਟਨੇ ਤੋਂ ਆਨੰਦਪੁਰ ਸਤਲੁਜ ਕੰਢੇ ਆਉਣ ਦਾ ਹੈ, ਦੂਜਾ ਦੌਰ ਅਨੰਦਪੁਰ ਤੋਂ ਪਾਉਂਟੇ ਸਾਹਿਬ ਜਮਨਾ ਕਿਨਾਰੇ ਜਾਣ ਅਤੇ ਵਾਪਸ ਮੁੜਨ ਦਾ ਹੈ, ਤੀਜੇ ਦੌਰ ਵਿਚ ਅਨੰਦਪੁਰ ਤੋਂ ਦਮਦਮੇ ਪਹੁੰਚਦੇ ਹਨ ਅਤੇ ਚੌਥੇ ਦੌਰ ਰਾਹੀਂ ਦਮਦਮੇ ਤੋਂ ਦੱਖਣ ਵਲ ਕੂਚ ਕਰਦੇ, ਨਾਦੇੜ ( ਹਜ਼ੂਰ ਸਾਹਿਬ) ਜਾ ਕੇ ਗੋਦਾਵਰੀ ਕੰਢੇ ਜੋਤੀ ਜੋਤਿ ਸਮਾਉਂਦੇ ਹਨ। ਇਹ ਚਾਰੇ ਦੌਰ ਬੜੇ ਹੀ ਘਟਨਾ-ਭਰਪੂਰ ਹਨ ਅਤੇ ਇਨ੍ਹਾਂ ਘਟਨਾਵਾਂ ਤੋਂ ਉਨ੍ਹਾਂ ਦੇ ਇਨਕਲਾਬੀ ਜੀਵਨ ਦੀ ਝਲਕ ਮਿਲਦੀ ਹੈ। ਇਹੋ ਕਾਰਣ ਹੈ ਕਿ ਸਿਖ ਅਰਦਾਸ ਸਮੇਂ ਇਨ੍ਹਾਂ ਗੁਰ-ਅਸਥਾਨਾਂ ਦਾ ਧਿਆਨ ਧਰਦੇ ਹਨ ਤਾਂਕਿ ਗੁਰੂ ਦੇ ਚਰਨਾਂ ਨਾਲ ਪਵਿੱਤਰ ਹੋਈ ਧਰਤੀ ਤੋਂ ਬਰਕਤ ਹਾਸਲ ਹੁੰਦੀ ਰਹੇ।

ਸ੍ਰੀ ਦਸਮੇਸ਼ ਦੇ ਇਨ੍ਹਾਂ ਥਾਵਾਂ ਨੂੰ ਬਹੁਤੀ ਥਾਈਂ ਮੰਜੀ ਸਾਹਿਬ, ਗੁਰੂ ਸਰ ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਪਰੰਤੂ ਇਹ ਜਿਤਨੇ ਅਸਥਾਨ ਬਣੇ ਹਨ, ਉਨ੍ਹਾਂ

ਸਾਰਿਆਂ ਦੀ ਇਤਿਹਾਸਕ ਪ੍ਰਮਾਣਿਕਤਾ ਦਾਅਵਾ ਕਰਨ-ਜੋਗੀ ਨਹੀਂ। ਕੁਝ ਸ਼ਰਧਾਲੂਆਂ ਦੀ ਆਪਣੀ ਸ਼ਰਧਾ ਤੇ ਹਿੰਮਤ ਦਾ ਫਲ ਹਨ। ਜਿਵੇਂ ਕਿ ਹੁਣ ਹੇਮਕੁੰਟ ਦਾ ਅਸਥਾਨ ਪਰਗਟ ਕੀਤਾ ਗਿਆ ਹੈ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਵਿਅਕਤਿਤੱਵ ਤੋਂ ਪਹਿਲਾਂ ਦੀ ਗੱਲ ਹੈ। ਪਰ ਸ਼ਰਧਾ ਅਤੇ ਪਰਬਤ-ਯਾਤ੍ਰਾ ਦੇ ਸ਼ੌਕ ਨੇ ਇਸਨੂੰ ਮੂਰਤੀਮਾਨ ਕਰ ਹੀ ਦਿੱਤਾ ਹੈ।

ਪਾਠਕਾਂ ਦੀ ਜਾਣਕਾਰੀ ਲਈ ਇਥੇ ਉਨ੍ਹਾਂ ਥਾਵਾਂ ਦੀ ਸੂਚੀ ਦੇ ਰਹੇ ਹਾਂ ਜੋ ਦਸਮ ਗੁਰੂ ਦੀ ਯਾਦ ਵਿਚ ਬਣੇ ਹੋਏ ਹਨ।

## (ੳ) ਪਟਨਾ ਸਾਹਿਬ ਤੋਂ ਆਨੰਦਪੁਰ

ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ, ਮੈਣੀ ਸੰਗਤ, ਸੰਗਤ ਹਾਂਡੀ ਵਾਲੀ ਦਾਨਾਪੁਰ, ਕਾਂਸ਼ੀ, ਮਿਰਜ਼ਾਪੁਰ, ਅਜੁੱਧਿਆ, ਲਖਨਊ, ਮਥਰਾ, ਹਰਿਦੁਆਰ, ਈਸੇਪੁਰ, ਰਾਜਘਾਟ, ਦਰਾਜ਼ ਪੁਰ, ਚੰਨਣੇ ਪਾਸ, ਭੇਦੇਵਾਲ, ਪਿੰਡ ਬੀਟੇ ਥੜਾ ਸਾਹਿਬ, ਪਿੰਡ ਮੌੜ ਮੰਜੀ ਸਾਹਿਬ, ਲਖਨੌਰ ਸਾਹਿਬ, ਰਾਣੋ ਮਾਜਰਾ, ਸੂਲਰ, ਮਰਦੋਂ, ਭਾਣੋ ਖੇੜੀ, ਨਨਹੇੜੀ, ਨਸਿੰਬਲੀ, ਕਬੂਲਪੁਰ, ਰਪਾਲਪੁਰ, ਖੁਥਾ ਖੇੜੀ, ਆਨੰਦਪੁਰ (ਅਨੰਦ ਗੜ੍ਹ, ਕੇਸਗੜ, ਲੋਹਗੜ੍ਹ, ਹੋਲਗੜ੍ਹ, ਫਤੇਗੜ੍ਹ, ਦਮਦਮਾ ਸਾਹਿਬ, ਗੁਰੂ ਕਾ ਬਾਗ ਆਦਿ)।

## (ਅ) ਆਨੰਦਪੁਰ ਤੋਂ ਪਾਉਂਟਾ ਸਾਹਿਬ

ਨਾਭਾ, ਢਕੌਲੀ, ਟੋਡਾ, ਮਾਨਕ ਟਬਰਾ, ਟੋਕਾ ਸਾਹਿਬ, ਬੁਰਵਾਲ, ਰਾਣੀ ਦਾ ਰਾਇਪੁਰ, ਨਾਹਣ, ਪਾਉਂਟਾ, ਭੰਗਾਣੀ, ਕਪਾਲ ਮੋਚਨ, ਥਾਨੇਸਰ, ਪਹੋਆ, ਜੋਤੀਸਰ, ਨਾਢਾ ਸਾਹਿਬ ਮਨੀਮਾਜਰਾ, ਭਰਤਗੜ੍ਹ, ਕੀਰਤਪੁਰ ਆਦਿ ਇਸ ਤੋਂ ਬਿਨਾਂ ਕਈ ਵਾਰ ਸਤਿਗੁਰੂ ਹੋਰ ਥਾਵਾਂ 'ਤੇ ਵੀ ਜਾਂਦੇ ਰਹੇ, ਜਿਵੇਂ ਕਿ :

ਗੁਰੂ ਕਾ ਲਾਹੌਰ, ਬਿਲਾਸਪੁਰ, ਬਲੂਰੀ, ਨਦੌਣ, ਆਲਸੂਨ, ਜਿੰਦਵੜੀ, ਭਲਾਣ, ਬਸਾਲੀ, ਭੰਬੌਰ, ਕਲਮੋਟ, ਗੁਰੂ ਕੋਠਾ, ਰਵਾਲਸਰ, ਸੁਕੇਤ ਮੰਡੀ, ਚੰਬਾ, ਜਵਾਲਾ ਮੁਖੀ, ਪੁਰਮੰਡਲ ਆਦਿਕ।

## (ੲ) ਆਨੰਦਪੁਰ ਤੋਂ ਦਮਦਮਾ ਸਾਹਿਬ

ਨਿਰਮੋਹਗੜ੍ਹ, ਸਰਸਾ, ਭੱਠਾ ਸਾਹਿਬ, ਰੋਪੜ, ਬੂਰ ਮਾਜਰਾ, ਚਮਕੌਰ, ਝਾੜ ਸਾਹਿਬ, ਜੰਡਸਰ, ਮਾਛੀਵਾੜਾ, ਲੱਲ, ਕਟਾਣੀ, ਕਨੇਚ, ਆਲਮਗੀਰ, ਜੋਧ ਮਨਸੂਰ, ਮੋਹੀ, ਰਾਇਕੋਟ, ਸੀਲੋਆਣੀ, ਹੇਹਰ, ਲੰਮੇ ਜੱਟਪੁਰਾ, ਚੱਕਰ, ਲੋਪੋਂ, ਤਖਤੂਪੁਰਾ, ਮਧੇਯ, ਦੀਨਾ ਕਾਂਗੜ, ਜੰਡ ਸਾਹਿਬ, ਸਾਮਾਂ ਦਾ ਬੁਰਜ, ਭਗਤਾ, ਭਦੌੜ, ਦਿਆਲਪੁਰਾ, ਪੱਤੋ, ਜਲਾਲ, ਡੌਡ, ਵਾਂਦਰ, ਬਰਗਾੜੀ, ਬਹਿਬਲ, ਕੋਟਕਪੂਰਾ, ਢਿਲਵਾਂ ਸੋਢੀਆਂ, ਸਿਰੀਏ ਵਾਲਾ, ਲੰਭੋਵਾਲੀ, ਕੋਠਾ ਗੁਰੂ, ਮੱਲਾ, ਜੈਤੋ, ਮੱਤਾ, ਰਾਮੂਆਣਾ, ਮੁਕਤਸਰ, ਟਾਲ੍ਹੀਆਂ, ਵਜੀਦਪੁਰ, ਰੁਪਾਣਾ, ਗੁਰੂਸਰ ਖੇੜ੍ਹੀ, ਗੁ. ਬਡਤੀਰਥ

ਹਰੀਪੁਰ, ਕਾਲ ਝਿਰਾਣੀ, ਬੰਬੀਹਾ, ਰੋਹੇਲਾ, ਛਤੇਆਣਾ, ਭਾਈ ਦਾ ਕੋਟ, ਬਾਜਕ, ਗੁਰੂਸਰ, ਜੱਸੀ ਬੱਗ ਸਰ, ਪੱਕਾ, ਪਥਰਾਲਾ, ਤਲਵੰਡੀ ਸਾਬੋ ਕੀ (ਦਮਦਮਾ ਸਾਹਿਬ), ਲੱਖੀ ਜੰਗਲ, ਭਾਗੀ ਬਾਂਦਰ, ਕੋਟ ਸਮੀਰ, ਬਠਿੰਡਾ ਆਦਿ।

## (ਸ) ਦਮਦਮੇ ਤੋਂ ਹਜ਼ੂਰ ਸਾਹਿਬ

ਟਾਹਲਾ ਸਾਹਿਬ, ਭਾਗੂ, ਕੇਵਲ, ਝੋਰੜ, ਝੰਡਾ, ਸਰਸਾ, ਖੁੜਾਲ, ਸ਼ਹਿਰ ਨੌਹਰ, ਭਾਦਰਾ, ਸੁਹੇਵਾ, ਪੁਸ਼ਕਰਰਾਜ, ਰਾਮਪੁਰ, ਚੁਰੂ, ਨਰੈਣ ਸ਼ਹਿਰ, ਅਮਰੋਦਾ, ਲਾਲੀ, ਕੁਲੈਤ, ਬਘੌਰ, ਚਿਤੌੜ, ਬੁਰਹਾਨਪੁਰ, ਦੌਲਤਾਬਾਦ, ਸੂਰਜ ਕੁੰਡ ਮਥਰਾ, ਆਗਰਾ, ਮੋਤੀਆ ਬਾਗ ਦਿੱਲੀ, ਬਾਲਾਪੁਰ ਅਕੋਲ੍ਹਾ ਸ਼ਹਿਰ, ਬਸਮਤ, ਨਾਦੇੜ (ਅਬਚਲ ਨਗਰ ਹਜ਼ੂਰ ਸਾਹਿਬ) ਇਥੇ ਸ਼ਿਕਾਰ ਘਾਟ, ਹੀਰਾ ਘਾਟ, ਨਗੀਨਾ ਘਾਟ, ਬੰਦਾ ਘਾਟ ਤੇ ਮਾਲ ਟੇਕਰੀ ਆਦਿ ਕਈ ਗੁਰਧਾਮ ਹਨ।

ਭਾਈ ਕੁਇਰ ਸਿੰਘ ਨੇ *ਗੁਰਬਿਲਾਸ* (1751 ਈ.) ਵਿਚ ਕੇਵਲ ਤਿੰਨ ਸਥਾਨਾਂ ਦਾ ਚਰਚਾ ਕੀਤਾ ਹੈ :

**ਏਕ ਅਸਥਾਨ 'ਹੀਰ ਘਾਟੰ' ਮਨੰ, ਆਪ ਜਾ ਬੈਠਿ ਦੀਵਾਨ ਲਾਵੈਂ**
**ਦੁਤੀ ਨਗੀਨ ਸਰੂਪ ਐਸਾ ਬਨਾ, ਜਾਹਿੰ ਨੀਸ਼ਾਨ ਦੇ ਡੇਰ ਲਾਵੈਂ**
**ਤ੍ਰਿਤੀ ਹੈ 'ਸੰਗਤੀ' ਰੂਪ ਮਾਹੀ, ਯਹੀ ਤੀਨ ਸਥਾਨ ਹੈਂ ਅਚਲ ਸਥਾਨੀ**
**ਅਬਚਲ ਅਸਥਾਨ ਹੈ ਰੂਪ ਸੁੰਦਰ, ਬਨਯੋ ਬੰਗਲਾ ਰੂਪ ਹੈ ਸ਼ੋਭਮਾਨੀ।੧੫੦।**

*(ਅਧਿਆਇ 21)*

ਮੌਜੂਦਾ ਮੁਖ ਗੁਰਦੁਆਰਾ 'ਹਜ਼ੂਰ ਸਾਹਿਬ' 1832 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਇਆ ਸੀ ਜਿਥੋਂ ਦੀ ਸ਼ਸਤ੍ਰ-ਪ੍ਰਦਰਸ਼ਨੀ ਵਧੇਰੇ ਪ੍ਰਸਿੱਧ ਹੈ। ਇਸ ਬਾਰੇ ਦਰਸ਼ਨ ਉਪਰੰਤ ਭਾਈ ਸੰਤੋਖ ਸਿੰਘ ਲਿਖਦੇ ਹਨ :

**ਅਬਿਚਲ ਨਗਰ ਉਜਾਗਰ ਸਗਲ ਜਗ**
**ਜ਼ਾਹਰ ਜ਼ਹੂਰ ਜਹਾਂ ਜੋਤਿ ਹੈ ਜਬਰ ਜਾਨ।**
**ਖੰਡੇ ਹੈਂ ਪ੍ਰਚੰਡ ਖਰ ਖੜਗ ਕੁਵੰਡ ਧਰੇ**
**ਖੰਜਰ ਤੁਫੰਗ ਪੁੰਜ ਕਰਦ ਕ੍ਰਿਪਾਨ ਬਾਨ।**
**ਸ਼ਕਤੀ ਸਰੋਹੀ ਸੈਫ ਸਾਂਗ ਜਮਦਾੜ੍ਹ ਚਕ੍ਰ**
**ਢਾਲੇ ਗਨ ਭਾਲੇ ਰਿਪੁ ਘਾਲੇ ਛਿਪ੍ਰ ਜੰਗ ਠਾਨ।**
**ਚਮਕਤ ਚਾਰੋਂ ਓਰ ਘੋਰ ਰੂਪ ਕਾਲਿਕਾ ਕੋ**
**ਬੰਦਨਾ ਕਰਤ ਕਵਿ ਜੋਰ ਪਾਨ ਤਾਂਹਿ ਥਾਨ।**

*(ਗੁਰਪ੍ਰਤਾਪ ਸੂਰਜ)*

# ਗੁਰ-ਕੀਰਤਿ ਦਾ ਕਵੀ ਦਰਬਾਰ

ਇਹ ਕਵੀ ਦਰਬਾਰ ਬਾਬਾ ਨਾਨਕ ਨਿਰੰਕਾਰ ਦੀ ਦਸਵੀਂ ਜੋਤਿ ਨੂੰ ਇਕ ਪ੍ਰਕਾਰ ਦੀ ਨਮਸਕਾਰ ਹੀ ਹੈ, ਜਿਸ ਤੋਂ ਸਾਨੂੰ ਸ੍ਰੀ ਦਸਮੇਸ਼ ਜੀ ਦੇ ਉੱਚ ਬੀਰ ਆਚਾਰ, ਸੁੰਦਰ ਬਾਂਕੀ ਨੁਹਾਰ ਤੇ ਪਰੋਪਕਾਰ ਦਾ ਪਤਾ ਲਗਦਾ ਹੈ। ਪਹਿਲੇ 15-16 ਦਰਬਾਰੀ ਕਵੀ ਐਸੇ ਹਨ ਜਿਨ੍ਹਾਂ ਗੁਰੂ ਸਾਹਿਬ ਦੇ ਪਰਤੱਖ ਦਰਸ਼ਨ ਕੀਤੇ ਸਨ ਤੇ ਬਾਕੀਆਂ ਇਤਿਹਾਸ ਰਾਹੀਂ ਆਪ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਦੀਦਾਰ ਪਾ ਕੇ ਆਪਣੀ ਨਿਵੇਕਲੀ ਕਲਾ-ਜੁਗਤਿ ਦੁਆਰਾ ਉਨ੍ਹਾਂ ਦੇ ਮੁਖ ਗੁਣ ਦਰਸਾਏ ਹਨ। ਇਸ ਦਰਬਾਰ ਵਿਚ ਫ਼ਾਰਸੀ, ਸੰਸਕ੍ਰਿਤ, ਹਿੰਦੀ, ਉਰਦੂ ਤੇ ਪੰਜਾਬੀ ਪੰਜੇ ਜ਼ਬਾਨਾਂ ਦੇ ਕਲਾਕਾਰ ਕਵੀ ਸ਼ਾਮਲ ਹਨ।

### *1. ਭਾਈ ਨੰਦ ਲਾਲ*

ਨਾਸਰੋ ਮਨਸੂਰ ਗੁਰ ਗੋਬਿੰਦ ਸਿੰਘ। ਏਜ਼ਦੀ ਮਨਜ਼ੂਰ ਗੁਰ ਗੋਬਿੰਦ ਸਿੰਘ।
ਹੱਕ ਰਾ ਮੰਜ਼ੂਰ ਗੁਰ ਗੋਬਿੰਦ ਸਿੰਘ। ਜੁਮਲਾ ਫ਼ੈਜ਼ਿ ਨੂਰ ਗੁਰ ਗੋਬਿੰਦ ਸਿੰਘ।
ਖਾਲਸੋ ਬੇਕੀਨਾ ਗੁਰ ਗੋਬਿੰਦ ਸਿੰਘ। ਹੱਕ, ਹੱਕ ਆਈਨਾ ਗੁਰ ਗੋਬਿੰਦ ਸਿੰਘ।
ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ। ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।
ਕਾਦਰੇ ਹਰ ਕਾਰ ਗੁਰ ਗੋਬਿੰਦ ਸਿੰਘ। ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ।
ਬਰਕਤ ਅਜ਼ ਹਰ ਕਦਰ ਗੋਬਿੰਦ ਸਿੰਘ। ਜਾਵਿਦਾਨੀ ਸਦਰ ਗੁਰ ਗੋਬਿੰਦ ਸਿੰਘ।

*(ਗੰਜਨਾਮਾ)*

### *2. ਭਾਈ ਮਨੀ ਰਾਮ (ਮਨੀ ਸਿੰਘ)*

ਸਤਿ ਸਰੂਪ ਪਾਹੁ ਦਾ ਸਾਗਰ, ਵਤ੍ਰ ਲਗੀ ਭਾਲ ਜਿਉਂ ਭਾਲਾ
ਗੁਰ ਗੋਬਿੰਦ ਦੀ ਰੰਗਣ ਰੱਤੇ, ਥੀਏ ਲਾਲ ਗੁਲਾਲਾ
ਸਿੱਕਾ ਸਿਕ ਸੱਜਣ ਦੀ ਦਿਲ ਵਿਚ, ਜ਼ਰਬ ਅਨੂਪ ਬਣੀ ਅਤਿ ਆਲ੍ਹਾ
'ਮਨੀਰਾਮ' ਨ ਕਾਣ ਕਹੀਂ ਦੀ, ਸਿਰ ਪਰਿ ਕਲਗੀ ਵਾਲਾ।

### *3. ਚੰਦ੍ਰ ਸੈਨ ਸੈਨਾਪਤਿ*

ਸਦਾ ਭਗਉਤੀ ਦਾਹਨੇ ਜੀ ਲੋਹੇ ਸੋਂ ਪ੍ਰੇਮ
ਗੁਰ ਗੋਬਿੰਦ ਸਿੰਘ ਨ੍ਰਿਪ ਕੇ, ਦਾਨ ਖੜਗ ਕੋ ਨੇਮ।੧।

ਪੈਜ ਨਿਬਾਹਨ ਰਣ ਭਿੜਨ, ਸਿਰਨ ਸੂਰ ਬਲਵਾਨ
ਕਲਿ ਮੈ ਗੋਬਿੰਦ ਸਿੰਘ ਗੁਰ, ਨਰ, ਸੋਢੀ ਸੁਲਤਾਨ।੨।

ਰਾਮ ਰੂਪ ਰਾਵਣ ਹਨਯੋ, ਕ੍ਰਿਸ਼ਨ ਰੂਪ ਹੁਇ ਕੰਸ
ਕਲਿ ਮੈ ਗੁਰ ਗੋਬਿੰਦ ਨਰ, ਪਰਗਟ ਬੀਰ ਅਵਤੰਸ।

*(ਕਰਖਾ ਗੁਰੂ ਗੋਬਿੰਦ ਸਿੰਘ ਜੀ)*

### *4. ਮੰਗਲ*

ਆਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰ,
ਸੁਣਿ ਸੁਣਿ ਸੁਧ ਭੁੱਲਦੀ ਏ ਨਰ ਨਾਹੁ ਦੀ।
ਭਉ ਪਯਾ ਭਬੀਖਣੇ ਨੂੰ ਲੰਕਾ ਗੜ੍ਹ ਵਸਣੇ ਦਾ,
ਫੇਰ ਅਸਵਾਰੀ ਆਂਵਦੀ ਏ ਮਹਾਂਵਾਹੁ ਦੀ।
ਬਲ ਛਡਿ ਬਲਿ ਜਾਯ ਛਪਿਆ ਪਤਾਲ ਵਿਚ
ਫੜ੍ਹੇ ਦੀ ਨਿਸ਼ਾਨੀ ਜੈਂਦੇ ਦ੍ਵਾਰ ਦਰਗਾਹ ਦੀ।
ਸਵਣੇ ਨ ਦੇਂਦੀ ਦੁਖ ਦੁੱਜਨਾਂ ਨੂੰ ਰਾਤ ਦਿਨ,
ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ।

ਰਾਵਣ ਤੇ ਛੀਨ ਦਈ ਬਖਸ਼ ਬਿਭੀਖਨੇ ਕੋ, ਬਾਵਨ ਹੂੰ ਬਾਂਧਯੋ ਬਲਿ ਜਬ ਤੁਮ ਚਾਹੀ ਹੈ।
ਕਵਿ ਚਾਰ ਮੁਖ ਰਚਯੋ ਥੰਭ ਬੀਚ ਨਰ ਸਿੰਘ, ਪ੍ਰਹਲਾਦ ਜੂ ਕੀ ਪੈਜ ਪੂਰਨ ਨਿਬਾਹੀ ਹੈ।
ਗੁਰੂ ਜੀ ਗੋਬਿੰਦ ਰਾਇ ਚਾਹੇ ਤੁਮ ਸੋਈ ਕਰੋ, ਬੂਝ ਦੇਖਿ ਬੇਦ ਇਸ ਬਾਤ ਕੋ ਉਗਾਹੀ ਹੈ।
ਔਰ ਪਾਤਸ਼ਾਹੀ ਸਬ ਲੋਗਨ ਕੇ ਪਾਤਸ਼ਾਹੁ, ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ।

### *5. ਅੰਮ੍ਰਿਤਰਾਇ*

ਗੁਨਿਨ ਸੋਂ ਗੁਨੀ ਕਹੈਂ ਗਿਆਨ ਨਿਧਿ ਮੁਨਿ ਕਹੈਂ
ਦਾਤਾ ਸਭ ਦੂਨੀ ਕਹੈਂ ਦਾਰਿਦ ਨਸਾਈਏ।
ਏਕ ਕਹੈਂ <u>ਦੱਛਨ</u> ਕੇ ਲੱਛਨ ਪ੍ਰਤੱਛ ਯਾ ਮੈਂ      (ਸਿਆਣਾ)
ਏਕ ਕਹੈਂ ਛਬਿ ਕੇ ਬਿਤਾਨ ਛਿਤਿ ਛਾਈਏ।
ਏਕ ਬੀਰ ਭਾਰੀ ਕਹੈਂ ਏਕ ਉਪਕਾਰੀ ਕਹੈਂ
ਏਕ ਧਰਮਧਾਰੀ ਕਹੈਂ ਲੋਕ ਲੋਕ ਗਾਈਏ।
ਲਾਜ ਕੇ ਜਹਾਜ਼ ਸ੍ਰੀ ਗੋਬਿੰਦ ਸਿੰਘ ਰਾਜੈਂ ਆਜ
ਜਗ ਕੋ ਸਮਾਜ ਸਭ ਰਾਵਰੋ ਮੈਂ ਪਾਈਏ।

### *6. ਕੁੰਵਰੇਸ਼*

ਦੇਤ ਮਨ-ਇਛਤ ਅਰਥ ਦੇਵਤਰੁ ਮਨ
ਇਛ ਤੇ ਅਧਿਕ ਮੈਂ ਨ ਸੁਨਯੋ ਦਾਨ ਕਾਨ ਮੈਂ
ਦੇਵਤਾ ਊ ਦੇਤ ਰਿਧਿ ਸਿਧਿ ਕੇ ਨਿਕੇਤ ਪੈ
ਪ੍ਰਿਥਮ ਲੇਤ ਪੂਜਾ ਭਾਉ ਪ੍ਰਯਾਨ ਗਾਨ ਮਾਨ ਮੈਂ

ਕੁੰਵਰੇਸ਼ ਐਸੋ ਪੈ ਨ ਕੋਊ ਦੇਵ ਜਾਲ ਹਾਲ
ਕਰੈ ਜੁ ਨਿਹਾਲ ਨੈਕੁ ਨਏ ਠਾਨ ਥਾਨ ਮੈਂ
ਤਾਂਹੀ ਠਉਰ ਪਾਵੈ ਮਨ ਇਛਾ ਤੇ ਅਧਿਕ ਸ੍ਰੀ
ਗੋਬਿੰਦ ਸਿੰਘ ਪੁਰ ਜਹਾਨ ਮੇਂ ਜਹਾਨ ਮੇਂ।

*7. ਹੰਸ ਰਾਮ*

ਅਵਧ ਅਨ੍ਹਾਏ ਕਹਾਂ ਤਿਲਕ ਬਨਾਏ ਕਹਾਂ, ਦ੍ਵਾਰਕਾ ਛਪਾਏ ਕਹਾਂ ਤਨ ਤਾਈਯਤ ਹੈ।
ਕੋਵਿਦ ਕਹਾਏ ਕਹਾਂ, ਬੇਨੀ ਕੋ ਮੁੰਡਾਇ ਕਹਾਂ, ਕਾਸ਼ੀ ਕੇ ਬਸਾਏ ਕਹਾਂ ਲਾਹ ਲਹੀਯਤ ਹੈ।
ਮੋਹਨ ਮਨਾਏ ਕਹਾਂ ਭੂਪਤਿ ਰਿਝਾਏ ਕਹਾਂ, ਕਹੈ ਹੰਸ ਰਾਮ ਜੇ ਧਰਾ ਪੈ ਪਾਈਅਤ ਹੈ।
ਚਾਰਹੂੰ ਬਰਨ ਤਾਂ ਕੇ ਹਰਨ ਕਲੇਸ਼ ਗੁਰ, ਗੋਬਿੰਦ ਕੇ ਚਰਨ ਤੇ ਮੁਕਤਿ ਪਾਈਅਤ ਹੈ।

*8. ਕਾਂਸ਼ੀ ਰਾਮ*

ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਕੋ ਚਢਤ ਦਲ, ਅਤਲ ਬਿਤਲ ਕਲਮਲਤ ਪਤਾਲ ਕੌਂ।
ਜਲ ਥਲ ਹੌਨ ਲਾਗੇ ਦੇਵ ਔ ਅਦੇਵ ਭਾਗੇ, ਕਾਂਸ਼ੀਰਾਮ ਧੂਰਿ ਉਡ ਲਾਗੀ ਧ੍ਰਵ ਭਾਲ ਕੌਂ।
ਭਏ ਬੇਸੁਮਾਰ ਬੇਕਰਾਰ ਨ ਕਰਾਰ ਰਹੇ, ਕੁੰਡਲੀ ਨ ਕੋਲ ਕੌਨ ਕੂਰਮ ਬਿਸਾਲ ਕੌਂ।
ਧਰਾ ਕੈ ਧਰਨਹਾਰ ਛੋਰੈਂ ਧਰੈ ਬਾਰ ਬਾਰ, ਛੋਰ ਛੋਰ ਲਾਗੈਂ ਜਯੋਂ ਕਹਾਰ ਸੁਖਪਾਲ ਕੌਂ।

*9. ਆਲਮ*

ਸੀਲ ਰਸ ਸਾਇਰ ਰੰਗੀਲੋ ਰਣ ਰੰਗ ਧੀਰ, ਜੰਗ ਜੁਰੇ ਜੈਤਵਾਰ ਕਰਮੀ ਕੁਬੇਰ ਕੀ।
ਕਹੈ ਕਵਿ ਕੌਨ ਤੇਜ ਤਰਨ ਲੌਂ ਤਪੈ ਤਨ, ਅੰਗ ਪਾਰਾਵਾਰ ਫੈਲੀ ਜੀਤ ਸ਼ਮਸ਼ੇਰ ਕੀ।
ਕਰਿ ਰਣ ਰੋਸ ਖਲ ਖੰਡਨ ਕਟਕ ਕੂਟਿ, ਦੂਰਜਨ ਦਰੇਰ ਜਗ ਜੀਤਿ ਜ਼ਿਮੀ ਜ਼ੇਰ ਕੀ।
ਤੇਗ ਤ੍ਰਾਸ ਸਾਚੋ ਗੁਰੂ ਗੋਬਿੰਦ ਜੂ ਤੇਰੋ ਜਗ, ਜਗਰ ਮਗਰ ਭਈ ਸ਼ੋਭਾ ਗਣੀ ਮੇਰੁ ਕੀ।

*10. ਸੁੰਦਰ*

ਸਾਧਨ ਕੋ ਸਿਧਿ ਸ਼ਰਨਾਗਤ ਸਮਰ ਸਿੰਧੁ, ਸੁਧਾਸਰ ਸੁੰਦਰ ਸਰਸ ਪਦ ਪਾਯੋ ਹੈ।
ਕਲ ਕੋ ਕਲਸ਼ ਕਵਿ ਕਾਮਨਾ ਕੋ ਕਾਮਤਰੁ, ਕੋਪ ਕਿਯੋ ਕਾਲਕਾ ਕਵੀਅਨ ਗੁਨ ਗਾਯੋ ਹੈ।
ਦੇਵਨ ਮੇਂ ਦਾਨਵ ਮੇਂ ਮਾਨਵ ਮੁਨਿਨ ਹੂੰ ਮੇਂ, ਜਾਂ ਕੋ ਜਸ ਜ਼ਾਹਰ ਜਹਾਨ ਚਲਿ ਆਯੋ ਹੈ।
ਤੇਗ ਸਾਚੋ ਦੇਗ ਸਾਚੋ ਸੂਰਮਾ ਸਰਨ ਸਾਚੋ, ਸਾਚੋ ਪਾਤਸ਼ਾਹ ਗੁਰੂ ਗੋਬਿੰਦ ਕਹਾਯੋ ਹੈ।

*11. ਸੁਦਾਮਾ*

ਏਕ ਸੰਗ ਪਢੇ ਹੈਂ ਅਵੰਤਿਕਾ ਸੰਦੀਪਨ ਕੇ, ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈਂ।
ਪੁੰਗੀਫਲ ਹੋਤ ਤੋ ਅਸੀਸ ਦੇਤ ਨਾਥ ਜੀ ਕੋ, ਤੰਦੁਲ ਹੂੰ ਦੀਜੈ ਬਾਂਧਿ ਲੀਜੈ ਫਟੇ ਜਾਮਾ ਮੇਂ।
ਦੀਨ ਦਯਾਲੁ ਸੁਨਕੈ ਦੁਆਰ ਦਰਬਾਰ ਮਿਲੇ, ਏਤੇ ਕਛੁ ਦੀਨੇ ਪਾਈ ਅਗਨਤ ਸਾਮਾ ਮੈਂ।
ਪ੍ਰੀਤਿ ਕਰਿ ਜਾਨੇ ਗੁਰ ਗੋਬਿੰਦ ਕੈ ਮਾਨੈ ਤਾਂਤੇ, ਵਹੈ ਤੂੰ ਗੋਬਿੰਦ, ਵਹੀ ਬਾਮਨ ਸੁਦਾਮਾ ਮੈਂ।

## 12. ਹੀਰ

ਕਲਾ ਨ ਧਰਤ ਹੈ ਬਿਕਲ ਦੇਸ ਬੰਗਸ਼ ਕੇ, ਪਲਕ ਨ ਲਾਗੈ ਪਲ ਰੂਪ ਸਾਮ ਸਾਮਿਨੀ।
ਗੌਲ ਕੰਡਾ ਕੰਪਤ ਨਗਾਰਨ ਕੀ ਧੁਨਿ ਸੁਨਿ, ਬੀਜਾਪੁਰ ਬਿਦਰ ਬਸਤ ਬਨ ਜਾਮਿਨੀ।
ਆਸਮਾਨ ਹਹਲ ਦਹਲ ਗਿਰਿ ਲੋਕ 'ਹੀਰ', ਦਰੀ ਮੈਂ ਦਬਤ ਫਿਰੈਂ ਜਲੇਂਦ ਜਯੋਂ ਦਾਮਨੀ।
ਤੇਰੇ ਡਰ ਗੋਬਿੰਦ ਗੁਰੂ ਨਰਿੰਦ ਅਰਿਨ ਕੀ, ਟੋਲਾ ਟੋਲਾ ਉਡਨ ਖਟੋਲਾ ਮਾਂਗੈ ਭਾਮਨੀ।

## 13. ਸ਼ਾਰਦਾ

ਕੁੰਜ ਕੁੰਜ ਗਲਿਨਿ ਬਜਾਈ ਬਨ ਬਾਂਸਰੀ ਸੀ, ਉਨਹੀ ਕੇ ਸੰਗ ਸੋਈ 'ਸ਼ਾਰਦਾ' ਕਹਤ ਹੈ।
ਜਮਨਾ ਕੇ ਤਟ ਬਸੀ ਬਟ ਕੇ ਨਿਕਟ ਸੋਈ, ਤਟ ਸ਼ਤਦ੍ਰਵ ਆਨ ਸਾਹਿਬੀ ਕਰਤ ਹੈ।
ਦੇਖੋ ਭੂਪ ਭੂਪਨ ਕੇ, ਭੂਮਿ ਕੇ ਭਗਤ ਲੋਗ! ਭਾਗ ਯਾ ਛਰੀ ਕੇ ਮੋ ਸੋਂ ਕਹਿਬੇ ਬਨਤ ਹੈ।
ਕਾਨ੍ਹ ਹ੍ਵੈ ਕੈ ਔਤਰਯੋ ਤੋ ਮੁਖ ਹੀ ਰਹਤ ਲਾਗੀ, ਗੋਬਿੰਦ ਹ੍ਵੈ ਔਤਰਯੋ ਤੋ ਹਾਥ ਹੀ ਰਹਤ ਹੈ।[1]

## 14. ਅਣੀ ਰਾਇ

ਆਦਲ ਆਲਮ ਸਕਲ ਜੋਧਾ ਜਗ ਜਾਨੈ,
ਨਾਸ ਹੋਇ ਤਿਸ ਬਾਸ, ਰਾਸ ਜਿਹ ਹੁਕਮ ਨ ਮਾਨੈ।
ਪਰੀ ਨਾਥ ਚਹੂੰ ਓਰ ਤੂ, ਜੁ ਨਰ ਨਾਥ ਭਯੋ ਭੁਵ,
ਕਰੀ ਸੁਜਸ ਦਿਗ ਵਿਜੈ, ਛਿਨ ਕੁ ਰਾਵਰੋ ਚਰਨ ਛੁਵ।
ਸ੍ਰੀ ਗੋਬਿੰਦ ਸਿੰਘ ਜਗ ਮੈਂ ਬਲੀ,
ਸੁਕਵਿ ਰਾਇ ਪੌਰਖ ਪ੍ਰਬਲ।
ਜਹਾਂ ਮਾਹਿ ਸੁ ਸ਼ਾਹ ਅਜ਼ੀਮ ਕੋ,
ਤਖਤ ਛਤ੍ਰ ਦਿਨ ਦਿਨ ਅਟੱਲ।੫੬।

*(ਜੰਗਨਾਮਾ)*

## 15. ਤਨਸੁਖ ਲਾਹੌਰੀ

ਕਹਤ ਕਹਤ ਗੁਨ ਹਾਰਿਓ ਬ੍ਰਹਮਾ, ਇਕ ਤਿਲ ਮਰਮੁ ਨ ਪਾਯਾ
ਸ਼ੇਸ ਸਹਸ ਫਣਿ ਨਾਮ ਉਚਾਰਤ, ਗਨਤ ਗਨਤ ਤਿਹ ਅੰਤੁ ਨ ਪਾਯਾ
ਇੰਦ੍ਰਾਦਿਕ ਸੁਰ ਮੁਨਿਜਨ ਜੇਤੇ, ਹੇਰਤ ਹੇਰਤ ਸਭੈ ਹਿਰਾਯਾ
ਸੋ ਗੁਰ ਗੋਬਿੰਦ ਅੰਤਰਜਾਮੀ, ਪ੍ਰਗਟ ਦਰਸ ਸੰਗਤਿ ਦਿਖਰਾਯਾ।੧੧।

ਕਲਿਯੁਗ ਮਹਿਂ ਭਯੋ ਗੁਰ ਗੋਬਿੰਦ, ਜਾ ਸਮ ਦੂਸਰ ਔਰ ਨ ਕੋਈ।
ਰਿਧਿ ਸਿਧਿ ਦੋਊ ਦਰ ਠਾਂਢੇ, ਨਿਸ ਬਾਸਰ ਤਿਹ ਆਗਯਾ ਜੋਈ।
ਮੁਕਤਿ ਬੰਧ ਆਯਸ ਤਿਹ ਮਾਹੀ, ਤਾਤਕਾਲ ਜੋ ਕਰੈ ਸੋ ਹੋਈ।
ਤਨਸੁਖ ਹੋਇ ਦਰਸ ਦੇਖਤ ਹੀ, ਦੇਹੁ ਦਰਸ ਦੁਖ ਰਹੈ ਨ ਕੋਈ।੧੨।

*(ਹਿਤਪਦੇਸ਼)*

---

1. ਗੁਰੂ ਜੀ ਦੇ ਹੱਥ ਵਿਚ ਸਜ ਰਹੀ ਛਟੀ ਦਾ ਵਰਣਨ ਹੈ।

### 16. ਚੰਦ

ਰਾਘਵ ਦਯਾ ਤੇ ਦੇਖੋ ਪਾਈ ਹੈ ਬਡਾਈ ਭ੍ਰਾਤ,
ਲਛਮਨ ਕਸਬੇ ਕੋ ਜਤ ਕੀ ਲੰਗੋਟੀ ਹੈ।
ਸੀਤਾ ਜੀ ਕੇ ਕਸਬੇ ਕੋ ਅਗਨਿ ਕੁੰਡ ਕਿਯੋ ਰਾਮ,
ਹਨੂਮਾਨ ਕਸਬੇ ਕੋ ਕਟਿ ਕੀ ਕਛੌਟੀ ਹੈ।
ਬਾਮ੍ਹਨ ਕੇ ਕਸਬੇ ਕੋ ਤੁੰਦਲ ਚਬਾਏ ਸਯਾਮ,
ਦਾਰਿਦ ਮਿਟਾਯੋ ਸਭ ਕੀਨੀ ਦਸ਼ਾ ਮੋਟੀ ਹੈ।
ਸਤਿਗੁਰੂ ਗੁਬਿੰਦ ! 'ਚੰਦ' ਦੇਖਤ ਬਜਾਇ ਠੋਕ,
ਸਿਖਨ ਕੇ ਕਸਬੇ ਕਉ ਆਯਸ ਕਸੌਟੀ ਹੈ। (ਗੁਰੂ ਆਗਿਆ)

### 17. ਸੈਣਾ ਸਿੰਘ

ਕੀਯੋ ਹੈ ਪ੍ਰਕਾਸ਼ ਲਾਸ ਚਮਕੀ ਚਹੂੰ ਓਰ, ਤਹਾਂ, ਲਾਜਵੰਤ ਭਯੋ ਸੂਰਜ ਅਰੁ ਚੰਦ ਹੈ।
ਜਾਂ ਕੋ ਦਰਸ਼ਨ ਐਸੋ ਦੁਰਮਤਿ ਮਲ ਸਗਲ ਖੋਤ, ਬਿਨਸਤ ਸਕਲ ਪਾਪ ਛੂਟਤ ਸਭ ਬੰਦ ਹੈ।
ਖਾਲਸੇ ਸੇ ਸਫਲ ਸੇਵ ਕਰਤ ਹੈ ਸਕਲ ਦੇਵ, ਐਸੋ ਜੁ ਬਤਾਯੋ ਦੇਵ ਉਪਜਤ ਅਨੰਦ ਹੈ।
ਕਹੋ ਸਿਖੋ ਵਾਹ ਗੁਰੂ ! ਵਾਹ ਗੁਰੂ ! ਵਾਹ ਗੁਰੂ ! ਸਤਿਗੁਰੂ ਸਤਿਗੁਰੂ ਸਤਿਗੁਰੂ ਗੋਬਿੰਦ ਹੈ।
*(ਸ੍ਰੀ ਗੁਰ ਸੋਭਾ)*

### 18. ਕੁਬੇਰ

ਭੂਤਲ ਉਬਾਰਬੇ ਮੇਂ ਦਾਢ ਜਯੋ ਬਰਾਹ ਜੂ ਕੀ,
ਦੁਸ਼ਟ ਬਿਦਾਰਬੇ ਮੇਂ ਥਾਪ ਨਰ ਸਿੰਘ ਕੀ।
ਜ਼ਿਮੀ ਅਸਮਾਨ ਮਾਪਬੇ ਮੇਂ ਤਯੋਂ ਅਮਾਪ ਕਥਾ,
ਗਾਵਯੋ ਜੁਗੋ ਜੁਗ ਜਯੋਂ ਬਾਮਨ ਕੀ ਡਿੰਘ ਕੀ।
ਚਾਲ ਆਤੁਰੀ ਕੀ ਜਯੋਂ ਚਤਰਭੁਜ ਜੂ ਕੀ ਕਹੈਂ,
ਸੁਨਤ ਪੁਕਾਰ ਦਾਸ, ਐਰਾਵਤ ਸਿੰਘ ਕੀ।
ਬਾਨ ਰਾਮਚੰਦ ਜੂ ਕੇ, ਬਾਂਸਰੀ ਜਸੋਧਾ-ਨੰਦ,
ਤੈਸੇ ਤੇਗ ਗਾਵੀਐ, ਗੁਰੂ ਗੋਬਿੰਦ ਸਿੰਘ ਕੀ।

### 19. ਕਰਤਾ 'ਭਗਤਿ ਪ੍ਰੇਮ ਪ੍ਰਕਾਸ਼'

ਗੋਬਿੰਦ ਸੱਜਣ ਸਾਨੂੰ ਲੋੜੀਦਾ ਵੇ ਲੋਕਾ !
ਸਤਿਗੁਰ ਦਾ ਰੰਗ ਲਾਲ ਮਜੀਠਾ, ਸੰਸਾਰੀ ਫੁਲ ਤੋਰੀ ਦਾ
ਜਗਮਗ ਜੋਤਿ ਜਿਗਾ ਅਰੁ ਕਲਗੀ, ਚਰਨਾਂ ਸਿਉਂ ਤਨ ਜੋੜੀਦਾ
ਧਨੁਰਪਾਨ ਕ੍ਰਿਪਾਨ ਸ਼ਕਤਿ ਧਰ, ਵੈਰਿਅਨ ਕੋ ਮੁਖ ਮੋੜੀਦਾ
ਜਨਮ ਜਨਮ ਤਉਂ ਪਦ ਰਜ ਜਾਚਉਂ, ਚਰਣ ਕਮਲ ਨ ਵਿਛੋੜੀਦਾ।

## *20. ਰਾਜਾ ਖੁਸ਼ਹਾਲ ਚੰਦ*[1]

ਮਾਝ ਤਿਤਾਲਾ

ਅਵੇ ਸਾਨੂੰ ਤਾਰ ਲੈ ਵੇ ਕਲਗੀ ਵਾਲਿਆ! ਤਾਰ ਲੈ
ਇਸ਼ਟ ਮਿਤ੍ਰ ਕੁਟੰਬੈ ਨਾਲਿ।੧। ਰਹਾਉ।
ਪਤਿਤ ਉਧਾਰਨ ਵੇ ਪਾਤਸ਼ਾਹ ਕੋਈ ਨਾਉਂ ਜੁ ਤੇਰਾ
ਅਵੇ ਸਾਡੇ ਅਉਗਣ ਬਖਸ਼ੀਂ, ਵੇ ਤੂੰ ਬਖਸ਼ਣਹਾਰਾ ਮੇਰਾ।੧।
ਆਸ ਪਿਆਸੀ ਵੇ ਪਾਤਸ਼ਾਹ, ਢਹਿ ਪਈ ਦੁਆਰੇ
ਅਵੇ ਇਕ ਨਜ਼ਰ ਮਿਹਰ ਦੀ ਵੇ, ਭਰ ਵੇਖੀਂ ਲਾਲ ਪਿਆਰੇ।੨।
ਏ ਮਨ ਚੰਚਲ ਵੇ ਪਾਤਸ਼ਾਹ, ਚਹੁੰ ਕੁੰਟੀਂ ਉਠਿ ਧਾਵੈ
ਅਵੇ ਕਰਿ ਕ੍ਰਿਪਾ ਅਪਣੀ ਵੇ, ਤੁਧ ਬਾਝੁ ਨ ਹੋਰਿ ਧਿਆਵੈ।੩।
ਇਤਨੀ ਬਿਨਤੀ ਵੇ ਪਾਤਸ਼ਾਹ, ਹਿਤ ਚਿਤ ਸੁਨਿ ਲੀਜੈ
ਅਵੇ ਦਾਸ ਅਪਣੇ ਨੂੰ ਵੇ, ਕਰਿ ਦਯਾ ਖੁਸ਼ਾਲ ਕੀਜੈ।੪।

## *21. ਕੰਕਨ*

ਸਵੈਯਾ

ਪੀਰਨ ਤੇ ਜਿਨ ਪੀਰੀ ਹਰੀ, ਅਰੁ ਗੁਰੂਅਨ ਤੇ ਹਰ ਲੀਨੀ ਗੁਰਾਈ
ਸ਼ਾਹਨ ਸੋਂ ਪਾਤਸ਼ਾਹੀ ਹਰੀ, ਅਰੁ ਮੀਰਨ ਕੀ ਜਿਨ ਮੀਰੀ ਗਵਾਈ
ਚਾਰਹੁੰ ਹੀ ਬਰਣ ਮਿਲਾਇ ਦੀਏ, ਜਿਨ ਕਾਹੂੰ ਮੈਂ ਨਾਹਿੰ ਰਹੀ ਬਿਸ਼ਨਾਈ।
ਐਸੋ ਹੀ ਰੂਪ ਮੈਂ ਗੋਬਿੰਦ ਸਿੰਘ, ਅਕਾਲ ਅਕਾਲ ਕੀ ਬਾਨੀ ਜਪਾਈ।੧੭੮।
ਸੋਹਤ ਹੈ ਕਲਗੀ ਤਿਹ ਸੀਸ ਪੇ, ਹੀਰਨ ਕੀ ਜੜਤੀ ਸੋਂ ਜੜਾਈ
ਇੰਦਰ ਕੀ ਕਲਗੀ ਹੂੰ ਤੇ ਸੁੰਦਰ, ਚੰਦ ਔ ਸੂਰ ਤੇ ਜੋਤਿ ਸਵਾਈ
ਮੋਤਿਨ ਮਾਲ ਬਸੈ ਗਰ ਪੈ, ਜੈਸੇ ਸਯਾਮ ਗਰ ਬਨ ਮਾਲ ਸੁਹਾਈ
ਗੋਬਿੰਦ ਸਿੰਘ ਕਹਾਵਤ ਹੀ ਜਿਨ ਤੀਨਹੂੰ ਲੋਕ ਮੈਂ ਕੀਨੀ ਗੁਰਾਈ।੧੭੯।

*(ਦਸ ਗੁਰ ਕਥਾ)*

## *22. ਕੁਇਰ ਸਿੰਘ*

ਸਵੈਯਾ

ਸੀਸ ਪੈ ਤਾ ਜਿਗੈ ਸੋਨ ਕਲਗੀ ਧਰੀ, ਲਾਲ ਹੀਰੇ ਜਰੀ ਜਗਮਗਾਵੈ
ਸਬਜ਼ ਪੰਨਾ ਖਚੈ ਗੁਲਕ ਸ਼ੋਭਤ ਸੁਚੈ, ਝਲਕ ਅਨੂਪ ਕਵਿ ਕੌਨ ਗਾਵੈ
ਤਰਲ ਹੂ ਤੁਰੰਗ ਜਯੋਂ ਅਭ੍ਰ ਮੈਂ ਬਿਜਲੀ, ਤਿਵੈਂ ਹੀ ਚੀਰ ਅਨੂਪ ਭਾਵੈ
ਸੋਢਿ ਬਰ ਬੰਸ ਅਵਤੰਸ ਕੁਲ ਹੰਸ ਕੇ, ਜਾਂਹਿ ਕੋ ਦੇਖਿ ਅਘਗਨ ਨਸਾਵੈ।੭੨।

*(ਗੁਰਬਿਲਾਸ)*

---

1. ਇਕ ਸਰੋਤ ਅਨੁਸਾਰ ਇਹ ਰਾਜਾ ਮਜਲਸ ਰਾਇ (ਲੋਪੋਕੇ) ਦਾ ਪੁੱਤਰ ਸੀ।

## 23. ਕਾਸ਼ੀ ਨਾਥ

ਕਬਿੱਤ

ਪੂਰਨ ਸਸਿ ਬਦਨ, ਕੁਮਦ ਮਾਨੋ ਰਦਨ
ਸਮਾਨ ਛਬਿ ਮਦਨ, ਕਹਤ ਕਵਿ ਏਵ ਹੈ।
ਕੁੰਦਨ ਤਨ ਵਰਨ, ਕਮਲ ਵਤ ਚਰਨ,
ਸ਼ਿਖਰ ਕੇਸ ਧਰਨ ਸੁ ਅਲਖ ਅਭੇਵ ਹੈ।
ਆਨੰਦ ਕੰਦ ਹਸਨ ਸੁਬਾਸ ਫੂਲ ਬ੍ਰਸਨ
ਅਨੇਕ ਅਘ ਨਸਨ ਜਗਤ ਜਾਂ ਕੋ ਸੇਵ ਹੈ।
ਸਜਾਮ ਤਨ ਬਸਨ, ਸਰਬਲੋਹ ਕਸਨ
ਦੁਸ਼ਟ ਦਲ ਖਸਨ, ਗੋਬਿੰਦ ਸਿੰਘ ਏਵ ਹੈ।੧।
ਸੁ ਖਸ਼ਟ ਸ਼ਾਸਤ੍ਰ ਤੇ ਵਿਸੇਖ ਭਾਖਾ ਹੈ ਵਿਦਤ ਆਦਿ
ਤਾਂਹਿ ਕੋ ਵਿਰੋਲ ਥਾਪਯੋ ਗੁਰੂ ਗ੍ਰੰਥ ਕੋ
ਅਨੰਤ ਥਾਪਿ ਚੀਨ ਕੈ, ਅਕਾਲ ਜਾਪੁ ਕੋ ਰਚਯੋ
ਅਨੇਕ ਬੰਦਨਾ ਤਜੀ, ਫਤਹਿ ਬੁਲਾਇ ਪੰਥ ਕੋ
ਕੀਏ ਏਕਤ੍ਰ ਚਾਰ ਰੂਪ, ਏਕ ਪਾਤਰ ਮੱਧ ਆਨਿ
ਬਿਪ੍ਰ, ਭੂਪ, ਸ਼ੂਦ੍ਰ, ਵੈਸ਼ ਤਯਾਗਿ ਚਿਤ ਭੇਵ ਕੋ।
ਕ੍ਰਿਪਾਲ ਦਯਾਲੁ ਹੈ ਸਦਾ ਨਿਹਾਲ ਸਿਖ ਸੰਤ ਕੀਨ
ਕਰੀ ਸੁ ਬੰਦਨਾ, ਗੁਰੂ ਗੋਬਿੰਦ ਸਿੰਘ ਦੇਵ ਕੋ।੨।

ਛਪੈ ਛੰਦ

ਉਤ ਘਨ ਘਨ ਗਰਜਤ ਇੰਦ੍ਰ, ਇਤ ਦੋਹਰੀ ਬੰਬ ਨੌਬਤ ਪਰ ਪਰਹਿ
ਉਤ ਚਾਤਿਕ ਪੀਯ ਪੀਯ ਰਟਹਿ, ਇਤ ਨਕੀਬ ਸੁਰ ਕਰ ਧਰਹਿ
ਉਤ ਪਵਨ ਝੁਲਤ ਇਤ ਸਜਾਮ, ਇਤ ਨੀਸਾਨ ਫਰਹਰਿ ਕਰਹਿ
ਉਤ ਦਾਮਨੀ ਦਮਕਤ ਇਤ ਬਰਛੀ ਕਰਕ ਕਰਿ ਜੀਰ ਨਿਕਰਹਿ
ਉਤ ਘਟ ਚਢਤ ਇਤ ਪ੍ਰਬਲ ਦਲ, ਇਤ ਸੰਧੂਰ ਅੱਗ੍ਰਜ ਝੜਹਿ
ਝਲਕੈਂ ਸਮੁੰਦ੍ਰ ਹਲਕੈਂ ਪਹਾੜ, ਇਤ ਸ੍ਰੀ ਗੋਬਿੰਦ ਸਿੰਘ ਚੜ੍ਹਹਿ।੩।

*(ਪ੍ਰਾਚੀਨ ਹੱਥ ਲਿਖਤ ਤੋਂ ਉਤਾਰਾ)*

## 24. ਨਉਨਿਧਿ ਰਾਇ

ਆਏ ਗੁਰ ਭਾਰੇ ਹਾਥ ਖੜਗ ਕਰਾਰੇ,
ਸਿਖ ਸੇਵਕ ਸਭ ਤਾਰੇ ਅਰੁ ਮਾਰੇ ਮਸੰਦ ਹੈਂ।
ਚੋਜੀ ਬਿਨੋਦੀ ਰਸ ਭੋਗੀ ਨਿਰਵੈਰ ਗੁਰੂ,
ਅਕਲ ਕਲਾਧਾਰੀ ਜਾਂਕੇ ਪੂਰਨ ਅਨੰਦ ਹੈਂ।
ਸੰਗਤ ਅਰੁ ਖਾਲਸਾ ਅਕਾਲ ਜੀ ਕੋ ਸੌਂਪ ਦੀਆ,
ਕਰਿ ਕਰਿ ਕੀਰਤਿ ਮਿਟਾਏ ਦੂਖ ਫੰਦ ਹੈਂ।

'ਨਉਨਿਧਿ' ਗੁਲਾਮ ਦਾਸ ਮਾਂਗੈ ਇਕ ਨਾਮ ਦਾਨ,
ਦਸੋਂ ਏਕ ਮੂਰਤਿ ਸਤਿਗੁਰੂ ਸਿੰਘ ਗੁਬਿੰਦ ਹੈਂ।

### *25. ਬਾਵਾ ਤੋਲਾ ਸਿੰਘ ਭੱਲਾ*

ਗੁਰ ਗੋਬਿੰਦ ਸਿੰਘ ਕੋ ਜੁਹਾਰ ਹਾਥ ਜੋਰ ਕੈ,
ਤੁਰਕ ਤੇਜ ਤੋਰ ਜਾਂਹਿ ਰਾਖਿਓ ਹਿੰਦਾਨ ਕੋ।
ਅਜਾਨੁ ਬਾਹੁ ਰਾਜਸੀ ਬਿਰਾਜ ਸੀ ਸਕੇਸ ਚੰਦ,
ਸਮਤਾ ਨ ਹੋਯਤੋ ਮੁਖਾਰਬਿੰਦ ਸਾਨ ਕੋ।
ਦਯਾਲ ਪੀਠ ਹਾਥ ਦੈ ਸੁਕੀਟ ਤੇ ਕਰੇ ਮ੍ਰਿਗਿੰਦ,
ਇੰਦ੍ਰ ਚਾਪ ਲਾਜ ਪੇਖ ਨਾਥ ਕੀ ਕਮਾਨ ਕੋ।
ਅਪਾਰ ਦੂਖ ਟਾਰਕੈ ਨਿਵਾਰ ਕੈ ਕਲੇਸ਼ ਦਾਸ,
ਬਾਸਤੇ ਬੈਕੁੰਠ ਤੇਜ ਪੂਰਯੋ ਹੈ ਜਹਾਨ ਕੋ। *(ਗੁਰ ਰਤਨਾਵਲੀ)*

### *26. ਬਾਵਾ ਕ੍ਰਿਪਾ ਦਯਾਲ ਸਿੰਘ*

ਸਿਖਾਂ ਕੀ ਮੱਦਤ ਸਤਿਗੁਰੂ ਆਪ ਹੈ। ਉਨ੍ਹੋਂ ਕਉ ਉਸੀ ਕਾ ਸਦਾ ਜਾਪਿ ਹੈ।
ਗੁਰੂ ਪੰਥ ਕੀ ਤੋ ਸਦਾ ਜੀਤ ਹੈ। ਗ਼ਨੀਮੇ ਫਉਜ ਤੋ ਕੁਲ ਭੈ ਭੀਤ ਹੈ।
ਕਰੈਂ ਸਤਿਗੁਰ ਖਾਲਸੇ ਕਾ ਪ੍ਰਕਾਸ਼, ਕਿ ਝੂਲੇ ਧੁਜਾ ਧਰਮ ਦੀ ਬੇਕਯਾਸ।
ਕਰੈਂ ਸੰਤ ਸਤਿਗੁਰ ਕੇ ਹਰਿ ਜਾ ਬਿਲਾਸ, ਹੋਵੈ ਸਭ ਜਗਤ ਕੇ ਦਿਲੋਂ ਮੇਂ ਹੁਲਾਸ।
ਹਮਾਰਾ ਗੁਰੂ ਕਲਗੀ ਵਾਲਾ ਹੈ ਜੀ, ਬਦਰਗਾਹ ਸਾਹਿਬ ਸੇ ਆਲ੍ਹਾ ਹੈ ਜੀ।
ਹਮੇ ਆਸਰਾ ਸਤਿਗੁਰੂ ਪੈ ਕਮਾਲ, ਹੋਇ ਨਸ਼ਟ ਯਹ ਦੁਸ਼ਟ ਤਾਤਕਾਲ।
ਉਦੈ ਅਸਤ ਮੈਂ ਹੋਵੇਗਾ ਉਨਕਾ ਰਾਜ, ਕੋਈ ਰੋਜ਼ ਮੈਂ ਦੇਵੈਂਗੇ ਸਭ ਖਿਰਾਜ।
ਗਊ ਬ੍ਰਾਹਮਣ ਕੀ ਵੈ ਰੱਛਯਾ ਕਰੈ, ਸਦਾ ਧਿਆਨ ਸਤਿਗੁਰ ਕਾ ਹਿਰਦੈ ਧਰੈ
ਹਮਾਰਾ ਗੁਰੂ ਕਲਗੀ ਵਾਲਾ ਹੈ ਜੀ, ਬਦਰਗਾਹਿ ਸਾਹਿਬ ਕੇ ਆਲ੍ਹਾ ਹੈ ਜੀ।
ਅੰਮ੍ਰਿਤਸਰ ਜੀ ਮੇਂ ਤੋ ਗੁਰੂ ਆਪ ਹੈ, ਵਹਾਂ ਸਤਿਗੁਰੂ ਜੀ ਕਾ ਸਦ ਪ੍ਰਤਾਪ ਹੈ
ਤੇਰੇ ਸਿਖੋਂ ਕੀ ਜੋ ਚਰਨਧੂਰਿ ਹੈ, ਯੇਹੀ ਆਲਮੇ ਬਾਲਾ ਮੇਂ ਨੂਰ ਹੈ
ਸਦਾ ਅਪਨੇ ਪੰਥ ਕੀ ਜੈ ਕਰੋ, ਸਕਲ ਸਿਖ ਸੰਗਤਿ ਕੀ ਦੁਰਮਤਿ ਹਰੋ
ਏਹੀ ਦਾਸ ਕੀ ਬੇਨਤੀ ਸਤਿਗੁਰੂ ਕਿ ਕਰ ਦੋ ਜਹਾਂ ਮੇ ਮੁਝੇ ਸੁਰਖਰੂ।
ਹਮਾਰਾ ਗੁਰੂ ਕਲਗੀਵਾਲਾ ਹੈ ਜੀ, ਬਦਰਗਾਹ ਸਾਹਿਬ ਕੇ ਆਲ੍ਹਾ ਹੈ ਜੀ।
*(ਫਤਿਹ ਨਾਮਾ, 1796 ਈ.)*

### *27. ਪੰਡਿਤ ਗੁਲਾਬ ਸਿੰਘ*

ਪੰਡਤੋਂ ਕੀ ਪੰਡਤਾਈ, ਪਾਂਧਿਨ ਕੀ ਪਾਂਧਤਾਈ
ਛਤ੍ਰਿਨ ਕੀ ਛਤ੍ਰਾਈ, ਦੀਨੀ ਹੈ ਨ ਛੋਰੀ ਲੇਸ।
ਰਾਗਨ ਕੀ ਰਾਗਤਾਈ, ਕਵਿਤਾ ਕਵੀਸ਼ਰਨ ਕੀ
ਸਾਧੁਨ ਕੀ ਸਾਧੁਤਾਈ, ਲੀਨੀ ਹੈ ਸਮੇਤ ਭੇਸ।

ਮੀਰਿਨ ਮੀਰੀ ਔ ਵਜ਼ੀਰੋਂ ਕੀ ਵਜ਼ੀਰੀ ਬ੍ਰਿੰਦ
ਅਮੀਰੋਂ ਕੀ ਅਮੀਰੀ, ਐਂਚ ਤੇਜ ਸੋ ਬਟੋਰੀ ਪੇਸ਼
ਸ੍ਰੀ ਗੁਰੂ ਗੋਬਿੰਦ ਸਿੰਘ, ਸਾਜ ਕੈ ਸੁ ਪੰਚ ਪਯਾਰੋ
ਨਿਆਰੋ ਕੈ ਚੌਰਾਸੀ ਸੇ, ਪ੍ਰਕਾਸ਼ੀ ਹੈ ਮਰਯਾਦ ਵੇਸ਼। *(ਅਧਿਆਤਮ ਰਾਮਾਯਣ)*

*28. ਭਾਈ ਸੁਖਾ ਸਿੰਘ*

ਅਉਧ ਪੁਰੀ ਜਿਮ ਰਾਮ ਬਿਰਾਜਤ, ਦ੍ਵਾਰਾਵਤੀ ਜਦੁਨਾਥ ਸਵਾਰੀ
ਸ਼ੰਕਰ ਮੱਧ ਬਨਾਰਸ ਗਾਵਤ, ਸੰਭਰ ਮੇਂ ਕਲਿਕੀ ਨ੍ਰਿਤਕਾਰੀ
ਲਊ ਸੁ ਲਾਹੌਰ ਕੁਸੂ ਜੁ ਕਸੂਰ ਹੈ, ਥਾਪ ਬਸਯੋ ਰਟ ਹੈ ਨਰ ਨਾਰੀ
ਤਿਉਂ ਕਰੁਨਾਨਿਧਿ ਕੋ ਪੁਰਿ ਅਨੰਦ, ਚਾਰ ਪਦਾਰਥ ਦਾਯਕ ਭਾਰੀ। *(ਗੁਰਬਿਲਾਸ)*

*29. ਸੰਤ ਟਹਿਲ ਸਿੰਘ*

ਕੈਸੀ ਰਵਿ ਰਸਮਿ ਘਟਾ ਪੈ ਹੈ ਟਹਿਲ ਸਿੰਘ, ਜੈਸੀ ਨੀਲ ਮਨਿਨ ਕੀ ਆਵਲੀ ਪਹਾਰ ਹੈ।
ਕੈਸੀ ਨੀਲ ਮਨਿਨ ਕੀ ਆਵਲੀ ਸਬਜ਼ ਸੈਲ, ਜੈਸੀ ਬ੍ਰਿਜ ਕੁੰਜਨ ਮੈਂ ਜਮੁਨਾ ਕੀ ਧਾਰ ਹੈ।
ਕੈਸੀ ਬ੍ਰਿਜ ਕੁੰਜਨ ਮੇਂ ਜਮਨਾ ਕੀ ਧਾਰ ਦੇਖੀ, ਜੈਸੀ ਬੀਜੁਰੀ ਕੀ ਸ਼ਾਨ ਪਾਨਪ ਅਪਾਰ ਹੈ।
ਕੈਸੀ ਬੀਜੁਰੀ ਕੀ ਸ਼ਾਨ ਪਾਨਪ ਅਪਾਰ ਦੇਖੀ, ਜੈਸੀ ਸ੍ਰੀ ਗੋਬਿੰਦ ਸਿੰਘ ਤੇਰੀ ਤਰਵਾਰ ਹੈ।
*(ਅਲੰਕਾਰ ਸਾਗਰ ਸੁਧਾ)*

ਹਿੰਦੂਨ ਕੇ ਪਾਲਬੇ ਕੋ ਸ਼ਤ੍ਰੂਨ ਕੇ ਗਾਲਬੇ ਕੋ, ਸ੍ਰੀ ਗੁਬਿੰਦ ਸਿੰਘ ਅਵਤਾਰ ਪ੍ਰਭੁ ਧਾਰੇ ਹੈਂ।
ਪ੍ਰਗਟ ਅਖੰਡ ਜਯੋ ਅਖੰਡਨੋ ਖੰਡਨ ਕੀਨੇ, ਖੰਡ ਖੰਡ ਕੀਨੇ ਜੋ ਅਖੰਡ ਤੇਜਵਾਰੇ ਹੈਂ।
ਪਾਵਨ ਮੁਖਾਰਬਿੰਦ ਬਾਨੀ ਕੇ ਟਹਿਲ ਸਿੰਘ, ਕੀਨੋ ਗ੍ਰੰਥ ਪੰਥ ਜਾਂਤੇ ਜੀਵ ਤਾਰੇ ਹੈਂ।
ਕਰ ਸੁਰਤਰੁ ਕਰ ਦੀਨੋ ਦਾਨ ਦੀਨਨ ਕੋ, ਕਰਵਾਰ ਸਾਂਪਨੀ ਸੋ ਅਰਿ ਮਾਰਿ ਡਾਰੇ ਹੈਂ।

*30. ਪ੍ਰਤਾਪ ਸਿੰਘ*

ਕੋਪਯੋ ਲੈ ਕ੍ਰਿਪਾਨ ਬਲਵਾਨ ਸ੍ਰੀ ਗੋਬਿੰਦ ਸਿੰਘ, ਮਾਰੇ ਚੁਨ ਚੁਨ ਲੁਥ ਰੌਲੀ ਰਾਵ ਰਾਨਾ ਕੀ
ਡਾਕਨੀ ਡਕਾਰੈਂ ਔ ਪੁਕਾਰੈਂ ਪੁੰਜ ਪ੍ਰੇਤਨ ਕੋ, ਖੋਪਰੀ ਖਵੀਸ ਖੈਹੈਂ ਮੁਗਲ ਪਠਾਨਾ ਕੀ
ਪ੍ਰਤਾਪ ਸਿੰਘ ਕਹੈ ਮੁੰਡ ਬਾਂਧ ਗਜਖਾਲ ਬੀਚ, ਲਾਦਯੋ ਸ਼ੰਭੂ ਬੈਲ ਕਹੂੰ ਸ਼ੋਭਾ ਵਾ ਠਿਕਾਨਾ ਕੀ
ਨਦੀ ਕੈ ਕਿਨਾਰਾ ਪੇ ਗ੍ਰੀਬ ਯੇ ਬਿਚਾਰਾ ਕੋਊ, ਜਾਤ ਬਨਜਾਰਾ ਲੀਯੇ ਗੋਨ ਹਿੰਦਵ੍ਹਾਨਾ[1] ਕੀ।

*31. ਬੁਧ ਸਿੰਘ*

ਕੰਪਤ ਕਨੌਜ ਕੁਲ ਕਲਮਲੇ ਕਾਸ਼ਮੀਰ, ਕਾਬਲ ਕੰਧਾਰ ਖੁਰਾਸਾਨ ਬਿ ਸੰਭਾਰ ਕੀ।
ਅਰਬ ਈਰਾਨ ਤਿਬ ਮਸ਼ਹਤ ਹਹਰਾਤ, ਹਲੱਬ ਜੁਨੱਬ ਕੋਸ਼ ਬੁਬਕਾਲ ਕਾਰ ਕੀ।
ਉਤਰ ਪੂਰਬ ਦੇਸ ਦੱਛਨ ਕਲੇਸ਼ ਬਢਯੋ, ਸਸਿਜ ਮ੍ਰਿਗਿੰਦ, ਕਵਿ ਬ੍ਰਿੰਦਨ ਉਚਾਰ ਕੀ।
ਸੁਨੋ ਸਿਰਤਾਜ ਮਹਾਰਾਜ ਜੂ ਗੁਬਿੰਦ ਸਿੰਘ ! ਧੂਮੀ ਧਾਂਕ ਦੇਸ ਦੇਸ ਤੇਰੀ ਤਰਵਾਰ ਕੀ।

---

1. ਮਤੀਰਾ

### *32. ਭਾਈ ਗੁਰਦਾਸ (ਦੂਜਾ)*

ਹਰਿ ਸਚੈ ਤਖਤੁ ਰਚਾਇਆ, ਸਤਿਸੰਗਤਿ ਮੇਲਾ। ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।
ਗੁਰਦਾਸ ਮਨਾਈ ਕਾਲਿਕਾ, ਖੰਡੇ ਕੀ ਵੇਲਾ। ਪੀਉ ਪਾਹੁਲ ਖੰਡੇਧਾਰ ਹੋਇ ਜਨਮੁ ਸੁਹੇਲਾ।
ਸੰਗਤਿ ਕੀਨੀ ਖਾਲਸਾ, ਮਨਮੁਖੀ ਦੁਹੇਲਾ। ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ।੧।

ਉਹ ਗੁਰਗੋਬਿੰਦ ਹੋਇ ਪ੍ਰਗਟਯੋ, ਦਸਵਾਂ ਅਵਤਾਰਾ।
ਜਿਨ ਅਲਖ ਅਪਾਰ ਨਿਰੰਜਨਾ, ਜਪਿਓ ਕਰਤਾਰਾ।
ਨਿਜ ਪੰਥ ਚਲਾਯੋ ਖਾਲਸਾ, ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਗਹਿ ਖੜਗ ਕੋ, ਸਭ ਦੁਸ਼ਟ ਪਛਾਰਾ।
ਸਚ ਫਤੇ ਬੁਲਾਈ ਗੁਰੂ ਕੀ, ਜੀਤਯੋ ਰਣ ਭਾਰਾ।
ਇਉਂ ਉਪਜੇ ਸਿੰਘ ਭੁਜੰਗੀਏ, ਨੀਲੰਬਰ ਧਾਰਾ।

### *33. ਦਲ ਸਿੰਘ*

ਦਾਨ ਮਾਨ ਪੂਰ ਭਰਯੋ ਆਨਨ ਸੁ ਨੂਰ ਭਰਯੋ ਤੇਜ ਕੋਟਿ ਸੂਰ ਭਰਯੋ ਦੇਹ ਕਾਂਤਿ ਨਈ ਹੈ
ਵਿਵਿਧ ਵਿਲਾਸ ਭਰਯੋ, ਸ਼ੁਭ ਮੁਖ ਹਾਸ ਭਰਯੋ ਗੁਨ ਧੁਨਿ ਰਾਸਿ ਭਰਯੋ ਪ੍ਰਭਾ ਪੁੰਜ ਦਈ ਹੈ
'ਪਤ੍ਰ ਪੁੰਡਰੀਕ' ਭਨੈ ਸ੍ਰੀ ਗੁਰੂ ਗੋਬਿੰਦ ਸਿੰਘ ਥਾਰੇ ਖਲ ਖੰਡ ਕੀ ਬਿਦੇਸ ਧਾਂਕ ਪਈ ਹੈ
ਜਾ ਦਿਨ ਤੇ ਖ਼ਾਲਸਾ ਬਨਾਯੋ ਗੁਰੂ ਪਾਤਸ਼ਾਹ, ਤਾਂ ਦਿਨ ਤੇ ਸ਼ਾਹਨ ਕੀ ਸ਼ਾਹੀ ਸ਼੍ਹਾਹ ਭਈ ਹੈ।

### *34. ਨਿਹਾਲ*

ਜਾਂਕੋ ਨਾਮ ਲੇਵਤ ਹੀ ਪਾਵਤ ਸਕਲ ਸਿਧਿ ਰਿਧਿ ਸਿਧਿ ਆਠੋਂ ਜਾਮ ਠਾਂਢੀ ਰਹੈ ਦ੍ਵਾਰ ਹੈ
ਜਾਂਕੇ ਧਯਾਨ ਧਾਰਤ ਹੀ ਧਰਮ ਕਰਮ ਫੁਰੈ ਗ੍ਰੰਥ ਪੰਥ ਸਾਧ ਸੰਗ ਪਾਵੈਂ ਸੁਖ ਚਾਰ ਹੈ
ਕਹਤ ਨਿਹਾਲ ਦੀਨ ਦਯਾਲ ਵਿਸ੍ਵਪਾਲ ਸੁਨੋ ਖਾਲਸਾ ਅਕਾਲ ਰੂਪ ਨਾਮ ਕੋ ਅਧਾਰ ਹੈ
ਪੰਥ ਕੇ ਪ੍ਰਕਾਸ਼ਕ ਵਿਨਾਸ਼ਕ ਕੁਪੰਥ ਸਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਚੋ ਅਵਤਾਰ ਹੈਂ।

### *35. ਉਮਾ ਦਾਸ*

ਕ੍ਰਿਪਾ ਹੂੰਕੇ ਪਾਰਾਵਾਰ ਜਾਂਕੇ ਹੈਂ ਅਪਾਰ ਗੁਨ, ਸੁੰਦਰ ਬਿਹਾਰ ਮਨਹਾਰ ਹੈਂ ਉਦਾਰ ਹੈਂ।
ਜਾਂਕੈ ਬਲ ਕੋ ਨਿਹਾਰ ਚੀਰ ਨ ਸਕੈਂ ਸੰਭਾਰ, ਅਰਿਨ ਕੀ ਨਾਰਿ ਬਗ ਚਢਤ ਪਹਾਰ ਹੈਂ।
ਸ੍ਰੀ ਗੁਰ ਗੋਬਿੰਦ ਸਿੰਘ ਸੋਢਿਬੰਸ ਮਹਾਂਬਾਹੁ, ਬਾਰ ਬਾਰ ਸੇਵਕ ਕੇ ਸਦਾ ਰਖਵਾਰ ਹੈਂ।
ਨਰਾਕਾਰ ਨਿਰਾਕਾਰ ਨਿਰਾਧਾਰ ਅਸਿਧਾਰ, ਭੂ-ਉਧਾਰ ਜਗਾਧਾਰ ਧਰਮ ਕੇ ਅਧਾਰ ਹੈਂ।

*(ਪੰਚ ਰਤਨ)*

### *36. ਅਮੀਰ ਦਾਸ*

ਪੂਰਨ ਪੁਰਖ ਮਹੀ ਮੰਡਲ ਮੇਂ ਜਾਂਕੀ ਜੋਤਿ, ਰਾਜਤ ਹੈ ਰੈਨ ਦਿਨ ਤੀਖੋ ਤੇਜ਼ ਜਾਸ ਕੇ।
ਭਨਤ ਅਮੀਰ ਧੀਰ ਧਰਾ ਕੇ ਧਰਨਹਾਰ, ਸਬ ਕੋ ਸਨੇਹ ਜਹਿਂ ਕਰਤ ਨਿਵਾਸ ਕੇ।
ਗੁਨ ਕੌਨ ਪਾਰ ਤਮ, ਤੋਮ ਕੇ ਹਰਨਹਾਰ, ਥਿਰ ਚਰ ਜੀਵਨ ਮੇਂ ਵਿਮਲ ਵਿਲਾਸ ਕੇ।
ਮਹਿਮਾ ਮਹਾਨ ਮਹਾਰਾਜੇ ਸ੍ਰੀ ਗੋਬਿੰਦ ਸਿੰਘ, ਜੀ ਕੇ ਰਾਜ ਰਾਜ ਸ਼ੇਰ ਸਿੰਘ ਕੇ ਪ੍ਰਕਾਸ਼ ਕੇ।

*(ਸ੍ਰੀ ਸ਼ੇਰ ਸਿੰਘ ਪ੍ਰਕਾਸ਼, 1840)*

## 37. ਦੇਵੀ ਦਿਤਾ ਸੋਹਨ

ਲੀਨ ਅਵਤਾਰ ਧਰਾ ਭਾਰ ਕੇ ਉਤਾਰ ਹਿਤ, ਨਿਤਪ੍ਰਤਿ ਜਿਤ ਤਿਤ ਜੀਤਤ ਬਿਲੱਛ ਹੈ।
'ਸੋਹਨ' ਬਖਾਨੇ ਧਨ ਤਾਨੇ ਤੇ ਅਮਾਨੇ ਰਿਪੁ, ਕੰਦਰਾ ਲੁਕਾਨੇ ਤੇ ਭਗਾਨੇ ਲੱਛ ਲੱਛ ਹੈ।
ਸੋਢਿ ਬੰਸ ਅਵਤੰਸ ਸ੍ਰੀ ਗੁਰੂ ਗੋਬਿੰਦ ਸਿੰਘ, ਸੰਤ, ਦਿਜ, ਧੇਨੁ ਐਨ ਪਾਲਬੇ ਮੇਂ ਦੱਛ ਹੈ।
ਪ੍ਰਤੱਛ ਹੈ ਅਲੱਛ ਹੈ ਅਲੱਛ ਹੈ ਬਿਰੱਛ ਰੱਛ, ਸ੍ਰਛ ਅਛ ਗੱਛ ਸੋ ਤਿਹਾਰੀ ਸਦਾ ਪੱਛ ਹੈ।

## 38. ਗਣੇਸ਼ਾ ਸਿੰਘ ਬੇਦੀ

ਰਾਜਨ ਰੀਤਿ ਜਾਤੀ ਗੁਨ ਕੀ ਪ੍ਰਤੀਤਿ ਜਾਤੀ, ਨੀਤਿ ਉਡ ਜਾਤੀ ਮੀਤ ਮਨ ਦੂਖ ਪਾਵਤੇ
ਕਹਾਂ ਦਾਨ ਮਾਨ ਕਥਾ ਵੇਦ ਔ ਪੁਰਾਨ ਕਹਾਂ, ਕੌਨ ਜੱਗ ਤੀਰਥ ਕੇ, ਮਗ ਪਗ ਪਾਵਤੇ
ਸ਼ੰਭੁਜ ਮ੍ਰਿਗਿੰਦ ਹਰਿਨਾਮ ਕੀ ਕਹਾਨੀ ਕਹਾਂ, ਬੂਡ ਜਾਤੇ ਕਰਮ ਧਰਮ ਮਨ ਭਾਵਤੇ
ਹੋਤ ਉਤਪਾਤ ਜਾਤ ਹਿੰਦੁਨ ਕੀ ਜਿੰਦ ਹੂਪੈ, ਜੌਪੈ, ਸ੍ਰੀ ਗੁਰੂ ਗੋਬਿੰਦ ਸਿੰਘ, ਧਰਾ ਮੇਂ ਨ ਆਵਤੇ।

## 39. ਚੰਦ੍ਰ ਸ਼ੇਖਰ ਬਾਜਪੇਈ

ਥਾਪਬੇ ਕੋ ਧਰਮ ਧਰਾ ਮੇਂ ਧੀਰ ਧੂਰ ਧਾਰੀ ਉਥਪਨ ਪਰਮ ਅਧਰਮ ਅਪਾਰ ਹੈ।
ਲੋਕ ਲੋਕ ਰਾਖਬੇ ਕੋ ਸਤ ਮੁਖ ਭਾਖਬੇ ਕੋ ਸੁਚਿ ਅਭਿਲਾਖਬੇ ਕੋ ਬਰਨ ਬਿਚਾਰ ਹੈ।
'ਸ਼ੇਖਰ' ਅਸ਼ੇਖ ਦੀਨਜਨ ਦੁਖ ਟਾਰਬੇ ਕੋ ਮਾਰਿ ਖਲ ਦਲਨ ਉਤਾਰ ਭੁਵਿ ਭਾਰ ਹੈ।
ਤੀਨੋਂ ਪੁਰ ਤਾਰਬੇ ਕੋ ਪਾਪਿਨ ਉਬਾਰਬੇ ਕੋ ਸ੍ਰੀ ਗੁਰੂ ਗੋਬਿੰਦ ਸਿੰਘ ਜੂ ਕੋ ਅਵਤਾਰ ਹੈਂ।

## 40. ਪੰਡਤ ਨਿਹਾਲ ਸਿੰਘ ਲਾਹੌਰੀ

ਸ੍ਰੀ ਗੁਰੂ ਗੋਬਿੰਦ ਸਿੰਘ ਭਾਰੀ ਤੇਗਧਾਰੀ ਬੀਰ, ਛਤ੍ਰੀ ਕੌਮ ਸਾਰੀ ਕੀ ਨ ਬਾਜ਼ੀ ਜਾਨ ਦੀਨੀ ਹੈ
ਬਾਂਕਰੋ ਛਬੀਲੋ ਪਿਆਰੋ ਤੀਸਰੋ ਸਜਾਯੋ ਪੰਥ ਰਾਹ ਦੋਊ ਰੱਦਕੈ ਮਰਯਾਦ ਨੂਤ ਕੀਨੀ ਹੈ
ਚਿਰੀ ਤੇ ਚਿਰਾਏ ਬਾਜ਼, ਕੀਰੀ ਤੇ ਭਗਾਏ ਫੀਲ ਮੀਰੀ ਔ ਫਕੀਰੀ ਪੀਰੀ ਤੀਨੋਂ ਧਾਰ ਲੀਨੀ ਹੈ
ਅਨਾਚਾਰੀ ਸ਼ਾਹਨ ਕੀ ਪਾਤਸ਼ਾਹੀ ਦੀਨੀ ਗਾਰ, ਚਾਰਯਾਰੀ ਹੂੰ ਤੇ ਬਢ ਪਾਂਚ ਯਾਰੀ ਕੀਨੀ ਹੈ।

## 41. ਸੰਤ ਨਿਹਾਲ ਸਿੰਘ ਸੋਹਲਾਂ ਵਾਲੇ

ਚਾਰੋਂ ਕੁੰਟ ਆਵੈਂ ਮਹਾਰਾਜ ਜੀ ਹਜ਼ੂਰ ਤੇਰੇ ਵਾਹਿਗੁਰੂ ਜੀ ਕੀ ਫਤੇ ਬੋਲੈਂ ਸਭ ਬੋਲਾ ਹੈ
ਪਰਮ ਪ੍ਰਸਿਧ ਗੁਰੂ ਪਾਰਬ੍ਰਹਮ ਪੂਰਨ ਹੋ ਨਾਮ ਦਾਨ ਦੇ ਕੈ ਦ੍ਵਾਰ ਕੁਮਤਿ ਕੋ ਖੋਲ੍ਹਾ ਹੈ
ਸਰਣ ਤੁਮ੍ਹਾਰੀ ਆਏ ਸੇਵਕ ਨਿਹਾਲ ਸਿੰਘ ਰਾਵਰੋ ਸੁਯਸ਼ ਅਤਿ ਅਗਮ ਅਤੋਲਾ ਹੈ
ਏਕ ਮਨ ਹੋਇਕੈ ਉਚਾਰੋ ਤੁਮ ਖਾਲਸਾ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਕੋ ਹੋਲਾ ਹੈ।

## 42. ਸੌਧਾ ਸਿੰਘ

ਸਵੈਯਾ

ਸ਼ੇਸ ਹਲੇ ਦਹਲੇ ਸੁਰ ਲੋਕ ਲੌਂ, ਗੋਬਿੰਦ ਸਿੰਘ ਕੀ ਦੇਖ ਸਵਾਰੀ
ਮੋਤਿਨ ਕੀ ਕਲਗੀ ਜੋਊ ਸੀਸ ਪੈ ਮੋਹਿ ਰਹੇ ਸਗਰੇ ਨਰ ਨਾਰੀ
ਮੋਹ ਰਹੀ ਲਛਮੀ ਤਿਹ ਰੂਪ ਪੈ ਰਾਮ ਨਾਰਾਯਣ ਕੀ ਜੁ ਪਯਾਰੀ
ਅਉਰ ਕਹੈ ਉਪਮਾ ਕਹ ਲੌਂ ਤਿਹ ਪੇਖਕੈ ਸਾਰਸੁਤੀ ਪਚ ਹਾਰੀ।

### 43. ਸਾਹਿਬ ਸਿੰਘ ਮ੍ਰਿਗਿੰਦ

ਮੰਥ ਸ੍ਰਤਿ ਸਿੰਮ੍ਰਿਤਿਨ ਪੁਰਾਨਨ ਕੇ ਪੰਥ ਸਭ ਛੋਰ ਭਾਵ ਗ੍ਰੰਥ ਨਿਜ ਗ੍ਰੰਥ ਮੇਂ ਉਚਾਰੀ ਹੈ
ਦੇਸ ਭਾਖਾ ਦੇਵ ਭਾਖਾ ਸੰਗਯਾ ਮਨੀ ਹੂੰ ਬੰਧ ਛੰਦਬੰਦ ਬ੍ਰਿਤਿ ਰਸ ਰੀਤਿ ਸੋਂ ਸਿੰਗਾਰੀ ਹੈ
ਸ੍ਰੀ ਗੁਰ ਗੋਬਿੰਦ ਸਿੰਘ ਪੂਰਨ ਮ੍ਰਿਗਿੰਦ ਗੁਰ ਪੰਥ ਨਿਜ ਰਚਨਾ ਕੋ ਚਰਚਾ ਪ੍ਰਚਾਰੀ ਹੈ
ਗੁਰਮੁਖੀ ਬਰਨੋਂ ਮੇਂ ਬਨ ਜੈ ਹੈਂ ਬੇਦ ਚਾਰੇ, ਸ਼ਾਸਤ੍ਰ ਖਟਕ ਹੂੰ ਕੀ ਖਟਕ ਨਿਕਾਰੀ ਹੈ।

### 44. ਬੀਰ ਸਿੰਘ ਬਲ

ਚੰਦ੍ਰਮਾ ਅਕਾਸ਼ ਜੌ ਲੌ ਸ਼ਿਵ ਜੂ ਕੈਲਾਸ਼ ਜੌ ਲੌਂ
ਲਖਮੀ ਹਰਿ ਪਾਸ ਜੌ ਲੌ ਰਹਤ ਬਿਰਾਜ ਜੂ
ਸ੍ਰਿਸ਼ਟ ਮਧ ਅੰਡ ਜੌ ਲੌ ਬਾਰਿਧ ਨਵਖੰਡ ਜੌ ਲੌਂ
ਪੂਰਨ ਬ੍ਰਹਿਮੰਡ ਜੌ ਲੌਂ ਬਢੇ ਸੁਖ ਸਾਜ ਜੂ
ਬੇਦਸੁਤ ਕਵਲ ਜੌ ਲੌਂ, ਧਰਨਿ ਸਿਰ ਧਵਲ ਜੌ ਲੌਂ
ਚੰਦ੍ਰ ਸ਼ਿਵ ਮੌਲ ਜੌ ਲੌਂ ਸੋਭਤ ਸਿਰਤਾਜ ਜੂ
ਸੰਤ ਪਾਣੀ ਪੌਣ ਜੌ ਲੌਂ, ਸੂਰਜ ਨਭ ਗੌਨ ਜੌ ਲੌਂ
ਹੋਵਹਿ ਗੁਰ ਗੋਬਿੰਦ ਸਿੰਘ ਤੌ ਲੌਂ ਤੇਰੋ ਰਾਜ ਜੂ। *(ਸਿੰਘ ਸਾਗਰ)*

### 45. ਲਾਲ ਸਿੰਘ ਦਾਸ

ਪਾਂਚ ਲਾਖ ਪੱਬੀ ਔ ਦੁਰਾਨੀ ਦਸ ਲਾਖ ਜੁਰਯੋ ਜ਼ਾਲਮ ਜਮਾ ਸੇ ਜੂਹ ਜ਼ਾਹਰ ਜਹਾਨ ਹੈ
ਬਖਤਰਪੇਸ਼ ਹੋਰ ਹੋਸ਼ ਨ ਰਹਾਇ ਜਿਨੈ ਬਾਂਧੇ ਕਰਵਾਨ ਖਰਬਾਨ ਡਰਬਾਨ ਹੈ
ਸੂਰਬੀਰ ਸੱਯਦ ਸਰੋਖ ਸ਼ੇਖ ਸ਼ਾਹ ਬਡੋ ਸੁਭਟ ਸਜੀਲੇ ਸਾਰੇ ਸ਼ੇਰ ਕੇ ਸਮਾਨ ਹੈਂ
ਸ੍ਰੀ ਗੁਰੂ ਗੋਬਿੰਦ ਸਿੰਘ ਏਕ ਓਰ ਏਤੇ ਜੁਰੇ, ਏਕ ਓਰ ਜੰਗ-ਜੀਤ ਰਾਵਰੀ ਕਮਾਨ ਹੈ।
ਸ੍ਰੀ ਗੁਰੂ ਗੋਬਿੰਦ ਸਿੰਘ ਬਿਜੈਵੰਤ ਮਹਾਂ ਬਾਹੁ ਤੇਗ ਰਾਵਰੀ ਕੀ ਸੁਨੀ ਅਕਹਿ ਕਹਾਨੀ ਹੈ
ਪਾਸ ਧਰੇ ਨਿਧਿ ਸੀ ਗਹੇ ਤੇ ਹਾਥ ਚਿੰਤਾਮਨਿ, ਕਮਰ ਕਸੇ ਤੇ ਭੂਮੰਗ ਭਵ ਕੇ ਭਵਾਨੀ ਹੈ
ਮਯਾਨ ਤੇ ਕਢਤ ਪ੍ਰਲੈ ਭਾਨ ਕੀ ਪ੍ਰਤੀਤ ਹੋਤ ਜੰਗ ਕੇ ਜੁਰੇ ਤੇ ਮਹਾਂਕਾਲਕਾ ਬਖਾਨੀ ਹੈ
ਦਾਸ ਰਛਪਾਲਬੇ ਕੋ ਅੰਬਿਕਾ ਕਹਹਿ ਜਗ ਪਤਿਤ ਉਧਾਰਬੇ ਕਉ ਗੰਗਾ ਹੀ ਪ੍ਰਮਾਨੀ ਹੈ।
*(ਓਜ ਬਿਲਾਸ)*

### 46. ਸੰਤੋਖ ਸਿੰਘ

ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ ਹੋਵਤੀ ਕੁਚੀਲਤਾ ਕਿਤੇਬਨ ਕੁਰਾਨ ਕੀ
ਪਾਪ ਹੀ ਪ੍ਰਪਕ ਜਾਤੇ ਧਰਮ ਧਸਕ ਜਾਤੇ ਵਰਣ ਗਰਕ ਜਾਤੇ ਸਹਿਤ ਬਿਧਾਨ ਕੀ
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ ਰੀਤਿ ਮਿਟ ਜਾਤੀ ਸਭ ਬੇਦਨ ਪੁਰਾਨ ਕੀ
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ ਮੂਰਤਿ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ।
*(ਗੁਰਪ੍ਰਤਾਪ ਸੂਰਜ, ਰੁਤ 5 ਅੰਸੂ 52)*

ਦੋਊ ਕਰ ਜੋਰ ਕਰ ਬੰਦਤ ਗੋਬਿੰਦ ਸਿੰਘ ਦੇਤ ਹੈਂ ਅਨੰਦ ਸੁਖਕੰਦ ਅਘ ਮੰਦ ਹੀ
ਸਯਾਲ ਤੇ ਮ੍ਰਿਗਿੰਦ ਪਟਬੀਜਨ ਦਿਨਿੰਦ ਕਰੇ ਕੀਟ ਤੇ ਗਜਿੰਦ ਪੰਥ ਦਯੋ ਗਤਿਵੰਦ ਹੀ

ਮਸ਼ਕ ਖਗਿੰਦ ਜਿਨ ਕਾਕ ਤੇ ਮਰਾਲ ਬ੍ਰਿੰਦ, ਰੰਕ ਤੇ ਨਰਿੰਦ ਕਰੇ ਬੰਦਤ ਮੁਕੰਦ ਹੀ
ਸੁੰਦਰ ਮੁਖਾਰਬਿੰਦ ਸੋਹਤ ਸੰਤੋਖ ਸਿੰਘ ਹੀਨ ਜੌ ਕਲੰਕ ਤੌ ਸਮਾਨ ਹੋਤ ਚੰਦ ਹੀ।

*(ਸ੍ਰੀ ਨਾਨਕ ਪ੍ਰਕਾਸ਼)*

## 47. ਗ੍ਵਾਲ

ਕਾਹੂੰ ਕੋ ਨ ਮਹਾਂਕਾਲ ਕਬੀ ਪ੍ਰਤੱਛ ਹੋਤ ਭਯੋ ਸੋ ਸਮੱਛ ਦਸਮੇਸ਼ ਉਤਸ਼ਾਹੀ ਕੋ
ਹੇਮ ਕੁੰਟ ਹੂੰ ਪੈ ਕਰ ਤਪਸਾ ਅਧਾਰ ਆਪ ਪੂਜ ਕੈ ਪ੍ਰਸੰਨ ਕੀਨ ਪ੍ਰਭੂ ਚਿਤ ਚਾਹੀ ਕੋ
ਗ੍ਵਾਲ ਕਵਿ ਆਗਯਾ ਪਾਇ ਖਾਲਸਾ ਰਚਨ ਹੇਤੁ ਆਯੋ ਜਗ ਮਾਹਿ ਦਲ ਦੁਰਜਨ ਦਾਹੀ ਕੋ
ਧੰਨ ਤਪ ਧੰਨ ਤੇਜ ਧੰਨ ਭਗਤਿ ਧੰਨ ਭਾਵ ਧੰਨ ਦਸਵੀਂ ਗੁਰਯਾਈ ਬਾਦਸ਼ਾਹੀ ਕੋ।

*(ਗੁਰ ਪੰਚਾਸਾ)*

ਬੇਦ ਵਯਾਸ ਵਾਕ ਤੇ ਅਦ੍ਵੈਤਤਾ ਪ੍ਰਗਟ ਕੀਨੀ, ਨ ਤੋ ਜਗ ਜੀਵਨ ਕੋ ਦ੍ਵੈਤਤਾਈ ਕਟਤੀ
ਚਾਰ ਹੂੰ ਬਰਨ ਕਿਯੇ ਏਕ ਬ੍ਰਹਮ ਦਰਸਾਇ, ਭੇਸ ਬ੍ਰਹਿਮਚਰਯ ਦਿਯੋ ਜੁ ਨ ਹੋਇ ਘਟਤੀ
ਗ੍ਵਾਲ ਕਵਿ ਕਹੈ ਪੰਥ ਖਾਲਸਾ ਅਖੰਡ ਮੰਡਯੋ, ਲਾਲਸਾ ਕੋ ਪੂਰਨ ਕਰੈਯਾ ਹੈ ਸੁ ਝਟਤੀ
ਹੋਤੇ ਨ ਐਸੇ ਸ੍ਰੀ ਗੋਬਿੰਦ ਸਿੰਘ ਜੀ ਮਹਾਰਾਜ, ਤੌ ਨ ਕਲੀਕਾਲ ਕੀ ਕਰਾਲਤਾਈ ਕਟਤੀ

*(ਵਿਜਯ ਵਿਨੋਦ)*

## 48. ਪੰਡਿਤ ਸੰਤੋਖ ਸਿੰਘ ਤੋਖ ਹਰਿ

ਏਰੇ ਮੇਰੇ ਮੀਤ ਚਕ੍ਰਵਾਕ ! ਤੂ ਬਿਚਾਰ ਸੰਕਟ ਵਿਸਾਰ ਕਛੁ ਦੁਖ ਕੌਨ ਬਾਰ ਹੈ
ਏਰੇ ਅਰਬਿੰਦ ! ਤਯਾਗ ਚਿੰਤਾ ਅਤਿ ਨਿੰਦ ਤੇਰੋ ਅਨੰਦ ਕੋ ਵਿੰਦ ਹੋਤ ਵੇਗ ਵਿਸਤਾਰ ਹੈ
ਕਹੈ ਤੋਖਹਰਿ ਹੈ ਨ ਨਿਸ ਅੰਧਿਆਰ ਯਹ ਸ੍ਰੀ ਗੋਬਿੰਦ ਸਿੰਘ ਜੁ ਮੁਰਾਰਿ ਅਵਤਾਰ ਹੈ
ਤਾਂਹੀ ਕੇ ਹਜ਼ਾਰ ਹਯ ਧਾਏ ਹੈਂ ਸ਼ਿਕਾਰ ਹੇਤੁ ਵਾਂਕੀ ਧੂਰਿ ਧਾਰ ਸੌਂ ਅਪਾਰ ਅੰਧਕਾਰ ਹੈ।

*(ਸ੍ਰੀਗੁਰ ਕਬਿਤ੍ਰ ਮਾਣਿਕ ਅੰਜੂਖਾ, 1878)*

## 49. ਮੰਗਲ ਸਿੰਘ

ਰਾਵਰੋ ਲਡੇਤ ਲਾਲ ਖਾਲਸੇ ਕੋ ਬਰਸ ਗਾਂਠ, ਸ੍ਰੀ ਗੁਰੂ ਗੋਬਿੰਦ ਸਿੰਘ ਨਾਮ ਦਾਨ ਦੀਜੀਏ
ਹੂਜੀਏ ਕ੍ਰਿਪਾਲ ਘਾਲ ਪੰਥ ਕੀ ਬਹਾਲ ਕਰ, ਤਪ ਤੇਜ ਰਾਜ ਸਾਜ ਆਨ ਬਾਨ ਦੀਜੀਏ
ਕੀਜੀਏ ਅਨਾਥਨ ਸਨਾਥ ਨਾਥ ! ਕ੍ਰਿਪਾ ਧਾਰ, ਦਾਨ ਦੁਖੀ ਦਾਸਨ ਕੋ ਮਾਨ ਥਾਨ ਦੀਜੀਏ
ਮੰਗਲ ਕੋ ਸਮੈ ਦੇਖ ਮੰਗਲ ਮ੍ਰਿਗਿੰਦ ਭਨੈਂ, ਰਾਵਰੋ ਭਿਖਾਰੀ ਹੂੰ ਨ ਖਾਲੀ ਜਾਨ ਦੀਜੀਏ।

## 50. ਪੰਡਤ ਦੁਰਗਾ ਦਾਸ

ਕਹੈ ਗੋਬਿੰਦ ਸਿੰਘ ਦਸਮ ਗੁਰੂ ਅਬ ਖਾਲਸਾ ਪੰਥ ਚਲਾਵੈਂਗੇ
ਇਕ ਅਕਾਲ ਕਾ ਨਾਮ ਜਪਾ ਕਰ, ਧਰਮ ਉਪਦੇਸ਼ ਸੁਨਾਵੈਂਗੇ
ਤਨ ਮਨ ਧਨ ਅਰਪਨ ਸਭ ਕਰਕੇ ਹਿੰਦੂ ਧਰਮ ਬਚਾਵੈਂਗੇ
ਗਊਘਾਤ ਕਾ ਦੁਖ ਹੈ ਭਾਰੀ, ਇਸਕੋ ਜਲਦ ਮਿਟਾਵੈਂਗੇ
ਧਰਮ ਹੇਤ ਹਮ ਖੇਤ ਲੜੈਂਗੇ, ਜਬ ਲਗ ਹੈ ਹਮਰੇ ਘਟ ਸ੍ਵਾਸ
ਗੁਰੂ ਨ ਹੋਤੇ ਅਗਰ ਗੋਬਿੰਦ ਸਿੰਘ, ਹਿੰਦੂ ਧਰਮ ਕਾ ਹੋਤਾ ਨਾਸ। *(ਗੁਰ ਉਪਕਾਰ)*

### *51. ਅਗਿਆਤ*

ਸ੍ਰੀ ਗੁਰੂ ਗੋਬਿੰਦ ਸਿੰਘ ! ਹਾਥ ਜੋਰਿ ਜੋਰਿ ਕਹੂੰ ਆਪ ਕੇ ਬਚਨ ਕੀ ਪ੍ਰਤੀਤਿ ਕੌਨ ਮਾਨੈਗੋ
ਰਾਜ ਕਰੇ ਖਾਲਸਾ ਸੋ ਆਕੀ ਨ ਰਹੈਂਗੇ ਕੋਊ ਖਵਾਰ ਹੋਇ ਮਿਲੈਂ ਬਚੈ ਸ਼ਰਨ ਜੁ ਪਛਾਨੈਗੋ
ਸੋ ਤੋ ਸਭ ਠੀਕ ਹੈ ਨਜ਼ੀਕ ਅਬ ਆਈ ਬਾਤ ਚਿੜੀਓਂ ਸੋਂ ਬਾਜ਼ ਮੈਂ ਤੁੜਾਊਂ ਸਾਚ ਠਾਨੈਗੋ
ਪੰਥ ਕੀ ਰਖਉਗੇ ਤੌ ਗ੍ਰੰਥ ਕੀ ਰਹੈਗੀ ਨਾਥ ! ਰਾਖੌਂ ਜੌ ਨ ਪੰਥ ਕੀ ਤੋ ਗ੍ਰੰਥ ਕੌਨ ਮਾਨੈਗੋ।

### *52. ਅਗਿਆਤ*

ਨਾਨਕੋ ਅੰਗਦ ਅਮਰ ਗੁਰੂ ਗੁਰ ਰਾਮਦਾਸ ਅਰਜਨ ਗੁਰੋ
ਹਰਿ ਗੋਬਿੰਦ ਹਰਿਰਾਇ ਵੋ ਹਰਿਕ੍ਰਿਸਨ ਸੱਚਾ ਸਰਵਰੋ
ਸ਼ਾਹਿਨਸ਼ਾਹ ਤੇਗੇ ਬਹਾਦਰ, ਦੀਨ ਦੁਨੀਆ ਮਾਲਕ ਅਸਤ
ਖਲਫ ਖਾਸੇ ਕਿਬਰਿਯਾ ਗੋਬਿੰਦ ਸਿੰਘ ਗੁਰ ਬਰਤਰੋ।੧।
ਅੱਵਲੋ ਆਖਰ ਵੇ ਹੂ ਲੋ ਮਾਲ ਖੁਦ ਸ਼ੁਦ ਆਮਦੈ
ਨੇਸਤ ਸਾਨੀ ਵੋ ਦਿਗਰ ਲਾਸ਼ਰੀਕ ਵਾਹਦ ਮਾਨ ਲੈ
ਜ਼ੁ ਨੂਰ ਕੁਦਰਤ ਗਸ਼ਤ ਪੈਦਾ ਅਹਿਵਾਲ ਅਸਲੈ ਆਦਮੀ
ਰਸੀਦ ਹਾਦੀ ਦੋ ਜਹਾਂ, ਨਾਨਕ ਗੋਬਿੰਦ ਸਿੰਘ ਖਾਨਦੈ।੨।

*(ਸਿਖ ਰੈਫ੍ਰੈਂਸ ਲਾਇਬ੍ਰੇਰੀ—ਹੱਥ ਲਿਖਤ ਨੰ. 3547)*

### *53. ਮੋਤਾ ਸਿੰਘ ਬੰਨੋਆਣੀਆ*

ਹੋਤ ਹੈ ਸਵਾਰ ਗੁਰ ਦਲ ਹੂੰ ਬਿਡਾਰ ਪਰ ਮਾਰਤ ਪਚਾਰ ਜਬ ਸ਼ਤ੍ਰੂਨ ਦਲਾਨ ਕੇ
ਕਾਨ ਕੇ ਪ੍ਰਮਾਨ ਤਾਨ ਖੈਂਚਤ ਕਮਾਨ ਜਬ ਬੰਦ ਬੰਦ ਟੂਟਤ ਕੜਕਤ ਕਮਾਨ ਕੇ
ਫੁੰਕਤ ਪੰਨੰਗ ਜਿਮ ਆਵਤ ਖਤੰਗ ਇਮ ਅੰਗ ਅੰਗ ਭੰਜ ਅੰਤ ਅੰਤਕ ਸੁਪਾਨ ਕੇ
ਕਵਚ ਢਾਲ ਫੂਟਤ ਤੁਰੰਗ ਤੰਗ ਤੂਟਤ ਜੁ ਐਸੇ ਤੀਰ ਛੁਟਤ ਗੁਬਿੰਦ ਸਿੰਘ ਜ੍ਵਾਨ ਕੇ।

### *54. ਡਾਕਟਰ ਚਰਨ ਸਿੰਘ*

ਤੁਰਕਨ ਦਲੈਯਾ ਨਿਜ ਪੰਥ ਕੇ ਬ੍ਰਿਧੈਯਾ ਗੁਰੂ ਸਿਖਨ ਸਹੈਯਾ ਵਤ ਨਿਤ ਕਰੇ ਹੈਂ
ਜੁੱਧ ਕੇ ਕਰੈਯਾ ਅਚਲੇਸ ਕੇ ਤ੍ਰਸੈਯਾ ਤੇਜ ਤੁਰਕਨ ਖਪੈਯਾ ਸੁਖ ਦੈਯਾ ਸਿਖ ਰਚੇ ਹੈਂ
ਨੀਲ ਬਸਨ ਧਰੈਯਾ ਔ ਦਿਲੇਸ ਕੇ ਜਿਤਯਾ ਜੁੱਧ ਕੁਧ ਕੇ ਸੰਚੈਯਾ ਬੁਧਿ ਕਯਾ ਕ੍ਰਿਪਾ ਢਰੇ ਹੈਂ
ਸ੍ਰੀ ਗੁਰੂ ਗੋਬਿੰਦ ਸਿੰਘ ਦਯਾ ਸਿੰਧੁ ਦੀਨ ਬੰਧੁ ਸਦਾ ਹੈਂ ਅਬੰਧ ਪ੍ਰਭੁ ਬੇਦ ਸਾਖ ਭਰੇ ਹੈਂ।

### *55. ਹਰਨਾਮ ਸਿੰਘ ਉਪਦੇਸ਼ਕ*

ਆਜ ਜੋ ਲੌਂ ਦੇਖਤ ਹੈਂ ਹਿੰਦ ਮੇਂ ਮੁਸਲਮਾਨ ਇਨ ਮੇਂ ਬਤਾਓ ਕੌਨ ਅਰਬਸਤਾਨ ਕੇ
ਖਤ੍ਰੀ ਬ੍ਰਾਹਮਨ ਵ ਬਾਣੀਓਂ ਕੇ ਪੂਤ ਬਹੁਤੇ ਜੱਟ ਜ਼ਿਮੀਦਾਰ ਹੈਂ ਔ ਕੌਮ ਤਰਖਾਨ ਕੇ
ਮੱਕੇ ਔ ਮਦੀਨੇ ਕੇ ਨ ਯਹ ਵਸਨੀਕ ਹੂਏ ਰਾਫਜ਼ੀ ਦੁਰਾਨੀ ਔਰ ਰਹੇ ਨ ਈਰਾਨ ਕੇ
ਇਸੀ ਤੌਰ ਹਿੰਦ ਸਬ ਹੋਵਤੀ ਮੁਸਲਮਾਨ ਜੌ ਨ ਤੀਰ ਛੂਟਤੇ ਗੋਬਿੰਦ ਸਿੰਘ ਜ੍ਵਾਨ ਕੇ।

ਕਾਲੀ ਕਲਕੱਤੇ ਵਾਲੀ ਭੌਂਣ ਕਰ ਗਈ ਖਾਲੀ,
ਜਾਇਕੈ ਬਿਰਾਜੀ ਕਹੀਂ ਚਾਦਰਾਂ ਨੌ ਤਾਣ ਕੇ।
ਹਾਇ ਅਫਸੋਸ ਕੋਊ ਆਣ ਕੇ ਨ ਸਾਰ ਲੀਨੀ,
ਜਬੀ ਸੀਸ ਕਾਟਤੇ ਥੇ ਕੁਲ ਹਿੰਦੁਵਾਨ ਕੇ।
ਕਿਸੀ ਨੇ ਪ੍ਰਚੰਡ ਹੁਇਕੇ ਦੇਸ ਨ ਕੀਆ ਭਲਾ,
ਆਜ ਸਬੀ ਜਾਗ ਉਠੇ ਦੇਵਤਾ ਜਹਾਨ ਕੇ।
ਕੁਲ ਦੇਵੀ ਦੇਵ ਯੇ ਜਹਾਨ ਸੇ ਦੂਰ ਹੋਤੇ,
ਜੌਂ ਨ ਤੀਰ ਛੂਟਤੇ ਗੋਬਿੰਦ ਸਿੰਘ ਜ਼ਾਨ ਕੇ। *(ਸੱਚੀ ਮੁਹੱਬਤ)*

## 56. ਹਜ਼ੂਰਾ ਸਿੰਘ

ਦਿਲ ਮੈਂ ਉਮੈਦ ਰਾਖ ਸਦਾ ਏਕ ਮਾਲਕ ਕੀ ਖਾਲਕ ਖਲਕ ਬੀਚ ਨੂਰ ਭਰਪੂਰ ਹੈ
ਹੂਜੈ ਨ ਨਿਰਾਸ ਆਸ ਰਾਖ ਬਿਸਵਾਸ਼ ਤਾ ਪੈ ਬਿਸ੍ਰ ਕੇ ਪਾਲਕ ਸੌਂ ਤਾਲਕ ਮਸ਼ਹੂਰ ਹੈ
ਸਿਦਕ ਸਬੂਰੀ ਰਿਦ ਸਬਰ ਸਬੂਰੀ ਰਾਖ ਨਿਕਟ ਮ੍ਰਿਗਿੰਦ ਸਦਾ ਨਿਕਟ ਨਾਹੀ ਦੂਰ ਹੈ
ਸ੍ਰੀ ਗੁਰੂ ਗੋਬਿੰਦ ਸਿੰਘ ਕਲਗੀਧਰ ਸ੍ਵਾਮੀ ਨਾਮੀ, ਦਾਸ ਪ੍ਰਣ ਪਾਲਬੇ ਕਉ ਹਾਜ਼ਰ ਹਜ਼ੂਰ ਹੈ।

## 57. ਰਾਮ ਸਿੰਘ

ਬਾਂਧਯੋ ਕੋਟ ਆਨੰਦਗੜ੍ਹ ਝੂਲਹਿ ਨੀਸ਼ਾਨਾ
ਡਰਪੈ ਸ੍ਰਿਸ਼ਟਿ ਪ੍ਰਤਾਪ ਦੇਖਿ ਕੰਪਹਿ ਗਿਰ ਰਾਣਾ
ਸੰਤ ਸਭਾ ਜੈਕਾਰ ਹੈ, ਹਿਰਦੈ ਸੁਖ ਮਾਨਾ
ਫਿਰ ਅਉਰੰਗ ਬਾਦ ਰਚਾਯਕੈ, ਥਕ ਰਹਯੋ ਨਿਦਾਨਾ
ਮੁੱਲਾਂ ਕਾਜ਼ੀ ਬਾਂਗ ਛਡਿ, ਕੰਪਹਿ ਤੁਰਕਾਨਾ
ਯੌਂ ਰਾਹ ਸ਼ਰੀਅਤ ਮੇਟ ਕੈ, ਨਿਜ ਪੰਥ ਚਲਾਨਾ
ਫਿਰ ਧਰਤੀ ਦੇਵਹਿ ਅੰਨ ਧਨ, ਗਊਅਨ ਸੁਖ ਮਾਨਾ
ਜੱਗ ਅਰਚਾ ਪੂਜਾ ਬੇਦ ਪਾਠ ਬਿਪ੍ਰ ਕਰੈਂ ਬਿਧਾਨਾ
ਇਉਂ ਫਤਿਹ ਬੁਲਾਈ ਖਾਲਸੇ ਛਕਿ ਅੰਮ੍ਰਿਤ ਪਾਨਾ
ਜਤ ਸਤ ਸੰਜਮ ਨੇਮ ਦਾਨ, ਕੀਤਾ ਪ੍ਰਗਟਾਨਾ
ਉਪਜਯਾ ਪੰਥ ਅਕਾਲ ਕਾ, ਜੋਧਾ ਬਲਵਾਨਾ
ਧੰਨ ਸ੍ਰੀ ਗੁਰ ਗੋਬਿੰਦ ਸਿੰਘ ਗਹਿ ਖੜਗ ਉਠਾਨਾ।੪। *(ਅਨੰਦਪੁਰ ਦੀ ਵਾਰ)*

## 58. ਗਿਆਨੀ ਗਿਆਨ ਸਿੰਘ

ਨਾਮ ਗ੍ਰੀਬਨਿਵਾਜ਼ ਹਮਾਰਾ। ਹੈ ਜਗ ਮੈਂ ਪ੍ਰਸਿੱਧ ਅਪਾਰਾ
ਸੋ ਸਫਲਾ ਜਗ ਮੈਂ ਤਬ ਥੈ ਹੈ। ਲਘੁ ਜਾਤਿਨ ਕੋ ਬਡਪਨ ਦੈ ਹੈ
ਜਿਨ ਕੀ ਜਾਤ ਔਰ ਕੁਲ ਮਾਹੀ। ਸਰਦਾਰੀ ਨਹਿੰ ਭਈ ਕਦਾਹੀ।੬।
ਕੀਟਨ ਤੇ ਇਨ ਕੋ ਮ੍ਰਿਗਿੰਦੂ। ਕਰਉਂ ਹਰਨ ਹਿਤ ਤੁਰਕ ਗਜਿੰਦੂ
ਇਨ ਹੀ ਕੋ ਸਰਦਾਰ ਬਨਾਵੌਂ। ਤਬੈ ਗੁਬਿੰਦ ਸਿੰਘ ਨਾਮ ਸਦਾਵੌਂ।੭।

ਇਹ ਬੀਚਾਰ ਕਰਿ ਸਤਿਗੁਰੂ, ਪੰਥ ਖਾਲਸਾ ਕੀਨ
ਭੀਰੂ ਜਾਤਿਨ ਕੇ ਤਈਂ, ਅਤੀ ਬਡਪਨ ਦੀਨ।੮। *(ਪੰਥ ਪ੍ਰਕਾਸ਼)*

### *59. ਬਾਵਾ ਸੁਮੇਰ ਸਿੰਘ*

ਕਾਰਨ ਕਰਨ ਕਹੀ, ਕਰੋ ਮਤ ਸ਼ੋਕ ਸਹੀ
ਆਗਯਾ ਸ੍ਰੀ ਅਕਾਲ ਲਹੀ ਅਬ ਹਮ ਜਾਹਿੰਗੇ
ਆਜ ਤੇ ਹਮਾਰੋ ਰੂਪ ਸ੍ਰੀ ਗੁਰੂ ਗ੍ਰੰਥ ਜਾਨੋ ਬੋਲਨ ਹਮਾਰੋ ਪਾਠ ਸੰਸਯ ਸਿਰਾਹਿੰਗੇ
ਜਹਾਂ ਪੰਚ ਖਾਲਸਾ ਹੈ ਤਹਾਂ ਬਾਸ ਮੇਰੋ ਜੌਨ ਪੂਰੇ ਲਾਲਸਾ ਹੈ ਅਰਦਾਸ ਜੋ ਸੁਨਾਹਿੰਗੇ
ਸ਼ੋਕਨ ਨਸਾਹਿੰਗੇ ਸੋ ਧਨ ਗਨ ਪਾਹਿੰਗੇ ਔ
ਰਾਜ ਹਿਯ ਮਾਹਿੰ ਚਾਹਿ ਮੋਹਿ ਸੋ ਮਿਲਾਹਿੰਗੇ।੧੦੭।
*(ਗੁਰ ਕਵਿਤਾਵਲੀ 1886 ਈ.)*

### *60. ਪੰਡਿਤ ਗੁਰਦਿਤ ਸਿੰਘ*

ਸ੍ਰੀ ਮਦ ਗੁਰੂ ਗੋਬਿੰਦ ਸਿੰਘਸਯ ਅਸਟਕੰ
ਵਿਸ਼ੁਧੰ ਵਿਸ਼ੋਕੰ ਪਰੰ ਬ੍ਰਹਮ ਰੂਪੰ, ਸਦਾ ਸੱਚਿ ਦਾਨੰਦ ਸਰਬਾਤਮ ਰੂਪੰ।
ਨਿਰਾਕਾਰ ਸਾਕਾਰ ਜਯੋਤਿ ਸੁਰੂਪੰ, ਸੁ ਗੋਬਿੰਦ ਸਿੰਘੰ ਗੁਰੂ ਤੰ ਪ੍ਰਪੱਦਯੇ।੧।
ਯਮੇ ਵਾਯੁਰਗਨਿਸ਼ਚ ਚੰਦ੍ਰ ਸੂਰਯੰ, ਯਦਾਗਿਆ ਨਿਬੱਧਾ ਕ੍ਰੋਤਿਹ ਕਾਰਯੰ
ਨਿਯੰਤਾ ਚ ਸਰਵਸਯ ਵਿਸ਼ਵਸਯ ਕਰਤਾ, ਸੁ ਗੋਬਿੰਦ ਸਿੰਘੰ ਗੁਰੂੰ ਤੰ ਪ੍ਰਪੱਦਯੇ।੨।
ਜਨਾਨਾਂ ਧਰਮਸਯ ਤ੍ਰਾਤਾ ਹਰਿਯ, ਵਿਹੰਤੰਚ ਦੁਸ਼ਟਾਨ ਪ੍ਰਿਥਵਯਾਂ ਪ੍ਰਸੂਤ :
ਮ੍ਰਿਗਾਣਾਂ ਮ੍ਰਿਗੇਸ਼ੋ ਕ੍ਰਿਤੋਯੇਨ ਲੋਕੇ, ਸੁ ਗੋਬਿੰਦ ਸਿੰਘੰ ਗੁਰੂੰ ਤੰ ਪ੍ਰਪੱਦਯੇ।੩।
ਕਰੇ ਸਯੇਨ ਧਰਤਾ ਹਯਾਰੂਢ ਯੋਧਾ, ਕਰੇ ਦਖਛੇਣ ਚਾਪ ਬਾਣੌ ਵਿਧਰਤਾ
ਸਦਾ ਪਾਲਿਕੋ ਯੋਧਹਿ ਦੁਸ਼ਟਾਨ ਨਿਹੰਤਾ, ਸੁ ਗੋਬਿੰਦ ਸਿੰਘੰ ਗੁਰੂ ਤੰ ਪ੍ਰਪੱਦਯੇ।੪।
ਸ਼ਸ਼ਾਂਕੋ ਨ ਯੋਸ਼ਾਂ ਮੁਖਾਂਭੋਜ ਤੁਲਯ : ਸਰੀਰਸਯ ਸੌਂਦ੍ਰਯ ਤੁਲਯੋ ਨ ਕਾਮ :
ਦਯਾ ਦਾਨ ਕਰਤਾ ਖਿਮਾ ਵਾਂਸ਼ਚ ਧੀਰ, ਸੁ ਗੋਬਿੰਦ ਸਿੰਘੰ ਗੁਰੂ ਤੰ ਪ੍ਰਪੱਦਯੇ।੫।
ਪਿਤਾ ਤਯਾਗ ਬਹਾਦਰੋ ਯਸਯ ਖਯਾਤ, ਸ੍ਵਦੇਹੰ ਹਿ ਦਤ੍ਵਾ ਕ੍ਰਿਤਾ ਧਰਮ ਰਕਸ਼ਾ
ਸਰਣਯੋ ਜਨਾ ਨਾਂ ਚ ਰਕਸ਼ਾ ਪਰੋਯ, ਸੁ ਗੋਵਿੰਦ ਸਿੰਘੰ ਗੁਰੂੰ ਤੰ ਪ੍ਰਪੱਦਯੇ।੬।
ਕ੍ਰਿਤੋ ਦਰਸ਼ਨੋ ਯੇਨ ਸ਼ਿਸਯੇਣ ਤੇਸ਼ਾਂ, ਤਮੋ ਜਨਯ ਮੋਹਾਤ ਵਿਮੁਕਤੌ ਸਦਾ ਅਸੌ
ਗੁਰੂਣਾਂ ਗੁਰੂਯੌਰ ਨਰਾਕਾਰ ਰੂਪ, ਸੁ ਗੋਵਿੰਦ ਸਿੰਘੰ ਗੁਰੰ ਤੰ ਪ੍ਰਪੱਦਯੇ।੭।
ਨਿਯੰਤਾ ਚ ਸਰਵੇਸ਼ੁ ਭੂਤੇਸ਼ੂ ਗੂਢ, ਮਹਾਕਾਲ ਰੂਪੰ ਮਹਾਂ ਸ਼ਾਂਤ ਰੂਪ :
ਗੁਰੂ ਰੂਪ ਧਰਤਾ ਦਯਾਲੂ ਸਦਾਯ, ਸੁ ਗੋਵਿੰਦ ਸਿੰਘੰ ਗੁਰੂੰ ਤੰ ਪ੍ਰਪੱਦਯੇ।੮।
ਗੁਰੂ ਗੋਵਿੰਦ ਸਿੰਘਸਯ ਸਤੋਤ੍ਰੰ ਪਰਮ ਪਾਵਨੰ
ਗੁਰੂ ਦੱਤ ਮ੍ਰਿਗੇਸ਼ੇਨ ਪ੍ਰੋਕਤੰ ਸਰਬਫਲ ਪ੍ਰਦੰ।

## 61. ਵਯਾਸ

ਆਯਾ ਐਨ ਮੌਕੇ ਸ਼ੇਰ ਸਾ ਜਗਾਯਾ ਹੂਆ ਧੀਰਤਾ ਬਢਾਯਾ ਹੂਆ ਬੀਰਬਲ ਭਾਰੀ ਕਾ
ਥੋੜੇ ਸੇ ਬਹਾਦਰੋਂ ਕੋ ਸਾਥ ਲੇ ਮਚਾਯਾ ਯੁੱਧ, ਹੌਸਲਾ ਭੁਲਾਜਾ ਸ਼ਤ੍ਰੂਓਂ ਕੀ ਸੈਨ ਸਾਰੀ ਕਾ
'ਵਯਾਸ' ਕਹੈ ਵਾਹੁ ਰੇ ਗੁਰ ਗੋਬਿੰਦ ! ਵਾਹੁ ਵਾਹੁ ਖ਼ੂਬ ਦਿਖਲਾਯਾ ਤੇਗ ਜੌਹਰ ਦੁਧਾਰੀ ਕਾ
ਧੱਕਾ ਖਾਯ ਤੇਰਾ ਅਵਰੰਗ ਹੱਕਾ ਬੱਕਾ ਹੂਆ, ਜਹਾਂ ਮੇਂ ਜਮਾਯਾ ਸਿੱਕਾ ਸਿਖ ਸਰਦਾਰੀ ਕਾ।

## 62. ਮੈਥਲੀ ਸ਼ਰਣ ਗੁਪਤ

ਕਯਾ ਚਿੰਤਾ ਯਦਿ ਅਸਤ ਹੋ ਗਯਾ, ਤੇਗ ਬਹਾਦਰ ਰੂਪੀ ਚੰਦ੍ਰ
ਦੇਖੋ ਗੁਰੂ ਗੋਵਿੰਦ ਦਿਵਾਕਰ, ਉਦਿਤ ਹੂਆ ਹੈ ਵਹ ਨਿਸਤੰਦ੍ਰ
ਕਿੰਤੂ ਨ ਦੇਖ ਸਕਾ ਤਤਖਿਣ ਹੀ, ਉਧਰ ਘੂਮਕਰ ਆਲਮਗੀਰ
ਮਹਾਂਰਾਸ਼ਟ੍ਰ ਵੀਰੋਂ ਨੇ ਉਸ ਕੌ ਕਰ ਡਾਲਾ ਅਤਯੰਤ ਅਧੀਰ
ਸਿਖ ਸੰਘ ਕੇ ਭਾਗ ਵਿਧਾਤਾ, ਨਿਰਮਾਤਾ ਥੇ ਗੁਰਗੋਵਿੰਦ
ਜੋ ਦੇ ਗਏ ਵੰਸ਼ ਤਕ ਕੀ ਬਲਿ, ਵੇ ਦਾਤਾ ਥੇ ਗੁਰ ਗੋਬਿੰਦ। *(ਗੁਰੂ ਕੁਲ)*

## 63. ਅੱਲ੍ਹਾ ਯਾਰ ਖ਼ਾਂ ਜੋਗੀ

ਇਨਸਾਫ ਕਰੇਂ ਜੀ ਮੇਂ ਜਮਾਨਾ ਤੋ ਯਕੀਂ ਹੈ
ਕਹਿ ਦੇਂ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ
ਯਹ ਪਯਾਰ ਮੁਰੀਦੋਂ ਸੇ ਯਹ ਸ਼ਰਕਤ ਬੀ ਕਹੀਂ ਹੈ
ਭਗਤੀ ਮੇਂ ਗੁਰੂ ਅਰਸ਼, ਸੰਸਾਰ ਜ਼ਿਮੀਂ ਹੈ।
ਉਲਫਤ ਕੇ ਯਹ ਜਜ਼ਬੇ ਨਹੀਂ ਦੇਖੇ ਕਹੀਂ ਹਮ ਨੇ
ਹੈ ਦੇਖਨਾ ਇਕ ਬਾਤ ਸੁਨੇ ਭੀ ਨਹੀਂ ਹਮ ਨੇ।
ਕਰਤਾਰ ਕੀ ਸੌਗੰਦ ਨਾਨਕ ਕੀ ਕਸਮ ਹੈ
ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ
ਹਰ ਚੰਦ ਮਿਰੇ ਹਾਥ ਮੇਂ ਪੁਰਜ਼ੋਰ ਕਲਮ ਹੈ
ਸਤਿਗੁਰ ਕੇ ਲਿਖੂੰ ਵਸਫ਼ ਕਹਾਂ ਤਾਬਿ ਰਕਮ ਹੈ।
ਇਕ ਆਂਖ ਸੇ ਕਿਆ ਬੁਲਬੁਲਾ ਕੁਲ ਬਹਰ ਕੌ ਦੇਖੇ
ਸਾਹਲ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ। *(ਗੰਜਿ ਸ਼ਹੀਦਾਂ)*

## 64. ਮਿਰਜ਼ਾ ਮੁਹੰਮਦ ਬੇਗ

ਵਸਫ਼ ਗੁਰੂ ਮੇਂ ਕੋਈ ਨਯਾ ਗਰ ਜ਼ਰਾ, ਦਿਖਾ ਪੁਰ ਮਿਸਲ ਤੇਗ ਬਹਾਦਰ ਜ਼ਰਾ ਦਿਖਾ
ਗੋਬਿੰਦ ਕਾ ਹੋ ਨਾਮ ਤੇਰੀ ਬਾਤ ਬਾਤ ਮੇਂ, ਗੋਬਿੰਦ ਕੇ ਸਿਵਾ ਨਹੀਂ ਕੁਛ ਕਾਯਨਾਤ ਮੇਂ।
ਉਨ ਮੇਂ ਥੀ ਤੇਗ ਬਹਾਦਰ ਕੀ ਚਾਲ ਢਾਲ, ਰੋਅਬ ਵ ਸ਼ਾਨੋ ਸ਼ੌਕਤ ਵ ਜਲਾਲ।
ਤਲਵਾਰ ਥਾ ਜੁ ਬਾਪ ਤੋ ਖੰਜਰ ਸਪੂਤ ਥਾ, ਜ਼ਾਤੋ ਸਿਫ਼ਤ ਮੇਂ ਬਾਪ ਕਾ ਜੌਹਰ ਸਪੂਤ ਥਾ।
ਔਲਾਦ ਬਾਵਕਾਰੋਂ ਕੀ ਹੋਤੀ ਹੈ ਬਾਵਕਾਰ, ਹੈ ਬਾਪ ਸ਼ਾਨਦਾਰ ਤੋ ਬੇਟਾ ਹੈ ਸ਼ਾਨਦਾਰ।

ਗੋਬਿੰਦ ਜੀ ਥੇ ਬਾਪ ਕੀ ਸੂਰਤ ਬਐਨ ਹੂ, ਹਰਦਮ ਮਿਸਲ ਤੇਗ ਥੀ ਜੁਰਅਤ ਬਐਨ ਹੂ।
ਸ਼ਕਲ ਕੇ ਸਾਥ ਹੈਬਤ, ਵ ਸ਼ੌਕਤ ਬਐਨ ਹੂ, ਵੁਹੀ ਬਹਾਦਰੀ ਵੁਹੀ ਹਿੰਮਤ ਬਐਨ ਹੂ।
ਸ਼ਾਹੀਂ ਕਾ ਸੰਗ ਪੰਥ ਮੇਂ ਡਾਲਾ ਉਨ੍ਹੋਂ ਨੇ ਥਾ।
ਯਿਹ ਰੰਗ ਤੋ ਨਯਾ ਹੀ ਨਿਕਾਲਾ ਉਨ੍ਹੋਂ ਨੇ ਥਾ। *(ਜੌਹਰੇ ਤੇਗ)*

## *65. ਪ੍ਰਿੰ. ਗੰਗਾ ਸਿੰਘ*

ਰਵਾਲਸਰ ਤੇ ਆ ਜੁੜੇ, ਰਾਜੇ ਜੁ ਬਾਈ ਧਾਰ ਦੇ
ਤਾਂ ਕਲਗੀ ਵਾਲੇ ਸਤਿਗੁਰੂ, ਸਭ ਨੂੰ ਕਿਹਾ ਲਲਕਾਰ ਕੇ
ਹੁਣ ਪੰਥ ਪ੍ਰਗਟ ਕਰਾਂਗਾ, ਸਭ ਦੁਸ਼ਟ ਦੋਖੀ ਮਾਰ ਕੇ
ਦੇਗੋ ਤੇਗ ਫਤਿਹ ਨੁਸਰਤ ਦਿਆਂ ਨਿਸਚੋ ਧਾਰ ਕੇ
ਤਦ ਸ੍ਰੀ ਜੀਤੋ ਜੀ ਕਿਹਾ, ਪੁੱਤਰ ਮੇਰੇ ਕੀ ਕਰਨਗੇ
ਜਦ ਮਹਿਲ ਪੰਥਕ ਬਣੇਗਾ, ਇਹ ਨੀਂਹਾਂ ਦੇ ਵਿਚ ਢਲਣਗੇ।
ਨਿਕਲੇ ਜਦੋਂ ਚਮਕੌਰ ਤੋਂ, ਘਰ ਘਾਟ ਸਭ ਬਰਬਾਦ ਸੀ
ਪੈਰੀਂ ਸੀ ਛਾਲੇ ਪੈ ਰਹੇ, ਧਰ ਤੇ ਲਿਟੇ ਦਿਲਸ਼ਾਦ ਸੀ
ਫ਼ਰਸ਼ਾਂ ਤੇ ਹਾਹਾਕਾਰ ਸੀ ਅਰਸ਼ਾਂ ਤੇ ਜੈ ਜੈ ਨਾਦ ਸੀ
ਆਖਣ ਉਹ ਤਦ ਕਰਤਾਰ ਨੂੰ ਹਰ ਵਕਤ ਜਿਸਦੀ ਯਾਦ ਸੀ
ਕਰਸਾਂ ਸੁਰਾਹੀ ਸੂਲ ਦੀ ਖੰਜਰ ਪਿਆਲੇ ਪੀਆਂਗਾ।
(ਪ੍ਰਭੂ !) ਪੰਥ ਨੂੰ ਜੇ ਸੁਖ ਮਿਲੇ, ਦੁਖਾਂ ਦੇ ਜੀਵਨ ਜੀਆਂਗਾ।
ਘਾਉ ਡੂੰਘਾ ਕਰ ਲਿਆ, ਜ਼ਾਲਮ ਦੇ ਲੁਕਵੇਂ ਵਾਰ ਨੇ
ਕਮਰ ਆਖਰ ਕਸ ਲਈ, ਨੀਲੇ ਦੇ ਸ਼ਾਹ ਸਵਾਰ ਨੇ
ਹੋ ਵਿਆਕੁਲ ਢਹਿ ਪਿਆ ਜਿਸ ਦੇਖਿਆ ਨਰ ਨਾਰਿ ਨੇ
'ਨਹਿੰ ਨਿਸ਼ਾਂ ਮੇਰਾ ਬਣੇ' ਆਖਿਰ ਕਿਹਾ ਸਰਕਾਰ ਨੇ
ਧਨਧਾਮ ਸਭ ਬਰਬਾਦ ਕਰ, ਮੈਂ ਸਾਜਿਆ ਇਹ ਪੰਥ ਹੈ
ਜਗ ਤੇ ਨਿਸ਼ਾਨ ਮੇਰਾ ਬਸ ਆਖਰੀ ਇਹ ਪੰਥ ਹੈ।

## *66. ਫੀਰੋਜ਼ਦੀਨ ਸ਼ਰਫ*

ਲਗਾ ਹੋਯਾ ਹੈ ਸੀ ਦਰਬਾਰ ਦਸਮੇਸ਼ ਜੀ ਦਾ,
ਵੇਖ ਵੇਖ ਜੀਹਨੂੰ ਕਦੀ ਚਿਤ ਨਾ ਰਜਾਯਾ ਜਾਵੇ।
ਇਕ ਪਾਸੇ ਬੈਠੀ ਹੋਈ ਆਂਹਦੀ ਸੀ ਬਹਾਦਰੀ ਏਹ,
ਸਵਾ ਲੱਖ ਵੈਰੀ ਨਾਲ ਇਕੋ ਹੀ ਲੜਾਯਾ ਜਾਵੇ।
ਆਂਹਦੀ ਸੀ ਹਕੂਮਤ ਦੂਜੇ ਪਾਸੇ ਵਲ ਬੈਠੀ ਹੋਈ,
ਨਾਨਕਸ਼ਾਹੀ ਸਿੱਕਾ ਸਾਰੇ ਜਗ ਤੇ ਚਲਾਯਾ ਜਾਵੇ।
ਲੱਛਮੀ ਇਹ ਆਖਦੀ ਸੀ ਵੈਰੀ ਨੂੰ ਜੇ ਬਾਣ ਮਾਰੋ,
ਉਹਦੀ ਚੁੰਝ ਅੱਗੇ ਵੀ ਤਾਂ ਸੋਨਾ ਹੀ ਚੜ੍ਹਾਯਾ ਜਾਵੇ।
ਆਂਹਦੀ ਸੀ ਫਕੀਰੀ ਕੋਲੋਂ ਨਹੀਂ ਨਹੀਂ ਸੁਣੋ ਮੈਥੋਂ,
ਪੈਰਾਂ 'ਚ ਖਿਤਾਬਾਂ ਤੇ ਜਗੀਰਾਂ ਨੂੰ ਰਲਾਯਾ ਜਾਵੇ।

ਸੁੰਦਰਤਾਈ ਆਖਦੀ ਸੀ ਪੰਜ—ਕੱਕੀ ਛਬਿ ਨਾਲ,
ਪਰੀਆਂ ਤੇ ਅਪੱਛਰਾਂ ਦਾ ਦਿਲ ਭਰਮਾਯਾ ਜਾਵੇ।
ਇਲਮ ਪਿਆ ਆਖਦਾ ਸੀ ਘੋੜਿਆਂ ਦੇ ਸੇਵਕਾਂ ਤੋਂ,
ਡੂੰਘਿਆਂ ਕਬਿੱਤਾਂ ਦਿਆਂ ਅਰਥਾਂ ਨੂੰ ਕਰਾਯਾ ਜਾਵੇ।
ਆਦਲ ਪਿਆ ਆਂਹਦਾ ਸੀ ਜੇ ਆਪਣਾ ਵੀ ਹੋਵੇ ਪਾਪੀ,
ਉਹਨੂੰ ਵੀ ਮਸੰਦਾਂ ਵਾਂਙ ਜ਼ਿੰਦਾ ਹੀ ਜਲਾਯਾ ਜਾਵੇ।
ਰਿਧੀ ਸਿਧੀ ਆਖਦੀ ਸੀ ਗੁਪਤ ਰਹੇ ਸਭੋ ਕੁਝ,
ਖੰਡੇ ਵਾਲੀ ਧਾਰੋਂ ਕੇਵਲ ਅੰਮ੍ਰਿਤ ਵਗਾਯਾ ਜਾਵੇ।
ਕਹਿੰਦੀ ਸੀ ਕੁਰਬਾਨੀ ਕੋਲੋਂ ਸਿਖੀ ਦੇ ਮਹੱਲ ਵਿਚ,
ਜਗ੍ਹਾ ਇੱਟਾਂ ਰੋੜਿਆਂ ਦੀ ਲਾਲਾਂ ਨੂੰ ਚਿਣਾਯਾ ਜਾਵੇ।
ਆਂਹਦੀ ਸੀ ਗੁਰਿਆਈ ਕੋਲੋਂ ਇਹ ਵੀ ਜੇ ਹੋ ਜਾਵੇ,
ਤਾਂ ਵੀ ਹੰਝੂ ਅੱਖੀਆਂ ਚੋਂ ਇਕ ਨ ਡੁਲ੍ਹਾਯਾ ਜਾਵੇ।
ਕੀ ਮੈਂ ਦੱਸਾਂ ਹਾਲ ਉਸ ਆਲੀ ਦਰਬਾਰ ਵਾਲਾ,
ਬੋਲ ਮੈਨੂੰ ਲੱਭਦੇ ਨੀ ਜਿਨ੍ਹਾਂ 'ਚ ਸੁਣਾਯਾ ਜਾਵੇ।

### *67. ਗਿ. ਹੀਰਾ ਸਿੰਘ ਦਰਦ*

ਬੀਆਬਾਨ ਜੰਗਲ 'ਚ ਸੁੰਦਰ ਅੰਟਕ ਥਾਨ, ਜਿਥੇ ਨਹੀਂ ਪਹੁੰਚ ਕਿਸੇ ਝਗੜੇ ਲੜਾਈ ਦੀ।
ਪੰਛੀ ਮ੍ਰਿਗ ਮਾਣਦੇ ਆਜ਼ਾਦੀਆਂ ਤੇ ਮੌਜਾਂ ਖੁਲ੍ਹਾਂ, ਜ਼ੋਰ ਧੱਕੇ ਨਾਲ ਇਥੇ ਈਨ ਨੀ ਮਨਾਈ ਦੀ।
ਪੌਣ ਖੁਲ੍ਹੇ ਪਾਣੀ ਖੁਲ੍ਹੇ ਸਾਰੇ ਹੀ ਪ੍ਰਾਣੀ ਖੁਲ੍ਹੇ, ਖੁਲ੍ਹ ਦਾ ਹੈ ਰਾਜ ਜਿਥੇ ਖੁਲ੍ਹ ਹੈ ਕਮਾਈ ਦੀ।
ਜਾਗਣ ਤੇ ਸੌਣ ਖੁਲ੍ਹੇ, ਹੱਸਣ ਤੇ ਰੋਣ ਖੁਲ੍ਹੇ, ਖੁਲ੍ਹ ਦੀ ਹਨੇਰੀ ਵਗੇ ਨਦੀ ਬੇਪ੍ਰਵਾਹੀ ਦੀ।
ਲੇਟਿਆ ਹੈ ਆਣ ਕਈ ਸੁੰਦਰ ਜਵਾਨ ਜੋਧਾ, ਕਾਣ ਹੈ ਜਿਹਨੂੰ ਕਿਸੇ ਪੜੀ ਪਾਤਸ਼ਾਹੀ ਦੀ।
ਮਹਲਾਂ ਦਾ ਨਿਵਾਸੀ ਕਰੇ ਜੰਗਲਾਂ ਨੂੰ ਹਾਸੀ ਪਿਆ,
ਕੰਡਿਆਂ ਦੀ ਸੇਜ ਜਾਣੇ ਮਖਮਲ ਵਿਛਾਈ ਦੀ।
ਹੱਥ ਵਿਚ ਤੇਗ ਨੰਗੀ ਖ਼ੂਨ ਦੀ ਤਿਹਾਈ ਨਾਹੀ,
ਇਹਦੇ ਵਿਚੋਂ ਲਿਸ਼ਕ ਆਵੇ ਜਗ ਦੀ ਭਲਾਈ ਦੀ।
ਨਿਰਭੈ ਤੇ ਨਿਰਵੈਰ ਮੱਥੇ ਉਤੇ ਲਿਖਿਆ ਹੈ, ਮੁਖੜਾ ਕਿਤਾਬ ਪਾਕ ਦਿਲ ਦੀ ਸਫਾਈ ਦੀ।
ਢਾਲ ਤਲਵਾਰ ਓਹੀ ਜਾਪਦੀ ਨੁਹਾਰ ਓਹੀ, ਇਹ ਤਸਵੀਰ ਉਸੇ ਵਤਨ ਦੇ ਸਿਪਾਹੀ ਦੀ।
ਕਲਗੀ ਤੇ ਬਾਜ਼ ਨਾਹੀ ਸਾਜ ਤੇ ਸਮਾਜ ਨਾਹੀ, ਲੋੜ ਪਰ ਐਥੇ ਹੁਣ ਹੋਰ ਕੀ ਗਵਾਹੀ ਦੀ।
ਚਿਹਰੇ ਤੇ ਸਰੂਰ ਅਤੇ ਮੱਥੇ ਉਤੇ ਨੂਰ ਓਹੀ, ਜੀਹਦਾ ਦੀਦ ਪਾ ਕੇ ਕਲੀ ਦਿਲ ਦੀ ਖਿੜਾਈ ਦੀ।
ਕਪੜੇ ਨੇ ਲੀਰੋ ਲੀਰ ਪਰ ਨ ਫਕੀਰ ਕੋਈ, ਸੂਰਤ ਪਿਆਰੀ ਦਸਮੇਸ਼ ਮੇਰੇ ਮਾਹੀ ਦੀ।
ਪੰਛੀਓ ਨ ਰੌਲਾ ਹੁਣ ਪਾਓ ਠਹਿਰ ਜਾਓ ਰਤਾ,
ਪੌਣੇ! ਗੱਲ ਕਰੀਂ ਕੋਈ ਤੂੰ ਵੀ ਚਾ ਦਾਨਾਈ ਦੀ।
ਜੋਬਨ ਨ ਰਹੇ ਸਦਾ, ਕਦੀ ਮਾਣ ਮੱਤੀਏ ਨੀ,
ਸੇਵਾ ਕਦੀ ਪਾਂਧੀ ਪਰਦੇਸੀ ਦੀ ਕਮਾਈ ਦੀ।
ਭਾਗਾਂ ਵਾਲੀ ਨਦੀਏ! ਕਿਨਾਰੇ ਤੇਰੇ ਕੌਣ ਆਏ,
ਐ ਨੀ ਅਲਬੇਲੀਏ ਪਛਾਣ ਕੁਝ ਚਾਹੀਦੀ।
ਸ਼ੋਰ ਨ ਮਚਾਈ ਸਹਿਜੇ ਜਾਈਂ ਨ ਜਗਾਈਂ ਵੇਖੀਂ,
ਹੁਣੇ ਅੱਖ ਲਗੀ ਏਸ ਥੱਕੇ ਹੋਏ ਰਾਹੀ ਦੀ।

## *68. ਵਿਧਾਤਾ ਸਿੰਘ ਤੀਰ*

ਹੇ ਗੁਜਰੀ ਦੇ ਚਾਨਣ ਹੇ ਜੋਤਿ ਇਲਾਹੀ, ਤੂੰ ਦਰਦ ਦਾ ਪੁਤਲਾ, ਤੂੰ ਸੰਤ ਸਿਪਾਹੀ।
ਤੂੰ ਜੋਤਿ ਜਗਾਈ, ਜਦ ਪਟਨੇ ਅੰਦਰ, ਤਦ ਜਗਮਗ ਜਗਿਆ ਜਗ ਦਾ ਮਨ ਮੰਦਰ।
ਤੂੰ ਪਿਤਾ ਘੁਮਾਯਾ ਸਦਕੇ ਮਾਂ ਕੀਤੀ, ਇਉਂ ਛਤਰੀ ਹੋ ਕੇ ਸਭ ਨੂੰ ਛਾਂ ਕੀਤੀ।
ਤੇਗ ਦਰਦ ਅਨੋਖਾ, ਤੇਰੀ ਅਜਬ ਹਲੀਮੀ ਤੂੰ ਹੱਸ ਕੇ ਕੀਤੀ ਪਰਵਾਨ ਯਤੀਮੀ।
ਤੂੰ ਆਸ਼ਕ ਸੱਚ ਦਾ, ਹੇ ਇਸ਼ਕ ਦੇ ਰਾਹੀ ਤੂੰ ਦਰਦ ਦਾ ਪੁਤਲਾ, ਤੂੰ ਸੰਤ ਸਿਪਾਹੀ।
ਤੂੰ ਸੇਕ ਸਹਾਰੇ ਤੇ ਹੌਕਾ ਨ ਭਰਿਆ, ਤੇਰੀ ਅਣਖ ਨ ਸਹਮੀ, ਤਿਰਾ ਜੋਸ਼ ਨ ਠਰਿਆ।
ਤੇਗ ਸਬਰ ਨ ਡੋਲਿਆ ਤੇਰਾ ਸਿਦਕ ਨ ਮੋਇਆ ਤੱਕ ਰੋ ਪਈ ਮਮਤਾ ਪਰ ਤੂੰ ਨਹੀਂ ਰੋਇਆ।
ਤੂੰ ਜਿਉਂ ਹੀ ਚੁੰਮੀਆਂ, ਪੁਤਰਾਂ ਦੀਆਂ ਲਾਸ਼ਾਂ, ਲੱਖ ਬੰਦਨਾ ਕੀਤੀ, ਪਾਤਾਲ ਆਕਾਸ਼ਾਂ।
ਜਗ ਵਰਦਾ ਹੀਰਾਂ, ਤੂੰ ਮੌਤ ਵਿਆਹੀ, ਤੂੰ ਦਰਦ ਦਾ ਪੁਤਲਾ ਤੂੰ ਸੰਤ ਸਿਪਾਹੀ।
ਤੂੰ ਕਲਗੀ ਵਾਲਾ ਤੂੰ ਬਾਜ਼ਾਂ ਵਾਲਾ। ਤੂੰ ਤਖਤਾਂ ਵਾਲਾ ਤੂੰ ਤਾਜਾਂ ਵਾਲਾ।
ਤੂੰ ਚੋਜ ਦਿਖਾਏ ਜਾਂ ਵੇਲਾ ਬਣਿਆ। ਤੂੰ ਗੁਰੂ ਵੀ ਬਣਿਆ ਚੇਲਾ ਵੀ ਬਣਿਆ।
ਛੇ ਮੌਤਾਂ ਸਹਿ ਕੇ ਲੱਖ ਸ਼ੁਕਰ ਮਨਾਯਾ। ਗਸ਼ ਮੌਤ ਨੂੰ ਪੈਗੀ ਪਰ ਤੂੰ ਮੁਸਕ੍ਰਾਯਾ।
ਤੈਨੂੰ ਲੱਖ ਲੱਖ ਬੰਦਨਾ ਮੇਰੇ ਸੋਹਣੇ ਮਾਹੀ। ਤੂੰ ਦਰਦ ਦਾ ਪੁਤਲਾ ਤੂੰ ਸੰਤ ਸਿਪਾਹੀ।

## *69. ਗੁਰਮੁਖ ਸਿੰਘ ਮੁਸਾਫ਼ਰ*

ਮੈਂ ਤਾਂ ਸੋਚਦਾ ਸਾਂ ਬਾਜ਼ਾਂ ਵਾਲੜੇ ਲਈ, ਛੋਟੀ ਜਿਹੀ ਇਸ ਕਲਮ ਤੋਂ ਕੀ ਲਿਖਾਂ।
ਉਹਦੇ ਕੰਮ ਵੱਡੇ ਮੇਰੀ ਸਮਝ ਛੋਟੀ, ਕੀ ਕੀ ਛੋਡ ਦੇਵਾਂ ਅਤੇ ਕੀ ਲਿਖਾਂ।
ਖਾਲੀ ਕਹੀ ਜਾਵਾਂ ਖਾਲੀ ਕਹੀ ਜਾਵਾਂ, ਯਾ ਕਿ ਲਿਖਾਂ ਤਾਂ ਫੇਰ ਮੈਂ ਕੀ ਲਿਖਾਂ।
ਪੀਰਾਂ ਪੀਰ ਲਿਖਾਂ ਗੁਰੂਆਂ ਗੁਰੂ ਲਿਖਾਂ, ਵਲੀਆਂ ਵਲੀ ਲਿਖਾਂ ਦੱਸੋ ਕੀ ਲਿਖਾਂ।
ਉਹ ਤੇ ਦੀਨ ਦੁਨੀ ਦਾ ਹੈ ਮਾਲਕ, ਕਿਸੇ ਆਖਿਆ ਵੱਡਾ ਅਮੀਰ ਲਿਖ ਲੌ।
ਰੱਖਿਆ ਓਸਨੇ ਅਪਣੇ ਪਾਸ ਕੁਝ ਨਹੀਂ, ਏਸ ਵਾਸਤੇ ਫਕੀਰ ਲਿਖ ਲੌ।
ਕੀਤਾ ਸਾਫ ਮੈਦਾਨ ਤਲਵਾਰ ਫੜ ਕੇ, ਏਸ ਲਈ ਤਾਂ ਅਤੀ ਬਲਬੀਰ ਲਿਖ ਲੌ।
ਕਦੇ ਆਪ ਨੂੰ ਛੇੜਿਆ ਨਹੀਂ, ਰਾਖਾ ਅਮਨ ਦਾ ਪੀਰ ਗੰਭੀਰ ਲਿਖ ਲੌ।

## *70. ਗੁਰਦਿਤ ਸਿੰਘ ਕੁੰਦਨ*

ਤੂੰ ਜਗਾਏ ਦੇਸ ਦੇ ਸੀ ਚਿਰਾਂ ਤੋਂ ਸੁੱਤੇ ਨਸੀਬ
ਤੂੰ ਬਣਾਏ ਜ਼ਿੰਦਗੀ ਦੇ ਬਾਦਸ਼ਾਹ ਭੁੱਖੇ ਗਰੀਬ
ਤੂੰ ਪਿਆਇਆ ਸੂਫ਼ੀਆਂ ਨੂੰ ਸਿਦਕ ਦਾ ਐਸਾ ਨਸ਼ਾ
ਕਿ ਖ਼ੌਫ਼ ਕੋਈ ਮੌਤ ਦਾ ਨ, ਰਹਿ ਗਿਆ ਉਨ੍ਹਾਂ ਕਰੀਬ।
ਸਹਿਮੀਆਂ ਹੋਈਆਂ ਅਵਾਜ਼ਾਂ, ਸਮੇਂ ਦਾ ਬਣੀਆਂ ਸੀ ਰਾਗ
ਹੋਸ਼ ਬੇਹੋਸ਼ੀ ਨੂੰ ਆਈ, ਨੀਂਦਰਾਂ ਪਈਆਂ ਸੀ ਜਾਗ
ਭਟਕਦੇ ਰਾਹੀਆਂ ਨੂੰ ਦਿਸਿਆ, ਸੱਚ ਦੀ ਮੰਜ਼ਲ ਦਾ ਰਾਹ
ਛਡ ਗਏ ਬੰਦੇ ਤਿਆਗੀ ਅਪਣੇ ਝੂਠੇ ਤਿਆਗ

ਜ਼ਿੰਦਗੀ ਆਈ ਨਵੀਂ ਫੇਰ ਬੀਮਾਰਾਂ ਤੇ ਸੀ
ਨੱਚਦੀ ਵੇਖੀ ਜ਼ਮਾਨੇ ਅਣਖ ਤਲਵਾਰਾਂ ਤੇ ਸੀ
ਤੂੰ ਧਨੀ ਸੈਂ ਤੇਗ ਦਾ, ਤੂੰ ਕਲਮ ਦਾ ਸੈਂ ਬਾਦਸ਼ਾਹ
ਦਰਦ ਦੁਖੀਆਂ ਦੇ 'ਚ ਡੁੱਬਾ, ਤੂੰ ਸੈਂ ਕਾਮਲ ਮਲਾਹ
ਵਹਿਣ ਜਿਸਦੇ ਰੋਕ ਨ ਸਕੇ, ਤੇਰੀ ਮੰਜ਼ਲ ਦਾ ਰਾਹ
ਅਜੇ ਤਾਈਂ ਓਸ ਸਤਲੁਜ ਦੇ ਕਿਨਾਰੇ ਨੇ ਗਵਾਹ।
ਪੀੜਾਂ ਪਰਾਈਆਂ ਨਾਲ ਭਰੀਆਂ, ਤੂੰ ਸੁਰਾਹੀਆਂ ਪੀਤੀਆਂ
ਹਰ ਮੁਸੀਬਤ ਨਾਲ ਤੂੰ, ਹੱਸ ਕੇ ਸੀ ਗੱਲਾਂ ਕੀਤੀਆਂ।
ਕਾਫਲੇ ਤੇਰੇ ਤੇ ਆਈਆਂ, ਆਫ਼ਤਾਂ ਬਣਕੇ ਭੁਚਾਲ
ਜਲ ਗਿਆ ਸੀ ਅਮਨ ਦਾ, ਆਲ੍ਹਣਾ ਬਿਜਲੀ ਦੇ ਨਾਲ।
ਪਾ ਸਕੇ ਤੂਫ਼ਾਨ ਤੇਰੇ ਇਸ਼ਕ ਦੀ ਨ ਇਨਤਹਾ
ਦਿਲ ਦੀ ਹਰ ਧੜਕਣ ਚੋਂ ਤੇਰੇ, ਇਹ ਆਉਂਦੀ ਰਹੀ ਸਦਾ—
ਮੈਂ ਸਚਾਈ ਦਾ ਪੁਜਾਰੀ ਸੱਚ ਦੀ ਪੂਜਾ ਕਰਾਂ
ਰੁਸਦਾ ਰੁੱਸੇ ਜ਼ਮਾਨਾ, ਰਤੀ ਨ ਡੋਲਾਂ ਡਰਾਂ
ਰੂਹ ਮੇਰੀ ਗਾ ਰਹੀ ਦਿਨ ਰਾਤ ਇਹ ਰੀਝਾਂ ਦੇ ਗੀਤ
ਸੱਚ ਦੀ ਖ਼ਾਤਰ ਜੀਆਂ, ਸੱਚ ਦੀ ਖ਼ਾਤਰ ਮਰਾਂ।
ਕੋਈ ਵੀ ਮਜ਼ਲੂਮ ਮੇਰੇ ਦਰੋਂ ਨ ਜਾਵੇ ਨਿਰਾਸ
ਲਗ ਜਾਵੇ ਭਾਵੇਂ ਸਾਰੀ ਜ਼ਿੰਦਗੀ ਮੇਰੀ ਦੀ ਰਾਸ।
ਦੇਸ ਦੁਖੀਏ ਦੇ ਲਈ, ਸਭ ਕੁਝ ਲੁਟਾ ਜਾਵਾਂਗਾ ਮੈਂ
ਜੇ ਲੋੜ ਪੈ ਗਈ ਤਾਂ ਜ਼ਮਾਨੇ ਨਾਲ ਟਕਰਾਵਾਂਗਾ ਮੈਂ
ਭਾਰ ਹੈ ਧਰਤੀ ਲਈ ਜਿਹੜੀ ਘੂਰਦਾ ਜਿਸਨੂੰ ਅਕਾਸ਼
ਉਸ ਜ਼ਿੰਦਗੀ ਦੀ ਲਾਸ਼ ਨੂੰ, ਜੀਣਾ ਸਿਖਾ ਜਾਵਾਂਗਾ ਮੈਂ।
ਜੁਗਨੂੰਆਂ ਤੋਂ ਬਨਣਗੇ, ਪਰਵਾਨਿਆਂ ਦੇ ਕਾਫਲੇ
ਕਈ ਮੌਤ ਲੱਭਦੇ ਫਿਰਨਗੇ, ਦੀਵਾਨਿਆਂ ਦੇ ਕਾਫਲੇ।

### *71. ਗੁਰਦੇਵ ਸਿੰਘ ਮਾਨ*

ਜਾਂ ਚਮਕੌਰ ਗੜ੍ਹੀ ਦੇ ਵਿਚੋਂ ਕੁੰਢੀਆਂ ਕੁੰਢੀਆਂ ਮੁੱਛਾਂ ਵਾਲੇ
ਮਛਰੇ ਵੈਰੀ ਦਲ ਦੇ ਅੰਦਰ, ਕੁਦਦੇ ਗਏ ਉਹ ਸ਼ੇਰ ਨਿਰਾਲੇ
ਜਦੋਂ ਸ਼ਮ੍ਹਾ ਦੀ ਸੈਨਤ ਉਤੇ, ਮਰ ਗਏ ਹੋ ਪਰਵਾਨੇ ਝੱਲੇ
ਜਾਂ ਕਿਰਦੇ ਗਏ ਹਾਰ ਦੇ ਵਿਚੋਂ, ਉਹਦੇ ਮੋਤੀ ਕੱਲੇ ਕੱਲੇ।
ਜਾਂ ਉਸਦੇ ਨੈਣਾਂ ਦੇ ਤਾਰੇ, ਟੁੱਟ ਗਏ ਅਸਮਾਨਾਂ ਵਿਚੋਂ
ਜਾਂ ਉਸਦੇ ਦੋ ਜਿਗਰੀ ਟੋਟੇ, ਨ ਪਰਤੇ ਮੈਦਾਨਾਂ ਵਿਚੋਂ।
ਉਸਦੇ ਇਸ਼ਕ 'ਚ ਹੋਏ ਅੰਨ੍ਹੇ, ਹੰਝੂਆਂ ਨੂੰ ਸਿੰਘ ਰੋਕ ਨ ਸਕੇ
ਵੇਖ ਕੇ ਉਹਦਾ ਖਿੜਿਆ ਮੱਥਾ, ਫਿਰ ਵੀ ਦਿਲ ਨੂੰ ਟੋਕ ਨ ਸਕੇ।
ਕਹਿਣ ਲਗੇ ਹੇ ਕਲਗੀ ਵਾਲੇ, ਵੈਰੀ ਦਾ ਕੁਝ ਅੰਤ ਨ ਆਵੇ
ਲੈ ਕੇ ਲੱਖ ਕਰੋੜਾਂ ਫ਼ੌਜਾਂ, ਪਿਆ ਗੜ੍ਹੀ ਨੂੰ ਘੇਰਾ ਪਾਵੇ

ਜਿਵੇਂ ਕਿਵੇਂ ਵੀ ਹੋ ਸਕਦਾ ਏ, ਛੇਤੀ ਇਥੋਂ ਟੁਰ ਜਾ ਸਾਂਈਆਂ
ਆਪਣੀ ਜਿੰਦ ਕੀਮਤੀ ਲੈ ਕੇ, ਜਿਉਂ ਜਾਣੇ ਤਿਉਂ ਮੁੜ ਜਾ ਸਾਂਈਆਂ।
ਤੂੰ ਬਚ ਜਾਵੇਂ ਤਾਂ ਜੰਮ ਪੈਸਣ, ਸਾਡੇ ਜੇਹੀਆਂ ਫ਼ੌਜਾਂ ਲੱਖਾਂ
ਏਸ ਗੜ੍ਹੀ ਚੋਂ ਬਾਹਰ ਜਾ ਕੇ, ਜਿਥੇ ਪਈਆਂ ਤੇਰੀਆਂ ਅੱਖਾਂ।
ਸਾਡੇ ਲਈ ਜੇ ਜਾ ਨੀ ਸਕਦਾ, ਟੁਰ ਜਾ ਕਰਕੇ ਯਾਦ ਦੁਹਾਈਆਂ
ਤੈਨੂੰ ਸੌਂਹ ਸਿਖੀ ਦੀ ਅੜਿਆ, ਟੁਰ ਜਾ ਸਿਖੀ ਖ਼ਾਤਰ ਸਾਂਈਆਂ।
ਕਹਿਣ ਲੱਗਾ ਉਹ ਸੁਣ ਸੁਣ ਗੱਲਾਂ, ਕਰਕੇ ਅੱਖਾਂ ਲਾਲ ਅੰਗਾਰੇ
ਖਾ ਕੇ ਤੀਰ ਕਲੇਜੇ ਅੰਦਰ, ਫੱਟੜ ਸ਼ੇਰ ਜਿਵੇਂ ਭਬਕਾਰੇ—
—'ਸਿੰਘੋ! ਬਸ ਖ਼ਾਮੋਸ਼ ਹੋ ਜਾਓ, ਮੈਂ ਸੁਣਨਾ ਕੁਝ ਹੋਰ ਨ ਚਾਂਹਦਾ
ਏਸ ਤਰ੍ਹਾਂ ਰਣ ਵਿਚੋਂ ਲੁਕ ਕੇ, ਕਦੀ ਕੋਈ ਕਮਜ਼ੋਰ ਨ ਜਾਂਦਾ।
ਡੁਬ ਜਾਸੀ ਉਹ ਜੀਵਣ ਨਈਆ, ਚੱਪੂ ਤੇਗ ਜਿਹਨੂੰ ਨਹੀਂ ਖਿਹਣਾ।
ਡੁੱਬ ਜਾਣਾ ਮੱਝੀਆਂ ਨੂੰ ਮਿਹਣਾ, ਭੱਜ ਜਾਣਾ ਮਰਦਾਂ ਨੂੰ ਮਿਹਣਾ।
ਮੇਰੀ ਬੋਟੀ ਬੋਟੀ ਜਦ ਤਕ, ਤੇਗਾਂ ਉਤੇ ਨਾਚ ਨ ਨੱਚੇ
ਮੇਰੀ ਰੱਤ ਦੇ ਅੰਤਮ ਤੁਪਕੇ, ਜਦ ਤਕ ਭੋਂ ਤੇ ਪੈ ਨ ਰਚੇ।
ਓਦੋਂ ਤਕ ਓਇ ਸ਼ੇਰ ਜਵਾਨੋ, ਸੁਖ ਦਾ ਸਾਹ ਕੋਈ ਆ ਨੀ ਸਕਦਾ
ਉਦੋਂ ਤਕ ਇਸ ਗੜ੍ਹੀ ਦੇ ਵਿਚੋਂ, ਗੁਰੂ ਗੋਬਿੰਦ ਸਿੰਘ ਜਾ ਨੀ ਸਕਦਾ
ਸਿੰਘ ਨਿਰਾਸ ਜਿਹੇ ਤਦ ਹੋ ਕੇ, ਪੈ ਗਏ ਸੋਚਾਂ ਅੰਦਰ ਸਾਰੇ
'ਬੁਝਣੋਂ ਸ਼ਮ੍ਹਾ ਬਚਾਈਏ ਕੀਕੂੰ, ਸੋਚਣ ਪਏ ਪਤੰਗ ਵਿਚਾਰੇ।
ਦਯਾ ਸਿੰਘ ਦੇ ਦਿਲ ਕੁਝ ਆਯਾ, ਨੈਣਾਂ ਵਿਚੋਂ ਉਹ ਮੁਸਕਰਾਇਆ
ਚਾਰ ਸਿੰਘਾਂ ਨੂੰ ਨਾਲ ਮਿਲਾ ਕੇ, ਉਸ ਦਾਤੇ ਦੇ ਸਾਹਵੇਂ ਆਇਆ।
ਗਰਜ ਕਿਹਾ ਉਸ—'ਸੁਣੋ ਗੋਬਿੰਦ ਸਿੰਘ, ਤਦ ਹੀ ਹਰ ਸਿਖ ਤਰਲੇ ਪਾਂਦਾ
ਹੁਣ ਪਰ ਪੰਥ ਖ਼ਾਲਸਾ ਤੈਨੂੰ ਏਸਤਰ੍ਹਾਂ ਹੈ 'ਹੁਕਮ' ਸੁਣਾਂਦਾ—
'ਏਸ ਗੜ੍ਹੀ ਦੇ ਵਿਚੋਂ ਛੇਤੀ, ਅਪਣਾ ਆਪ ਬਚਾ ਕੇ ਲੈ ਜਾ
ਭਾਵੇਂ ਭੇਸ ਵਟਾ ਕੇ ਲੈ ਜਾ, ਭਾਵੇਂ ਤੇਗ ਵਿਖਾ ਕੇ ਲੈ ਜਾ।
ਪਰ ਤੂੰ ਏਸ ਹੁਕਮ ਨੂੰ ਸੁਣਕੇ, ਦੋ ਅੱਖਰ ਵੀ ਕਹਿ ਨਹੀਂ ਸਕਦਾ
ਹੁਣ ਪਰ ਲੜਨ ਲਈ ਤੂੰ ਪਲ ਵੀ, ਏਸ ਗੜ੍ਹੀ ਵਿਚ ਰਹਿ ਨਹੀਂ ਸਕਦਾ।
ਝਟਪਟ ਉਹਨਾਂ ਲਾਲ ਅੱਖਾਂ ਤੇ, ਪੈ ਗਏ ਸਨ ਪਲਕਾਂ ਦੇ ਪਰਦੇ
ਜਿਉਂ ਦਰਬਾਰੀ ਸ਼ਾਹ ਅਪਣੇ ਦਾ, ਝੁਕ ਝੁਕ ਕੇ ਨੇ ਆਦਰ ਕਰਦੇ।
ਕਲਗੀ ਵਾਲੇ ਸੀਸ ਆਪਣਾ, ਹੈਸੀ ਇੰਜ ਝੁਕਾਯਾ ਹੋਯਾ
ਜਿਉਂ ਸ਼ਾਹਾਂ ਦੇ ਸਾਹ ਦੇ ਅੱਗੇ, ਸੇਵਕ ਕੋਈ ਆਣ ਖਲੋਯਾ।
ਤਿੰਨ ਸਿੰਘਾਂ ਨੂੰ ਨਾਲ ਲੈ ਟੁਰਿਆ, ਪੀਰ ਹਿੰਦ ਦਾ ਬਣਿਆ ਤਣਿਆ
ਮੂੰਹ ਵਿਚ ਉਂਗਲਾਂ ਪਾ ਗਈ ਦੁਨੀਆ, ਪੰਥ ਗੁਰੂ ਗੁਰ ਚੇਲਾ ਬਣਿਆ।'

## 72. ਨੰਦ ਲਾਲ ਨੂਰਪੁਰੀ

ਵਸਦੇ ਅਨੰਦਪੁਰ ਨੂੰ, ਛੱਡ ਚਲਿਆ ਕਲਗੀਆਂ ਵਾਲਾ
ਹਿੰਦ ਉਤੇ ਹੀਰੇ ਵਾਰ ਕੇ, ਔਹ ਜਾਂਦਾ ਹਿੰਦ ਦਾ ਰਖਵਾਲਾ।
ਕਿਹੜਾ ਨੀ ਆ ਦੱਸੋ ਮੋੜੇ, ਨੀਲੇ ਦੇ ਸਵਾਰ ਨੂੰ
ਮੌਤ ਨੂੰ ਫੜਾਇਆ ਜੀਹਨੇ ਪੁਤਰਾਂ ਦੇ ਪਿਆਰ ਨੂੰ
ਕਿਹੜੇ ਜਿਗਰੇ ਨਾਲ ਦਿਤਾ ਇਹਨੇ ਅਪਣੇ ਹੀ ਖ਼ੂਨ ਨੂੰ ਉਬਾਲਾ।
ਗੁਜਰੀ ਮਾਂ ਹੋਵੇ ਤਾਂ ਖ਼ੁਦ ਵੇਖੇ, ਕੀ ਲਿਖਿਆ ਇਸ ਅਪਣੇ ਲੇਖੇ
ਅਪਣੇ ਹੀ ਬਾਜ਼ ਦਾ ਕਿਵੇਂ, ਭਰਿਆ ਧੂੜਾਂ ਨਾਲ ਆਲਾ ਦੁਆਲਾ।
ਜੀ ਕਰਦੈ ਇਹਨੂੰ ਵੇਖੀ ਜਾਈਏ, ਰਾਹ ਵਿਚ ਇਸਦੇ ਨੈਣ ਵਿਛਾਈਏ
ਅਪਣੇ ਜਿਗਰ ਦਾ ਖ਼ੂਨ ਡੋਲ੍ਹ ਕੇ, ਦੁਨੀਆ ਨੂੰ ਦਿਤਾ ਏ ਵਿਖਾਲਾ।
ਸਰਸਾ ਨਦੀ ਦੇ ਬੈਠ ਕਿਨਾਰੇ, ਜਗ ਦੀਆਂ ਡੁਬੀਆਂ ਬੇੜੀਆਂ ਤਾਰੇ
'ਨੂਰਪੁਰੀ' ਇਹਦੇ ਦਰਸ਼ਨ ਕਰ ਲੈ, ਤੇਰਾ ਹੋ ਜੂ ਜੀਉਣ ਸੁਖਾਲਾ।
ਵਸਦੇ ਅਨੰਦਪੁਰ ਨੂੰ.....

# ਗੁਰ-ਕੀਰਤਿ ਦਾ ਵੀਚਾਰ-ਦਰਬਾਰ

ਜਦੋਂ ਕੋਈ ਕਵੀ ਕਿਸੇ ਮਹਾਨ ਸ਼ਖ਼ਸੀਅਤ ਦਾ ਸਰੂਪ ਚਿੱਤ੍ਰਦਾ ਹੈ ਤਾਂ ਉਹ ਵਧੇਰੇ ਕਲਪਨਾ ਸ਼ਕਤੀ ਤੋਂ ਕੰਮ ਲੈਂਦਾ ਤੇ ਨਵਾਂ ਭਾਵ-ਸੰਸਾਰ ਸਿਰਜ ਕੇ ਸ੍ਰੋਤਿਆਂ ਨੂੰ ਪ੍ਰਭਾਵਿਤ ਕਰਦਾ ਹੈ ਪਰੰਤੂ ਵਿਦਵਾਨ ਇਤਿਹਾਸਕਾਰ ਵਿਸ਼ੇਸ਼ ਘਟਨਾਵਲੀ ਨੂੰ ਆਧਾਰ ਬਣਾ ਕੇ ਵਿਸ਼ਲੇਸ਼ਨਕਾਰੀ ਬੁਧਿ ਦੁਆਰਾ ਸਿੱਟੇ ਕੱਢਦਾ ਤੇ ਮਹਾਂਪੁਰਖ ਦੀ ਯਥਾਰਥਕ ਮਹਿਮਾ ਦੇ ਦਰਸ਼ਨ ਕਰਾਉਂਦਾ ਹੈ। ਇਸ ਤਰ੍ਹਾਂ ਦੇ ਸੈਂਕੜੇ ਪੂਰਬੀ ਤੇ ਪੱਛਮੀ ਲੇਖਕ ਹਨ, ਜਿਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਦਾ ਆਪਣੇ ਆਪਣੇ ਢੰਗ ਨਾਲ ਚਰਚਾ ਕੀਤਾ ਹੈ। ਇਥੇ ਕੁਝ ਕੁ ਚੋਣਵੇਂ ਵਿਦਵਾਨਾਂ ਦੇ ਸੰਖੇਪ ਵਿਚਾਰ ਦਿੱਤੇ ਜਾ ਰਹੇ ਹਨ :

### *1. ਸਰ ਜੌਹਨ ਮੈਲਕਮ*

ਦਸਮੇਸ਼ ਗੁਰੂ ਦੇ ਸੁਭਾਉ ਵਿਚ ਸੰਸਾਰ ਦੇ ਅਨੇਕਾਂ ਰਾਜਨੀਤਕ ਆਗੂਆਂ ਤੇ ਸਮਾਜ ਸੁਧਾਰਕ ਮੋਢੀਆਂ ਦੇ ਗੁਣ ਦ੍ਰਿਸ਼ਟਮਾਨ ਹੁੰਦੇ ਹਨ, ਉਨ੍ਹਾਂ ਦਾ ਆਦਰਸ਼ ਬਹੁਤ ਮਹਾਨ ਸੀ, ਉਹ ਸੀ ਆਪਣੇ ਸਿੱਖਾਂ ਨੂੰ ਹਰ ਕਿਸੇ ਦੇ ਜਬਰ ਜ਼ੁਲਮ ਤੋਂ ਮੁਕਤ ਕਰਾਉਣਾ। ਏਸ ਖ਼ਾਤਰ ਜੋ ਉਨ੍ਹਾਂ ਸਾਧਨ ਅਤੇ ਤਰੀਕੇ ਵਰਤੇ, ਉਹ ਕਿਸੇ ਮਹਾਨ ਦਿਮਾਗ਼ ਦੀ ਹੀ ਕਾਢ ਕਹੇ ਜਾ ਸਕਦੇ ਹਨ।

*(ਸਕੈੱਚ ਆਫ਼ ਦੀ ਸਿਖਜ਼, 72, 1812)*

### *2. ਮੈਕਗ੍ਰੇਗਰ*

ਜਦ ਅਸੀਂ ਉਨ੍ਹਾਂ ਦੇ ਕਾਰਨਾਮਿਆਂ ਨੂੰ ਦੇਖਦੇ ਹਾਂ ਜੋ ਉਨ੍ਹਾਂ ਧਰਮ ਸੁਧਾਰਨ ਤੇ ਸਿੱਖਾਂ ਨੂੰ ਨਵਾਂ ਵਿਧਾਨ (ਰਹਿਤ ਮਰਯਾਦਾ) ਦੇਣ ਲਈ ਕੀਤੇ, ਉਨ੍ਹਾਂ ਦੀ ਬੀਰਤਾ ਜੋ ਉਨ੍ਹਾਂ ਹਰ ਮੌਕੇ ਦਿਖਾਈ, ਸਹਿਨਸ਼ੀਲਤਾ ਜੋ ਅਨੇਕਾਂ ਔਕੜਾਂ ਤੇ ਕਸ਼ਟਾਂ ਵਿਚ ਵੀ ਕਾਇਮ ਰੱਖੀ ਤੇ ਆਖ਼ਰੀ ਫਤੇ ਜੋ ਉਨ੍ਹਾਂ ਵੈਰੀਆਂ ਉੱਤੇ ਹਾਸਲ ਕੀਤੀ ਜਦ ਕਿ ਸੰਗੀ ਸਾਥੀ ਵੀ ਕੋਈ ਨਹੀਂ ਸੀ ਤਾਂ ਸਾਨੂੰ ਹੈਰਾਨ ਨਹੀਂ ਹੋਣਾ ਚਾਹੀਦਾ ਕਿ ਉਨ੍ਹਾਂ ਦੇ ਸ਼ਰਧਾਲੂ ਉਨ੍ਹਾਂ ਨੂੰ ਕਿਉਂ ਬਾਰ ਬਾਰ ਸਤਿਕਾਰ ਨਾਲ ਯਾਦ ਕਰਦੇ ਹਨ। ਉਹ ਸੱਚਮੁੱਚ ਹੀ ਮਹਾਨ ਵਿਅਕਤੀ ਸਨ।

*(ਹਿਸਟਰੀ ਆਫ਼ ਦੀ ਸਿਖਜ਼, 1846)*

### *3. ਜੇ. ਡੀ. ਕਨਿੰਘਮ*

ਸਿੱਖਾਂ ਅੰਦਰ ਇਕ ਜੀਊਂਦੀ-ਜਾਗਦੀ ਸਪਿਰਿਟ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਚਮਤਕਾਰੀ ਮੋਹਰ ਛਾਪ ਨੇ ਕੇਵਲ ਉਨ੍ਹਾਂ ਦੇ ਮਨ ਹੀ ਨਹੀਂ ਬਦਲੇ, ਸਗੋਂ ਉਨ੍ਹਾਂ ਦੇ ਬਾਹਰਲੇ ਢਾਂਚੇ ਦਾ ਵੀ ਕਾਇਆ ਕਲਪ ਕਰ ਦਿੱਤਾ। ਸਮੂਹ ਸਿੱਖਾਂ ਦੇ ਨੈਣ ਨਕਸ਼, ਚੇਹਰੇ ਮੋਹਰੇ ਸੋਧੇ ਸਵਾਰੇ ਦਿੱਸਦੇ ਹਨ। ਇਕ ਸਿਖ ਸਰਦਾਰ ਆਪਣੇ ਸਰਦਾਰੀ ਠਾਠ ਬਾਠ, ਆਜ਼ਾਦਾਨਾ ਤੇ ਮਰਦਾਨਾ ਚਾਲ-ਢਾਲ ਕਾਰਣ ਗੰਭੀਰ ਬਿਰਤੀ ਵਾਲੇ ਰੂਹਾਨੀ ਰੰਗ-ਰੱਤੇ ਆਪਣੇ ਹਜ਼ੂਰੀ ਗੰ੍ਥੀ ਤੋਂ ਕੋਈ ਬਹੁਤਾ ਅਲਹਿਦਾ ਨਹੀਂ ਜਾਪਦਾ।

A living spirit possesses the whole Sikh people and impress of Govind has not elevated and altered the constitution of their minds, but has operated materially and given amplitude to their physical frames. *(ਏ ਹਿਸਟਰੀ ਆਫ਼ ਦੀ ਸਿਖਜ਼, 1849)*

### *4. ਮੌਲਵੀ ਗ਼ੁਲਾਮ ਮੁਹੱਯਦੀਨ ਉਰਫ਼ ਬੂਟੇਸ਼ਾਹ*

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਪਾਹੁਲ ਦੇਣ ਉਪਰੰਤ ਉਪਦੇਸ਼ ਦਿੰਦਿਆਂ ਕਿਹਾ—ਮੈਂ ਚਾਹੁੰਦਾ ਹਾਂ ਕਿ ਤੁਸੀਂ ਪੁਰਾਣੇ ਮਤਭੇਦ ਭੁਲਾ ਕੇ ਇਕੋ ਧਰਮ ਧਾਰਣ ਕਰੋ ਤੇ ਇਕੋ ਰਾਹ ਅਪਣਾਓ, ਚਾਰ-ਵਰਣਾਂ ਦੇ ਜੋ ਧਰਮ ਕਰਮ, ਸ਼ਾਸਤ੍ਰਾਂ ਸਿੰਮ੍ਰਤੀਆਂ ਨੇ ਦੱਸੇ ਹੋਏ ਹਨ, ਉਹ ਸਭ ਤਿਆਗ ਦਿਓ, ਸਭ ਨਾਲ ਮਿਲਵਰਤਣ ਕਰੋ, ਇਕ ਦੂਜੇ ਨਾਲ ਘਿਉ ਖਿਚੜੀ ਹੋ ਕੇ, ਕੋਈ ਆਪਣੇ ਆਪ ਨੂੰ ਉਚ-ਨੀਚ ਨਾ ਸਮਝੋ, ਪੁਰਾਣੇ ਸ਼ਾਸਤ੍ਰਾਂ ਦਾ ਖਹਿੜਾ ਛਡ ਦਿਓ, ਕੋਈ ਗੰਗਾ ਨ੍ਹਾਉਣ ਨਾ ਜਾਵੇ ਤੇ ਨਾ ਹੀ ਹੋਰ ਪਵਿਤ੍ਰ ਮੰਨੇ ਜਾਂਦੇ ਤੀਰਥਾਂ ਦਾ ਭ੍ਰਮਣ ਕਰੋ, ਹਿੰਦੂ ਦੇਵਤਿਆਂ—ਰਾਮ, ਕ੍ਰਿਸ਼ਣ, ਬ੍ਰਹਿਮਾ ਤੇ ਦੁਰਗਾ ਦੀ ਪੂਜਾ ਵੀ ਛੱਡ ਦਿਓ ਤੇ ਸਾਰਿਆਂ ਨੂੰ ਚਾਹੀਦਾ ਹੈ ਕਿ ਤੁਸੀਂ ਇਕ ਖ਼ੁਦਾ ਤੇ ਗੁਰੂ ਨਾਨਕ 'ਤੇ ਭਰੋਸਾ ਕਰੋ। ਆਓ, ਚਾਰੇ ਵਰਣਾਂ ਦੇ ਆਦਮੀ ਖੰਡੇ ਦਾ ਅੰਮ੍ਰਿਤ ਪਾਨ ਕਰੋ ਤੇ ਸਾਰੇ ਇਕੋ ਬਾਟੇ ਵਿਚ ਛਕੋ ਛਕਾਓ ਤੇ ਕੋਈ ਕਿਸੇ ਨਾਲ ਭੇਦ-ਭਾਵ ਨਾ ਕਰੋ। *(ਤ੍ਵਾਰੀਖੇ ਪੰਜਾਬ, ਪੰਨੇ 405-6, 1848)*

### *5. ਸੱਯਦ ਮੁਹੰਮਦ ਲਤੀਫ਼*

ਸਾਰੇ ਤ੍ਵਾਰੀਖ਼ਦਾਨ ਗੁਰੂ ਜੀ ਦੀ ਅਹਿਮ ਖ਼ੂਬੀਆਂ ਦੀ ਸਲਾਹੁਤਾ ਕਰਨ ਵਿਚ ਇਕ ਜ਼ਬਾਨ ਹਨ। ਉਨ੍ਹਾਂ ਵਿਚ ਧਾਰਮਿਕ ਆਗੂ ਤੇ ਬੀਰ ਜੋਧੇ ਦੀਆਂ ਸਿਫ਼ਤਾਂ ਇਕਮਿਕ ਸਨ। ਉਹ ਮਿੰਬਰ ਉੱਤੇ ਨੇਮ ਦੱਸਣ ਵਾਲਾ ਗੁਰੂ ਵਿਧਾਨਕਾਰ, ਮੈਦਾਨ ਵਿਚ ਸੂਰਮਾ, ਤਖ਼ਤ 'ਤੇ ਬਾਦਸ਼ਾਹ ਅਤੇ ਸਿਖ ਭਾਈਚਾਰੇ ਵਿਚ ਫ਼ਕੀਰ ਸੀ। ਉਹ ਸੱਚ-ਮੁਚ ਯੁਗ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਲਾ ਸਹੀ ਮਹਾਂਪੁਰਖ ਸੀ।

*(ਹਿਸਟਰੀ ਆਫ਼ ਦੀ ਪੰਜਾਬ, 1891, ਪੰਨਾ 270)*

He was a law-giver in the pulpit, a champion in the field,

a king on his masand and a faqir in the society of the Khalsa. He was the right man for the needs of the time.

### 6. ਲਾਲਾ ਦੌਲਤ ਰਾਇ

ਇਸ ਦੇਸ ਦੇ ਗਰੀਬਾਂ ਸ਼ੂਦ੍ਰ ਲੋਕਾਂ ਨੂੰ, ਜੋ ਜ਼ਿੱਲਤ ਤੇ ਭੈੜੀ ਦਸ਼ਾ ਵਿਚ ਗ਼ੁਲਾਮਾਂ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਸਨ, ਗੁਰੂ ਗੋਬਿੰਦ ਸਿੰਘ ਆਜ਼ਾਦ ਕਰਨ ਲਈ ਕੇਵਲ ਇਕੋ ਇਕ ਲਾਸਾਨੀ ਪੁਰਖ ਸਨ। ਜੋ ਕੁਝ ਰਾਮਚੰਦ੍ਰ ਜੀ ਨਾ ਕਰ ਸਕੇ, ਜਿਸ ਕੰਮ ਦਾ ਸ੍ਰੀ ਕ੍ਰਿਸ਼ਨ ਜੀ ਨੂੰ ਵੀ ਕੋਈ ਖ਼ਿਆਲ ਨਾ ਆਇਆ, ਹੋਰ ਸ਼ਕਤੀਸ਼ਾਲੀ ਸੂਰਜਬੰਸੀ ਤੇ ਚੰਦ੍ਰਬੰਸੀ ਰਾਜਿਆਂ ਨੂੰ ਵੀ ਕੋਈ ਜੁਗਤਿ ਨਾ ਸੁੱਝੀ। ਇਸ ਵਿਗੜੀ ਨੂੰ ਸੰਵਾਰਨ ਲਈ ਗੁਰੂ ਜੀ ਨੇ ਕਮਰਕੱਸਾ ਕਰ ਲਿਆ ਤੇ ਇਸਨੂੰ ਪੂਰਾ ਕਰ ਵਿਖਾਇਆ। ਆਪ ਨੇ ਆਪਣੇ ਲਹੂ ਤੇ ਹੱਡੀਆਂ ਦੀ ਖਾਦ ਪਾ ਕੇ ਹਿੰਦੁਸਤਾਨੀ ਕੌਮੀਅਤ ਦਾ ਬੂਟਾ ਲਾਇਆ ਜਿਸ ਨੂੰ ਸਮੇਂ ਸਿਰ ਫਲ ਵੀ ਆਇਆ। ਭਾਵੇਂ ਉਹ ਆਪਣੇ ਕਾਰਨਾਮਿਆਂ ਦੇ ਸਿੱਟੇ ਦੇਖਣ ਤਕ ਜੀਵਤ ਨਾ ਰਹੇ, ਫਿਰ ਵੀ ਜਿਹੜਾ ਕੰਮ ਉਨ੍ਹਾਂ ਨੇ ਦਿਲੀ ਹੁੱਬ, ਪੂਰੇ ਸਨੇਹ ਅਤੇ ਸੱਚੇ ਦਿਲ ਨਾਲ ਸ਼ੁਰੂ ਕੀਤਾ ਸੀ, ਉਹ ਆਪਣਾ ਪਰਿਵਾਰ ਵਾਰ ਕੇ ਵੀ ਪੂਰਿਆਂ ਕੀਤਾ। ਜੋ ਉਨ੍ਹਾਂ ਦਿਲ ਵਿਚ ਧਾਰਿਆ ਸੀ, ਉਸਨੂੰ ਮੁਕੰਮਲ ਕਰ ਕੇ ਦਮ ਲਿਆ। *(ਸ੍ਵਾਨਹਿ ਉਮਰੀ ਗੁਰੂ ਗੋਬਿੰਦ ਸਿੰਘ, 242, 1901 ਈ.)*

### 7. ਲਾਰਡ ਚਾਰਲਸ ਗਫ

ਗੁਰੂ ਗੋਬਿੰਦ ਸਿੰਘ ਸੰਸਾਰ ਦਾ ਅਤਿਅੰਤ ਪ੍ਰਬੀਨ ਨੇਤਾ, ਚੜ੍ਹਦੀ ਕਲਾ ਵਾਲਾ, ਪਵਿਤਰ ਭਾਵਨਾਵਾਂ ਨਾਲ ਭਰਪੂਰ, ਆਸ਼ਾਵਾਦੀ ਤੇ ਰੂਹਾਨੀ ਰੰਗ ਵਿਚ ਰੰਗਿਆ ਮਹਾਂਪੁਰਖ ਸੀ ਜਿਸ ਨੇ ਅੰਮ੍ਰਿਤ ਛਕਾ ਕੇ ਇਕ ਨਵੀਂ ਕੌਮ ਦੀ ਸਾਜਨਾ ਕਰ ਦਿੱਤੀ। *(1897)*

### 8. ਜੌਹਨ ਗੌਰਡਨ

ਗੁਰੂ ਸਾਹਿਬ ਦੀ ਹਸਤੀ ਉੱਚੀ ਰੂਹਾਨੀਅਤ, ਸ਼ਹਿਨਸ਼ਾਹੀਅਤ, ਬੀਰਤਾ ਤੇ ਨੀਤੀ-ਨਿਪੁੰਨਤਾ ਦਾ ਸੰਗਮ ਸੀ। ਉਜੇਹੇ ਬਿਖੜੇ ਸਮੇਂ ਵਿਚ ਇਹੋ ਲੋਕਾਂ ਨੂੰ ਅਗਵਾਈ ਦੇ ਸਕਦੇ ਸਨ ਤੇ ਉਨ੍ਹਾਂ ਆਪਣੇ ਸਿੱਖਾਂ ਨੂੰ ਸ਼ਕਤੀ ਦੇ ਧਾਰਨੀ ਬਣਾਇਆ। *(ਦੀ ਸਿਖਜ਼, 1904)*

### 9. ਮੈਕਾਲਿਫ

ਸਿਖ ਗੁਰੂਆਂ ਤੋਂ ਪਹਿਲਾਂ ਕਿਸੇ ਵੀ ਫ਼ੌਜੀ ਜਰਨੈਲ ਨੇ ਉਨ੍ਹਾਂ ਲੋਕਾਂ ਵਿਚੋਂ ਫ਼ੌਜ ਖੜੀ ਕਰਨ ਦਾ ਖ਼ਿਆਲ ਨਹੀਂ ਸੀ ਕੀਤਾ, ਜਿਨ੍ਹਾਂ ਨੂੰ ਜਨਮ ਤੋਂ ਹੀ ਘਟੀਆ, ਅਛੂਤ ਤੇ ਨਾਪਾਕ ਸਮਝਿਆ ਜਾਂਦਾ ਸੀ ਪਰ ਸਿੱਖਾਂ ਦੇ ਜੰਗੀ ਨਾਦ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ' ਨੇ ਅਤੇ ਸ੍ਰੀ ਦਸਮੇਸ਼ ਜੀ ਦੇ ਉਪਦੇਸ਼ਾਂ ਨੇ

ਉਨ੍ਹਾਂ ਲੋਕਾਂ ਨੂੰ ਬੀਰ ਬਹਾਦਰ ਜੋਧਿਆਂ ਵਿਚ ਬਦਲ ਦਿੱਤਾ, ਜਿਨ੍ਹਾਂ ਨੂੰ ਪਹਿਲੇ ਸਦਾ ਮਨੁੱਖਤਾ ਦੀ ਰਹਿੰਦ-ਖੂੰਹਦ ਕਹਿ ਕੇ ਦੁਰਕਾਰਿਆ ਜਾਂਦਾ ਸੀ।

*(ਸਿਖ ਰਿਲੀਜਨ, 1909)*

### 10. ਡਾ. ਗੋਕਲ ਚੰਦ ਨਾਰੰਗ

ਗੁਰੂ ਜੀ ਦੀ ਘਾਲ ਅਕਾਰਥ ਨਹੀਂ ਗਈ, ਭਾਵੇਂ ਉਹ ਗ਼ੁਲਾਮੀ ਦੀਆਂ ਸਾਰੀਆਂ ਜ਼ੰਜੀਰਾਂ ਨੂੰ ਪੂਰੀ ਤਰ੍ਹਾਂ ਨਾ ਤੋੜ ਸਕੇ ਪਰ ਉਨ੍ਹਾਂ ਰੂਹਾਂ ਨੂੰ ਆਜ਼ਾਦ ਕਰ ਦਿੱਤਾ ਤੇ ਲੋਕਾਂ ਦੇ ਦਿਲਾਂ ਵਿਚ ਸੁਤੰਤ੍ਰਤਾ ਤੇ ਅੱਗੇ ਵਧਣ ਦਾ ਚਾਅ ਭਰ ਦਿੱਤਾ। ਆਪ ਨੇ ਉਹ ਵਹਿਮ ਵੀ ਕਾਫੂਰ ਕਰ ਦਿੱਤਾ ਜਿਸ ਦੇ ਅਸਰ ਹੇਠ ਦਿੱਲੀ ਸਹਿਨਸ਼ਾਹ ਨੂੰ ਰੱਬੀ ਹਸਤੀ ਤਸੱਵਰ ਕੀਤਾ ਜਾਂਦਾ ਸੀ। ਉਹ ਪਹਿਲੇ ਹਿੰਦੁਸਤਾਨੀ ਨੇਤਾ ਸਨ ਜਿਨ੍ਹਾਂ ਜਮਹੂਰੀਅਤ ਦੀ ਜਾਚ ਸਿਖਾਈ, ਸਿੱਖਾਂ ਨੂੰ ਭਾਈ ਭਾਈ ਸਮਝਣ ਦੀ ਤਰਬੀਅਤ ਦਿੱਤੀ ਤੇ ਗੁਰਮਤੇ ਦੁਆਰਾ ਪੰਚਾਇਤੀ ਫ਼ੈਸਲੇ ਕਰਨ ਦੀ ਰੀਤਿ ਪਾਈ।

ਜਿਹੜੀ ਫ਼ਸਲ ਗੁਰੂ ਗੋਬਿੰਦ ਸਿੰਘ ਦੇ ਜ਼ਮਾਨੇ ਪੱਕਣ 'ਤੇ ਆਈ ਸੀ ਉਸਦਾ ਬੀਜ ਤਾਂ ਗੁਰੂ ਨਾਨਕ ਨੇ ਹੀ ਬੀਜਿਆ ਸੀ ਤੇ ਪਾਣੀ ਹੋਰ ਗੁਰੂਆਂ ਵੀ ਦਿੱਤਾ ਸੀ। ਉਹ ਤਲਵਾਰ ਜਿਸ ਨੇ ਖਾਲਸਈ ਸ਼ਾਨ ਦਾ ਰਸਤਾ ਉਜਾਗਰ ਕੀਤਾ, ਉਹ ਨਿਰਸੰਦੇਹ ਗੁਰੂ ਗੋਬਿੰਦ ਸਿੰਘ ਜੀ ਦਾ ਕ੍ਰਿਸ਼ਮਾ ਸੀ ਲੇਕਿਨ ਇਸ ਤੇਗ਼ ਦਾ ਅਸਪਾਤ ਗੁਰੂ ਨਾਨਕ ਸਾਹਿਬ ਦੀ ਬਖ਼ਸ਼ਿਸ਼ ਸੀ। *(ਟ੍ਰਾਂਸਫਾਰਮੇਸ਼ਨ ਆਫ਼ ਸਿਖਿਜ਼ਮ, 1912)*

### 11. ਸੁਆਮੀ ਵਿਵੇਕਾਨੰਦ

ਜੇ ਤੁਸੀਂ ਆਪਣੇ ਦੇਸ਼ ਦਾ ਭਲਾ ਚਾਹੁੰਦੇ ਹੋ ਤਾਂ ਤੁਹਾਨੂੰ ਹਰੇਕ ਨੂੰ ਗੁਰੂ ਗੋਬਿੰਦ ਸਿੰਘ ਵਾਲਾ ਰਾਹ ਅਪਣਾਉਣਾ ਪਵੇਗਾ। ਉਨ੍ਹਾਂ ਜ਼ੁਲਮ ਦੇ ਖ਼ਿਲਾਫ਼ ਲੜਦਿਆਂ ਆਪਣਾ ਸਭ ਕੁੱਝ ਵਾਰ ਦਿੱਤਾ, ਆਪਣੇ ਬੱਚੇ ਮੈਦਾਨੇ-ਜੰਗ ਵਿਚ ਭੇਜੇ ਤੇ ਆਪਣੇ ਪਿਆਰੇ ਸੰਗੀ ਸਾਥੀ ਕੁਰਬਾਨ ਕਰਵਾਏ।

ਸੋ ਆਓ! ਉਸ ਸ਼ਕਤੀਸ਼ਾਲੀ ਗੁਰੂ ਵਾਂਗ ਕੁਰਬਾਨੀ ਲਈ ਤਿਆਰ ਹੋਈਏ ਤੇ ਆਪਣੇ ਮਤਭੇਦ ਭੁਲਾ ਕੇ ਚਾਰੇ ਪਾਸੇ ਪ੍ਰੇਮ ਪਿਆਰ ਦਾ ਦਰਿਆ ਵਗਾ ਦੇਈਏ।

### 12. ਭਾਈ ਪਰਮਾਨੰਦ

ਹਿੰਦੂ ਇਤਿਹਾਸ ਮਿਥਿਹਾਸ ਅੰਦਰ ਅਨੇਕਾਂ ਪੁਰਖ ਮਿਲਦੇ ਹਨ ਜਿਹੜੇ ਅੱਧੇ ਮਨੁੱਖ ਸਨ ਤੇ ਅੱਧੇ ਦੈਵੀ। ਕੁਝ ਅੱਧੇ ਇਤਿਹਾਸਕ ਤੇ ਕੁਝ ਅੱਧੇ ਮਿਥਿਹਾਸਕ।

ਗੁਰੂ ਗੋਬਿੰਦ ਸਿੰਘ ਇਤਿਹਾਸਕ ਵਿਅਕਤੀ ਹੋਣ ਕਰਕੇ ਲਾਸਾਨੀ ਸਨ ਤੇ ਉਹ ਮਿਥਿਹਾਸਕ ਕਲਪਣਾ ਤੋਂ ਬਿਲਕੁਲ ਬਰੀ ਸਨ ਪਰ ਅਜੇਹੇ ਕਾਮਿਲ ਮਰਦ ਦਾ ਚਰਚਾ ਮਿਥਿਹਾਸ ਤੇ ਕਵਿਤਾ ਦੀ ਸਹਾਇਤਾ ਬਿਨਾਂ ਮੈਂ ਕਰ ਨਹੀਂ ਸਕਦਾ।

ਗੁਰੂ ਗੋਬਿੰਦ ਸਿੰਘ ਐਸੇ ਆਗੂ ਸਨ ਉਨ੍ਹਾਂ ਪਹਿਲੀ ਵਾਰ ਲੋਕਾਂ ਨੂੰ ਗੁਰਮਤਾ ਕਰਨ ਦੀ ਜਾਚ ਦੱਸੀ ਤੇ ਉਨ੍ਹਾਂ ਅੰਦਰ ਇਹ ਵਿਸ਼ਵਾਸ ਜਗਾਇਆ ਕਿ ਉਹ ਜਬਰ

ਜ਼ੁਲਮ ਦੇ ਨਾਸ ਲਈ ਰੱਬ ਵਲੋਂ ਘੱਲੇ ਹੋਏ ਹਨ। ਇਹ ਬਰਾਬਰੀ ਲਿਆਉਣ ਦਾ ਜਾਦੂ ਅਸਰ ਸੀ ਕਿ ਛੋਟੀਆਂ ਜਾਤਾਂ ਦੇ ਲੋਕ ਫ਼ੌਜਾਂ ਦੇ ਜਰਨੈਲ ਤੇ ਸਰਦਾਰ ਬਣ ਗਏ।

*(ਤ੍ਵਾਰੀਖ਼ੇ ਪੰਜਾਬ)*

### *13. ਸਾਧੂ ਟੀ.ਐਲ. ਵਿਸਵਾਨੀ*

ਮੈਂ ਪੂਰਬ ਤੇ ਪੱਛਮ ਦੀ ਸਾਰੀ ਤ੍ਵਾਰੀਖ਼ ਫੋਲ ਕੇ ਇਸ ਨਤੀਜੇ 'ਤੇ ਪੁੱਜਾ ਹਾਂ ਕਿ ਉਹ ਦੁਨੀਆ ਦਾ ਲਾਸਾਨੀ ਮਹਾਨ ਪੁਰਖ ਸੀ।

ਮੈਂ ਜਦ ਘੋਖਵੀਂ ਨਜ਼ਰ ਨਾਲ ਸਤਾਰ੍ਹਵੀਂ ਸਦੀ 'ਤੇ ਨਜ਼ਰ ਮਾਰਦਾ ਹਾਂ ਤਾਂ ਮੈਨੂੰ ਗੁਰੂ ਦਸਮੇਸ਼ ਜੀ ਤੋਂ ਵਡੇਰਾ ਕੋਈ ਵਿਅਕਤੀ ਨਹੀਂ ਦਿੱਸਦਾ। ਇੰਗਲੈਂਡ ਵਿਚ ਉਸ ਸਮੇਂ ਜੌਹਨ ਬਨੀਅਨ ਨੂੰ ਤੱਕਦਾ ਹਾਂ ਜੋ ਕਿ ਪੱਕਾ ਈਸਾਈ ਸੀ ਤੇ *ਦੀ ਪਿਲਗ੍ਰਿਮਜ਼ ਪ੍ਰੋਗ੍ਰੈਸ* ਪੁਸਤਕ ਦਾ ਕਰਤਾ ਸੀ। ਬਨੀਅਨ ਵੱਡਾ ਸੀ ਪਰ ਦਸਮ ਗੁਰੂ ਉਸ ਤੋਂ ਕਿਤੇ ਵਡੇਰਾ ਸੀ। ਮੈਂ ਸਵੀਡਨ ਵਲ ਝਾਤ ਮਾਰਦਾ ਹਾਂ, ਉਥੇ ਚਾਰਲਸ ਬਾਰ੍ਹਵਾਂ ਇਕ ਸ਼ਕਤੀਸ਼ਾਲੀ ਪੁਰਖ ਨਜ਼ਰ ਆਉਂਦਾ ਹੈ, ਜੋ ਬਾਦਸ਼ਾਹ ਸੀ ਤੇ ਬੀਰ ਬਹਾਦਰ ਵੀ ਸੀ। ਗੁਰੂ ਜੀ ਵੀ ਬੀਰ ਜੋਧੇ ਸਨ ਪਰ ਉਨ੍ਹਾਂ ਵਿਚ ਅਨੰਤ ਦੀ ਸੋਝੀ ਵੱਖਰੀ ਗੱਲ ਸੀ। ਰੂਸ ਵਿਚ ਮਹਾਨ ਪੀਟਰ ਹੋਇਆ ਜੋ ਯੂਰਪ ਦੇ ਮਹਾਨ ਵਿਅਕਤੀਆਂ ਵਿਚੋਂ ਇਕ ਸੀ, ਉਹ ਚੰਗਾ ਸੰਗਠਨ ਕਰਤਾ ਸੀ। ਗੁਰੂ ਜੀ ਨੇ ਸਿੱਖਾਂ ਨੂੰ ਸੰਗਠਿਤ ਕਰਕੇ ਖ਼ਾਲਸਾ ਸਾਜਿਆ, ਸਿੱਖਾਂ ਅੰਦਰ ਸੰਤ ਸਿਪਾਹੀਆਂ ਦੀ ਜਥੇਬੰਦੀ ਬਣਾਈ, ਜੋ ਨਵੀਂ ਗੱਲ ਸੀ। ਗੁਰੂ ਜੀ ਦੀ ਰੂਹਾਨੀ ਸ਼ਕਤੀ ਨੇ ਸਿੱਖਾਂ ਨੂੰ 'ਸਿੰਘ' ਬਣਾਇਆ ਤੇ ਸਭਿਆਚਾਰ ਨਿਰਾਲੀ ਭਾਂਤ ਦਾ ਸੀ।

ਫ਼੍ਰਾਂਸ ਵਿਚ ਮੈਨੂੰ ਰੂਸੋ ਦੀ ਸ਼ਖ਼ਸੀਅਤ ਮਹਾਨ ਦਿੱਸਦੀ ਹੈ, ਉਹ ਅਜੋਕੇ ਲੋਕਰਾਜੀ ਲਹਿਰ ਦਾ ਮੋਢੀ ਸੀ ਪਰ ਗੁਰੂ ਸਾਹਿਬ ਉਸ ਤੋਂ ਵੀ ਵੱਡੇ ਸਨ ਕਿ ਜਦ ਰੂਸੋ, ਅਜ਼ਾਦੀ, ਬਰਾਬਰੀ ਤੇ ਭ੍ਰਾਤਰੀਭਾਵ ਦੀ ਗੱਲ ਕਰਦਾ ਸੀ ਤਾਂ ਉਸ ਰੱਬ ਨੂੰ ਵਿਚੋਂ ਕੱਢ ਛੱਡਿਆ ਸੀ ਪਰ ਸਤਿਗੁਰਾਂ ਰੱਬ ਤੇ ਮਨੁੱਖੀ ਪਿਆਰ ਵਿਚੋਂ ਸੁਤੰਤਰ ਖ਼ਾਲਸਾ ਸਾਜਿਆ, ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਕਿ ਤੇਰੀ ਨਜ਼ਰ ਲਸ਼ਕਰਾਂ ਤੇ ਖ਼ਜ਼ਾਨਿਆਂ 'ਤੇ ਹੈ ਜਦਕਿ ਮੇਰੀ ਨਜ਼ਰ ਮਾਲਕ ਦੇ ਸ਼ੁਕਰਾਨਿਆਂ 'ਤੇ ਲੱਗੀ ਹੋਈ ਹੈ।

ਗੁਰੂ ਜੀ ਦੀ ਸ਼ਖ਼ਸੀਅਤ ਅੱਗ੍ਰਗਾਮੀ ਸੀ, ਉਨ੍ਹਾਂ ਦੀ ਜੀਉਂਦੀ-ਜਾਗਦੀ ਜੋਤਿ ਨੇ ਹਿੰਦੂ ਜਾਤੀ ਨੂੰ ਜਾਗ੍ਰਤ ਕਰ ਦਿੱਤਾ ਤੇ ਉਹ ਹਿੰਦ ਲਈ ਰਖਵਾਲੇ, ਫ਼ਰਿਸ਼ਤੇ ਸਿਧ ਹੋਏ।

### *14. ਡੋਰਥੇ ਫ਼ੀਲਡ*

ਵੇਖਣ ਨੂੰ ਗੁਰੂ ਗੋਬਿੰਦ ਸਿੰਘ ਦਾ ਕਾਰਨਾਮਾ ਹੋਰ ਗੁਰੂਆਂ ਪੀਰਾਂ ਨਾਲੋਂ ਵੱਖਰਾ ਮਾਲੂਮ ਹੋਵੇਗਾ। ਉਨ੍ਹਾਂ ਸਿਖ ਕੌਮ ਨੂੰ ਉਸ ਵਕਤ ਬਚਾਇਆ ਜਦ ਕਿ ਉਹ ਮਰ ਸਕਦੀ ਸੀ। ਖੰਡੇ ਦੀ ਪਾਹੁਲ ਨਾਲ ਉਨ੍ਹਾਂ ਬਿਲਕੁਲ ਨਵੀਂ ਮਰਯਾਦਾ ਸਥਾਪਨ ਕਰ ਦਿੱਤੀ। *(ਰਿਲੀਜਨ ਆਫ਼ ਦੀ ਸਿਖਜ਼, 1914)*

### *15. ਸੀ.ਐਚ. ਪੇਨ*

ਗੁਰੂ ਸਾਹਿਬ ਪਹਿਲੇ ਆਗੂ ਸਨ ਜਿਨ੍ਹਾਂ ਜਮਹੂਰੀਅਤ ਨੂੰ ਮਜ਼੍ਹਬੀ ਤੇ ਰਾਜਨੀਤਿਕ ਦੋਹਾਂ ਖੇਤਰਾਂ ਵਿਚ ਅਮਲੀ ਤੌਰ 'ਤੇ ਵਰਤਾ ਕੇ ਦਿਖਾਇਆ। ਜਥੇਬੰਦ ਧਰਮ ਨੂੰ ਪੰਚਾਇਤੀ ਅਸੂਲਾਂ ਅਧੀਨ ਕਰਕੇ ਹਰ ਵਿਅਕਤੀ ਨੂੰ ਆਪਣਾ ਸ੍ਵੈਮਾਣ ਵਿਕਸਤ ਕਰਨ ਦਾ ਪੂਰਾ ਅਵਸਰ ਪ੍ਰਦਾਨ ਕੀਤਾ।

*(ਏ ਸ਼ਾਰਟ ਹਿਸਟਰੀ ਆਫ਼ ਦੀ ਸਿਖਜ਼, 1930)*

### *16. ਕੇ.ਐਮ. ਪਾਨਿਕਰ*

ਪੰਜਾਬ ਸੱਤ ਸੌ ਸਾਲ ਮੁਕੰਮਲ ਤੌਰ 'ਤੇ ਮੁਸਲਿਮ ਕਬਜ਼ੇ ਹੇਠ ਰਿਹਾ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ-ਲੇਵਿਆਂ ਦੇ ਆਸਰੇ ਇਹ ਮੁੜ ਹਿੰਦੂ ਪ੍ਰਾਂਤ ਬਣ ਗਿਆ। ਜਿਨ੍ਹਾਂ ਗੱਲਾਂ ਕਰਕੇ ਇਹ ਕੁਝ ਸੰਭਵ ਹੋ ਸਕਿਆ, ਉਹ ਗੁਣ ਸਨ—ਸ਼ਕਤੀ, ਏਕਤਾ, ਕੌਮੀ ਆਦਰਸ਼ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਨੂੰ ਆਮ ਤੌਰ 'ਤੇ ਸਿੱਖਾਂ ਨੂੰ ਖ਼ਾਸ ਤੌਰ 'ਤੇ ਪ੍ਰਦਾਨ ਕੀਤੇ ਹਨ। ਗੁਰੂ ਸਾਹਿਬ ਦਾ ਸਭ ਤੋਂ ਵੱਡਾ ਕਾਰਨਾਮਾ ਇਹ ਸੀ ਕਿ ਉਨ੍ਹਾਂ ਸ਼ਖ਼ਸੀ ਗੁਰਿਆਈ ਮੁਕਾ ਕੇ ਗੁਰੂ ਗ੍ਰੰਥ ਨੂੰ ਗੁਰੂ ਥਾਪ ਦਿੱਤਾ ਤੇ ਸਿਖ ਕੌਮ, ਜੱਦੀ ਮਜ਼੍ਹਬੀ ਹਕੂਮਤ ਦੇ ਜਾਲ ਵਿਚ ਫਸਣੋਂ ਬਚ ਗਈ।

*(ਸਿਖ ਰੀਵੀਊ, ਕਲਕੱਤਾ)*

### *17. ਸ. ਸਰਦੂਲ ਸਿੰਘ ਕਵੀਸ਼ਰ*

ਪੁਰਾਣੇ ਤੇ ਨਵੇਂ ਜ਼ਮਾਨੇ ਅੰਦਰ ਦੋ ਵਿਰੋਧੀ ਸ਼ਕਤੀਆਂ ਦੇ ਦਰਮਿਆਨ ਸੰਘਰਸ਼ ਬਰਾਬਰ ਜਾਰੀ ਰਿਹਾ ਹੈ। ਏਸ ਲਈ ਗੁਰੂ ਗੋਬਿੰਦ ਸਿੰਘ ਜੀ ਲਈ ਆਦਰਸ਼ਕ ਆਦਮੀ ਉਹੋ ਹੈ ਜੋ ਆਦਰਸ਼ਕ ਸਿਪਾਹੀ ਵੀ ਹੋਵੇ। ਸਿਪਾਹੀ ਵੀ ਉਹ ਜੋ ਅਨਿਆਂ, ਜਬਰ ਤੇ ਬਦੀ ਦੇ ਖ਼ਿਲਾਫ਼ ਸਦਾ ਜੂਝਣ ਲਈ ਤੱਤਪਰ ਰਹੇ। ਗੁਰੂ ਦੇ ਸੰਤ-ਸਿਪਾਹੀ ਲਈ ਜ਼ਰੂਰੀ ਹੈ ਕਿ ਉਹ ਸੁੱਧ ਚਿਤ ਹੋਵੇ, ਦਿਲੋਂ ਮਨੋਂ ਪਵਿਤਰ ਹੋਵੇ, ਭਾਵਨਾਵਾਂ ਕੋਮਲ ਹੋਣ, ਸਰੀਰ ਸਿਹਤਮੰਦ ਹੋਵੇ, ਕੋਈ ਸਰੀਰਕ ਜਾਂ ਮਾਨਸਿਕ ਰੋਗ ਨਾ ਹੋਵੇ। ਇੱਛਾ ਸ਼ਕਤੀ ਦਾ ਮਜ਼ਬੂਤ ਹੋਣਾ ਪਹਿਲੀ ਸ਼ਰਤ ਹੈ, ਕਮਜ਼ੋਰ ਇਰਾਦੇ ਦਾ ਆਦਮੀ ਕੋਈ ਜੰਗ ਲੜ ਨਹੀਂ ਸਕਦਾ। ਫਿਰ ਸਿਪਾਹੀ ਲਈ ਵਰਦੀ ਜ਼ਰੂਰੀ ਹੈ ਪਰ ਵਰਦੀ ਪਾਉਣ ਵਾਲਾ ਈਮਾਨਦਾਰ ਸਿਪਾਹੀ ਹੋਣਾ ਚਾਹੀਦਾ ਹੈ। ਜੇ ਬੇ-ਈਮਾਨ ਵਰਦੀ ਪਾਈ ਫਿਰੇ ਤਾਂ ਇਹ ਕਲੰਕ ਬਣ ਕੇ ਰਹਿ ਜਾਵੇਗਾ।

### *18. ਸ੍ਰੀ ਕਾਲੀਚਰਨ ਬੈਨਰਜੀ*

'ਭਾਗਵਤ ਗੀਤਾ' ਵਿਚ ਜੋ ਆਦਰਸ਼ਕ ਮਨੁੱਖ ਚਿਤ੍ਰਿਆ ਗਿਆ ਤੇ ਜੋ ਉਸਦੇ ਗੁਣ ਵਰਣਨ ਕੀਤੇ ਗਏ ਹਨ, ਗੁਰੂ ਦਸਮੇਸ਼ ਉਸਦਾ ਸਾਮਰਤੱਖ ਰੂਪ ਸਨ। ਵਿਕਸਤ ਸ਼ਖ਼ਸੀਅਤ ਵਿਚ ਦੈਵੀ ਇੱਛਾ ਪ੍ਰਬਲ ਹੁੰਦੀ ਹੈ—ਇਹ ਛਤ੍ਰੀ ਦਾ ਗੁਣ ਹੈ, ਗੁਰੂ ਜੀ ਅੰਦਰ ਇਹ ਖ਼ੂਬੀ ਅਤਿਅੰਤ ਵਿਕਸਤ ਰੂਪ ਵਿਚ ਸੀ ਜੈਸਾ ਕਿ ਸੁਆਮੀ ਵਿਵੇਕਾਨੰਦ

ਜੀ ਨੇ ਬਿਆਨ ਕੀਤਾ ਹੈ। ਉਨ੍ਹਾਂ ਅੰਦਰ ਇਹ ਦੈਵੀ ਸ਼ਕਤੀ ਸ਼ਾਂਤ ਸਾਗਰ ਵਾਂਙ ਅਡੋਲ ਸੀ ਤੇ ਕਈ ਵਾਰ ਸਮੁੰਦਰੀ ਤੂਫ਼ਾਨ ਵਾਂਙ ਇਹ ਬਾਹਰ ਵੀ ਉਛਲਦੀ ਦ੍ਰਿਸ਼ਟਮਾਨ ਹੋ ਜਾਂਦੀ ਸੀ।

### *19. ਪੰ. ਜੈਚੰਦ੍ਰ ਵਿਦਿਆਲੰਕਾਰ*

ਗੁਰੂ ਗੋਬਿੰਦ ਸਿੰਘ ਜੀ ਦਾ ਆਚਰਣ ਤੱਤ ਗਿਆਨ ਦਾ ਜੀਉਂਦਾ ਜਾਗਦਾ ਆਦਰਸ਼ ਹੈ। ਆਰਯ ਵਿਚਾਰਕਾਂ ਦਾ ਧਾਰਮਿਕ ਆਦਰਸ਼ ਸ਼ਕਤੀ ਤੇ ਸੰਜਮ ਹੈ। ਸੰਜਮ ਵਿਚ ਹੀ ਮਨੁੱਖ ਦੀ ਸ਼ਕਤੀ ਤੇ ਮਨੁੱਖ ਦੀ ਮਨੁੱਖਤਾ ਪਰਗਟ ਹੁੰਦੀ ਹੈ। ਆਦਰਸ਼ਕ ਸੰਜਮੀ ਉਹ ਹੈ ਜਿਸ ਨੂੰ ਕਾਮ ਡੇਗ ਨਾ ਸਕੇ, ਕ੍ਰੋਧ ਹਿਲਾ ਨਾ ਸਕੇ, ਡਰ ਘਬਰਾਹਟ ਪੈਦਾ ਨਾ ਕਰੇ, ਚਿੰਤਾ ਮੁਰਝਾ ਨਾ ਸਕੇ, ਲਾਲਚ ਫਿਸਲਾ ਨਾ ਸਕੇ, ਮੋਹ ਜੰਜਾਲਾਂ ਵਿਚ ਪਾ ਨਾ ਸਕੇ। ਅਜੇਹੇ ਮਨੁੱਖ ਨੂੰ ਕਹਿੰਦੇ ਹਨ—ਬੀਤਰਾਗ ਤੇ ਉਸਦੀ ਅਵਸਥਾ ਦਾ ਨਾਂ ਹੈ ਵੈਰਾਗ। ਵੈਰਾਗੀ ਸ਼ਬਦ ਸੁਣ ਕੇ ਉਨ੍ਹਾਂ ਕਮਜ਼ੋਰ ਆਦਮੀਆਂ ਦਾ ਖ਼ਿਆਲ ਨਾ ਕਰੋ ਜੋ ਦੁਨੀਆ ਦੇ ਸੰਗ੍ਰਾਮ ਵਿਚੋਂ ਹਾਰ ਕੇ ਗੇਰੂਏ ਬਸਤਰ ਪਾਈ ਫਿਰਦੇ ਹਨ। ਅਸਲ ਵੈਰਾਗੀ ਤਾਂ, ਸਦਾ ਕਰਮ-ਭੂਮੀ ਦੇ ਘਮਸਾਨ ਵਿਚ ਜੂਝਦਾ ਰਹਿੰਦਾ ਹੈ।

ਗੁਰੂ ਸਾਹਿਬ ਅਣਥਕ ਕਰਮਬੀਰ ਸਨ ਤੇ ਉਨ੍ਹਾਂ ਦਾ ਕਰਮ ਮਾਰਗ ਨਿਸ਼ਕਾਮ ਕਰਮ ਯੋਗ ਹੈ। *(ਪੰਜਾਬੀ ਸਾਹਿਤ, ਜਲੰਧਰ, ਦਸੰਬਰ 1960)*

### *20. ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ*

ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲੈਂਦਿਆਂ ਹੀ ਹਰ ਭਾਰਤੀ ਇਕ ਅਪੂਰਬ ਗੌਰਵ ਤੇ ਅਨੰਦ ਅਨੁਭਵ ਕਰਦਾ ਹੈ। ਬੀਰ ਸ਼ਬਦ ਵਿਚ ਜਿਤਨੀ ਵਡਿਆਈ ਤੇ ਪ੍ਰਭੁਤਾ ਹੈ ਉਹ ਸਾਰੀ ਗੁਰੂ ਜੀ ਦੇ ਜੀਵਨ ਵਿਚ ਸਾਕਾਰ ਹੈ। ਪਵਿੱਤਰ ਆਚਾਰ, ਅਮੁਕ ਉਤਸ਼ਾਹ, ਅਡੋਲ ਸਾਹਸ, ਉਦਾਰਤਾ, ਅਜਿਤ ਮਨੋਬਲ, ਦੀਨਾਂ ਦਾ ਦਰਦੀ, ਅਤਿਆਚਾਰ ਦਾ ਵਿਰੋਧੀ, ਵਿਦਿਆ ਤੇ ਧਰਮ ਦਾ ਸਰਪ੍ਰਸਤ, ਆਤਮ-ਵਿਸ਼ਵਾਸ ਦਾ ਭੰਡਾਰ—ਸਭ ਕੁਝ ਗੁਰੂ ਜੀ ਅੰਦਰ ਸੀ। ਕਈਆਂ ਦੀ ਨਜ਼ਰ ਵਿਚ ਅਧਿਆਤਮਕਤਾ ਤੇ ਬੀਰਤਾ ਦਾ ਜੋੜਮੇਲ ਸੰਭਵ ਨਹੀਂ, ਦਰਅਸਲ ਬੀਰਤਾ ਲੜਨਾ ਝਗੜਨਾ ਨਹੀਂ, ਮਾਰਨਾ ਕੁੱਟਣਾ ਵੀ ਨਹੀਂ, ਇਹ ਤਾਂ ਅਨਿਆਂ ਤੇ ਅਤਿਆਚਾਰ ਵਿਰੁੱਧ ਨਿਧੜਕ ਹੋ ਕੇ ਜੂਝਣਾ ਹੈ। ਗੁਰੂ ਸਾਹਿਬ ਧਰਮਾਤਮਾ ਪੁਰਸ਼ ਸਨ ਪਰ ਹਾਲਾਤ ਕਾਰਣ ਹਥਿਆਰ ਚੁੱਕਣ 'ਤੇ ਮਜਬੂਰ ਹੋਏ, ਜਦੋਂ ਕਿ ਨਿਰਾਸ ਜਨਤਾ ਨੇ ਅਨਾਦਰ ਤੇ ਅਤਿਆਚਾਰ ਨੂੰ ਭਾਗਾਂ ਦੀ ਖੇਡ ਮੰਨ ਲਿਆ ਸੀ। ਪਰ ਉਨ੍ਹਾਂ ਮਾਮੂਲੀ ਜਿਹੇ ਇਸ਼ਾਰੇ ਨਾਲ ਸਭ ਕੁਝ ਬਦਲ ਦਿੱਤਾ। ਦੁਸ਼ਟ-ਦਮਨ ਤੇ ਦੀਨ ਰੱਖਿਆ ਵਰਗੇ ਉੱਚੇ ਆਦਰਸ਼ ਸਨਮੁਖ ਰੱਖ ਕੇ ਬੀਰਤਾ ਦੀ ਨਵੀਂ ਲਹਿਰ ਚਲਾਈ।

### *21. ਐਂਡਮੰਡ ਕੈਂਡਲਰ*

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬਲੋਹੀ ਰਹੁ ਰੀਤਿ ਚਲਾਈ ਤਾਂ ਉਨ੍ਹਾਂ ਸੱਚੀਂ ਮੁੱਚੀਂ ਆਪਣੇ ਆਪ ਨੂੰ ਦਾਨਾ ਤੇ ਦੂਰੰਦੇਸ਼ ਆਗੂ ਸਿੱਧ ਕੀਤਾ, ਕਿਉਂਕਿ ਜਿਨ੍ਹਾਂ ਪਦਾਰਥਕ ਵਸਤੂਆਂ ਨੇ ਜੀਵਨ ਦੀ ਅਧਿਆਤਮਕ ਮਹੱਤਤਾ ਨੂੰ ਉਭਾਰਿਆ ਹੈ, ਸਰਬ ਲੋਹ ਉਨ੍ਹਾਂ ਵਿਚੋਂ ਸਭ ਤੋਂ ਵੱਧ ਖਰਾ, ਸੱਚਾ ਤੇ ਦ੍ਰਿੜ੍ਹ ਅਚੱਲ ਹੈ।

*(ਮੈਂਟਲ ਆਫ਼ ਈਸਟ)*

### *22. ਮੈਡਮ ਮਾਰਗ੍ਰੈਟ ਐਲਨ*

ਜਦੋਂ ਅਜੇ ਮਨੋਵਿਗਿਆਨ ਨੇ ਜਨਮ ਨਹੀਂ ਸੀ ਲਿਆ ਤੇ ਨਾ ਹੀ ਇਸਦੀਆਂ ਧਾਰਨਾਵਾਂ ਲਾਗੂ ਕੀਤੀਆਂ ਗਈਆਂ ਸਨ। ਉਸ ਸਮੇਂ ਇਕ ਅਜੇਹਾ ਮਹਾਂ ਪੁਰਖ ਪਰਗਟ ਹੋਇਆ ਜੋ ਕਿ ਸੰਸਾਰ ਦਾ ਮਹਾਨ ਮਨੋਵਿਗਿਆਨਕ ਸਿੱਧ ਹੋਇਆ। ਗੁਰੂ ਗੋਬਿੰਦ ਸਿੰਘ ਇਸੇ ਪਰਕਾਰ ਦੀ ਮਹਾਨ ਹਸਤੀ ਸੀ, ਜਿਸਨੇ ਮਨੁੱਖੀ ਮਨ ਦੀਆਂ ਕਮਜ਼ੋਰੀਆਂ, ਗੁਣਾਂ ਔਗੁਣਾਂ ਨੂੰ ਪਛਾਣ ਕੇ ਉਨ੍ਹਾਂ ਨੂੰ ਕਾਬੂ ਕਰਨ ਦੀ ਨਵੀਂ ਵਿਉਂਤ ਬਣਾਈ। ਉਨ੍ਹਾਂ ਮਨੋਵਿਗਿਆਨਕ ਵਿਧੀਆਂ ਨਾਲ ਸਮੇਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਕੀਤਾ। *(ਸਿਖ ਰੀਵੀਊ, ਕਲਕੱਤਾ)*

### *23. ਡਾ. ਇੰਦੂ ਭੂਸ਼ਨ ਬੈਨਰਜੀ*

ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੇ ਜੁਗਾਂ ਦੇ ਸਭ ਤੋਂ ਵੱਡੇ ਮਹਾਨ ਭਾਰਤੀਆਂ ਵਿਚ ਗਿਣਿਆ ਜਾਣਾ ਚਾਹੀਦਾ ਹੈ। ਜਿਸ ਮਿਸ਼ਨ ਲਈ ਉਨ੍ਹਾਂ ਜ਼ਰੂਰੀ ਜਤਨ ਕੀਤੇ, ਉਹ ਮਹਾਨ ਤੇ ਸ਼ਲਾਘਾ ਯੋਗ ਸੀ, ਉਹ ਸੀ ਲੋਕਾਂ ਨੂੰ ਜਬਰ ਜ਼ੁਲਮ ਤੋਂ ਬਚਾਉਣਾ। ਫਿਰ ਜਿਹੜੇ ਉਨ੍ਹਾਂ ਸਾਧਨ ਵਰਤੋਂ ਵਿਚ ਲਿਆਂਦੇ, ਉਹ ਵਿਸ਼ਾਲ ਹਿਰਦੇ ਵਿਚੋਂ ਹੀ ਨਿਕਲ ਸਕਦੇ ਹਨ। ਅਤਿ ਨਿਰਾਸਤਾ ਤੇ ਅਧੋਗਤੀ ਦੀ ਮੰਦੀ ਅਵਸਥਾ ਵਿਚ ਉਨ੍ਹਾਂ ਆਸ ਉਮੀਦ ਤੇ ਨਿਜਾਤ ਦਾ ਪੈਗ਼ਾਮ ਦਿੱਤਾ ਅਤੇ 'ਕਰੋ ਜਾਂ ਮਰੋ' ਦੀ ਸੰਥਾ ਪੜ੍ਹਾਈ। ਉਨ੍ਹਾਂ ਕੇਵਲ ਅਤਿ ਗੰਭੀਰ ਤੇ ਸ਼ਕਤੀਸ਼ਾਲੀ ਲੱਛਣਾਂ ਵਾਲੀ ਇਖ਼ਲਾਕੀ ਤਾਕਤ ਨੂੰ ਹੀ ਮੂਰਤੀਮਾਨ ਨਹੀਂ ਕੀਤਾ, ਸਗੋਂ ਵੱਧ ਤੋਂ ਵੱਧ ਪਦਾਰਥਕ ਸ਼ਕਤੀ ਨੂੰ ਵੀ ਜੋੜਨ ਦਾ ਉਪਰਾਲਾ ਕੀਤਾ। ਆਪ ਦੀ ਹਸਤੀ ਅਮਰ ਹੈ, ਆਪ ਨੇ ਭਾਰਤੀ ਇਤਿਹਾਸ ਵਿਚ ਇਸ ਤਰ੍ਹਾਂ ਨਵੀਆਂ ਸ਼ਕਤੀਆਂ ਨੂੰ ਉਭਾਰਿਆ ਕਿ ਹਾਰੇ-ਹੁੱਟੇ ਲੋਕਾਂ ਵਿਚੋਂ ਇਕ ਨਵੀਂ ਕੌਮ ਸਾਜ ਕੇ ਰੱਖ ਦਿੱਤੀ।

*(ਐਵੋਲਯੂਸ਼ਨ ਆਫ਼ ਦੀ ਖ਼ਾਲਸਾ, 1947)*

### *24. ਪ੍ਰੋ. ਨਿਹਾਰ ਰੰਜਨ ਰੇ*

ਗੁਰੂ ਗੋਬਿੰਦ ਸਿੰਘ ਜੀ ਨੇ ਫ਼ੌਲਾਦੀ ਖੰਡੇ ਨਾਲ ਅੰਮ੍ਰਿਤ ਬਣਾ ਕੇ ਸਿੱਖੀ ਸਪਿਰਿਟ ਨੂੰ ਜਨਮ ਦਿੱਤਾ। ਗੁਰੂ ਦੀ ਥਾਂ ਗੁਰੂ ਗ੍ਰੰਥ ਤੇ ਖਾਲਸਾ ਪੰਥ ਥਾਪਿਆ ਜੋ ਬਿਬੇਕ ਦਾ

ਦਰਪਨ ਸੀ ਫਿਰ ਦਲਿਤ ਤੇ ਪੱਛੜੇ ਲੋਕਾਂ ਨੂੰ ਅਧਿਕਾਰ ਦੇ ਕੇ ਉਨ੍ਹਾਂ ਐਸੀ ਲਹਿਰ ਚਲਾਈ, ਜਿਸ ਨੂੰ ਕਦੀ ਕੋਈ ਤੋਟ ਨਹੀਂ ਆਈ।

*(ਦੀ ਸਿਖ ਗੁਰੂਜ਼ ਐਂਡ ਇੰਡੀਅਨ ਸੁਸਾਇਟੀ)*

### *25. ਪ੍ਰੋ. ਅਬਦੁਲ ਮਜੀਦ*

ਗੁਰੂ ਗੋਬਿੰਦ ਸਿੰਘ ਇਕ ਮਹਾਨ ਫ਼ਿਲਾਸਫ਼ਰ ਸਨ, ਜਿਨ੍ਹਾਂ ਨੇ ਲੋਕਾਂ ਵਿਚ ਮਾਨਸਿਕ ਪਰਿਵਰਤਨ ਲਿਆਉਣ ਲਈ ਦਿੱਲੀ ਦੇ ਬਾਦਸ਼ਾਹ ਦੀ ਥਾਂ ਸੱਚਾ ਪਾਤਸ਼ਾਹ, ਦਿੱਲੀ ਦਰਬਾਰ ਦੀ ਥਾਂ ਇਥੇ ਦਰਬਾਰ ਸਾਹਿਬ, ਤੇ ਸ਼ਾਹੀ ਨਗਾਰੇ ਦੀ ਥਾਂ ਰਣਜੀਤ ਨਗਾਰਾ ਵਜਾ ਕੇ ਲੋਕਾਂ ਨੂੰ ਤਿਆਰ-ਬਰ-ਤਿਆਰ ਕੀਤਾ। ਸੋਨੇ, ਚਾਂਦੀ ਦਾ ਖਹਿੜਾ ਛੁਡਾ ਕੇ ਸਰਬਲੋਹ ਦਾ ਸ਼ਰਧਾਲੂ ਬਣਾਇਆ। ਹਰ ਸਿਖ ਨੂੰ ਭਾਈ ਤੇ ਸਿੰਘ ਸਜਾ ਕੇ ਜੋਧਾ ਬਣਾਇਆ ਤੇ ਇਉਂ ਬਾਜ਼ਾਂ ਨਾਲ ਚਿੜੀਆਂ ਨੂੰ ਲੜਾਇਆ।

### *26. ਡਾ. ਰਾਧਾ ਕ੍ਰਿਸ਼ਨਨ*

ਖ਼ਾਲਸਾ ਪੰਥ ਦੇ ਬੱਾਨੀ ਗੁਰੂ ਗੋਬਿੰਦ ਸਿੰਘ ਜੀ ਨੇ ਸਚਾਈ, ਸੰਜੀਦਗੀ ਤੇ ਆਜਜ਼ੀ ਦਾ ਉਪਦੇਸ਼ ਦਿੱਤਾ ਤੇ ਮਜ਼ਹਬੀ ਤਅੱਸਬ, ਜਾਤ-ਪਾਤ ਦੇ ਭਿੰਨ ਭੇਦ ਤੇ ਭਰਮ ਵਹਿਮ ਵਿਰੁੱਧ ਲੰਮਾ ਸੰਘਰਸ਼ ਕੀਤਾ। ਉਨ੍ਹਾਂ ਆਪਣੇ ਸੇਵਕਾਂ ਨੂੰ ਨਵੀਂ ਜ਼ਿੰਦਗੀ ਪ੍ਰਦਾਨ ਕੀਤੀ ਤੇ ਬਦੀ ਵਿਰੁੱਧ ਲੜਨ ਲਈ ਪ੍ਰੇਰਨਾ ਦਿੱਤੀ। ਆਪ ਦਾ ਸਾਰਾ ਜੀਵਨ ਉੱਚੇ ਸੁੱਚੇ ਅਸੂਲਾਂ ਨੂੰ ਅਮਲੀ ਜਾਮਾ ਪਹਿਨਾਉਣ ਵਿਚ ਬਤੀਤ ਹੋਇਆ।

### *27. ਡਾਕਟਰ ਜ਼ਾਕਿਰ ਹੁਸੈਨ*

ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ ਕੁਰਬਾਨੀ, ਮੇਹਨਤ, ਸਾਹਿਤਕ ਸਰਗਰਮੀ, ਫ਼ੌਜੀ ਕਾਬਲੀਅਤ, ਪ੍ਰਬੰਧ ਕਲਾ, ਅਦੁੱਤੀ ਬੀਰਤਾ, ਅਨੰਤ ਸਫਲਤਾ, ਮੁਹੱਬਤ ਤੇ ਬੇਮਿਸਾਲ ਹਿੰਮਤ ਦੀ ਅਨੋਖੀ ਕਹਾਣੀ ਹੈ। ਇਸ ਕਹਾਣੀ ਵਿਚ ਦਿਲ ਹਿਲਾ ਦੇਣ ਵਾਲੇ ਸਾਕੇ ਵੀ ਹਨ ਤੇ ਚੜ੍ਹਦੀ ਕਲਾ ਵਿਚ ਰੱਖਣ ਵਾਲੇ ਕਾਰਨਾਮੇ ਵੀ ਹਨ। ਅਜੇਹੀ ਸੂਝ ਬੂਝ, ਹਿੰਮਤ, ਦ੍ਰਿੜ੍ਹਤਾ ਤੇ ਯੋਗਤਾ ਵਾਲੇ ਲੋਕ ਦੁਨੀਆ ਵਿਚ ਨਿਤ ਨਿਤ ਪੈਦਾ ਨਹੀਂ ਹੁੰਦੇ। ਫਿਰ ਕਿਹੜੀ ਕੁਰਬਾਨੀ ਰਹਿ ਗਈ ਜਿਹੜੀ ਇਸ 'ਮਰਦਿ ਖ਼ੁਦਾ' ਨੇ ਨਹੀਂ ਕੀਤੀ। ਪਹਿਲੇ ਪਿਤਾ ਦੀ ਕੁਰਬਾਨੀ ਦਿੱਤੀ ਤੇ ਫਿਰ ਆਪਣੀ ਅੱਖੀਆਂ ਦੇ ਤਾਰੇ ਵਾਰੇ। ਫਿਰ ਜਿੰਦ ਨਾਲੋਂ ਪਿਆਰੇ ਸਾਥੀਆਂ ਨੂੰ ਨਿਛਾਵਰ ਕੀਤਾ। ਲਗਾਤਾਰ ਸੰਘਰਸ਼ ਜਾਰੀ ਰੱਖਿਆ, ਅਨੇਕਾਂ ਸੰਕਟਾਂ ਦਾ ਡੱਟ ਕੇ ਮੁਕਾਬਲਾ ਕੀਤਾ, ਦੇਸ਼ ਤੇ ਧਰਮ ਦੀ ਖ਼ਾਤਰ ਸਰਬੰਸ ਵਾਰ ਦਿੱਤਾ। ਜਿਹੜੇ ਲੋਕ ਆਪਣੇ ਉੱਚੇ ਆਦਰਸ਼ਾਂ ਦੀ ਪੂਰਤੀ ਲਈ ਇਸ ਤਰ੍ਹਾਂ ਡਟ ਜਾਂਦੇ ਹਨ ਅਤੇ ਮੁਖ਼ਾਲਫ਼ਿਤ ਨਾਲ ਪੂਰੀ ਪੂਰੀ ਟੱਕਰ ਲੈਂਦੇ ਹਨ, ਉਹ ਤ੍ਵਾਰੀਖ਼ ਦਾ ਮੂੰਹ ਮੋੜ ਦਿੰਦੇ ਹਨ।

## 28. ਪ੍ਰੋ. ਪੂਰਨ ਸਿੰਘ

(ੳ) ਮੇਰਾ ਕਈ ਵਾਰ ਚਿੱਤ ਕੀਤਾ ਹੈ ਕਿ ਚਿੱਤ੍ਰਕਾਰੀ ਸਿੱਖਾਂ ਅਰ ਚਿੱਤ੍ਰਾਂ ਦਵਾਰਾ ਆਪਣੇ ਕਲਗੀਆਂ ਵਾਲੇ ਰੱਬ ਜੀ ਦੀਆਂ ਤਸਵੀਰਾਂ ਖਿੱਚ ਖਿੱਚ ਸਤਲੁਜ ਵਿਚ ਸੁੱਟੀ ਜਾਵਾਂ ਤੇ ਹਰ ਇਕ ਦੇ ਹੇਠ ਲਿਖਾਂ—'ਇਹ ਵੀ ਨਹੀਂ ਤੇਰੀ ਤਸਵੀਰ, ਇਹ ਵੀ ਨਹੀਂ।' ਤੇ ਬਸ ਇਉਂ ਹੀ ਕਰੀ ਜਾਵਾਂ। ਜ਼ਿੰਦਗੀ ਸਾਰੀ ਹੀ ਲੰਘ ਜਾਵੇ, ਲੋਕੀਂ ਆਖਣ ਇਹ ਬਾਵਲਾ ਚਿੱਤ੍ਰਕਾਰ ਦੇਖਿਆ ਜੇ ? ਅੱਧੀ ਉਮਰ ਤਾਂ ਚਿੱਤ੍ਰਕਾਰੀ ਸਿੱਖਦਾ ਰਿਹਾ ਤੇ ਬਾਕੀ ਦੀ ਉਮਰ ਤਸਵੀਰਾਂ ਬਣਾਂਦਾ ਰਿਹਾ ਪਰ ਮੋਏ ਕੋਲੋਂ ਬਣੀ ਇਕ ਵੀ ਨਾ। ਬਸ, ਇਹ ਤਮਗਾ ਮੈਨੂੰ ਮਿਲੇ ਤੇ ਮੁੜ ਮੈਂ ਸਤਲੁਜ ਕੋਲੋਂ ਪੁੱਛਾਂ, ਸਤਲੁਜ ! ਮੇਰੇ ਸਤਿਗੁਰਾਂ ਦੀ ਮੂਰਤਿ ਕਿਹੋ ਜੇਹੀ ਸੀ ? ਦੱਸ ਭਰਾਵਾ ! ਦੱਸ। ਮੈਂ ਪਟਨੇ ਵਾਲੀ ਗੰਗਾ ਕੋਲੋਂ ਪੁੱਛਾਂ, ਹੇ ਭੈਣ ! ਮੇਰੇ ਰੱਬ ਦੀ ਮੂਰਤਿ ਕੇਹੋ ਜੇਹੀ ਸੀ, ਦੱਸ ਨਾ ਭੈਣੇ ਦੱਸ। ਅਬਚਲ ਨਗਰ ਦੇ ਹਥਿਆਰਾਂ ਕੋਲੋਂ ਪੁੱਛਾਂ, ਹੇ ਵੀਰੋ ! ਦੱਸੋ, ਕਲਗੀਆਂ ਵਾਲੇ ਦੀ ਛਬੀ ਕੇਹੋ ਜੇਹੀ ਸੀ ? ਇਕ ਉਸਤਾਦ ਮੈਨੂੰ ਮਿਲਿਆ, ਉਹ ਕਹਿਣ ਲੱਗਾ— ਭਾਈ ! ਇਨ੍ਹਾਂ ਰੰਗਾਂ ਢੰਗਾਂ ਨਾਲ ਵੀ ਕਦੀ ਰੱਬ ਦੀ ਤਸਵੀਰ ਕਿਸੇ ਖਿੱਚੀ ? ਐਡਨ ਵਾਲੀਆਂ ਈਡਾ ਦੀਆਂ ਤਸਵੀਰਾਂ ਦੇਖ, ਫਿਰ ਸਭ ਪੁਰਾਣੇ ਰੱਬੀ ਸਾਹਿਤ-ਮਾਈਥਾਲੋਜੀ ਦੇ ਰੰਗਾਂ ਵਿਚ ਆਪਣੇ ਸਤਿਗੁਰ ਦਾ ਧਿਆਨ ਧਰ।'

(ਅ) ਪੰਜਾਬ ਵਿਚ ਸਤਿਗੁਰਾਂ ਦੀ ਨਿਗਾਹ ਵਿਚੋਂ—ਜੀਵਨ-ਬਿਜਲੀਆਂ ਦੇ ਅਸਗਾਹ ਦਰਿਆ ਵਗ ਉਠੇ—ਝਨਾਂ, ਰਾਵੀ, ਸਤਲੁਜ, ਬਿਆਸ, ਜੇਹਲਮ ਤੇ ਅਟਕ ਸਭ ਬਲ ਉਠੇ।

ਇਥੇ ਜਾਨ ਆਈ, ਰੂਹ ਆਇਆ, ਰੱਬ ਆਇਆ, ਗੀਤ ਅਸਮਾਨੀ ਆਇਆ, ਦਿਲ ਆਇਆ ਬਖਸ਼ ਦਾ, ਇਥੇ ਚਾਅ ਦੇ ਅਸਮਾਨ ਟੁੱਟੇ, ਇਥੇ ਹੁਸਨ ਖ਼ੁਦਾਈ ਦਾ ਅਵਤਾਰ ਆਇਆ, ਇਥੇ ਦਿਲ-ਚੁਭਵੀਆਂ ਮੂਰਤਾਂ, ਨਿਗਾਹਾਂ ਦੇ ਤੀਰਾਂ ਦੇ ਮੀਂਹ।

ਇਥੇ ਦਾਤੇ ਬਲਕਾਰ ਆਏ, ਇਥੇ ਸਾਈਂ ਦੇ ਪਿਆਰੇ ਆਏ, ਇਸ ਧਰਤੀ ਵਿਚ ਕਲਗੀ ਵਾਲੇ ਦੇ ਘੋੜੇ ਦੇ ਸੁੰਮਾਂ ਦੀ ਟਾਪ ਲੱਗੀ। ਇਥੇ ਸਤਿਗੁਰ ਸੱਚੇ ਪਾਤਸ਼ਾਹ ਦਾ ਨਿਵਾਸ ਹੈ। ਪੰਜਾਬ ਵਿਚ ਜੰਮਣਾ ਅਮੁੱਲ ਜਿਹੀ ਚੀਜ਼ ਏ, ਇਥੇ ਕਲਗੀਆਂ ਵਾਲੇ ਦੇ ਤੀਰ ਸ਼ਬਦ ਚਮਕਦੇ। *(ਖੁਲ੍ਹੇ ਮੈਦਾਨ)*

## 29. ਸ. ਕਪੂਰ ਸਿੰਘ I.C.S.

ਆਧੁਨਿਕ ਯੁਗ ਵਿਚ ਸਾਰੇ ਧਰਮਾਂ ਦੀ ਬੁਨਿਆਦੀ ਏਕਤਾ ਦੇ ਸਿਧਾਂਤ ਦੇ ਪ੍ਰਿਥਮ ਉਜਾਗਰਕਾਰ ਗੁਰੂ ਗੋਬਿੰਦ ਸਿੰਘ ਜੀ ਹਨ। ਕੀ ਇਹ ਗੱਲ ਗੁਰੂ ਸਾਹਿਬ ਨੇ ਵੰਗਾਰ ਕੇ ਨਹੀਂ ਸੀ ਆਖੀ ਕਿ ਇਹ ਨਸਲੀ ਭਿੰਨ ਭੇਦ ਕੇਵਲ ਜਨਮ ਜਾਤ ਜਾਂ ਭੂਗੋਲਕ ਹੱਦਾਂ ਤਕ ਸੀਮਤ ਹਨ, ਵੈਸੇ ਇਨ੍ਹਾਂ ਵਿਚ ਕੋਈ ਸਚਾਈ ਨਹੀਂ। ਸ਼ਕਤੀ ਤੇ ਪ੍ਰਭੂ-ਸੱਤਾ ਦਾ ਮੰਬਾ ਜਨ-ਸਮੂਹ ਹੈ, ਇਸ ਲਈ ਉਸਦੇ ਮਹੱਤਵ ਨੂੰ ਅਣਡਿੱਠ

ਨਹੀਂ ਕਰਨਾ ਚਾਹੀਦਾ। ਫ਼ੁਰਮਾਨ ਹੈ:

**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹੀ ਮੋ ਸੇ ਗ੍ਰੀਬ ਕ੍ਰੋਰ ਪਰੇ॥**

### *30. ਡਾ. ਹਰੀ ਰਾਮ ਗੁਪਤਾ*

ਗੁਰੂ ਸਾਹਿਬ ਆਪਣੇ ਨਿਸ਼ਾਨੇ ਵਲ ਸਿੱਧੇ ਇਉਂ ਗਏ, ਜਿਵੇਂ ਕੋਈ ਪੰਛੀ ਆਪਣੇ ਆਲ੍ਹਣੇ ਵਲ ਪਰਤਦਾ ਆਤਮ-ਵਿਸ਼ਵਾਸ ਤੇ ਸਾਹਸ ਨਾਲ ਝੱਖੜਾਂ ਤੂਫ਼ਾਨਾਂ ਨੂੰ ਚੀਰਦਾ ਆਉਂਦਾ ਹੈ। ਆਪ ਜੀ ਦੀ ਵਿਚਾਰਧਾਰਾ ਨੇ ਭਵਿਸ਼ਤ ਨੂੰ ਰੌਸ਼ਨ ਕਰ ਦਿੱਤਾ, ਉਨ੍ਹਾਂ ਉਹ ਗੱਲਾਂ ਕਰ ਦਿਖਾਈਆਂ ਜੋ ਲੋਕਾਂ ਤੋਂ ਛਿਪੀਆਂ ਹੋਈਆਂ ਸਨ। ਇਕ ਬੀਰ ਜੋਧੇ ਤੇ ਮਹਾਨ ਆਗੂ ਹੋਣ ਨਾਤੇ ਉਹ ਨਿਰਸੰਦੇਹ ਸਾਰੀ ਇਨਸਾਨੀਅਤ ਦੇ ਰਖਵਾਲੇ ਸਨ। ਪੁਰਾਣੇ ਸਮੇਂ ਦੇਵਤਿਆਂ ਨੇ ਦੈਂਤਾਂ ਦੇ ਖੈ ਲਈ ਦੁਰਗਾ ਨੂੰ ਪ੍ਰਗਟਾਇਆ, ਮੱਧ ਕਾਲ ਵਿਚ ਬ੍ਰਾਹਮਣਾਂ, ਮੁਸਲਮਾਨੀ ਹੜ੍ਹ ਨੂੰ ਰੋਕਣ ਲਈ ਯੱਗ ਰਚਾ ਕੇ ਰਾਜਪੂਤ ਉਜਾਗਰ ਕੀਤੇ ਤੇ ਮੁਗ਼ਲ ਹਕੂਮਤ ਦੇ ਜਬਰ ਮੇਟਣ ਲਈ ਗੁਰੂ ਜੀ ਨੇ ਖਾਲਸਾ ਪ੍ਰਗਟ ਕੀਤਾ, ਜਿਸ ਬਿਦੇਸ਼ੀ ਹੱਲਿਆਂ ਦਾ ਮੂੰਹ ਮੋੜ ਕੇ ਰਖ ਦਿੱਤਾ।

*(ਹਿਸਟਰੀ ਆ.ਫ ਦੀ ਸਿਖਜ਼)*

### *31. ਸ੍ਰੀ ਰਣਬੀਰ*

ਗੁਰੂ ਗੋਬਿੰਦ ਸਿੰਘ ਕੇਵਲ ਧਾਰਮਿਕ ਨੇਤਾ ਹੀ ਨਹੀਂ ਸਨ, ਉਹ ਦੇਸ਼ ਦੇ ਚੋਟੀ ਦੇ ਨੀਤੀਵੇਤਾ, ਦੇਸ-ਭਗਤ, ਮੌਲਿਕ ਚਿੰਤਕ, ਪ੍ਰਬੀਨ ਪ੍ਰਬੰਧਕ ਤੇ ਅਦੁੱਤੀ ਕਵੀ ਵੀ ਸਨ। ਫਿਰ ਉਹ ਇਕ ਮਜ਼੍ਹਬ ਜਾਂ ਫ਼ਿਰਕੇ ਦੇ ਨਹੀਂ, ਸਗੋਂ ਸਮੁੱਚੀ ਮਾਨਵਜਾਤੀ ਦੇ ਗੁਰੂ ਸਨ। ਆਪ ਅਜੇਹੇ ਯੁਗ ਪੁਰਸ਼ ਸਨ ਜੋ ਆਪਣੇ ਵਿਚਾਰਾਂ ਤੇ ਬਿਉਹਾਰਾਂ ਨਾਲ ਨਵੇਂ ਯੁਗ ਦਾ ਮੁੱਢ ਰੱਖ ਜਾਂਦੇ ਹਨ। ਜੇ ਇਸ ਦੇਸ਼ ਵਿਚ ਉਨ੍ਹਾਂ ਦਾ ਅਵਤਾਰ ਨਾ ਹੁੰਦਾ ਤੇ ਉਹ ਇਹ ਨਵਯੁਗ ਆਰੰਭ ਨਾ ਕਰਦੇ ਤਾਂ ਸ਼ਾਇਦ ਇਹ ਦੇਸ਼ ਅਜੇ ਹੋਰ ਹਜ਼ਾਰ ਵਰ੍ਹੇ ਤਕ ਆਜ਼ਾਦ ਨਾ ਹੋ ਸਕਦਾ। *(ਯੁਗਪੁਰਸ਼)*

# ਗੁਰੂ ਜੀ ਦੀ ਬਚਿਤ੍ਰ ਨਾਟਕੀ ਲਾਸਾਨੀ ਹਸਤੀ

ਗੁਰੂਆਂ, ਪੀਰਾਂ ਤੇ ਨਬੀਆਂ ਅਵਤਾਰਾਂ ਦੇ ਸੰਸਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਅਕਤਿਤਵ ਬਿਲਕੁਲ ਬਚਿਤ੍ਰ ਭਾਂਤ ਦਾ ਬੇਮਿਸਾਲ ਹੈ। ਗੁਰੂ ਸਾਹਿਬ ਨੇ ਖ਼ੁਦ ਆਪਣੀ ਆਤਮ ਕਥਾ ਲਿਖਦਿਆਂ ਦੱਸਿਆ ਹੈ ਕਿ ਉਨ੍ਹਾਂ ਨੂੰ ਤਪ ਕਰਦਿਆਂ ਨੂੰ ਬੁਲਾਇਆ ਗਿਆ ਤੇ ਪਿਤਾ ਪਰਮੇਸ਼ਰ ਵਲੋਂ ਨਿਵਾਜ ਕੇ ਮਾਤ ਲੋਕ ਵਿਚ ਪਠਾਇਆ ਗਿਆ ਤੇ ਕੰਮ ਇਹ ਲਾਇਆ ਗਿਆ ਕਿ ਦੁਸ਼ਟਤਾਈ ਤੇ ਦੰਭਤਾਈ ਦੂਰ ਕਰ ਕੇ ਸੱਚੇ ਧਰਮ ਦਾ ਪਥ ਉਜਾਗਰ ਕਰਨਾ ਹੈ। ਇਹ ਸੰਵਾਦ ਇਤਨਾ ਇਤਿਹਾਸਕ ਯਥਾਰਥ ਵਾਲਾ ਹੈ ਕਿ ਐਸਾ ਵਾਰਤਾਲਾਪ ਕਿਸੇ ਹੋਰ ਨਬੀ ਅਵਤਾਰ ਦੇ ਪਿਛੋਕੜ ਵਿਚ ਪ੍ਰਾਪਤ ਨਹੀਂ। ਫਿਰ ਗੁਰੂ ਦਸਮੇਸ਼ ਕੇਵਲ ਧਰਮ ਅਚਾਰਯ ਬਣ ਕੇ ਹੀ ਅੱਗੇ ਨਹੀਂ ਆਏ ਸਗੋਂ ਉਨ੍ਹਾਂ ਸਾਰੇ ਪੱਛੜੇ ਸਮਾਜ ਦੇ ਉੱਧਾਰ ਦਾ ਬੀੜਾ ਉਠਾਇਆ ਤੇ ਅਜੇਹਾ ਇਨਕਲਾਬੀ ਪਲਟਾ ਲਿਆਂਦਾ ਕਿ ਸਦੀਆਂ ਦੇ ਦੱਬੇ ਕੁਚਲੇ ਤੇ ਪਿਛਾਂਹ ਸਿੱਟੇ ਲੋਕ ਜਾਗ੍ਰਤ ਹੋ ਕੇ ਆਪਣੇ ਧਾਰਮਿਕ ਤੇ ਰਾਜਨੀਤਕ ਅਧਿਕਾਰਾਂ ਲਈ ਸੰਘਰਸ਼ ਕਰਨ ਹਿਤ ਤਿਆਰ ਬਰਤਿਆਰ ਹੋ ਗਏ। ਇਹ ਸਮਾਜਕ ਕ੍ਰਾਂਤੀ ਵਿਚਾਰ ਮੰਡਲ ਤਕ ਹੀ ਸੀਮਤ ਨਹੀਂ ਸੀ ਸਗੋਂ ਇਸਨੂੰ ਉਨ੍ਹਾਂ ਇਕ ਜੋਧੇ ਜਰਨੈਲ ਹੁੰਦਿਆਂ ਪ੍ਰਚੰਡ ਸੰਘਰਸ਼ ਦਾ ਰੂਪ ਦਿੱਤਾ। ਜਿਵੇਂ ਕਿ ਫ੍ਰੈਂਕਲਿਨ ਨੇ ਕਿਹਾ ਹੈ ਕਿ ਜਬਰ ਜ਼ੁਲਮ ਵਿਰੁੱਧ ਲੜਨਾ ਰੱਬੀ ਉਪਾਸਨਾ ਹੈ, ਮਾਲਕ ਦੀ ਤਾਬੇਦਾਰੀ ਹੈ। ਗੁਰੂ ਸਾਹਿਬ ਨੇ ਸੈਨਾਪਤਿ ਵਾਲਾ ਰੋਲ ਅਦਾ ਕੀਤਾ, ਉਹ ਕਿਸੇ ਮੁਲਕਗੀਰੀ ਲਈ ਨਹੀਂ ਸੀ ਸਗੋਂ ਦੁਸ਼ਟ ਦੋਖੀਆਂ ਨੂੰ ਦਲਣ ਤੇ ਦੀਨਾਂ ਦੁਖੀਆਂ ਦੀ ਰੱਖਿਆ ਕਰਨ ਲਈ ਸੀ। ਇਸ ਤੋਂ ਅੱਗੇ ਉਹ ਚਾਹੁੰਦੇ ਸਨ ਕਿ ਐਸੀ ਲੋਕ-ਸੇਵਕ ਸੰਤ ਸਿਪਾਹੀ ਸੈਨਾ ਤਿਆਰ ਕਰਾਂ ਜੋ ਹਮੇਸ਼ਾ ਇਸ ਪਵਿੱਤਰ ਮਿਸ਼ਨ ਦੀ ਪੂਰਤੀ ਲਈ ਜੂਝਦੀ ਰਹੇ। ਖ਼ਾਲਸਾ ਪੰਥ ਐਸਾ ਹੀ ਦਲ ਸੀ। ਇਸ ਤੋਂ ਇਲਾਵਾ ਉਹ ਵਿਦਵਾਨ ਕਵੀ ਸਨ ਜੋ ਕਈ ਜ਼ਬਾਨਾਂ ਵਿਚ ਕਾਵਿ-ਰਚਨਾ ਕਰਨ ਦੀ ਕਾਬਲੀਅਤ ਰੱਖਦੇ ਸਨ ਤੇ ਕਲਮੀ ਕ੍ਰਿਸ਼ਮਿਆਂ ਰਾਹੀਂ ਉਨ੍ਹਾਂ ਯੁਗ-ਪਰਿਵਰਤਨ ਲਈ ਵੀ ਢੇਰ ਹਿੱਸਾ ਪਾਇਆ। ਇਤਿਹਾਸ ਨੇ ਐਸਾ ਪੈਗ਼ੰਬਰ ਹੋਰ ਨਹੀਂ ਦੇਖਿਆ ਜੋ ਇਸ ਤਰ੍ਹਾਂ ਰੂਹਾਨੀ, ਜਿਸਮਾਨੀ, ਮਨੋਵਿਗਿਆਨੀ ਤੇ ਬੌਧਿਕ 'ਤੇ ਸਰਬਕਲਾ ਸੰਪੂਰਣ ਹੋਵੇ। ਆਪ ਨੇ ਹਰ ਖੇਤਰ ਵਿਚ ਕਮਾਲ ਕੀਤਾ। ਫਿਰ ਹੋਰ ਖ਼ੂਬੀ ਇਹ ਕਿ ਉਹ ਐਸੇ ਧਰਮ-ਗੁਰੂ ਹੋਏ ਕਿ ਉਨ੍ਹਾਂ ਚੇਲਿਆਂ ਨੂੰ ਗੁਰੂ ਬਣਾ ਕੇ ਦਮ ਲਿਆ। ਇਸ ਕਾਰਨਾਮੇ ਰਾਹੀਂ ਆਪ ਨੇ ਸਿੱਖਾਂ ਨੂੰ ਜਨਵਾਦੀ,

ਸਮਾਜਵਾਦੀ ਤੇ ਵਿਸ਼ਵਵਾਦੀ ਚੇਤਨਾ ਦੇ ਰਾਹ ਤੋਰ ਕੇ ਨਵੇਂ ਯੁਗ ਦੀ ਨੀਂਹ ਰੱਖ ਦਿੱਤੀ। ਉਸ ਜ਼ਮਾਨੇ ਜਦੋਂ ਹਿੰਦੂ ਤੁਰਕ ਦਾ ਦ੍ਵੰਦ, ਕਾਫਰ ਮਲੇਛ ਬਣ ਕੇ ਅੰਧਕਾਰ ਫੈਲਾ ਰਿਹਾ ਸੀ ਤਾਂ ਆਪ ਨੇ ਮਾਨਸ ਕੀ ਜਾਤਿ ਇਕ ਪਛਾਨਣ ਤੇ ਉਸ ਅਨੁਸਾਰ ਅਮਲ ਕਰਨ ਦੀ ਨਵੀਂ ਪ੍ਰਭਾਤ ਦਿਖਾਈ, ਇਹ ਸਭ ਆਪ ਦੀ ਉੱਚੀ ਸੁੱਚੀ ਪ੍ਰੇਮਮਈ ਦਿਵਯ ਆਤਮਾ ਦਾ ਕਾਰਨਾਮਾ ਸੀ।

ਜਿਥੋਂ ਤਕ ਆਪਦੇ ਜਿਸਮਾਨੀ ਸਰੂਪ ਦਾ ਤਅੱਲਕ ਹੈ, ਉਹ ਬੜਾ ਹੀ ਮਨੋਹਰ ਤੇ ਪ੍ਰਭਾਵਸ਼ਾਲੀ ਸੀ। ਕੱਦ ਕਾਠ ਦਰਮਿਆਨਾ ਸ਼ਕਲ ਸੂਰਤ ਸੁਨੱਖੀ, ਰੰਗ ਗੋਰਾ, ਅੰਗ ਫੁਰਤੀਲੇ, ਨੈਣ ਬਾਂਕੇ ਤੇ ਅਵਾਜ਼ ਗਰਜ ਭਰੀ ਸੀ, ਦੀਦਾਰ ਤੋਂ ਨੂਰਾਨੀ ਜਲਵਾ ਝਲਕਦਾ ਸੀ। ਆਪ ਸਦਾ ਸੁੰਦਰ ਸ਼ਸਤ੍ਰ ਬਸਤ੍ਰ ਸਜਾ ਕੇ ਰਖਦੇ, ਸੀਸ 'ਤੇ ਦਸਤਾਰ ਤੇ ਦਸਤਾਰ ਉੱਤੇ ਕਲਗੀ ਜਿਗਾ ਲਾਉਂਦੇ। ਢਾਲ, ਤਲਵਾਰ, ਤੀਰ ਕਮਾਣ ਉਨ੍ਹਾਂ ਦੇ ਮਨਭਾਉਂਦੇ ਹਥਿਆਰ ਸਨ। ਵਧੀਆ ਇਰਾਕੀ ਘੋੜੇ ਦੀ ਸਵਾਰੀ ਤੇ ਸੱਜੇ ਹੱਥ ਬਾਜ਼ ਰੱਖਣਾ ਉਨ੍ਹਾਂ ਦਾ ਸ਼ੌਕ ਸੀ। ਨਗਾਰੇ ਵਜਾਉਣਾ, ਝੰਡੇ ਝੁਲਾਉਣਾ ਤੇ ਆਪਣੇ ਸੰਤ ਸਿਪਾਹੀਆਂ ਦਾ ਮਹੱਲਾ (ਜਲੂਸ) ਰਚਾਉਣਾ ਉਨ੍ਹਾਂ ਦਾ ਆਮ ਬਿਉਹਾਰ ਸੀ ਤੇ ਇਹ ਸਭ ਗੱਲਾਂ ਚੜ੍ਹਦੀ ਕਲਾ ਕਾਇਮ ਰੱਖਣ ਦਾ ਸਾਧਨ ਮਾਤਰ ਸਨ। ਪਿਤਾ ਗੁਰੂ ਨੇ ਸਮਝਾ ਦਿੱਤਾ ਸੀ ਕਿ ਸਦਾ ਨਿਰਭੈ ਹੋ ਕੇ ਵਿਚਰਨਾ ਤੇ ਸਭ ਨੂੰ ਨਿਰਭੈ ਜੀਵਨ ਬਸਰ ਕਰਨ ਦਾ ਅਵਸਰ ਪ੍ਰਦਾਨ ਕਰਨਾ—ਇਹੋ ਚੰਗੇ ਧਰਮ ਤੇ ਚੰਗੀ ਰਾਜਨੀਤੀ ਦਾ ਸ੍ਰੇਸ਼ਟ ਲੱਛਣ ਹੈ। ਸੋ ਆਤਮਿਕ ਉਚਤਾ ਦੇ ਧਾਰਨੀ ਸਤਿਗੁਰੂ ਨੇ ਨਿਰਭਉ ਨਿਰਵੈਰ ਰਹਿੰਦਿਆਂ ਅਜੇਹੇ ਉਚ ਪੂਰਨੇ ਪਾਏ। ਆਪ ਦੇ ਬੌਧਿਕ ਚਮਤਕਾਰਾਂ ਨੇ ਪੜ੍ਹੀ ਲਿਖੀ ਵਿਦਵਾਨ ਮੰਡਲੀ ਨੂੰ ਪ੍ਰਭਾਵਿਤ ਕੀਤਾ ਤੇ ਦਰਸ਼ਨੀ ਖ਼ੂਬਸੂਰਤੀ ਨੇ ਜਨ ਸਾਧਾਰਣ ਦਾ ਮਨ ਮੋਹ ਲਿਆ। ਹੁਸੀਨ ਰੂਹ, ਹੁਸੀਨ ਦਿਮਾਗ਼ ਤੇ ਹੁਸੀਨ ਜਿਸਮ ਹਰ ਕਿਸੇ ਨੂੰ ਹਾਸਲ ਨਹੀਂ। ਇਹ ਕਰਤੇ ਦੀ ਖੇਡ ਸੀ ਕਿ ਕਲਗੀਧਰ ਹਰ ਮੈਦਾਨ ਵਿਚ ਕਾਮਿਲ ਸਨ। ਭਾਵੇਂ ਸਮਕਾਲੀ ਲਿਖਤਾਂ ਤੋਂ ਆਪ ਦੀ ਰੂਹਾਨੀ ਤੇ ਜਿਸਮਾਨੀ ਨੁਹਾਰ ਦੀ ਝਲਕ ਸਾਨੂੰ ਮਿਲ ਹੀ ਜਾਂਦੀ ਹੈ ਲੇਕਿਨ ਸਮੇਂ ਦੇ ਚਿੱਤ੍ਰਕਾਰਾਂ ਵੀ ਆਪਦੇ ਅਨੂਪਮ ਹੁਸਨ ਨੂੰ ਰੰਗਾਂ ਵਿਚ ਬੰਨ੍ਹਣ ਦਾ ਜਤਨ ਕੀਤਾ ਹੈ।

## ਇਤਿਹਾਸਕ ਚਿੱਤ੍ਰ

ਦਸਮ ਗੁਰੂ ਜੀ ਦੀਆਂ ਅੱਧੀ ਦਰਜਨ ਤੋਂ ਵੱਧ ਇਤਿਹਾਸਕ ਤਸਵੀਰਾਂ ਪ੍ਰਾਪਤ ਹਨ। ਇਕ ਬਚਪਨ ਦਾ ਚਿੱਤ੍ਰ ਅਹੀਆ ਗੰਜ ਲਖਨਊ ਪਿਆ ਹੈ, ਜਿਸਨੂੰ ਡਾ. ਤ੍ਰਿਲੋਚਨ ਸਿੰਘ ਜੀ ਨੇ ਆਪਣੀ ਅੰਗ੍ਰੇਜ਼ੀ ਪੁਸਤਕ *ਗੁਰੂ ਤੇਗ ਬਹਾਦਰ* (1967) ਵਿਚ ਦਿੱਤਾ ਹੈ। ਦੋ ਚਿੱਤ੍ਰ *ਦਸਮ ਗ੍ਰੰਥ* ਦੀ ਅਤਿ ਪ੍ਰਾਚੀਨ ਬੀੜ ਵਿਚ ਲੱਗੇ ਹੋਏ ਹਨ ਜੋ ਕਿ ਮਾਤਾ ਸੁੰਦਰੀ ਜੀ ਦੀ ਨਿਗਰਾਨੀ ਹੇਠ ਸੰਕਲਿਤ ਕੀਤੀ ਗਈ ਸੀ ਤੇ ਮਾਤਾ ਜੀ ਨੇ ਹੀ ਇਹ ਚਿੱਤ੍ਰ ਖ਼ੁਦ ਬੀੜ ਵਿਚ ਲਗਵਾ ਦਿੱਤੇ ਸਨ। ਇਨ੍ਹਾਂ ਵਿਚ ਇਕ ਚਿੱਤ੍ਰ ਜੁਆਨੀ ਸਮੇਂ ਦਾ ਹੈ ਜਦੋਂ ਕਿ ਆਪ ਪਾਉਂਟੇ ਤੋਂ ਆਨੰਦਪੁਰ ਪਰਤੇ ਸਨ।

ਦੂਜਾ ਸ਼ੇਰ ਦਾ ਸ਼ਿਕਾਰ ਕਰਦਿਆਂ ਦਾ ਹੈ, ਇਹ ਦੋਵੇਂ ਚਿੱਤ੍ਰ ਅਸਾਂ ਆਪਣੀ ਪੁਸਤਕ *ਦਰਬਾਰੀ ਰਤਨ* (1977) ਵਿਚ ਪ੍ਰਕਾਸ਼ਤ ਕੀਤੇ ਸਨ। ਇਕ ਹੋਰ ਚਿੱਤ੍ਰ ਪਟਨੇ ਸਾਹਿਬ ਸੁਰੱਖਿਅਤ ਹੈ ਜਿਸ ਵਿਚ ਗੁਰੂ ਸਾਹਿਬ ਘੋੜ ਸਵਾਰ ਹੋ ਕੇ ਸ਼ਿਕਾਰ ਚੜ੍ਹਦੇ ਦਿਖਾਏ ਹਨ, ਇਸੇ ਤਰ੍ਹਾਂ ਦਾ ਇਕ ਚਿੱਤ੍ਰ ਲਾਹੌਰ ਅਜਾਇਬ ਘਰ ਅਤੇ ਕਲਕੱਤੇ ਵਿਕਟੋਰੀਆ ਮੈਮੋਰੀਅਲ ਮਿਊਜ਼ੀਅਮ ਵਿਚ ਮਿਲਦਾ ਹੈ। ਇਕ ਚਿੱਤ੍ਰ ਹੋਰ ਜੋ ਅੰਗ੍ਰੇਜ਼ ਇਥੋਂ ਵਲੈਤ ਲੈ ਗਏ ਸਨ ਤੇ ਇਹ ਅੱਜ ਕੱਲ ਮਾਨਚੈਸਟਰ ਦੀ ਆਰਟ ਗੈਲਰੀ ਵਿਚ ਸੁਰੱਖਿਅਤ ਹੈ, ਇਹ ਯਕਚਸ਼ਮੀ ਚਿੱਤ੍ਰ ਪਹਾੜੀ ਸ਼ੈਲੀ ਵਿਚ 1703 ਈ. ਦਾ ਚਿਤ੍ਰਿਆ ਦੱਸਿਆ ਜਾਂਦਾ ਹੈ। ਇਨ੍ਹਾਂ ਤੋਂ ਇਲਾਵਾ ਇਕ ਪ੍ਰਾਚੀਨ ਤਸਵੀਰ ਅਕਾਲੀ ਕੌਰ ਸਿੰਘ ਜੀ ਨੇ ਆਪਣੇ ਗ੍ਰੰਥ *ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼* ਦੇ ਪਹਿਲੇ ਐਡੀਸ਼ਨ ਵਿਚ ਛਾਪੀ ਸੀ, ਇਸ ਵਿਚ ਤਿੰਨ ਸਾਹਿਬਜ਼ਾਦੇ ਨਾਲ ਦਿਖਾਏ ਗਏ ਤੇ ਸੰਮਤ 1755 ਬਿ. (1698 ਈ.) ਪਿਆ ਹੋਇਆ ਹੈ। ਅਕਾਲੀ ਜੀ ਨੇ *ਸ੍ਰੀ ਗੁਰ ਸੋਭਾ* ਦੀ ਪਹਿਲੀ ਐਡੀਸ਼ਨ (1925 ਈ.) ਛਾਪਦਿਆਂ ਇਕ ਬੀਰਾਸਨ ਵਾਲੀ ਤਸਵੀਰ ਵੀ ਪ੍ਰਕਾਸ਼ਤ ਕੀਤੀ ਸੀ, ਇਹ ਅੱਜ ਕੱਲ ਕਾਫ਼ੀ ਪ੍ਰਚੱਲਤ ਹੈ। ਖ਼ਿਆਲ ਹੈ ਕਿ ਇਹ ਬਾਦਸ਼ਾਹ ਬਹਾਦਰ ਸ਼ਾਹ ਦੇ ਦਰਬਾਰੀ ਮੁਸੱਵਰ ਨੇ ਆਗਰੇ ਤਿਆਰ ਕੀਤੀ ਸੀ। ਉਪਰੋਕਤ ਚਿੱਤ੍ਰਾਂ ਤੋਂ ਗੁਰੂ ਸਾਹਿਬ ਦੀ ਬਾਂਕੀ ਨੁਹਾਰ ਤੋਂ ਦੈਵੀ ਗੁਣਾਂ ਦੀ ਫੁਹਾਰ ਪੈਂਦੀ ਨਜ਼ਰ ਆਉਂਦੀ ਹੈ ਜਿਸ ਨੇ ਸਾਰੀ ਸਿੰਘ ਲਹਿਰ ਨੂੰ ਪ੍ਰਭਾਵਤ ਕੀਤਾ ਤੇ 'ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌ ਕਰੌ ਨਿਵਾਸ॥' ਦਾ ਪ੍ਰਤੱਖ ਪ੍ਰਭਾਵ ਪਾਇਆ।

ਇਹ ਸਤਿਗੁਰਾਂ ਦੇ ਅੰਦਰਲੇ ਤੇ ਬਾਹਰਲੇ ਸਰੂਪ ਦੀ ਚਰਚਾ ਕਰਨਾ ਇਸ ਲਈ ਜ਼ਰੂਰੀ ਸਮਝੀ ਹੈ ਤਾਂਕਿ ਆਪ ਦੀ ਸ਼ਖ਼ਸੀਅਤ ਦਾ ਗੌਰਵ ਅਸਾਡੇ ਅਨੁਭਵ ਦਾ ਅੰਗ ਬਣ ਸਕੇ। ਏਸ ਪੱਖੋਂ ਆਪ ਦੇ ਨਾਮ ਤੇ ਵਿਸ਼ੇਸ਼ਣਾਂ ਦਾ ਜ਼ਿਕਰ ਵੀ ਲਾਭਦਾਇਕ ਹੀ ਹੈ।

ਗੁਰੂ ਜੀ ਦਾ ਪਹਿਲਾ ਨਾਂ 'ਗੋਬਿੰਦ ਦਾਸ' ਪ੍ਰਸਿੱਧ ਹੈ ਜੈਸਾ ਕਿ ਪਿਤਾ ਗੁਰੂ ਦੇ ਖ਼ਤ ਪੱਤਰਾਂ ਤੋਂ ਪਰਗਟ ਹੈ ('ਗੋਬਿੰਦ ਦਾਸ ਕੀ ਬਧਾਈ ਉਪਰਿ ਸੰਗਤਿ ਖਰਚ ਕੀਆ, ਗੁਰੂ ਕੀ ਦਰਗਹ ਥਾਇ ਪਯਾ'—ਪਟਨੇ ਦੀ ਸੰਗਤ ਨਾਂ ਹੁਕਮਨਾਮਾ) ਫਿਰ ਉਨ੍ਹਾਂ ਖ਼ੁਦ ਆਪਣੀ ਕਾਵਿ-ਰਚਨਾ ਵਿਚ ਇਸਦਾ ਪ੍ਰਯੋਗ ਕੀਤਾ ਹੈ :

**ਬਾਂਹਿ ਗਹੇ ਕੀ ਲਾਜ ਅਸਿ, ਗੋਬਿੰਦ ਦਾਸ ਤੁਹਾਰ।** *(ਰਾਮਾਵਤਾਰ)*

ਜਦ ਗੁਰਗੱਦੀ 'ਤੇ ਬਿਰਾਜਮਾਨ ਹੋਏ ਤਾਂ 'ਗੋਬਿੰਦ ਰਾਇ' ਨਾਮ ਪ੍ਰਚਲਤ ਹੋਇਆ ਜਿਸਦੀ ਵਰਤੋਂ ਕਈ ਦਰਬਾਰੀ ਕਵੀਆਂ ਨੇ ਕੀਤੀ ਹੈ। ਜਦੋਂ ਪਾਹੁਲ ਦੇ ਕੇ ਖ਼ਾਲਸਾ ਸਾਜਿਆ ਗਿਆ ਤਾਂ ਹਰ ਸਿਖ ਦਾ ਨਾਂ 'ਸਿੰਘ' ਧਰਿਆ ਗਿਆ, ਇਸੇ ਸਮੇਂ ਆਪ ਦਾ ਨਾਂ ਵੀ 'ਗੋਬਿੰਦ ਸਿੰਘ' ਰੱਖ ਕੇ ਗੁਰਚੇਲੇ ਦੀ ਅਭੇਦਤਾ ਤੇ ਏਕਤਾ ਉਜਾਗਰ ਕੀਤੀ ਗਈ। ਇਸ ਤੋਂ ਬਿਨਾ ਸਿਖ ਗ੍ਰੰਥਾਂ ਤੇ ਆਮ ਬੋਲਚਾਲ ਵਿਚ ਗੁਰੂ ਸਾਹਿਬ ਲਈ—ਸ੍ਰੀ ਦਸਮੇਸ਼, ਸੱਚਾ ਪਾਤਸ਼ਾਹ, ਪੰਥ ਦਾ ਵਾਲੀ, ਅੰਮ੍ਰਿਤਦਾਤਾ, ਸਰਬੰਸਦਾਨੀ, ਕਲਗੀਵਾਲਾ, ਕਲਗੀਧਰ, ਨੀਲੇ ਦਾ ਸ਼ਾਹਸਵਾਰ, ਚਿੱਟਿਆਂ ਬਾਜ਼ਾਂ

ਵਾਲਾ ਆਦਿ ਵਿਸ਼ੇਸ਼ਣ ਆਮ ਵਰਤੇ ਜਾਂਦੇ ਹਨ। ਗੁਰੂਆਂ ਨੂੰ 'ਸੱਚਾ ਪਾਤਸ਼ਾਹ' ਕਹਿਣ ਦੀ ਰਵਾਇਤ ਪੁਰਾਣੀ ਸੀ ਤੇ ਇਹ ਇਕ ਤਰ੍ਹਾਂ ਸਮਕਾਲੀ ਹਕੂਮਤ ਵਿਰੁੱਧ ਸਿੱਧੀ ਬਗ਼ਾਵਤ ਦਾ ਐਲਾਨ ਸੀ।

ਇਹ ਵੀ ਜ਼ਾਹਰ ਹੈ ਕਿ ਧਾਰਮਿਕ ਗੁਰੂ ਪੀਰ ਕਲਗੀ ਨਹੀਂ ਸੀ ਲਾਉਂਦੇ ਸਗੋਂ ਅਜੇਹੀਆਂ ਠਾਠ ਬਾਠ ਵਾਲੀਆਂ ਚੀਜ਼ਾਂ ਦਾ ਤਿਆਗ ਹੀ ਕਰਦੇ ਸਨ ਜਿਵੇਂ ਕਿ ਗੌਤਮ ਬੁੱਧ ਤੇ ਰਾਜਾ ਗੋਪੀ ਚੰਦ ਦੀ ਕਥਾ ਤੋਂ ਪਰਗਟ ਹੈ। ਗੁਰੂ ਰਾਜਯੋਗੀ ਸਨ, ਬਾਦਸ਼ਾਹ ਹੁੰਦੇ ਦਰਵੇਸ਼ ਸਨ ਤੇ ਪੀਰੀ ਨਾਲ ਮੀਰੀ ਜੋੜਨਾ ਉਨ੍ਹਾਂ ਦੀ ਕ੍ਰਾਂਤੀਕਾਰੀ ਯੋਜਨਾ ਦਾ ਅਹਿਮ ਭਾਗ ਸੀ। ਉਹ ਦੀਨਦਾਰ ਹੋਣ ਲਈ ਦੁਨਿਆਵੀ ਜ਼ਿੰਮੇਵਾਰੀਆਂ ਤੋਂ ਮੁਕਤ ਹੋਣਾ ਜ਼ਰੂਰੀ ਨਹੀਂ ਸੀ ਮੰਨਦੇ ਸਗੋਂ 'ਅੰਜਨ ਮਾਹਿ ਨਿਰੰਜਨ' ਰਹਿਣ ਦੀ ਤਰਬੀਅਤ ਦੇਣਾ ਪਸੰਦ ਕਰਦੇ ਸਨ, ਇਸ ਕਰਕੇ ਆਪ ਨੇ ਸ਼ਾਹਾਨਾ ਠਾਠ-ਬਾਠ ਨੂੰ ਅੰਗਸੰਗ ਰੱਖਿਆ, ਕਲਗੀ ਜਿਗਾ ਸਜਾਈ, ਸ਼ਸਤ੍ਰ ਧਾਰੇ, ਸੁਨਹਿਰੀ ਸਿੰਘਾਸਨ ਲਾ ਕੇ ਦਰਬਾਰ ਲਾਏ ਤੇ ਵਧੀਆ ਤੋਂ ਵਧੀਆ ਹਾਥੀ ਘੋੜਿਆਂ ਦੀ ਸਵਾਰੀ ਕੀਤੀ। *ਮੁਆਸਰਿ ਆਲਮਗੀਰੀ* ਅਨੁਸਾਰ ਔਰੰਗਜ਼ੇਬ ਨੇ 13 ਫ਼ਰਵਰੀ 1694 ਈ. ਨੂੰ ਇਕ ਉਚੇਚਾ ਫ਼ੁਰਮਾਨ ਜਾਰੀ ਕੀਤਾ ਸੀ ਕਿ ਰਾਜਪੂਤਾਂ ਤੋਂ ਸਿਵਾ ਕੋਈ ਹਿੰਦੂ ਸ਼ਸਤ੍ਰ ਧਾਰਨ ਨਾ ਕਰੇ, ਵਧੀਆ ਕਿਸਮ ਦੇ ਇਰਾਕੀ ਅਰਬੀ ਘੋੜੇ ਦੀ ਸਵਾਰੀ ਨਾ ਕਰੇ, ਪਾਲਕੀ 'ਤੇ ਨਾ ਚੜ੍ਹੇ, ਕਲਗੀ ਜਿਗਾ ਨਾ ਲਾਵੇ, ਝੰਡਾ ਨਗਾਰਾ ਨਾ ਵਜਾਵੇ। ਬਾਜ਼ ਉਡਾਉਣਾ ਵੀ ਸ਼ਾਹੀ ਠਾਠ-ਬਾਠ ਦਾ ਸੂਚਕ ਸੀ, ਹਰ ਕੋਈ ਇਨ੍ਹਾਂ ਦਾ ਪ੍ਰਯੋਗ ਨਹੀਂ ਸੀ ਕਰ ਸਕਦਾ। ਕਾਰਣ ਇਹ ਕਿ ਸਭੇ ਵਸਤਾਂ ਰਾਜ ਭਾਗ ਦਾ ਪ੍ਰਤੀਕ ਮੰਨੀਆਂ ਜਾਂਦੀਆਂ ਸਨ ਤੇ ਮੁਗ਼ਲ ਹਕੂਮਤ ਗ਼ੁਲਾਮ ਹਿੰਦੂਆਂ ਨੂੰ ਇਸਦੇ ਅਧਿਕਾਰੀ ਨਹੀਂ ਸੀ ਸਮਝਦੀ। ਲੇਕਿਨ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਫ਼ੁਰਮਾਨਾਂ ਦੀ ਉਲੰਘਣਾ ਕਰ ਕੇ ਆਜ਼ਾਦੀ ਦਾ ਨਵਾਂ ਪੜੁੱਲ ਬੰਨ੍ਹਿਆ। ਹੁਕਮਨਾਮੇ ਭੇਜ ਭੇਜ ਕੇ ਵਧੀਆ ਸ਼ਸਤ੍ਰ ਤੇ ਵਧੀਆ ਨਸਲ ਦੇ ਘੋੜੇ ਮੰਗਵਾਏ ਤੇ ਖ਼ਾਲਸਈ ਫ਼ੌਜ ਖੜੀ ਕੀਤੀ। ਕੇਸਰੀ ਨਿਸ਼ਾਨ ਝੁਲਾਇਆ ਤੇ ਰਣਜੀਤ ਨਗਾਰਾ ਵਜਾਇਆ। ਇਹ ਸਭ ਗੱਲਾਂ ਅਜ਼ਾਦੀ ਤੇ ਸ੍ਵੈਮਾਣ ਦੇ ਸ਼ਾਹ ਰਾਹ ਵਲ ਤੋਰਨ ਵਾਲੀਆਂ ਸਨ ਤੇ ਜ਼ਿੰਦਗੀ ਦੇ ਵਿਕਾਸ ਲਈ ਜ਼ਰੂਰੀ ਸਨ। ਜਦੋਂ ਸਿਖ ਗੁਰੂ ਸਾਹਿਬ ਲਈ ਕਲਗੀ ਵਾਲਾ, ਬਾਜ਼ਾਂ ਵਾਲਾ ਜਾਂ ਨੀਲੇ ਦਾ ਸ਼ਾਹ ਸਵਾਰ ਆਦਿ ਵਿਸ਼ੇਸ਼ਣ ਵਰਤਦੇ ਸਨ ਤਾਂ ਉਨ੍ਹਾਂ ਦਾ ਇਹ ਭਾਵ ਸੀ ਕਿ ਸਾਡਾ ਗੁਰੂ ਹਕੂਮਤ ਵਲੋਂ ਲਾਈਆਂ ਪਾਬੰਦੀਆਂ ਤੋਂ ਖ਼ੁਦ ਆਜ਼ਾਦ ਹੈ ਤੇ ਸਾਨੂੰ ਉਸ ਅਜ਼ਾਦੀ ਲਈ ਤਿਆਰ ਬਰਤਿਆਰ ਕਰ ਰਿਹਾ ਹੈ।

ਜਦੋਂ ਔਰੰਗਜ਼ੇਬ ਪਾਸ ਆਨੰਦਪੁਰ ਦੇ ਅਜੇਹੇ ਸ਼ਾਹੀ ਠਾਠ-ਬਾਠ ਦੀਆਂ ਖ਼ਬਰਾਂ ਪੁੱਜੀਆਂ ਤਾਂ ਉਸ ਬਹੁਤ ਔਖਿਆਂ ਹੋ ਕੇ ਫ਼ੌਜਦਾਰ ਸਰਹੰਦ ਨੂੰ ਤਾਕੀਦੀ ਹੁਕਮ ਚਾੜ੍ਹੇ ਕਿ ਗੁਰੂ ਨੂੰ ਕਹੋ ਕਿ 'ਉਹ ਸਾਧਾਂ ਫ਼ਕੀਰਾਂ ਵਾਂਙ ਰਹੇ, ਦਰਬਾਰ ਨਾ ਲਾਵੇ, ਝਰੋਖਾ ਦਰਸ਼ਨ ਨਾ ਦੇਵੇ, ਸੱਚਾ ਪਾਤਸ਼ਾਹ ਨਾ ਕਹਾਵੇ, ਸ਼ਸਤ੍ਰ ਤੇ ਫ਼ੌਜਾਂ ਇਕੱਠੀਆਂ ਨਾ ਕਰੇ। ਜੇ ਉਹ ਐਸੀ ਸਰਗਰਮੀ ਤੋਂ ਬਾਜ਼ ਨਾ ਆਵੇ ਤਾਂ ਜਿਵੇਂ ਕਿਵੇਂ ਇਲਾਕੇ ਵਿਚੋਂ ਖਦੇੜ ਦਿੱਤਾ ਜਾਵੇ।' ਅਜੇਹੀਆਂ ਧਮਕੀਆਂ ਨੂੰ ਨਜ਼ਰੰਦਾਜ਼ ਕਰ ਕੇ ਗੁਰੂ ਸਾਹਿਬ

ਅਜ਼ਾਦੀ ਦਾ ਝੰਡਾ ਲੈ ਕੇ ਅੱਗੇ ਵਧਦੇ ਗਏ, ਮੁਸੀਬਤਾਂ ਝੱਲਦੇ ਗਏ, ਪਰਿਵਾਰ ਤਕ ਨਿਛਾਵਰ ਕਰਦੇ ਗਏ, ਪਰ ਆਪਣੇ ਆਦਰਸ਼ ਤੋਂ ਜ਼ਰਾ ਪਿਛਾਂਹ ਨਾ ਹਟੇ। ਲੜਾਈ ਭਿੜਾਈ ਜਾਂ ਜੰਗ ਜੁਧ ਉਨ੍ਹਾਂ ਦਾ ਮਜ਼ਮੂਨ ਨਹੀਂ ਸੀ, ਉਹ ਤਾਂ ਨਿਰਭੈ ਨਿਰਵੈਰ ਹੋ ਕੇ ਸਭ ਨਾਲ ਪ੍ਰੇਮ ਪਿਆਰ ਦਾ ਵਰਤਾਰਾ ਕਰ ਰਹੇ ਸਨ, ਸਰਬੱਤ ਦਾ ਭਲਾ ਉਨ੍ਹਾਂ ਦਾ ਮਿਸ਼ਨ ਸੀ। ਔਰੰਗਜ਼ੇਬੀ ਮਜ਼੍ਹਬੀ ਤਅਸਬ ਤੇ ਦਮਨ ਨੀਤੀ ਦੇ ਬਾਵਜੂਦ ਦੇਹੁਰਾ ਮਸੀਤ, ਪੂਜਾ ਨਿਮਾਜ਼ ਅਤੇ ਹਿੰਦੂ ਤੁਰਕ ਦੀ ਸਾਂਝ ਦ੍ਰਿੜ੍ਹ ਕਰਾਉਣਾ ਉਨ੍ਹਾਂ ਦਾ ਪਵਿੱਤ੍ਰ ਆਦਰਸ਼ ਸੀ। ਆਪ ਦੀ ਬਾਣੀ ਵਿਚ ਕਾਲ ਦੀ ਸ਼ਕਤੀ ਦਾ ਬਾਰ ਬਾਰ ਬਿਆਨ ਕਰ ਕੇ ਇਨਸਾਨ ਨੂੰ ਸਾਵਧਾਨ ਕੀਤਾ ਗਿਆ ਹੈ ਕਿ ਅੰਤ ਖ਼ਾਕ ਨੇ ਖ਼ਾਕ ਹੋਣਾ ਹੈ ਤੇ ਅਕਾਲੀ ਜੋਤਿ ਦੇ ਪ੍ਰੇਮ ਵਿਚ ਓਤਪੋਤ ਹੋ ਕੇ ਹੀ ਜ਼ਿੰਦਗੀ ਸਕਾਰਥੀ ਹੋ ਸਕਦੀ ਹੈ। ਇਹ ਸੰਦੇਸ਼ਾ ਉਨ੍ਹਾਂ ਦੇ ਜੀਵਨ ਦਾ ਤੱਤਸਾਰ ਸੀ। ਗੁਰੂ ਚੜ੍ਹਦੀ ਕਲਾ ਦੇ ਮਹਾਂਪੁਰਸ਼ ਸਨ, ਗੁਰਿਆਈ, ਬੀਰਤਾਈ ਤੇ ਕਾਵਿਤਾਈ ਦੁਆਰਾ ਉਹ ਉੱਚੇ ਮਾਨਵ ਸਭਿਆਚਾਰ ਦੀ ਰੁਸ਼ਨਾਈ ਕਰਦੇ ਰਹੇ। ਉਹ ਪ੍ਰੀਤਿ ਪੈਗ਼ੰਬਰ ਸਨ, ਉਨ੍ਹਾਂ ਸਮਝਾਇਆ ਕਿ ਅਦ੍ਰਿਸ਼ਟ ਅਗੋਚਰ ਪਰਮੇਸ਼ਰ ਨੂੰ ਦੇਖ ਸਕਣਾ ਜ਼ਰਾ ਔਖਾ ਹੈ ਪਰ ਉਹ ਪ੍ਰੇਮ ਬਣ ਕੇ ਸਾਰੇ ਵਿਸ਼ਵ ਵਿਚ ਵਿਆਪਕ ਹੋ ਰਿਹਾ ਹੈ ਤੇ ਪ੍ਰੇਮ ਦੁਆਰਾ ਹੀ ਉਸਨੂੰ ਪਾਇਆ ਜਾ ਸਕਦਾ ਹੈ। ਇਹ ਠੀਕ ਹੈ ਕਿ ਉਨ੍ਹਾਂ ਖ਼ਾਲਸੇ ਨੂੰ ਦੇਗ ਤੇਗ਼ ਦੇ ਧਨੀ ਬਣਾਇਆ ਪਰ ਨਾਲ ਹੀ ਉਹ ਇਹ ਸਮਝਾਉਂਦੇ ਰਹੇ ਕਿ ਹਰ ਹਾਲਤ ਵਿਚ ਪਹਿਲੇ ਅਮਨ ਸਾਂਤੀ ਵਾਲੇ ਉਪਾਉ ਵਰਤੋ, ਜੇ ਕੋਈ ਵਾਹ ਨਾ ਚੱਲੇ ਤਾਂ ਹੀ ਤੇਗ਼ ਵਾਹੁਣਾ ਜਾਇਜ਼ ਹੈ ਪਰ ਇਹ ਵਰਤੋਂ ਰੋਜ਼ਾਨਾ ਕਾਰ-ਵਿਹਾਰ ਦਾ ਹਿੱਸਾ ਨਹੀਂ, ਕਿਉਂਕਿ ਮਾਨਸ ਕੀ ਜਾਤਿ ਇਕ ਹੈ ਤੇ ਇਸਨੂੰ ਕੇਵਲ ਪਿਆਰ ਤੇ ਸੇਵਾ ਦੇ ਮਿਸ਼ਨ ਦੁਆਰਾ ਹੀ ਪ੍ਰਫੁਲਤ ਕੀਤਾ ਜਾ ਸਕਦਾ ਹੈ।

ਅੱਜ ਦਾ ਸੰਸਾਰ ਭਿਆਨਕ ਜੰਗਾਂ ਜੁੱਧਾਂ ਦਾ ਸ਼ਿਕਾਰ ਹੈ ਤੇ ਵਿਕਰਾਲ ਸ਼ਸਤ੍ਰ ਅਸਤ੍ਰ ਇਸ ਦੀ ਪੂੰਜੀ ਹਨ, ਜਿਨ੍ਹਾਂ ਉਤੇ ਅਜੋਕੇ ਸਾਇੰਸਦਾਨਾਂ ਤੇ ਸਿਆਸਤਦਾਨਾਂ ਦੋਹਾਂ ਨੂੰ ਮਾਣ ਵੀ ਹੈ ਪਰ ਇਹ ਮਨੁੱਖੀ ਕਲਿਆਣ ਦਾ ਸਾਧਨ ਕਦਾਚਿਤ ਨਹੀਂ ਹੋ ਸਕਦੇ। ਵਿਸ਼ਵ ਮਾਤਰ ਦੇ ਭਲੇ ਲਈ ਤਾਂ ਇਕੋ ਇਕ ਪ੍ਰੇਮ ਪਿਆਰ ਦਾ ਹਥਿਆਰ ਹੀ ਕੰਮ ਆਉਣ ਵਾਲਾ ਹੈ। ਗੁਰੂ ਦਸਮੇਸ਼ ਜੀ ਨੇ ਇਸੇ ਲਈ ਖ਼ਾਲਸਾ ਬਣਨ ਹਿਤ 'ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ' ਦਾ ਸੰਦੇਸ਼ਾ ਦ੍ਰਿੜ੍ਹ ਕਰਾਇਆ ਹੈ। ਉਹ ਫ਼ੁਰਮਾਂਦੇ ਹਨ, ਜਿਵੇਂ ਅਗਨੀ ਦੇ ਚੰਗਿਆੜੇ ਆਖ਼ਰ ਅੱਗ ਵਿਚ ਹੀ ਜਾ ਸਮਾਉਂਦੇ, ਜਿਵੇਂ ਪਾਣੀ ਦੀਆਂ ਲਹਿਰਾਂ ਪਾਣੀ ਵਿਚ ਹੀ ਲੀਨ ਹੁੰਦੀਆਂ ਤੇ ਧੂੜ ਦੇ ਕਿਣਕੇ ਅੰਤ ਧਰਤੀ ਮਾਤਾ ਦੀ ਗੋਦ ਵਿਚ ਆ ਕੇ ਹੀ ਟਿਕਾਉ ਲੱਭਦੇ ਹਨ, ਤਿਵੇਂ ਸਾਰੀ ਕਾਇਨਾਤ, ਜ਼ਿੰਦਗੀ ਦੇ ਸਾਗਰ ਨਾਲ ਪ੍ਰੇਮ-ਗਲਵਕੜੀ ਪਾ ਕੇ ਹੀ ਸਹੀ ਸ਼ਾਂਤੀ ਹਾਸਲ ਕਰ ਸਕਦੀ ਹੈ।

**ਸਾਚ ਕਹਉ ਸੁਨਿ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ।**

*(ਅਕਾਲ ਉਸਤਤਿ)*

ਅੰਤਿਕਾ

# ਹਜ਼ੂਰੀ ਸਿੱਖਾਂ ਦੇ ਕੁਰਸੀਨਾਮੇ

## 1. ਭਾਈ ਮਨੀ ਸਿੰਘ ਘਰਾਣਾ

ਬੱਲੂ (15 ਅਪਰੈਲ 1634 ਸ਼ਹੀਦੀ)



ਮਾਈਦਾਸ ਪੰਵਾਰ



| 1. ਜੇਠਾ | 2. ਦਿਆਲ ਦਾਸ | 3. ਮਨੀ ਸਿੰਘ | 4. ਦਾਨ ਸਿੰਘ | 5. ਮਾਨ ਸਿੰਘ |
|---|---|---|---|---|
| 11 ਅਕਤੂਬਰ 1711 ਅਲੋਵਾਲ | 11 ਨਵੰਬਰ 1675 ਦਿੱਲੀ | 24 ਜੂਨ 1734 ਲਾਹੌਰ | 7 ਦਸੰਬਰ 1705 ਚਮਕੌਰ | 3 ਅਪਰੈਲ 1708 ਚਿਤੌੜ |
| 6. ਅਮਰਚੰਦ | 7. ਰੂਪ ਸਿੰਘ | 8. ਜਗਤ ਸਿੰਘ | 9. ਸੋਹਣ ਚੰਦ | 10. ਲਹਿਣਾ ਸਿੰਘ |
| 1658 ਕਸਾਈ ਹੱਥੋਂ ਕਤਲ | 11 ਅਕਤੂਬਰ 1711 ਅਲੋਵਾਲ | 24 ਜੂਨ 1734 ਲਾਹੌਰ | 20 ਮਾਰਚ 1691 ਨਾਦੌਣ | 20 ਫ਼ਰਵਰੀ 1696 ਗੁਲੇਰ |

11. ਰਾਇ ਸਿੰਘ 30 ਦਸੰ. 1705 ਮੁਕਤਸਰ, 12. ਹਠੀ ਚੰਦ 18 ਸਤੰ. 1688 ਭੰਗਾਣੀ

**ਮਨੀ ਸਿੰਘ ਦੀਵਾਨ**



| ਚਿਤ੍ਰ ਸਿੰਘ | ਬਚਿਤ੍ਰ ਸਿੰਘ | ਉਦੈ ਸਿੰਘ | ਅਨਿਕ ਸਿੰਘ | ਅਜਬ ਸਿੰਘ |
|---|---|---|---|---|
| 24 ਜੂਨ 1734 ਲਾਹੌਰ | 8 ਦਸੰਬਰ 1705 | 6 ਦਸੰਬਰ 1705 ਸ਼ਾਹੀਟਿਬੀ | 7 ਦਸੰਬਰ 1705 ਚਮਕੌਰ | 7 ਦਸੰਬਰ 1705 ਚਮਕੌਰ |
| ਅਜਾਇਬ ਸਿੰਘ | ਗੁਰਬਖ਼ਸ਼ ਸਿੰਘ | ਭਗਵਾਨ ਸਿੰਘ | ਬਲਰਾਮ ਸਿੰਘ | ਦੇਸਾ ਸਿੰਘ |
| 7 ਦਸੰ. 1705 ਚਮਕੌਰ | 24 ਜੂਨ 1734 ਲਾਹੌਰ | — | — | — |

1. ਚਿਤ੍ਰ ਸਿੰਘ



2. ਬਚਿਤ੍ਰ ਸਿੰਘ



| ਕੇਸੋ ਸਿੰਘ | ਸੈਣਾ ਸਿੰਘ | ਗਰਜਾ ਸਿੰਘ | ਹਾਠੂ ਸਿੰਘ | ਸੰਗ੍ਰਾਮ ਸਿੰਘ | ਰਾਮ ਸਿੰਘ |
|---|---|---|---|---|---|
| 28 ਦਸੰ. 1711 ਬਿਲਾਸਪੁਰ | 28 ਜੂਨ 1713 ਸਢੌਰਾ | | 27 ਮਾਰਚ 1758 ਸਰਹੰਦ | 13 ਮਈ 1710 ਚਪੜਚਿੜੀ | 9 ਜੂਨ 1716 ਦਿੱਲੀ |

3. ਉਦੇ ਸਿੰਘ—ਮਹਿਬੂਬ ਸਿੰਘ ਅਜੂਬ ਸਿੰਘ ਫਤੇ ਸਿੰਘ ਅਲਬੇਲ ਸਿੰਘ ਮੋਹਰ ਸਿੰਘ ਬਾਘ ਸਿੰਘ
13 ਮਈ 1710 ਤੇ 13 ਮਈ 22 ਜੂਨ 1713 22 ਜੂਨ 28 ਦਸੰ. 1711
ਚਪੜਚਿੜੀ ਅਨੋਖ ਸਿੰਘ 1710 ਚਪੜਚਿੜੀ ਸਢੌਰਾ ਸਢੌਰਾ ਬਿਲਾਸਪੁਰ

## 2. ਭਾਈ ਨਠੀਆ ਘਰਾਣਾ

ਮੂਲ ਚੰਦ ਦਾ ਪੁੱਤਰ ਬੱਲੂ ਰਾਇ ਸੀ ਤੇ ਬੱਲੂ ਦੇ ਅੱਗੇ 12 ਪੁੱਤਰ ਸਨ—ਮਲੂਕਾ, ਮਾਈਦਾਸ, ਰੂੜੀਆ, ਰੂਪੀਆ, ਬੀਰੀਆ, ਨਠੀਆ, ਸਾਹੂ, ਸਾਧੂ, ਸੁੰਦਰ, ਮਾਧੋ, ਰਈਆ ਤੇ ਸੁਹੇਲਾ। ਇਨ੍ਹਾਂ ਵਿਚੋਂ ਮਾਈਦਾਸ ਤੇ ਨਠੀਏ ਦੀ ਔਲਾਦ ਸ਼ਹੀਦੀ ਮਾਰਗ 'ਤੇ ਚੱਲੀ।

↓

(ਭਾਈ ਮਨੀ ਸਿੰਘ ਦਾ ਚਾਚਾ) ਨਠੀਆ (ਅੱਠ ਪੁੱਤਰ)

↓

ਭਗਵੰਤ ਸਿੰਘ, ਕੁਇਰ ਸਿੰਘ, ਬਾਜ਼ ਸਿੰਘ, ਸ਼ਾਮ ਸਿੰਘ, ਬੰਦਾ ਬਹਾਦਰ ਨਾਲ ਸ਼ਹੀਦ।
ਬਾਜ਼ ਸਿੰਘ ਦੇ ਬੇਟੇ ਨਾਹਰ ਸਿੰਘ, ਸ਼ੇਰ ਸਿੰਘ, ਅਲਬੇਲ ਸਿੰਘ ਵੀ ਨਾਲ ਸ਼ਹੀਦ।
ਸੰਗਤ ਸਿੰਘ ਤੇ ਰਣ ਸਿੰਘ ਭਾਈ ਮਨੀ ਸਿੰਘ ਨਾਲ ਸ਼ਹੀਦ।
ਸੁਖਾ ਸਿੰਘ ਤੇ ਲਾਲ ਸਿੰਘ 15 ਮੱਘਰ 1767 ਸਰਹੰਦ ਜੂਝ ਕੇ ਸ਼ਹੀਦੀ ਪਾਈ।
(ਕਿਤੇ ਕਿਤੇ ਅੱਠਵੇਂ ਪੁੱਤਰ ਦਾ ਨਾਂ ਸੰਤ ਸਿੰਘ ਵੀ ਦਿੱਤਾ ਹੈ)

## 3. ਸੁੱਖਾ ਮਾਂਡਨ ਘਰਾਣਾ

ਭਾਈ ਮਨੀ ਸਿੰਘ ਦੀ ਭੂਆ ਮਲੂਕੀ ਬਾਈ, ਭਾਈ ਸੁਖੇ ਨੂੰ ਵਿਆਹੀ ਹੋਈ ਸੀ, ਉਸਦੀ ਪੀੜ੍ਹੀ ਦਾ ਬਿਉਰਾ ਇਉਂ ਹੈ:

ਊਦਾ (ਸੋਧਰਾ ਵਾਸੀ, ਰਾਠੌਰ)

↓

ਮਾਂਡਨ　　ਅਸਧੀਰ　　ਦੂਜਨ

↓

ਸੁਖਾ　　ਭੂਰਾ　　ਰਵਦਾਸ　　ਬਿਹਾਰੀ (ਸੁੱਖਾ, ਸ਼ਹੀਦ ਮਰਾਝ 17 ਪੋਹ, 1691 ਬਿ.)

↓

ਤੇਗਾ　　ਭਾਗਾ　　ਰਾਮਾ　　ਸਹਸਾ　　ਮੱਖਣ

↓

ਬੱਜਰ ਸਿੰਘ　　ਜੀਤਾ ਸਿੰਘ　　ਨੇਤਾ ਸਿੰਘ　　ਉਦੇ ਸਿੰਘ

↓　　↓　　↓　　↓

ਸੁਭਿਖਾਂ ਬਾਈ　　(ਨਿਰਮੋਹ ਗੜ੍ਹ ਸ਼ਹੀਦ)　　13 ਕੱਤਕ 1757　　(ਮਨੀ ਸਿੰਘ ਨਾਲ ਸ਼ਹੀਦ)

ਜੀਤਾ ਸਿੰਘ ਦੇ ਪੁੱਤਰ ਹਿੰਮਤ ਸਿੰਘ, ਮੋਹਰ ਸਿੰਘ, ਸੇਵਾ ਸਿੰਘ ਤਿੰਨ ਨਿਰਮੋਹ ਗੜ੍ਹ ਸ਼ਹੀਦ, ਚੌਥਾ ਮਾਨ ਸਿੰਘ 19 ਚੇਤ 1764 ਬਘੌਰ ਸ਼ਹੀਦ, ਪ੍ਰਸ਼ਨ ਸਿੰਘ, ਅਨੂਪ ਸਿੰਘ, ਕੇਹਰ ਸਿੰਘ 9 ਕੱਤਕ 1768 ਨੂੰ ਅਲੋਵਾਲ ਮਾਰੇ ਗਏ, ਬਘੌਰ ਵਾਲੇ ਮਾਨ ਸਿੰਘ ਦਾ ਪੁੱਤਰ ਚੰਨਣ ਸਿੰਘ ਵੀ ਅਲੋਵਾਲ ਸ਼ਹੀਦ। ਨੇਤਾ ਸਿੰਘ ਦੇ ਪੁੱਤਰ—ਆਲਮ ਸਿੰਘ, ਕਾਨ੍ਹ ਸਿੰਘ ਨਰੈਣ ਸਿੰਘ, ਜੈਮਲ ਸਿੰਘ ਸਨ। ਆਲਮ ਸਿੰਘ ਲੋਹਗੜ੍ਹ ਤੇ ਇਸਦਾ ਪੁੱਤਰ ਨੰਦ ਸਿੰਘ ਫਤੇਗੜ੍ਹ ਅਨੰਦਪੁਰ ਸ਼ਹੀਦ।

*(ਭੱਟ ਵਹੀ ਮੋਹਰਾਂ ਵਾਲੀ, ਪੱਤਰਾ 92)*

## 4. ਭਾਈ ਆਲਮ ਸਿੰਘ ਘਰਾਣਾ




## 5. ਛਿੱਬਰ ਘਰਾਣਾ



## 6. ਦੱਤ ਘਰਾਣਾ ਮਟਨ (ਕਸ਼ਮੀਰ)




ਕ੍ਰਿਪਾ ਸਿੰਘ, ਸ਼ਿਵਦਾਸ, ਸਨਮੁਖ ਸਿੰਘ, ਚੇਲਾ ਰਾਮ (ਚਾਰ ਭਾਈ ਸਨ)

## 7. ਘਰਾਣਾ ਭਾਈ ਨਾਨੂ ਸਿੰਘ (ਦਿਲਵਾਲੀ ਮਹੱਲਾ, ਦਿੱਲੀ)




## 8. ਰੰਧਾਵਾ ਘਰਾਣਾ



## 9. ਰਿ. ਬਿਲਾਸਪੁਰ ਦੀ ਬੰਸਾਵਲੀ

| | |
|---|---|
| ਰਾਜਾ ਕਲਿਆਣ ਚੰਦ | 1658 — 1693 ਬਿ. |
| ਰਾਜਾ ਤਾਰਾ ਚੰਦ | 1693 — 1710 ਬਿ. |
| ਰਾਜਾ ਦੀਪ ਚੰਦ | 1710 — 1722 ਬਿ. |
| ਰਾਜਾ ਭੀਮਚੰਦ | 1722 — 1749 ਬਿ. |
| ਰਾਜਾ ਅਜਮੇਰ ਚੰਦ | 1749 — 1798 ਬਿ. |
| ਰਾਜਾ ਦੇਵੀ ਚੰਦ | 1798 — 1835 ਬਿ. |
| ਰਾਜਾ ਮਹਾਂਚੰਦ | 1835 — 1865 ਬਿ. |
| ਰਾਜਾ ਖੜਗ ਚੰਦ | 1865 — 1895 ਬਿ. |

*('ਸਸਿਬੰਸ਼ ਬਿਨੋਦ' ਦੇ ਆਧਾਰ 'ਤੇ)*

## 10. ਕੁਰਸੀਨਾਮਾ ਕੋਟਲਾ ਨਿਹੰਗ ਖ਼ਾਂ ਰੋਪੜ

ਸ਼ਾਹ ਸੁਲੇਮਾਨ ਖ਼ਾਂ

ਸੁਲਤਾਨ ਖ਼ਾਂ

ਸੱਮਸ ਖ਼ਾਂ

ਆਲਮ ਖ਼ਾਂ

ਨੌਰੰਗ ਖ਼ਾਂ

ਨਿਹੰਗ ਖ਼ਾਂ

ਆਲਮ ਖ਼ਾਂ ਮੁਮਤਾਜ਼ (ਬੇਟੀ)

## 11. ਕੁਰਸੀਨਾਮਾ ਭੱਟਾਂ ਦਾ

ਭਿਖਾ
↓
ਕੀਰਤ
↓
ਬੋਹਥ
↓
ਕੇਸੋ ਸਿੰਘ, ਹਰੀ ਸਿੰਘ, ਦੇਸਾ ਸਿੰਘ
↓
ਨਰਬਦ ਸਿੰਘ, ਸ਼ਿਵਲਾਲ ਸਿੰਘ
(ਇਹ ਨਾਂਦੇੜ ਹਾਜ਼ਰ ਸਨ)

## 12. ਸੁਰੱਖਿਆ ਲਈ ਲੜੇ ਜੰਗ

| | |
|---|---|
| 18 ਅੱਸੂ, 1745 ਬਿ. | — ਜੰਗ ਭੰਗਾਣੀ |
| 22 ਚੇਤਰ, 1747 ਬਿ. | — ਜੰਗ ਨਦੌਣ |
| 22 ਫੱਗਣ, 1752 ਬਿ. | — ਜੰਗ ਗੁਲੇਰ |
| ਸਾਵਣ ਵਦੀ 6, 1757 ਬਿ. | — ਪੈਂਦੇ ਖ਼ਾਂ, ਦੀਨਾ ਬੇਗ ਹਮਲਾਵਰ |
| 29 ਭਾਦਰੋਂ, 1757 ਬਿ. | — ਪਹਾੜੀ ਰਾਜੇ ਹਮਲਾਵਰ |
| 7 ਕੱਤਕ, 1757 ਬਿ. | — ਜੰਗ ਨਿਰਮੋਹਗੜ੍ਹ |
| ਮੱਘਰ ਸੁਦੀ ਪੰਚਮੀ 1760 ਬਿ. | — ਰਾਜਾ ਅਜਮੇਰ ਚੰਦ ਹਮਲਾਵਰ |
| 17 ਮੱਘਰ, 1762 ਬਿ. | — ਜੰਗ ਚਮਕੌਰ |
| 30 ਪੋਹ, 1762 ਬਿ. | — ਜੰਗ ਮੁਕਤਸਰ |

# ਸਹਾਇਕ ਪੁਸਤਕ-ਸੂਚੀ


1. *ਦਸਮ ਗ੍ਰੰਥ*, ਗੁਰੂ ਗੋਬਿੰਦ ਸਿੰਘ (ਬਚਿਤ੍ਰ ਨਾਟਕ—ਆਤਮਕਥਾ ਤੇ ਜ਼ਫ਼ਰਨਾਮਾ)।
2. *ਪੰਜ ਸੌ ਸਾਖੀ*, ਭਾਈ ਰਾਮ ਕੁਇਰ, 1734.
3. *ਪਰਚੀ ਪਾਤਸ਼ਾਹੀ ਦਸਵੀਂ ਕੀ*, ਬਾਵਾ ਸੇਵਾ ਦਾਸ, 1741.
4. *ਸ੍ਰੀ ਗੁਰ ਸੋਭਾ*, ਸੈਣਾ ਸਿੰਘ, 1741.
5. *ਅਮਰਨਾਮਾ*, ਢਾਡੀ ਨੱਥ ਮੱਲ।
6. *ਕਥਾ ਗੁਰੂ ਜੀ ਕੇ ਸੁਤਨ ਕੀ*, ਦੁਨਾ ਸਿੰਘ ਹੰਡੂਰੀਆ।
7. *ਗੁਰਬਿਲਾਸ*, ਕੁਇਰ ਸਿੰਘ ਲਾਹੌਰੀ 1751.
8. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਕੇਸਰ ਸਿੰਘ ਛਿੱਬਰ, 1769.
9. *ਸ੍ਰੀ ਗੁਰ ਮਹਿਮਾ ਪ੍ਰਕਾਸ਼*, ਬਾਵਾ ਸਰੂਪ ਚੰਦ ਤੇ ਕ੍ਰਿਪਾ ਦਯਾਲ ਸਿੰਘ, 1776.
10. *ਸੰਖੇਪਤੇ ਦਸ ਗੁਰ ਕਥਾ*, ਕਵੀ ਕੰਕਨ।
11. *ਗੁਰੂ ਕੀਆਂ ਸਾਖੀਆਂ*, ਸਰੂਪ ਸਿੰਘ ਕੌਸ਼ਿਸ਼, 1790.
12. *ਸ਼ਹੀਦ ਬਿਲਾਸ*, ਸੇਵਾ ਸਿੰਘ, 1803.
13. *ਮਾਲਵਾ ਦੇਸ ਰਟਨ ਕੀ ਸਾਖੀ*, ਸਾਧੂ ਦਯਾਲ ਦਾਸ, 1823.
14. *ਸਿੰਘ ਸਾਗਰ*, ਵੀਰ ਸਿੰਘ ਬਲ, 1827.
15. *ਪ੍ਰਾਚੀਨ ਪੰਥ ਪ੍ਰਕਾਸ਼*, ਰਤਨ ਸਿੰਘ ਭੰਗੂ, 1841.
16. *ਗੁਰਪ੍ਰਤਾਪ ਸੂਰਜ*, ਸੰਤੋਖ ਸਿੰਘ, 1843.
17 *ਓਜ ਬਿਲਾਸ*, ਲਾਲ ਸਿੰਘ, 1853 (ਅਪ੍ਰਕਾਸ਼ਿਤ)।
18. *ਗੁਰਪਦ ਪ੍ਰੇਮ ਪ੍ਰਕਾਸ਼*, ਬਾਵਾ ਸੁਮੇਰ ਸਿੰਘ, 1882 (ਛਾਪਾ)।
19. *ਸ੍ਰੀ ਗੁਰਬੰਸ ਬਿਨੋਦ* (1884), *ਸ਼ਸ਼ਿਬੰਸ ਬਿਨੋਦ* (1889), ਗਣੇਸ਼ਾ ਸਿੰਘ ਬੇਦੀ।
20. *ਸ੍ਰੀ ਗੁਰ ਪੰਥ ਪ੍ਰਕਾਸ਼*, ਗਿਆਨੀ ਗਿਆਨ ਸਿੰਘ, 1878.
21. *ਤ੍ਵਾਰੀਖ਼ ਗੁਰੂ ਖ਼ਾਲਸਾ*, ਗਿਆਨੀ ਗਿਆਨ ਸਿੰਘ, 1892.
22. *ਨੀਸਾਣ ਤੇ ਹੁਕਮਨਾਮੇ, ਪ੍ਰਾਚੀਨ ਵਾਰਾਂ ਤੇ ਜੰਗਨਾਮੇ*, ਸ. ਸ਼ਮਸ਼ੇਰ ਸਿੰਘ ਅਸ਼ੋਕ।
23. *ਗੁਰਪ੍ਰਣਾਲੀਆਂ*, ਸੰਪਾਦਕ ਰਣਧੀਰ ਸਿੰਘ।
24. *ਮਹਾਨ ਕੋਸ਼, ਗੁਰ ਮਹਿਮਾ ਰਤਨਾਵਲੀ*, ਕਾਨ੍ਹ ਸਿੰਘ ਨਾਭਾ।

25. *ਗੁਰੂ ਗੋਬਿੰਦ ਸਿੰਘ ਅਭਿਨੰਦਨ*, ਸੰਪਾਦਕ ਡਾ. ਦੇਵਿੰਦਰ ਸਿੰਘ ਵਿਦਿਆਰਥੀ।
26. *ਕਲਗੀਧਰ ਚਮਤਕਾਰ*, ਭਾਈ ਵੀਰ ਸਿੰਘ।
27. *ਦਸਮ ਗ੍ਰੰਥ ਸਟੀਕ*, ਪੰ. ਨਰੈਣ ਸਿੰਘ।
28. *ਦਸਮ ਗ੍ਰੰਥ-ਤੁਕ-ਤਤਕਰਾ*, ਭਗਵੰਤ ਸਿੰਘ ਹਰੀ।
29. *ਰਹਿਤਨਾਮੇ, ਪੰਜਾਬੀ ਵਾਰਾਂ, ਦਸਮ ਗ੍ਰੰਥ ਦਰਸ਼ਨ, ਗੁਰੂ ਗੋਬਿੰਦ ਜੀ ਦੇ ਦਰਬਾਰੀ ਰਤਨ*, ਪਿਆਰਾ ਸਿੰਘ ਪਦਮ।
30. *ਸਿਖੀ ਪ੍ਰਭਾਕਰ*, ਸੰਤ ਨਿਹਾਲ ਸਿੰਘ।
31. *ਗੁਰਮਤਿ ਲੈਕਚਰ*, ਗਿਆਨੀ ਪ੍ਰਤਾਪ ਸਿੰਘ।
32. *ਜੀਵਨ ਕਥਾ ਗੁਰੂ ਗੋਬਿੰਦ ਸਿੰਘ*, ਪ੍ਰੋ. ਕਰਤਾਰ ਸਿੰਘ।
33. *ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ*, ਪ੍ਰੋ. ਸਾਹਿਬ ਸਿੰਘ।
34. *ਸਰਬਪੱਖੀ ਨਾਇਕ ਗੁਰੂ ਗੋਬਿੰਦ ਸਿੰਘ*, ਗੁਰਬਖਸ਼ ਸਿੰਘ।
35. *ਗੁਰੂ ਗੋਬਿੰਦ ਸਿੰਘ*, ਪ੍ਰੋ. ਹਰਬੰਸ ਸਿੰਘ।
36. *ਰਾਸ਼ਟਰਵੀਰ ਗੁਰੂ ਗੋਬਿੰਦ ਸਿੰਘ*, ਪ੍ਰੋ. ਭਗਤ ਸਿੰਘ।
37. *ਗੁਰੂ ਗੋਬਿੰਦ ਸਿੰਘ*, ਡਾ. ਗੋਪਾਲ ਸਿੰਘ।
38. *ਪੁਰਖ ਭਗਵੰਤ*, ਪ੍ਰਿੰ. ਸਤਿਬੀਰ ਸਿੰਘ।
39. 'ਭੱਟ ਵਹੀਆਂ' ਤੇ 'ਪੰਡਾ ਵਹੀਆਂ'
40. *ਸ੍ਵਾਨਿਹ ਉਮਰੀ ਗੁਰੂ ਗੋਬਿੰਦ ਸਿੰਘ*, ਲਾਲਾ ਦੌਲਤ ਰਾਇ (1901), ਉਰਦੂ।
41. *ਸ੍ਵਾਨਿਹ ਉਮਰੀ ਗੁਰੂ ਗੋਬਿੰਦ ਸਿੰਘ*, ਲੇਖ ਰਾਮ।
42. *ਹੇਮਕੁੰਟ ਕਾ ਮੁਸਾਫ਼ਰ*, ਰਣਬੀਰ।
43. *ਜਨਮਸਾਖੀ ਗੁਰੂ ਗੋਬਿੰਦ ਸਿੰਘ*, ਪ੍ਰਕਾਸ਼ਕ ਹਕੀਮ ਰਾਮ ਕਿਸ਼ਨ।
44. *ਗੁਰੂ ਗੋਬਿੰਦ ਸਿੰਘ*, ਬੇਣੀ ਪ੍ਰਸਾਦ (1931), ਹਿੰਦੀ।
45. *ਜੀਵਨ-ਚਰਿਤ੍ਰ ਗੁਰੂ ਗੋਬਿੰਦ ਸਿੰਘ*, ਅਨੰਦ ਕਿਸ਼ੋਰ ਮਹਿਤਾ।
46. *ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ*,
ਪਿਆਰਾ ਸਿੰਘ ਪਦਮ (1963), ਭਾਸ਼ਾ ਵਿਭਾਗ।
47. *ਸ੍ਰੀ ਗੁਰੂ ਗੋਬਿੰਦ ਸਿੰਘ ਔਰ ਉਨ ਕਾ ਕਾਵਯ*,
ਡਾ. ਪ੍ਰਸਿੰਨੀ ਸਹਿਗਲ (1965)।
48. *ਸ੍ਰੀ ਗੁਰੂ ਗੋਬਿੰਦ ਸਿੰਘ ਔਰ ਉਨ ਕੀ ਹਿੰਦੀ ਕਵਿਤਾ*,
ਡਾ. ਮਹੀਪ ਸਿੰਘ (1969)।
49. *ਸ੍ਰੀ ਗੁਰੂ ਗੋਬਿੰਦ ਸਿੰਘ ਕੀ ਹਿੰਦੀ ਰਚਨਾਓਂ ਕਾ ਆਲੋਚਨਾਤਮਕ ਅਧਿਐਨ*,
ਡਾ. ਮੋਹਨਜੀਤ ਸਿੰਘ।
50. *ਸਾਖੀ ਬੁਕ*, ਸਰ ਅਤਰ ਸਿੰਘ ਭਦੌੜ (1873), ਅੰਗ੍ਰੇਜ਼ੀ ਅਨੁਵਾਦ।
51. *ਲਾਇਫ਼ ਆਫ਼ ਗੁਰੂ ਗੋਬਿੰਦ ਸਿੰਘ*, ਭਗਤ ਲਛਮਣ ਸਿੰਘ (1909)।

52. *ਗੁਰੂ ਗੋਬਿੰਦ ਸਿੰਘ ਐਂਡ ਨੈਸ਼ਨਲ ਮੂਵਮੈਂਟ*, ਸਰਦੂਲ ਸਿੰਘ ਕਵੀਸ਼ਰ।
53. *ਪ੍ਰਾਸ਼ਰ ਪ੍ਰਸ਼ਨ*, ਕਪੂਰ ਸਿੰਘ ਆਈ. ਸੀ. ਐਸ.।
54. *ਬੈਟਲਜ਼ ਆਫ਼ ਗੁਰੂ ਗੋਬਿੰਦ ਸਿੰਘ*, ਸੁੰਦਰ ਸਿੰਘ (1935)।
55. *ਇਮਪੈਕਟ ਆਫ਼ ਗੁਰੂ ਗੋਬਿੰਦ ਸਿੰਘ ਔਨ ਇੰਡੀਅਨ ਸੁਸਾਇਟੀ*, ਪ੍ਰਿੰ. ਗੁਰਬਚਨ ਸਿੰਘ ਤਾਲਿਬ।
56. *ਦੀ ਹੈਰੀਟੇਜ ਆਫ਼ ਦੀ ਸਿਖਜ਼*, ਪ੍ਰੋ. ਹਰਬੰਸ ਸਿੰਘ।
57. *ਗੁਰੂ ਗੋਬਿੰਦ ਸਿੰਘ ਰੀਟੋਲਡ*, ਪ੍ਰੋ. ਨਰੈਣ ਸਿੰਘ।
58. *ਸਿਖ ਰੈਵੋਲਯੂਸ਼ਨ*, ਪ੍ਰੋ. ਜਗਜੀਤ ਸਿੰਘ।
59. *ਟ੍ਰਿਨਟੀ ਆਫ਼ ਸਿਖਿਜ਼ਮ*, ਪ੍ਰਿੰ. ਪ੍ਰੀਤਮ ਸਿੰਘ ਗਿੱਲ।
60. *ਦੀ ਪੋਇਟਰੀ ਆਫ਼ ਦਸਮ ਗ੍ਰੰਥ*, ਡਾ. ਧਰਮਪਾਲ ਅਸ਼ਟਾ।
61. *ਟ੍ਰੈਵਲਜ਼ ਆਫ਼ ਗੁਰੂ ਗੋਬਿੰਦ ਸਿੰਘ*, ਡਾ. ਫੌਜਾ ਸਿੰਘ।
62. *ਦੱਸ ਸਪੋਕ ਟੈਨਥ ਮਾਸਟਰ*, ਡਾ. ਗੋਪਾਲ ਸਿੰਘ।
63. *ਮਾਖ਼ਜ਼ਿ ਤ੍ਵਾਰੀਖ਼ੇ ਸਿਖਾਂ*, ਡਾ. ਗੰਡਾ ਸਿੰਘ (ਸਿਖ ਹਿਸਟਰੀ ਸੁਸਾਇਟੀ)।